**ਇਸੇ ਕਲਮ ਤੋਂ :**

- ਗਿਆਨ ਅੰਜਨ ਗੁਰ ਦੀਆ
- ਸੰਸਾਰ ਤੋਂ ਨਿਰੰਕਾਰ ਤੱਕ
- ਵਿਆਹ ਤੇ ਨਿਰਬਾਹ
- ਗੁਰਮੁਖ ਸੋਈ ਸਹਜ ਸਮਾਵੈ
- ਜਗਤ ਗੁਰ ਸੁਆਮੀ
- ਖ਼ਾਲਸੇ ਦੀ ਵਿਰਾਸਤ
- ਥਾਲ ਵਿਚਿ ਤਿੰਨਿ ਵਸਤੂ ਪਈਓ
- ਗੁਰਮਤਿ ਮੋਤੀ-ਭਾਗ ਦੂਜਾ (ਛਪਾਈ ਅਧੀਨ)

# ਗੁਰਮਤਿ ਮੋਤੀ

ਗਿ: ਅਮਰੀਕ ਸਿੰਘ
(ਚੰਡੀਗੜ੍ਹ ਵਾਲੇ)



ESTD.
1940
ਲਾਹੌਰ ਬੁੱਕ ਸ਼ਾਪ
2-ਲਾਜਪਤ ਰਾਏ ਮਾਰਕਿਟ, ਲੁਧਿਆਣਾ

# Gurmat Moti

*by*

***Giani Amrik Singh, Chandigarh***

*ਪਹਿਲੀ ਵਾਰ : 2011*

| | | |
|---|---|---|
| ਮੁੱਲ | : | 350/- ਰੁਪਏ |
| ਪ੍ਰਕਾਸ਼ਕ | : | ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,<br>ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ ।<br>Ph. : 2740738, 6540738<br>E-Mail:-lahorebookshop40@Rediffmail.com |

Printed in India

| | | |
|---|---|---|
| ਲੇਜ਼ਰ ਸੈਟਿੰਗ | : | ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ। |
| ਛਾਪਕ | : | ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ। |

# ਸਮਰਪਿਤ

ਮਰਦ ਸੂਰਮੇ ਗਿਆਨੀ ਦਿਤ ਸਿੰਘ ਜੀ ਨੂੰ ਜਿਨ੍ਹਾਂ ਦੀ ਕਲਮ ਨੇ ਗੁਰਮਤਿ ਤਤ ਗਿਆਨ ਦੀਆਂ ਕਿਤਾਬਾਂ ਲਿਖੀਆਂ, ਜਿਨ੍ਹਾਂ ਦੀ ਜ਼ੁਬਾਨ ਨੇ ਸੁਆਮੀ ਦਇਆ ਨੰਦ ਵਰਗਿਆਂ ਦੇ ਸਿੱਖੀ ਨੂੰ ਖਤਮ ਕਰਨ ਦੇ ਮਨਸੂਬੇ ਚਕਨਾਚੂਰ ਕਰ ਦਿੱਤੇ (ਸੁਆਮੀ ਦਇਆ ਨੰਦ ਨੂੰ ਤਿੰਨ ਵਾਰੀ ਗੁਰਮਤਿ ਚਰਚਾ ਕਰਕੇ ਹਰਾਇਆ), ਜਿਨ੍ਹਾਂ ਨੇ ਮਹੰਤਾਂ ਅਤੇ ਹੋਰ ਪਾਖੰਡੀਆਂ ਦਾ ਭਰਵਾਂ ਵਿਰੋਧ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਉਨ੍ਹਾਂ ਦਾ ਡੰਡਾ ਡੇਰਾ ਚੁਕਵਾਇਆ। ਗਿਆਨੀ ਦਿਤ ਸਿੰਘ ਜੀ ਨੇ ਆਪਣਿਆਂ ਵੱਲੋਂ ਵੀ ਪੰਥ ਵਿਚੋਂ ਛੇਕ ਦੇਣ ਦਾ ਦਰਦ ਨੰਗੇ ਪਿੰਡੇ ਹੰਢਾਇਆ। ਜਿਹੜੇ ਸਮੁੱਚੀ ਕੌਮ ਨੂੰ ਗੁਰਮਤਿ ਵਿਚ ਸ਼ਿੰਗਾਰੀ ਦੇਖਣ ਲਈ ਹੌਕੇ ਭਰਦੇ ਹੋਏ ਚਲਾਣਾ ਕਰ ਗਏ। ਉਨ੍ਹਾਂ ਵੱਲੋਂ ਨਿਭਾਏ ਕੌਮ ਪ੍ਰਤੀ ਫਰਜ਼ ਦਾ ਕੁਝ ਕਰਜ਼ ਉਤਾਰਨ ਦੀ ਭਾਵਨਾ ਨਾਲ ਇਹ ਪੁਸਤਕ ਸਮਰਪਿਤ ਹੈ।

— ਗਿਆਨੀ ਅਮਰੀਕ ਸਿੰਘ (ਚੰਡੀਗੜ੍ਹ)

# ਤਰਤੀਬ

# ਕੁਝ ਆਪਣੇ ਵੱਲੋਂ

ਸੋਚ ਦੇ ਪੰਛੀ ਨੇ ਲੰਮੀ ਉਡਾਰੀ ਮਾਰਨੀ ਚਾਹੀ ਸੀ। ਤਮੰਨਾ ਸੀ ਕਿ ਇਸ ਕਿਤਾਬ ਵਿੱਚ ਪੰਜ ਚੀਜ਼ਾਂ ਲੈ ਕੇ ਚੱਲਾਂ। ਸਭ ਤੋਂ ਉਤਮ ਗੁਰਬਾਣੀ, ਦੂਜੇ ਭਾਈ ਗੁਰਦਾਸ ਜੀ ਦੇ ਬਚਨ, ਤੀਜੇ ਭਾਈ ਨੰਦ ਲਾਲ ਸਿੰਘ ਜੀ ਦੇ ਬਚਨ, ਚੌਥਾ ਇਤਿਹਾਸਕ ਵਿਰਸੇ ਦੀ ਗਾਥਾ ਅਤੇ ਪੰਜਵਾਂ ਸਾਹਿਤ ਵੀਚਾਰ। ਇਨ੍ਹਾਂ ਪੰਜਾਂ ਦਾ ਸੁਮੇਲ ਕਰਕੇ ਹਰ ਇਕ ਲੇਖ ਲਿਖਿਆ ਜਾਵੇ। ਇਸ ਦੇ ਨਾਲ ਹੀ ਜ਼ਰੂਰੀ ਸੀ ਕਿ ਗੁਰਮਤਿ ਵਿਚਾਰ ਨੂੰ ਸਨਾਤਨੀ ਪ੍ਰਛਾਵੇਂ ਤੋਂ ਮੁਕਤ ਕਰਕੇ ਵੀਚਾਰ ਦਾ ਕੇਂਦਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵੀਚਾਰਧਾਰਾ ਹੋਵੇ। ਪਹਿਲੇ ਕਦਮਾਂ ਨੇ ਹੀ ਅਹਿਸਾਸ ਕਰਵਾ ਦਿੱਤਾ ਕਿ ਇਹ ਇਕੱਲੇ ਕਹਿਰੇ ਦਾ ਕੰਮ ਨਹੀਂ। ਕਈ ਗੁਰਮੁਖਾਂ ਕੋਲ ਆਪਣੀ ਭਾਵਨਾ ਪ੍ਰਗਟ ਕਰਕੇ ਸਹਿਯੋਗ ਮੰਗਿਆ ਕਿ ਪੰਜ ਸਾਥੀ ਇਕੱਠੇ ਹੋ ਕੇ ਇਹ ਕਿਤਾਬ ਲਿਖੀਏ। ਕੋਈ ਭਾਈ ਨੰਦ ਲਾਲ ਸਿੰਘ ਜੀ ਦੀ ਲਿਖਤ ਨੂੰ ਵਾਚੇ ਤੇ ਲੇਖਾਂ ਮੁਤਾਬਿਕ ਬਚਨਾਂ ਦੀ ਚੋਣ ਕਰੇ। ਇਸ ਤਰ੍ਹਾਂ ਹੀ ਇਤਿਹਾਸਕ ਗਾਥਾਵਾਂ, ਸਾਹਿਤਕ ਬਚਨ, ਭਾਈ ਗੁਰਦਾਸ ਜੀ ਦੇ ਬਚਨ ਆਦਿਕ ਹਨ। ਹਰ ਇਕ ਦੇ ਉੱਦਮ ਨੂੰ ਪੂਰਨ ਸਤਿਕਾਰਿਆ ਪਿਆਰਿਆ ਜਾਵੇਗਾ। ਪਰ ਹਰ ਇਕ ਦੀਆਂ ਆਪਣੀਆਂ ਮਜ਼ਬੂਰੀਆਂ ਅਤੇ ਦਿਲੀ ਸ਼ੌਂਕ ਵੱਖੋ ਵੱਖਰੇ ਹੁੰਦੇ ਹਨ ਜਿਸ ਕਰਕੇ ਕਿਸੇ ਨੇ ਵੀ ਨਾਲ ਚੱਲਣ ਲਈ ਮਨ ਨਾ ਬਣਾਇਆ। ਗੁਰੂ ਜੀ ਦਾ ਆਸਰਾ ਤਾਂ ਹਰ ਇਕ ਨਿਮਾਣੇ ਦਾ ਮਾਣ ਬਣਦਾ ਹੀ ਹੈ। ਇਥੋਂ ਤਾਂ ਨਿਰਾਸਤਾ ਨਹੀਂ ਮਿਲਦੀ। ਸੋ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ ਇਸ ਕਿਤਾਬ ਦੀ ਲਿਖਾਈ ਦਾ ਕੰਮ ਆਰੰਭ ਕਰ ਦਿੱਤਾ। ਮਾਲਿਕ ਦੀ ਰਹਿਮਤ ਸ਼ੁਰੂਆਤ ਤੋਂ ਅਖੀਰ ਤੱਕ ਲੈ ਆਈ। ਭਾਵੇਂ ਮੈਂ ਪੂਰਨ ਇਨਸਾਫ਼ ਨਹੀਂ ਕਰ ਸਕਿਆ, ਹਰੇਕ ਲੇਖ ਅੰਦਰ ਇਹ ਪੰਜ ਵੀਚਾਰਾਂ ਨਹੀਂ ਦੇ ਸਕਿਆ। ਵੈਸੇ ਵੀ ਅਲਪੱਗ ਸਰਬਗ ਦੀ ਕੀ ਵੀਚਾਰ ਕਰ ਸਕਦਾ ਹੈ? ਜੋ ਵੀ ਹੈ ਪ੍ਰਵਾਨ ਕਰਨਾ ਜੀ।

ਦਿਲ ਦੀ ਗਹਿਰਾਈ ਵਿਚੋਂ ਅਤਿਅੰਤ ਧੰਨਵਾਦ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਜਿਨ੍ਹਾਂ ਦੀ ਕਿਰਪਾ ਮੇਰੇ ਔਗੁਣਾਂ ਲਈ ਹਮੇਸ਼ਾਂ ਪਰਦਾ ਬਣੀ ਰਹਿੰਦੀ ਹੈ। ਮੇਰੇ ਲਈ ਤਾਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਭਗਵਾਨ, ਈਮਾਨ, ਗੁਜ਼ਰਾਨ ਅਤੇ ਜਹਾਨ ਭਾਵ ਸਭ ਕੁਝ ਹੀ ਹਨ। ਦਾਤਾ ਜੀ ਸ਼ੁਕਰ ਹੈ। ਸ਼ੁਕਰ ਹੈ। ਸ਼ੁਕਰ ਹੈ।

**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸ ਪਇਓਈ॥ (ਪੰਨਾ 1429)**

ਬਾਕੀ ਜਿਨ੍ਹਾਂ ਦੇ ਹੋਰ ਅਹਿਸਾਨਾਂ ਦਾ ਕਰਜ਼ਦਾਰ ਹਾਂ ਉਨ੍ਹਾਂ ਦਾ ਕਰਜ਼ ਵੀ

ਧੰਨਵਾਦ ਦੀ ਕਿਸ਼ਤ ਦੇ ਕੇ ਆਪਣੇ ਆਪ ਨੂੰ ਕੁਝ ਹੌਲਾ ਕਰਨਾ ਚਾਹੁੰਦਾ ਹਾਂ। ਜਿਨ੍ਹਾਂ ਵਿਚੋਂ ਵੀਰ ਕੰਵਲਜੀਤ ਸਿੰਘ H.H. Watch Co. ਵਾਲੇ ਜਿਹੜੇ ਖਿੜੇ ਮੱਥੇ ਪਰੂਫ ਹੀ ਨਹੀਂ ਪੜ੍ਹਦੇ ਬਲਕਿ ਕੀਮਤੀ ਸੁਝਾਅ ਵੀ ਦਿੰਦੇ ਰਹਿੰਦੇ ਹਨ। ਛੋਟੇ ਵੀਰ ਸ: ਸ਼ੇਰ ਸਿੰਘ ਜਿਹੜੇ ਮੇਰੀਆਂ ਘਰੇਲੂ ਜ਼ਿੰਮੇਵਾਰੀਆਂ ਦਾ ਭਾਰ ਆਪਣੇ ਕੰਧੇ 'ਤੇ ਚੁੱਕ ਕੇ ਮੈਨੂੰ ਅਚਿੰਤ ਕਰਦੇ ਹਨ ਉਨ੍ਹਾਂ ਦਾ ਵੀ ਧੰਨਵਾਦੀ ਹਾਂ। ਪਰਿਵਾਰ ਦਾ ਵੀ ਧੰਨਵਾਦ। ਵਿਦੇਸ਼ੀਂ ਵਸੇ ਵੀਰਾਂ ਵਿਚੋਂ ਸ: ਨਿਰਮਲ ਸਿੰਘ ਨਿਊਯਾਰਕ, ਸ: ਟਹਿਲ ਸਿੰਘ ਸਾਬਕਾ ਪ੍ਰਧਾਨ ਗੁਰਦੁਆਰਾ ਰਿਚਮੰਡ ਹਿਲ, ਸ: ਰਜਿੰਦਰ ਸਿੰਘ, ਸ: ਦਵਿੰਦਰ ਸਿੰਘ, ਸ: ਦੇਸਰਾਜ ਸਿੰਘ, ਸ: ਪਰਜੀਤ ਸਿੰਘ, ਸ: ਰੇਸ਼ਮ ਸਿੰਘ ਇੰਡੀਆਨਾ, ਸ: ਮਲਕੀਅਤ ਸਿੰਘ ਸਮੇਤ ਪਰਿਵਾਰ ਬਾਲਟੀਮੋਰ, ਸ: ਕੁਲਵੰਤ ਸਿੰਘ ਮਿੰਨੀ ਪੰਜਾਬ ਤੇ ਸ: ਜਸਪਾਲ ਸਿੰਘ ਮੁੰਬਈ ਵਾਲੇ। ਪ੍ਰਿੰਸੀਪਲ ਗਿਆਨੀ ਬਲਜੀਤ ਸਿੰਘ ਜੀ, ਪ੍ਰੋ: ਮਨਿੰਦਰਪਾਲ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਚੌਂਤਾ-ਰੋਪੜ। ਲਾਹੌਰ ਬੁੱਕ ਸ਼ਾਪ ਦਾ ਵੀ ਬਹੁਤ ਧੰਨਵਾਦ। ਸਾਬਕਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਲੁਧਿਆਣਾ ਅਤੇ ਗਿਆਨੀ ਲਖਵਿੰਦਰ ਸਿੰਘ ਜੀ ਤਲਵੰਡੀ ਕਥਾਕਾਰ ਦਾ ਵੀ ਧੰਨਵਾਦੀ ਹਾਂ ਜੀ।

ਰੱਬੀ ਦਹਿਲੀਜ਼ ਤੇ ਰੂਹ ਵੱਲੋਂ ਭੇਜੇ ਕੁਝ ਹੋਰ ਸ਼ੁਕਰ ਦੇ ਸ਼ਬਦ ਭੇਟ ਕਰਨਾ ਚਾਹੁੰਦਾ ਹਾਂ। ਸਾਡੀ ਪਰਿਵਾਰਿਕ ਫੁਲਵਾੜੀ ਵਿਚ ਧੀ (ਬੇਟੀ) ਦੀ ਘਾਟ ਲੰਮੇਂ ਸਮੇਂ ਤੋਂ ਮਹਿਸੂਸ ਹੋ ਰਹੀ ਸੀ। ਫਤਹਿਗੜ੍ਹ ਸਾਹਿਬ ਦੀ ਬੁਕਲ ਵਿਚ ਵਸਦੇ ਨਗਰ ਮਹਾਦੀਆਂ ਦੇ ਵਸਨੀਕ ਸ: ਅਮਰੀਕ ਸਿੰਘ ਜੀ ਦੇ ਪਰਿਵਾਰ ਵਿਚ ਜੰਮੀਂ ਪਲੀ ਬੇਟੀ ਜਸਵਿੰਦਰ ਕੌਰ ਨੇ ਇਹ ਘਾਟ ਪੂਰੀ ਕਰ ਦਿੱਤੀ। ਵੀਰ ਸ: ਅਮਰੀਕ ਸਿੰਘ ਜੀ ਅਤੇ ਭੈਣ ਜੀ ਜਸਵੰਤ ਕੌਰ ਆਪ ਖੁਦ ਗੁਰਮਤਿ ਦੇ ਧਾਰਨੀ, ਗੁਰੂ ਘਰ ਦੇ ਸ਼ਰਧਾਲੂ ਅਤੇ ਅੰਮ੍ਰਿਤਧਾਰੀ ਹਨ। ਇਨ੍ਹਾਂ ਵੱਲੋਂ ਸਿਖਾਏ ਚੰਗੇ ਗੁਣਾਂ ਦੇ ਕਾਰਨ ਬੇਟੀ ਜਸਵਿੰਦਰ ਕੌਰ ਨੇ ਸੰਸਾਰਕ ਨੂੰਹ ਵਾਲਾ ਰਿਸ਼ਤਾ ਪਾਸੇ ਕਰਕੇ ਦਿਲ ਵਿਚ ਧੀ ਵਾਲਾ ਪਿਆਰ ਪੈਦਾ ਕਰ ਲਿਆ ਹੈ। ਬੇਟੇ ਮਨਪ੍ਰੀਤ ਸਿੰਘ ਲਈ ਹੋਏ ਇਸ ਨਵੇਂ ਰਿਸ਼ਤੇ ਨਾਲ ਪਰਿਵਾਰਿਕ ਖੁਸ਼ੀਆਂ ਵਿਚ ਪ੍ਰਮੇਸ਼ਰ ਨੇ ਅਥਾਹ ਵਾਧਾ ਕਰ ਦਿੱਤਾ ਹੈ।

**—ਅਮਰੀਕ ਸਿੰਘ (ਚੰਡੀਗੜ੍ਹ)**
ਕੋਠੀ ਨੰ: 370, ਫੇਜ਼-9, ਮੁਹਾਲੀ।
ਫੋਨ: 9815663344, 0172-5097531

# ਉਸਤਤਿ

ਕਾਦਰ ਨੇ ਕੁਦਰਤਿ ਦਾ ਖਿਲਾਰਾ ਖਿਲਾਰ ਕੇ ਇਸ ਵਿਚੋਂ ਉੱਤਮ ਜਨਮ ਮਨੁੱਖਾ ਜਨਮ ਬਣਾ ਦਿੱਤਾ ਕਿਉਂਕਿ ਇਸ ਜਨਮ ਨਾਲ ਜੀਵ ਪ੍ਰਮੇਸ਼ਰ ਰੂਪ ਹੋ ਸਕਦਾ ਹੈ। ਜਿੰਨਾਂ ਇਹ ਜਨਮ ਅਮੋਲਕ ਅਤੇ ਉੱਤਮ ਹੈ ਓਨਾ ਹੀ ਗੁੰਝਲਦਾਰ ਵੀ ਹੈ। ਜਨਮ ਤੋਂ ਹੀ ਇਸਦੇ ਨਾਲ ਹਉਮੈ ਦਾ ਰੋਗ ਜਨਮਿਆ ਹੋਇਆ ਹੈ ਜਿਸ ਕਰਕੇ ਪ੍ਰਭੂ ਮਿਲਾਪ ਦੇ ਰਾਹ ਵਿਚ ਵੱਡੀ ਮੁਸੀਬਤ ਬਣ ਜਾਂਦਾ ਹੈ।

**ਇਹ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥**
**ਆਵਣੁ ਜਾਣਾ ਜੰਮਣ ਮਰਣਾ ਮਨਮੁਖਿ ਪਤਿ ਗਵਾਈ॥ (31)**

ਜਦੋਂ ਤੋਂ ਮਨੁੱਖ ਨੂੰ ਸੋਝੀ ਹੁੰਦੀ ਹੈ ਉਦੋਂ ਤੋਂ ਹੀ ਇਸ ਨੂੰ ਆਪਣਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ। ਇਹ ਚਾਹੁੰਦਾ ਹੈ ਕਿ ਹਰ ਥਾਂ ਉੱਤੇ ਮੇਰੀ ਜਾਂ ਮੇਰੇ ਨਾਲ ਸੰਬੰਧਿਤ ਹਰ ਚੀਜ਼ ਦੀ ਉਪਮਾ ਹੋਵੇ ਕਿਉਂਕਿ ਮੇਰੇ ਨਾਲ ਸੰਬੰਧਿਤ ਹਰ ਚੀਜ਼ ਵਿਚੋਂ ਵੀ ਮੈਨੂੰ ਆਪਣਾ ਆਪ ਹੀ ਦਿਸਦਾ ਹੈ। ਹਉਮੈ ਅੰਦਰ ਆਪਣੀ ਵਡਿਆਈ ਦੀ ਬਹੁਤ ਭੁੱਖ ਹੁੰਦੀ ਹੈ। ਬੰਦਾ ਸਰੀਰਕ ਖੁਰਾਕ ਲਈ 8-9 ਘੰਟੇ ਸੁਚੇਤ ਰਹਿੰਦਾ ਹੈ ਪਰ ਹਉਮੈ ਦੀ ਖੁਰਾਕ ਲਈ ਚੌਵੀ ਘੰਟੇ ਹੀ ਸੁਚੇਤ ਰਹਿੰਦਾ ਹੈ। ਖਾਣਾ-ਪੀਣਾ, ਹੱਸਣਾ, ਸੌਣਾ, ਜਾਗਣਾ ਕੁਝ ਦੇਣਾ ਜਾਂ ਪ੍ਰਾਪਤ ਕਰਨਾ, ਦੁੱਖ ਸੁਖ, ਕਾਰੋਬਾਰ, ਘਰ ਬਾਰ ਸਭ ਕੁਝ ਨਾਲ ਆਪਣੀ ਹਾਉਮੈ ਨੂੰ ਜੋੜੀ ਬੈਠਾ ਹੈ ਅਤੇ ਹਰ ਚੀਜ਼ ਵਿਚੋਂ ਹੀ ਹਉਮੈ ਦੀ ਪੂਰਤੀ ਕਰਨਾ ਚਾਹੁੰਦਾ ਹੈ।

ਰੱਬੀ ਬਾਣੀ ਦਾ ਅਟੱਲ ਫੈਸਲਾ ਹੈ ਕਿ ਹਿਰਦੇ ਦੇ ਮੰਦਰ ਅੰਦਰ ਇਕੋ ਹੀ ਚੀਜ਼ ਰਹਿ ਸਕਦੀ ਹੈ, ਖ਼ੁਦਾ ਰਹਿ ਸਕਦਾ ਹੈ ਜਾਂ ਖ਼ੁਦ ਰਹਿ ਸਕਦਾ ਹੈ। ਜਿਥੇ ਖ਼ੁਦਾ ਹੈ ਉਥੇ ਖ਼ੁਦ ਨਹੀਂ ਪਰ ਜਿਥੇ ਖ਼ੁਦ ਹੈ ਉਥੇ ਖ਼ੁਦਾ ਨਹੀਂ ਹੁੰਦਾ।

ਹਉਮੈ ਨੇ ਜੀਵ ਦਾ ਸਾਰਾ ਕਾਰਜ ਹੀ ਵਿਗਾੜ ਦਿੱਤਾ ਹੈ। ਇਹ ਕਾਰਜ ਰਾਸ ਕਰਨ ਦਾ ਇਕੋ ਇਕ ਢੰਗ ਹੈ ਕਿ ਜੇਕਰ ਇਹ ਆਪਣੀ ਉਸਤਤਿ ਵਿਚੋਂ ਰੱਬੀ ਰਹਿਮਤ ਨਾਲ ਨਿਕਲ ਕੇ ਰੱਬ ਦੀ ਉਸਤਤਿ ਕਰਨ ਲੱਗ ਜਾਵੇ ਤਾਂ ਰੱਬੀ ਵਡਿਆਈ ਦੀ ਇਹ ਖੂਬੀ ਹੈ ਕਿ ਉਹ ਆਪਣਾ ਹੀ ਰੂਪ ਬਣਾ ਲੈਂਦੀ ਹੈ। ਜਿਨ੍ਹਾਂ ਨੇ ਵੀ ਰੱਬ ਦੀ ਉਸਤਤਿ ਸੁਚੇ ਹਿਰਦੇ ਨਾਲ ਕੀਤੀ ਉਹ ਨਿਰੰਕਾਰ ਦਾ ਹੀ ਰੂਪ ਹੋ ਗਏ ਹਨ। ਗੁਰਬਾਣੀ ਅੰਦਰ ਜਾਂ ਧਾਰਮਿਕ ਦੁਨੀਆਂ ਅੰਦਰ ਕਿਸੇ ਵੀ ਭਗਤ ਦਾ, ਕਿਸੇ ਮਹਾਨ ਗੁਰ ਸਿੱਖ ਦਾ, ਕਿਸੇ ਹੋਰ ਜਗਿਆਸੂ ਦਾ ਉੱਚਾ ਮੁਕਾਮ ਵੇਖਦੇ ਹਾਂ ਤਾਂ ਇਸ ਮੁਕਾਮ 'ਤੇ ਪਹੁੰਚਾਉਣ ਵਾਲੀ ਕੇਵਲ ਤੇ ਕੇਵਲ ਰੱਬ ਦੀ ਉਸਤਤਿ ਹੀ ਹੁੰਦੀ ਹੈ।

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥**
**ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ**
**ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ॥ ਰਹਾਉ॥**
**ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤ ਨਿਮਖ ਇਕ ਗਾਇ॥**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥**
**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥ (733)**

ਉਸਤਤਿ ਸ਼ਬਦ ਦੇ ਭਾਵੇਂ ਅਨੇਕਾਂ ਪੱਖ ਹਨ ਪਰ ਆਪਾਂ ਤਿੰਨ ਪੱਖਾਂ ਦੀ ਵੀਚਾਰ ਕਰਨੀ ਹੈ। ਪਹਿਲੀ ਉਸਤਤਿ ਹੈ ਆਪਣੇ ਆਪ ਦੀ। ਇਹ ਅਸਲ ਵਿਚ ਹਉਮੈ ਦਾ ਹੀ ਪੱਖ ਹੈ ਜਿਸ ਦੀ ਵੀਚਾਰ ਪਹਿਲਾਂ ਕਰ ਚੁੱਕੇ ਹਾਂ। ਦੂਜੀ ਉਸਤਤਿ ਹੈ ਸੰਸਾਰ ਦੀ। ਉਸ ਪ੍ਰਤੀ ਗੁਰਬਾਣੀ ਦਾ ਪਵਿੱਤਰ ਫੈਸਲਾ ਹੈ

**ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥**
**ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥**
**ਵਾਹੁ ਮੇਰੇ ਸਾਹਿਬਾ ਵਾਹੁ॥**
**ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ॥ (755)**

ਤੀਸਰਾ ਪੱਖ ਹੈ ਪਰਮੇਸ਼ਰ ਦੀ ਉਸਤਤਿ ਦਾ। ਪਰਮੇਸ਼ਰ ਨੂੰ ਕੋਈ ਆਪਣੀ ਵਡਿਆਈ ਦੀ ਸਾਡੇ ਵਾਂਗ ਭੁੱਖ ਨਹੀਂ ਹੈ, ਇਸ ਲਈ ਉਸ ਦੀ ਵਡਿਆਈ ਰੱਬ ਖਾਤਰ ਨਹੀਂ ਬਲਕਿ ਆਪਣੇ ਆਪ ਲਈ ਕਰਨੀ ਹੈ।

ਧਰਤ ਲੁਕਾਈ ਨੂੰ ਸੋਧਣ ਲਈ ਹਜ਼ੂਰ ਗੁਰ ਨਾਨਕ ਸਾਹਿਬ ਜੀ ਨੇ ਚਾਰ ਪ੍ਰਚਾਰਕ ਦੌਰੇ ਕੀਤੇ ਜਿਹੜੇ ਕਿ ਚਾਰ ਉਦਾਸੀਆਂ ਦੇ ਨਾਂ ਨਾਲ ਜਾਣੇ ਜਾਂਦੇ ਹਨ। ਤੀਜੀ ਉਦਾਸੀ ਵੇਲੇ ਸਤਿਗੁਰੂ ਜੀ ਗੁਜਰਾਤ ਦੇ ਡਿੰਗੋ ਨਗਰ ਵਿਚ ਪਹੁੰਚੇ ਸਨ। ਇਥੇ ਕਾਫੀ ਸਾਰੇ ਲੋਕ ਆਪੋ ਆਪਣੇ ਹੱਥਾਂ ਵਿਚ ਕੋਈ ਨਾ ਕੋਈ ਭੇਟ ਲੈ ਕੇ ਖਲੋਤੇ ਹੋਏ ਸਨ। ਇਕ ਢੋਲ ਵਾਲਾ ਢੋਲ ਵਜਾ ਵਜਾ ਕੇ ਹੋਰ ਵੀ ਲੋਕਾਂ ਨੂੰ ਇਕਠੇ ਕਰ ਰਿਹਾ ਸੀ। ਸਾਹਿਬ ਜੀ ਦਾ ਪ੍ਰਚਾਰ ਦਾ ਢੰਗ ਬਹੁਤ ਨਿਰਾਲਾ ਸੀ। ਗੁਰੂ ਨਾਨਕ ਸਾਹਿਬ ਜੀ ਨੇ ਕੁਝ ਮੁਖੀਏ ਲੋਕਾਂ ਨੂੰ ਪੁੱਛਿਆ ਕਿ ਭਾਈ ਇਸ ਤਰ੍ਹਾਂ ਢੋਲ ਵਜਾ ਕੇ ਹੱਥਾਂ ਵਿਚ ਅਨੇਕਾਂ ਲੋਕੀਂ ਭੇਟਾ ਲੈ ਕੇ ਖੜ੍ਹੇ ਹਨ ਇਸ ਦਾ ਕੀ ਕਾਰਨ ਹੈ ਤਾਂ ਮੁਖੀਏ ਨੇ ਦੱਸਿਆ ਕਿ ਇਥੇ 40 ਦਿਨ ਪਹਿਲਾਂ ਇਕ ਮਹਾਤਮਾ ਭੋਰੇ ਵਿਚ ਬੈਠ ਕੇ ਤਪੱਸਿਆ ਕਰਨ ਗਏ ਸਨ। ਸਭ ਤੋਂ ਵੱਡੀ ਖੂਬੀ ਹੈ ਕਿ ਅਸੀਂ ਲੋਕ ਇਕ ਵਕਤ ਦੀ ਰੋਟੀ ਨਾ ਮਿਲੇ ਤਾਂ ਕੁਰਲਾ ਉਠਦੇ ਹਾਂ ਪਰ ਇਨ੍ਹਾਂ ਮਹਾਤਮਾ ਨੇ ਚਾਲੀ ਦਿਨ ਹੀ ਕੁਝ ਦਾਣੇ ਚਾਵਲ ਤੇ ਪਾਣੀ ਦੇ ਆਸਰੇ ਗੁਜਾਰੇ

ਹਨ। ਸਤਿਗੁਰੂ ਜੀ ਦੇ ਯੋਗ ਸਮਾਂ ਦੇਖ ਕੇ ਵੀਚਾਰ ਕੀਤੀ ਕਿ ਭਾਈ ਤੁਹਾਨੂੰ ਭੁਲੇਖਾ ਹੈ ਅਸਲ ਵਿਚ ਇਹ ਖ਼ੁਰਾਕ ਖਾਂਦਾ ਰਿਹਾ ਹੈ। ਖ਼ੁਰਾਕ ਤੋਂ ਬਿਨਾਂ ਜੀਵਨ ਔਖਾ ਹੈ। ਨਗਰ ਜਾਂ ਇਲਾਕੇ ਦੇ ਮੁਹਤਬਰ ਬੰਦੇ ਇਕੱਠੇ ਹੋ ਕੇ ਕਹਿਣ ਲੱਗੇ ਕਿ ਅਸੀਂ ਆਪਣੀਆਂ ਅੱਖਾਂ ਨਾਲ ਕੁਝ ਦਾਣੇ ਚਾਵਲਾਂ ਦੇ ਤੇ ਇਕ ਘੜਾ ਪਾਣੀ ਦਾ ਆਪ ਦੇਖਿਆ ਸੀ। ਉਸ ਤੋਂ ਬਿਨਾਂ ਹੋਰ ਭੋਰੇ ਵਿਚ ਕੁਝ ਵੀ ਨਹੀਂ ਸੀ। ਤਦ ਸਾਹਿਬ ਜੀ ਨੇ ਆਖਿਆ ਕਿ ਉਹ ਖ਼ੁਰਾਕ ਇਨ੍ਹਾਂ ਅੱਖਾਂ ਨਾਲ ਨਹੀਂ ਬਲਕਿ ਗੁਰਮਤਿ ਦੀਆਂ ਅੱਖਾਂ ਨਾਲ ਦਿਸਦੀ ਹੈ ਕਿਉਂਕਿ ਉਹ ਖ਼ੁਰਾਕ ਭੋਰੇ ਵਿਚ ਨਹੀਂ ਬਲਕਿ ਹਿਰਦੇ ਅੰਦਰ ਹੁੰਦੀ ਹੈ। ਸਾਰਿਆਂ ਨੇ ਇਕ ਜ਼ੁਬਾਨ ਹੋ ਕੇ ਬੇਨਤੀ ਕੀਤੀ ਕਿ ਅਸੀਂ ਤੁਹਾਡੀ ਗੱਲ ਤੇ ਕਿਵੇਂ ਯਕੀਨ ਕਰ ਸਕਦੇ ਹਾਂ? ਤਾਂ ਸਤਿਗੁਰੂ ਜੀ ਨੇ ਕਿਰਪਾ ਕੀਤੀ ਕਿ ਸਿੱਧੀ ਜਿਹੀ ਵਿਚਾਰ ਹੈ ਕਿ ਖ਼ੁਰਾਕ ਤੋਂ ਬਿਨਾਂ ਬੰਦਾ ਬੇਹੋਸ਼ ਹੋ ਕੇ ਮਰ ਜਾਂਦਾ ਹੈ। ਤੁਸੀਂ ਸਪੱਸ਼ਟ ਆਪ ਹੀ ਦੇਖ ਲਵੋਗੇ ਪਰ ਇਕ ਉਪਰਾਲਾ ਕਰਨਾ ਹੈ ਕਿ ਕੋਈ ਢੋਲ ਨਾ ਵਜਾਵੇ, ਕੋਈ ਇਥੇ ਇਕੱਠ ਨਾ ਕਰੇ ਤਾਂ ਆਪੇ ਪਤਾ ਲੱਗ ਜਾਵੇਗਾ। ਨਗਰ ਨਿਵਾਸੀਆਂ ਨੇ ਇਹ ਗੱਲ ਮੰਨ ਲਈ। ਕੁਝ ਸਮੇਂ ਮਗਰੋਂ ਮਹਾਤਮਾ ਭੋਰੇ ਤੋਂ ਬਾਹਰ ਨਿਕਲੇ, ਬਾਹਰ ਆ ਕੇ ਦੇਖਿਆ ਕਿ ਮੈਨੂੰ ਕੋਈ ਮਿਲਣ ਨਹੀਂ ਆਇਆ, ਕੋਈ ਸਤਿਕਾਰ ਉਪਮਾ ਨਹੀਂ ਮਿਲੀ। ਅਚਾਨਕ ਹੀ ਮਹਾਤਮਾ ਬੇਹੋਸ਼ ਹੋ ਕੇ ਡਿੱਗ ਪਏ। ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਤਾਂ ਢੋਲ ਵੀ ਵੱਜਣ ਲੱਗ ਪਿਆ, ਲੋਕਾਂ ਦਾ ਇਕੱਠ ਵੀ ਹੋ ਗਿਆ ਫਿਰ ਮਹਾਤਮਾ ਜੀ ਵੀ ਹੋਸ਼ ਵਿਚ ਪਰਤ ਆਏ। ਸਤਿਗੁਰੂ ਜੀ ਨੇ ਸਮਝਾਇਆ ਕਿ ਅਸਲ ਵਿਚ ਹਉਮੈ ਦੀ ਖ਼ੁਰਾਕ ਵੀ ਬੰਦੇ ਨੂੰ ਜਿਊਂਦਾ ਰੱਖਦੀ ਹੈ। ਹਉਮੈ ਦੀ ਖ਼ੁਰਾਕ ਮਿਲਦੀ ਰਹੇ ਤਾਂ ਕੁਝ ਦਾਣਿਆਂ ਅਤੇ ਪਾਣੀ ਦੀਆਂ ਘੁੱਟਾਂ 'ਤੇ ਵੀ ਜੀਵਨ ਜੀਆ ਜਾ ਸਕਦਾ ਹੈ ਪਰ ਹਉਮੈ ਹੀ ਤਾਂ ਕੱਢਣੀ ਹੈ ਇਸ ਲਈ ਆਪਣੀ ਉਸਤਤਿ ਦੀ ਬਜਾਇ ਰੱਬ ਦੀ ਹੀ ਉਸਤਤਿ ਕਰਨੀ ਚਾਹੀਦੀ ਹੈ। ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਨੇ ਪੰਜਵੇਂ ਸਰੂਪ ਵਿਚ ਬਚਨ ਕੀਤੇ ਸਨ।

**ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥**
**ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥ (275)**

ਅਨੇਕਾਂ ਜੀਵ ਉਸ ਦੀ ਵਡਿਆਈ ਕਰਦੇ ਹਨ ਫਿਰ ਆਪਾ ਇਸ ਲਈ ਕਰਨੀ ਹੈ ਕਿਉਂਕਿ ਉਹੋ ਹੀ ਸਭ ਕੁਝ ਕਰਨ ਕਾਰਨ ਯੋਗ ਹੈ।

**ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥**
**ਤਿਸਹਿ ਧਿਆਵਹੁ ਸਾਸਿ ਗਿਰਾਸਿ ॥**
**ਸਭੁ ਕਛੁ ਵਰਤੈ ਤਿਸ ਕਾ ਕੀਆ ॥**
**ਜੈਸਾ ਕਰੇ ਤੈਸਾ ਕੋ ਥੀਆ ॥ (280)**

ਭਗਤ ਮਾਲ ਦੇ ਲਿਖਾਰੀ ਨੇ ਭਗਤ ਜੈਦੇਵ ਜੀ ਦੇ ਜੀਵਨ ਦੀ ਇਕ ਸਾਖੀ ਲਿਖੀ ਹੈ ਕਿ ਭਗਤ ਜੈਦੇਵ ਜੀ ਦਾ ਪ੍ਰਕਾਸ਼ ਬੰਗਾਲ ਦੇ ਇਲਾਕੇ ਵਿਚ ਪਿੰਡ ਕੇਦਰੀਂ ਵਿਖੇ ਹੋਇਆ। ਮਾਤਾ-ਪਿਤਾ ਦੀ ਗੋਦ ਦਾ ਸੁੱਖ ਬਚਪਨ ਵਿਚ ਹੀ ਰੱਬੀ ਹੁਕਮ ਨਾਲ ਖਤਮ ਹੋ ਗਿਆ। ਮਾਤਾ-ਪਿਤਾ ਬਚਪਨ ਵਿਚ ਹੀ ਚੜ੍ਹਾਈ ਕਰ ਗਏ। ਜਿਵੇਂ ਕਿਵੇਂ ਗੁਜ਼ਾਰਾ ਕਰਨਾ ਆਰੰਭ ਕੀਤਾ। ਭਗਤਾਂ ਦੀ ਜ਼ਿੰਦਗੀ ਦੀ ਇਕ ਅਨੋਖੀ ਬਾਤ ਹੁੰਦੀ ਹੈ ਕਿ ਇਹ ਦੁਨੀ ਦਾ ਆਸਰਾ ਲੈਣ ਦੀ ਥਾਂ ਦੀਨ ਨੂੰ ਜ਼ਿੰਦਗੀ ਦਾ ਸਹਾਰਾ ਬਣਾ ਲੈਂਦੇ ਹਨ। ਬਚਪਨ ਵਿਚ ਮਾਤਾ-ਪਿਤਾ ਦਾ ਵਿਛੋੜਾ ਸੱਚਾ ਬੈਰਾਗ ਪੈਦਾ ਕਰ ਗਿਆ। ਘਰ ਵਿਚ ਗੁਜ਼ਰਾਨ ਭਾਵੇਂ ਸੌਖਾ ਸੀ ਪਰ ਫਿਰ ਵੀ ਨਿਕੜੀ ਉਮਰ ਵੱਡੇ ਝਮੇਲਿਆਂ ਅੱਗੇ ਨਿਤਾਣੀ ਸੀ। ਇਸੇ ਹੀ ਨਗਰ ਵਿਚ ਇਕ ਚਲਾਕ ਸ਼ਾਤਰ ਬੰਦਾ ਨਿਰੰਜਨ ਰਹਿੰਦਾ ਸੀ। ਅੰਦਰ ਪਾਪ ਦਾ ਬੀਜ ਸੀ। ਇਕ ਦਿਨ ਜੈਦੇਵ ਜੀ ਕੋਲ ਜਾ ਕੇ ਬਹੁਤ ਹਮਦਰਦੀ ਦੀਆਂ ਗੱਲਾਂ ਕਰਨ ਲੱਗ ਪਿਆ। ਨਾਲ ਹੀ ਆਪਣੇ ਅੰਦਰਲੇ ਝੂਠ ਨੂੰ ਪਾਖੰਡ ਦੇ ਗਹਿਣੇ ਪਾ ਕੇ ਸ਼ਿੰਗਾਰ ਕੇ ਦੱਸਣ ਲੱਗਾ ਕਿ ਕਿਸੇ ਵੇਲੇ ਤੇਰੇ ਪਿਤਾ ਨੇ ਮੇਰੇ ਕੋਲੋਂ ਕੁਝ ਕਰਜ਼ ਲਿਆ ਸੀ ਉਹ ਤਾਂ ਹੁਣ ਮੜ੍ਹੀਆਂ ਵਿਚ ਵਾਸਾ ਕਰਦਾ ਹੈ। ਤੇਰੀ ਉਮਰ ਨਿਆਣੀ ਹੈ ਜਦੋਂ ਤੱਕ ਤੂੰ ਜੁਆਨ ਹੋ ਕੇ ਕਰਜ਼ ਉਤਾਰੇਂਗਾ ਤਦ ਤਕ ਵਿਆਜ ਬਹੁਤ ਵੱਧ ਜਾਣਾ ਹੈ। ਤੇਰੇ ਕੋਲ ਇਕੋ ਇਕ ਰਸਤਾ ਹੈ ਕਿ ਤੂੰ ਉਸ ਕਰਜ਼ ਦੇ ਬਦਲੇ ਆਪਣੇ ਘਰ ਅਤੇ ਘਰ ਦੇ ਸਾਜੋ-ਸਮਾਨ ਨੂੰ ਮੇਰੇ ਨਾਂ ਕਰ ਦੇ। ਮੇਰੀ ਇਸ ਪੱਤਰੀ ਵਿਚ ਆਪਣਾ ਨਾਮ ਲਿਖ ਦੇ ਤਾਂ ਕਿ ਮੇਰਾ ਕਰਜ਼ਾ ਵਸੂਲੀ ਦਾ ਸਾਧਨ ਬਣ ਜਾਵੇ। ਭਗਤ ਜੈਦੇਵ ਜੀ ਨੇ ਸੋਚਿਆ ਕਿ ਜਨਮ ਤੋਂ ਕੁਝ ਸਮੇਂ ਮਗਰੋਂ ਹੀ ਮਾਤਾ ਪਿਤਾ ਚੜ੍ਹਾਈ ਕਰ ਗਏ ਤੇ ਸ਼ਾਇਦ ਇਹੋ ਰੱਬ ਦੀ ਮਰਜ਼ੀ ਹੋਵੇਗੀ ਮੇਰੇ ਕੋਲ ਘਰ ਵੀ ਨਹੀਂ ਰਹਿਣਾ। ਰੱਬ ਨੂੰ ਯਾਦ ਕਰਕੇ ਹਰ ਪਲ ਜੀਊਣ ਵਾਲੇ ਨੇ ਰੱਬੀ ਭਰੋਸੇ ਆਪਣਾ ਨਾਮ ਲਿਖ ਦਿੱਤਾ। ਨਿਰੰਜਨ ਬਹੁਤ ਖੁਸ਼ ਹੋਇਆ ਕਿ ਮੇਰੀ ਠੱਗੀ ਨੇ ਮੈਨੂੰ ਮਾਲਾ ਮਾਲ ਕਰ ਦੇਣਾ ਹੈ ਪਰ ਬੰਦਾ ਨਿਰੰਕਾਰ ਦੇ ਕੌਤਕਾਂ ਨੂੰ ਨਹੀਂ ਜਾਣਦਾ ਜਿਸ ਕਰਕੇ ਆਪਣੀ ਹੀ ਸੋਚ 'ਤੇ ਖੁਸ਼ ਹੋਣ ਲੱਗ ਪੈਂਦਾ ਹੈ। ਗਰੀਬਾਂ ਦਾ ਰਾਖਾ ਆਪ ਰੱਬ ਹੈ-

**ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥ (89)**

ਨਿਰੰਜਨ ਸਾਰਾ ਘਰ ਅਤੇ ਘਰੇਗੀ ਸਮਾਨ ਬਾਰੇ ਆਪਣੀ ਕਰਜ ਵਾਲੀ ਪੱਤਰੀ 'ਤੇ ਲਿਖਵਾ ਕੇ ਘਰ ਆ ਗਿਆ। ਘਰ ਸੰਭਾਲ ਕੇ ਰੱਖ ਲਈ ਕੁਝ ਹੀ ਸਮਾਂ ਗੁਜਰਿਆ ਕਿ ਨਿਰੰਜਨ ਦੇ ਘਰ ਅੱਗ ਲੱਗ ਗਈ। ਸਾਰਾ ਘਰ ਵੀ ਸੜ ਗਿਆ ਅਤੇ ਨਾਲ ਹੀ ਉਹ ਕਰਜ਼ ਦੇ ਹਿਸਾਬ ਵਾਲੀ ਪੱਤਰੀ ਵੀ ਸੜ ਗਈ। ਹੈਰਾਨੀ ਦੀ ਗੱਲ ਹੈ ਕਿ ਭਗਤ ਜੈਦੇਵ ਜੀ ਨੇ ਬਹੁਤ ਉਪਰਾਲਾ ਕੀਤਾ ਕਿ ਨਿਰੰਜਨ ਦੇ ਘਰ

ਦੀ ਅੱਗ ਬੁਝ ਸਕੇ, ਦੂਰੋਂ ਪਾਣੀ ਲਿਆ ਕੇ ਪਾਉਂਦੇ ਰਹੇ। ਘਰ ਤਾਂ ਭਾਵੇਂ ਸੜ ਗਿਆ ਪਰ ਨਿਰੰਜਨ ਦੇ ਅੰਦਰਲਾ ਇਨਸਾਨ ਜਾਗ ਪਿਆ। ਉਸ ਨੇ ਪਛਤਾਵੇ ਦੇ ਅਥਰੂ ਵਹਾਉਂਦਿਆਂ ਭਗਤ ਜੈਦੇਵ ਜੀ ਕੋਲ ਸਪੱਸ਼ਟ ਕੀਤਾ ਕਿ ਮੈਂ ਤੇਰੇ ਪਿਤਾ ਕੋਲੋਂ ਕੋਈ ਕਰਜ਼ ਨਹੀਂ ਲੈਣਾ ਸੀ, ਮੈਂ ਤੇਰੀ ਨਿਕੜੀ ਉਮਰ ਨਾਲ ਧੋਖਾ ਕੀਤਾ ਸੀ। ਸੱਚ ਹੈ ਕਿ ਜਿਨ੍ਹਾਂ 'ਤੇ ਰੱਬ ਦੀ ਕਿਰਪਾ ਹੁੰਦੀ ਹੈ ਉਹ ਤਾਂ ਸਦਾ ਹੀ ਖੇੜੇ ਵਿਚ ਰਹਿੰਦੇ ਹਨ ਪਰ ਧੋਖੇਬਾਜ਼ ਆਪਣਾ ਆਪਾ ਹੀ ਬਰਬਾਦ ਕਰ ਲੈਂਦੇ ਹਨ। ਜਿਨ੍ਹਾਂ ਨੇ ਵੀ ਰੱਬ ਦੀ ਉਸਤਤਿ ਕੀਤੀ ਹੈ ਰੱਬ ਉਨ੍ਹਾਂ ਦੀ ਪੈਜ ਰੱਖਦਾ ਹੈ ਕਿਉਂਕਿ ਰੱਬ ਦੇ ਭਗਤ ਦੀ ਪੈਜ ਅਸਲ ਵਿਚ ਰੱਬ ਦੀ ਹੀ ਵਡਿਆਈ ਹੁੰਦੀ ਹੈ।

**"ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ॥**
**ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ॥ (1191)**

ਪ੍ਰਮੇਸ਼ਰ ਦਾ ਨਾਮ ਉਸਦੇ ਸੇਵਕ ਦੀ ਵਡਿਆਈ ਹੁੰਦਾ ਹੈ। ਰੱਬ ਉਸ ਦੀ ਸ਼ੋਭਾ ਚਾਰੇ ਪਾਸੇ ਖਿਲਾਰ ਦਿੰਦਾ ਹੈ ਪਰ ਦੂਜੇ ਪਾਸੇ ਮਾਇਆ ਦੇ ਪੁਜਾਰੀ ਸਾਕਤ ਨਿੰਦਕ ਲੋਕ ਇਹ ਸ਼ੋਭਾ ਜਰ ਨਹੀਂ ਸਕਦੇ ਉਹ ਤਾਂ ਸਗੋਂ ਆਪਣਾ ਹਿਰਦਾ ਘਰ ਹੀ ਸਾੜ ਲੈਂਦੇ ਹਨ।

**ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥**
**ਹਰਿ ਆਪਣੀ ਵਡਿਆਈ ਭਾਵਦੀ॥ ਜਨ ਕਾ ਜੈਕਾਰੁ ਕਰਾਈ॥ (652)**

ਇਸ ਲਈ ਆਪਣੀ ਉਸਤਤਿ ਦੀ ਭੁਖ ਖਤਮ ਕਰਕੇ, ਫਿਰ ਲੋਕਾਂ ਦੀ ਵੀ ਫੋਕੀ ਵਡਿਆਈ ਤੋਂ ਉਪਰ ਉਠ ਕੇ ਇਕ ਨਿਰੰਕਾਰ ਦੀ ਉਸਤਤਿ ਕਰਨੀ ਚਾਹੀਦੀ ਹੈ। ਜਿਸ ਨਾਲ ਜੀਵ ਆਪਣੀ ਅੰਦਰਲੀ ਮੈਲ ਉਤਾਰ ਕੇ ਹਰੀ ਨਿਰੰਕਾਰ ਦਾ ਰੂਪ ਹੋ ਜਾਂਦਾ ਹੈ। ਇਸ ਲਈ ਸਾਡੀ ਇਹੋ ਅਰਦਾਸ ਹੋਣੀ ਚਾਹੀਦੀ ਹੈ ਕਿ—

**ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ॥**
**ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ॥ (977)**

# ਉਸਤਾਦ

ਜ਼ਿੰਦਗੀ, ਗੁਣਾਂ ਅਤੇ ਅਉਗੁਣਾਂ ਦਾ ਸੁਮੇਲ ਹੈ। ਔਗੁਣ ਸਿਖਣੇ ਨਹੀਂ ਪੈਂਦੇ, ਇਸ ਕਰਕੇ ਹੀ ਔਗੁਣਾਂ ਦੇ ਸਿਖਣ ਵਾਸਤੇ ਕੋਈ ਵਿਦਿਅਕ ਅਦਾਰਾ ਨਹੀਂ ਹੁੰਦਾ। ਗੁਣ ਸਿਖਣੇ ਵੀ ਔਖੇ ਹਨ ਪਰ ਦੁਨੀਆਂ ਵਿਚ ਕਦਰ ਵੀ ਕੇਵਲ ਗੁਣਾਂ ਦੀ ਹੀ ਪੈਂਦੀ ਹੈ। ਗੁਣਾਂ ਨੂੰ ਸਿਖਣ ਵਾਸਤੇ ਕਿਸੇ ਨਾ ਕਿਸੇ ਗੁਣਵਾਨ ਕੋਲ ਜਾਣਾ ਪੈਂਦਾ ਹੈ। ਜਿਹੜਾ ਗੁਣ ਸਿਖਾਵੇ ਉਸ ਨੂੰ ਉਸਤਾਦ ਅਤੇ ਜਿਹੜਾ ਗੁਣ ਸਿਖਣ ਵਾਲਾ ਹੋਵੇ ਉਹ ਸ਼ਗਿਰਦ ਕਹਾਉਂਦਾ ਹੈ।

ਉਸਤਾਦ ਉਹ ਹੁੰਦਾ ਹੈ ਜਿਹੜਾ ਜੀਵਨ ਨੂੰ ਘੜ ਕੇ ਸੰਸਾਰ ਵਿਚ ਪ੍ਰਵਾਨ ਹੋਣ ਦੇ ਲਾਇਕ ਬਣਾਉਂਦਾ ਹੈ। ਦੁਨੀਆਂ ਦੇ ਹਰ ਸਫਲ ਬੰਦੇ ਪਿਛੇ ਭਾਵੇਂ ਲੋਕਾਂ ਨੇ ਕਹਾਵਤ ਬਣਾ ਦਿੱਤੀ ਕਿ ਉਸ ਦੀ ਸਫਲਤਾ ਪਿਛੇ ਕਿਸੇ ਨਾ ਕਿਸੇ ਇਸਤਰੀ ਦਾ ਹੱਥ ਹੁੰਦਾ ਹੈ ਪਰ ਇਸ ਦੇ ਨਾਲ ਇਹ ਵੀ ਸੱਚ ਹੈ ਕਿ ਹਰ ਸਫਲ ਜ਼ਿੰਦਗੀ ਦੇ ਪਿਛੇ ਕਿਸੇ ਸਿਆਣੇ ਉਸਤਾਦ ਦਾ ਵੀ ਹੱਥ ਹੁੰਦਾ ਹੈ। ਉਸਤਾਦ ਦੀ ਜ਼ਿੰਦਗੀ ਦੇ ਤਿੰਨ ਗੁਣ ਪ੍ਰਮੁੱਖ ਹੋਣੇ ਚਾਹੀਦੇ ਹਨ। ਪਹਿਲਾ ਗੁਣ ਹੈ ਕਿ ਉਸਤਾਦ ਆਪ ਖੁਦ ਉਸ ਗੁਣ ਦਾ ਪੂਰਨ ਜਾਣਕਾਰ ਹੋਵੇ। ਅਧੂਰਾ ਕਦੇ ਅਧੂਰੇ ਨੂੰ ਪੂਰਾ ਨਹੀਂ ਕਰ ਸਕਦਾ। ਦੂਜਾ, ਉਸ ਅੰਦਰ ਵੱਡਾ ਦਿਲ ਹੋਵੇ ਭਾਵ ਦਿਲ ਖੋਲ੍ਹ ਕੇ ਗੁਣ ਦੇਣਾ ਚਾਹੁੰਦਾ ਹੋਵੇ, ਮਨ ਅੰਦਰ ਬੇਈਮਾਨੀ ਦੀ ਥਾਂ ਪੂਰਨ ਇਮਾਨਦਾਰੀ ਹੋਵੇ। ਤੀਜਾ, ਉਸਤਾਦ ਅੰਦਰ ਇਹ ਲਗਨ ਹੋਵੇ ਕਿ ਮੇਰਾ ਸ਼ਾਗਿਰਦ ਮੇਰੇ ਤੋਂ ਅੱਗੇ ਨਿਕਲੇ। ਇਸ ਕਰਕੇ ਚੰਗਾ ਉਸਤਾਦ ਕਈ ਵਾਰੀ ਸਖ਼ਤੀ ਵੀ ਕਰਦਾ ਹੈ ਪਰ ਉਸਤਾਦ ਦੀ ਸਖ਼ਤੀ ਜਿਸ ਸ਼ਾਗਿਰਦ ਦੀ ਭਗਤੀ ਬਣ ਜਾਵੇ ਉਸ ਨੂੰ ਆਪਣੇ ਉਸਤਾਦ ਦੇ ਬੋਲ ਮਾੜੇ ਨਹੀਂ ਲੱਗਣੇ ਚਾਹੀਦੇ।

ਇਕ ਵਾਰੀ ਇਕ ਨਗਰ ਵਿਚ ਇਕ ਬਹੁਤ ਹੀ ਮਿਹਨਤੀ ਇਨਸਾਨ ਆਇਆ। ਉਸ ਨੇ ਪ੍ਰੇਰਨਾ ਦੇ ਕੇ ਨਗਰ ਵਿਚ ਸਕੂਲ ਬਣਵਾਇਆ। ਸਕੂਲ ਵਿਚ ਪੜ੍ਹਾਉਂਦੇ ਸਮੇਂ ਇਹ ਉਸਤਾਦ ਸਖ਼ਤੀ ਕਾਫੀ ਵਰਤਦਾ ਸੀ। ਲੋਕਾਂ ਨੂੰ ਮਹਿਸੂਸ ਹੋਇਆ ਕਿ ਬੱਚੇ ਇਸ ਉਸਤਾਦ ਕੋਲ ਮਾਨੋ ਕੈਦੀ ਹੋਵਣ। ਈਰਖਾ ਵਧਣ ਲੱਗ ਪਈ। ਈਰਖਾ ਵਿਚ ਅੰਮ੍ਰਿਤ ਵੀ ਜ਼ਹਿਰ ਨਜ਼ਰ ਆਉਂਦਾ ਹੈ। ਗੁਣ ਵੀ ਔਗੁਣ ਬਣ ਕੇ ਦਿਸਦੇ ਹਨ। ਸੋ ਨਗਰ ਵਾਸੀਆਂ ਨੇ ਸਲਾਹ ਕਰਕੇ ਉਸ ਉਸਤਾਦ ਨੂੰ ਬਦਲ ਦਿੱਤਾ। ਉਸ ਦੀ ਥਾਂ 'ਤੇ ਮਿੱਠਾ ਬੋਲਣ ਵਾਲਾ ਨਰਮ ਸੁਭਾਅ ਦਾ ਮਾਲਿਕ ਨਵਾਂ ਉਸਤਾਦ ਲਗਾ ਦਿਤਾ। ਸਮਾਂ ਬੀਤਣ ਲੱਗਾ। ਜਿਹੜੇ

ਵਿਦਿਆਰਥੀ ਚੰਗੇ ਨੰਬਰ ਲੈ ਕੇ ਪਾਸ ਹੁੰਦੇ ਸਨ ਉਹ ਸਾਰੇ ਹੀ ਸ਼ਰਾਰਤੀ ਬ੍ਰਿਤੀ ਦੇ ਹੋ ਗਏ। ਪੜ੍ਹਾਈ ਦਾ ਪੱਖ ਕਾਫੀ ਕਮਜ਼ੋਰ ਹੋ ਗਿਆ। ਨਗਰ ਨਿਵਾਸੀਆਂ ਨੂੰ ਹੁਣ ਯਾਦ ਆਈ ਕਿ ਜੀਵਨ ਵਿਚ ਗੁਣ ਪੈਦਾ ਕਰਨ ਵਾਸਤੇ ਪਿਆਰ ਦੇ ਨਾਲ ਨਾਲ ਉਸਤਾਦ ਦੀ ਤਾੜਨਾ ਵੀ ਜ਼ਰੂਰੀ ਹੈ ਕਿਉਂਕਿ ਉਸ ਤੋ ਬਿਨਾਂ ਘਾੜਤ ਨਹੀਂ ਘੜੀ ਜਾ ਸਕਦੀ। ਕਿਸੇ ਵਿਦਵਾਨ ਦਾ ਸੱਚ ਬਚਨ ਹੈ ਕਿ ਪਿਤਾ ਦਾ ਸਾਰੇ ਸਾਲ ਦਾ ਲਾਡ ਪਿਆਰ ਉਸਤਾਦ ਦੀ ਇਕ ਘੜੀ ਦੀ ਝਿੜਕ ਤੋਂ ਛੋਟਾ ਹੁੰਦਾ ਹੈ ਕਿਉਂਕਿ ਉਸਤਾਦ ਦੀ ਝਿੜਕ ਜੀਵਨ ਵਿਚ ਸੁਧਾਰ ਪੈਦਾ ਕਰਦੀ ਹੈ। ਅਕਲ ਇਕ ਅਜਿਹਾ ਖਜ਼ਾਨਾ ਹੈ ਜਿਹੜਾ ਗਰੀਬ ਕੰਗਾਲ ਨੂੰ ਧੰਨਵਾਨ ਬਣਾ ਸਕਦਾ ਹੈ ਪਰ ਦੂਜੇ ਪਾਸੇ ਅਕਲਾਂ ਤੋਂ ਸਖਣੇ ਰਾਜ ਤਖ਼ਤਾਂ ਤੇ ਬੈਠ ਕੇ ਵੀ ਸਭ ਕੁਝ ਬਰਬਾਦ ਕਰਕੇ ਕੰਗਾਲ ਹੋ ਜਾਂਦੇ ਹਨ।

ਮਨੁੱਖ ਦੀ ਜ਼ਿੰਦਗੀ ਅਸਲ ਵਿਚ ਮੌਤ ਦੀ ਅਮਾਨਤ ਹੈ। ਇਹ ਅਮਾਨਤ ਹਰ ਇਕ ਨੂੰ ਇਕ ਨਾ ਇਕ ਦਿਨ ਮੋੜਨੀ ਹੀ ਪੈਂਦੀ ਹੈ ਪਰ ਮਨੁੱਖ ਦੇ ਚੰਗੇ ਕੰਮ ਉਸ ਨੂੰ ਸੰਸਾਰ ਅੰਦਰ ਲੰਮਾ ਸਮਾਂ ਜੀਵਤ ਰੱਖਦੇ ਹਨ। ਇਸ ਕਰਕੇ ਹੀ ਸ਼ੇਖ਼ ਫ਼ਰੀਦ ਜੀ ਦੀ ਬਹੁਤ ਪਿਆਰੀ ਗਿਆਨ ਦੀ ਦਾਤ ਹੈ ਕਿ ਉਹ ਕੰਮ ਨਾ ਕਰਿਉ ਜਿਹੜੇ ਸ਼ਰਮਿੰਦਗੀ ਅਤੇ ਪਛਤਾਵੇ ਦਾ ਕਾਰਨ ਬਣ ਜਾਣ।

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ (1381)**

ਸਿਆਣੇ ਉਸਤਾਦ ਦੀ ਇਹ ਨਿਸ਼ਾਨੀ ਹੈ ਕਿ ਉਹ ਸੁਭਾਵਿਕ ਹੀ ਮਨੁੱਖ ਦੇ ਅੰਦਰ ਉਹ ਗਿਆਨ ਭਰ ਦਿੰਦਾ ਹੈ ਜਿਸ ਨਾਲ ਅੰਦਰਲੀ ਇਨਸਾਨੀਅਤ ਪੈਦਾ ਹੋ ਜਾਂਦੀ ਹੈ।

ਇਕ ਉਸਤਾਦ ਬਹੁਤ ਸਿਆਣਾ ਸੀ। ਬਹੁਤ ਮਿਹਨਤ ਨਾਲ ਪੜ੍ਹਾਈ ਕਰਵਾਉਂਦਾ ਸੀ ਪਰ ਇਕ ਗੱਲ ਤੋਂ ਸਾਰੇ ਵਿਦਿਆਰਥੀ ਹੈਰਾਨ ਸਨ ਕਿ ਇਹ ਉਸਤਾਦ ਹਰ ਰੋਜ਼ ਇਕ ਨਕਸ਼ਾ ਲੈ ਕੇ ਆਉਂਦੇ ਹਨ ਆਪਣੇ ਵਿਸ਼ੇ ਦੀ ਪੜ੍ਹਾਈ ਕਰਵਾ ਕੇ ਆਖਰੀ ਪੰਜ ਕੁ ਮਿੰਟ ਇਸ ਨਕਸ਼ੇ ਨੂੰ ਪੜ੍ਹਾਉਂਦੇ ਸਨ। ਇਹ ਸਾਰੀ ਦੁਨੀਆ ਦੇ ਦੇਸ਼ਾਂ ਦਾ ਨਕਸ਼ਾ ਸੀ। ਉਸਤਾਦ ਜੀ ਨੇ ਹਰ ਰੋਜ਼ ਸਮਝਾਉਣਾ ਕਿ ਕਿਹੜੇ ਦੇਸ਼ ਦੇ ਨਾਲ ਕਿਹੜਾ ਦੇਸ਼ ਗੁਆਂਢੀ ਹੈ। ਹਰ ਰੋਜ਼ ਨਕਸ਼ੇ ਦਾ ਦੂਜਾ ਪਾਸਾ ਵੀ ਦਿਖਾਉਣਾ ਜਿਸ ਉੱਤੇ ਮਨੁੱਖਾ ਸਰੀਰ ਦੀ ਤਸਵੀਰ ਬਣੀ ਹੋਈ ਸੀ। ਨਿਤਾਪ੍ਰਤੀ ਦਾ ਇਹ ਕੰਮ ਸੀ। ਵਿਦਿਆਰਥੀ ਵੀ ਸਮਝਣ ਲੱਗ ਪਏ ਸਨ ਅਤੇ ਉਨ੍ਹਾਂ ਵੀ ਸਟਿਕ ਰੱਖਦਿਆਂ ਸਾਰ ਹੀ ਉਸ ਦੇਸ਼ ਦਾ ਨਾਮ ਬੋਲ ਦੇਣਾ। ਇਸ ਤਰ੍ਹਾਂ ਸਾਰਾ ਸਾਲ ਬੀਤ ਗਿਆ। ਅੱਜ ਆਖਰੀ ਦਿਨ ਸੀ ਉਸਤਾਦ ਨੇ ਰੋਜ਼ਾਨਾ ਵਾਂਗ ਅੱਜ ਵੀ ਨਕਸ਼ਾ ਦੋਨਾਂ ਪਾਸਿਆਂ ਤੋਂ ਦਿਖਾਇਆ ਪਰ ਨਾਲ ਹੀ ਅੱਗੇ ਵਾਂਗ ਸੰਭਾਲਣ ਦੀ ਥਾਂ ਪਾੜ ਕੇ ਟੇਬਲ 'ਤੇ ਸੁੱਟ ਦਿੱਤਾ। ਫਿਰ ਬਹੁਤ ਹੀ ਪਿਆਰ ਨਾਲ

ਕਿਹਾ ਕਿ ਸਾਰਾ ਸਾਲ ਤੁਸੀਂ ਇਹ ਨਕਸ਼ਾ ਪੜ੍ਹਿਆ ਵੀਚਾਰਿਆ ਹੈ ਸੋ ਇਹ ਨਕਸ਼ਾ ਜੋੜੋ। ਕਈ ਵਿਦਿਆਰਥੀਆਂ ਨੇ ਕੋਸ਼ਿਸ਼ ਕੀਤੀ ਕਿ ਉਸ ਦੇਸ਼ ਦੇ ਨਾਲ ਇਹ ਦੇਸ਼ ਹੈ ਅਤੇ ਇਸ ਦੇਸ਼ ਦੇ ਨਾਲ ਇਹ ਦੇਸ਼ ਹੈ ਪਰ ਸਫਲਤਾ ਨਾ ਮਿਲੀ। ਇਕ ਵਿਦਿਆਰਥੀ ਉਠਿਆ ਉਸ ਨੇ ਨਕਸ਼ਾ ਪੁਠੇ ਪਾਸੇ ਤੋਂ ਜੋੜਨਾ ਸ਼ੁਰੂ ਕਰ ਦਿੱਤਾ। ਜਿਥੇ ਮਨੁੱਖ ਦਾ ਸਿਰ ਉਥੇ ਸਿਰ ਲਾ ਦਿੱਤਾ ਜਿਥੇ ਲੱਤਾਂ ਬਾਹਾਂ ਉਥੇ ਲੱਤਾਂ ਬਾਹਾਂ ਲਾ ਦਿੱਤੀਆਂ, ਸਾਰੇ ਦਾ ਸਾਰਾ ਮਨੁੱਖੀ ਸਰੀਰ ਦਾ ਢਾਂਚਾ ਜੋੜ ਦਿੱਤਾ। ਉਸਤਾਦ ਨੇ ਘੁੱਟ ਕੇ ਜੱਫੀ ਪਾ ਕੇ ਪਿਆਰ ਦਿਤਾ ਕਿ ਸ਼ਾਬਾਸ਼ ਬੇਟਾ। ਨਕਸ਼ਾ ਚੰਗੀ ਤਰ੍ਹਾਂ ਜੋੜ ਕੇ ਦੂਜੇ ਪਾਸੇ ਘੁੰਮਾ ਕੇ ਦਿਖਾਇਆ ਤਾਂ ਸਾਰੇ ਦੇਸ਼ਾਂ ਦਾ ਨਕਸ਼ਾ ਵੀ ਬਣ ਗਿਆ ਸੀ। ਉਸਤਾਦ ਨੇ ਬਚਨ ਸਮਝਾਏ ਕਿ ਇਸ ਨਕਸ਼ੇ ਦੇ ਇਕ ਪਾਸੇ ਸਾਰੇ ਦੇਸ਼ ਹਨ ਪਰ ਦੂਜੇ ਪਾਸੇ ਮਨੁੱਖੀ ਸਰੀਰ ਦੀ ਤਸਵੀਰ ਸੀ। ਤੁਸੀਂ ਦੇਸ਼ਾਂ ਨਾਲ ਦੇਸ਼ ਜੋੜ ਕੇ ਦੇਖਦੇ ਰਹੇ ਪਰ ਕਾਮਯਾਬੀ ਨਹੀਂ ਮਿਲ ਸਕੀ। ਇਸ ਵਿਦਿਆਰਥੀ ਨੇ ਦੇਸ਼ਾਂ ਨਾਲ ਦੇਸ਼ ਜੋੜਨ ਦੀ ਥਾਂ ਮਨੁੱਖੀ ਸਰੀਰ ਦੀ ਤਸਵੀਰ ਵਾਲੇ ਪਾਸੇ ਤੋਂ ਜੋੜਨਾ ਸ਼ੁਰੂ ਕੀਤਾ ਤਾਂ ਸਹਿਜੇ ਹੀ ਦੂਜੇ ਪਾਸੇ ਸਾਰੀ ਦੁਨੀਆ ਬਣ ਗਈ ਜਿਸ ਦਾ ਅਰਥ ਹੈ ਕਿ ਦੁਨੀਆ ਬਣਾਉਣ ਦੀ ਬਜਾਏ ਤਸੀਂ ਆਪਣੇ ਆਪ ਨੂੰ ਬਣਾ ਕੇ ਦੇਖ ਲਵੋ ਦੂਜੇ ਪਾਸੇ ਸਾਰੀ ਦੁਨੀਆ ਆਪੇ ਬਣ ਜਾਵੇਗੀ। ਬੰਦਾ ਦੂਜੇ ਨੂੰ ਜਿਹੜੇ ਚੰਗੇ ਕੰਮ ਕਰਨ ਲਈ ਕਹਿੰਦਾ ਹੈ ਪਰ ਆਪ ਹੀ ਉਹ ਖੁਦ ਚੰਗੇ ਕੰਮ ਨਹੀਂ ਕਰਦਾ। ਜਿਸ ਦਿਨ ਆਪਣੇ ਆਪ 'ਤੇ ਲਾਗੂ ਕਰੇਗਾ ਤਾਂ ਸੰਸਾਰ ਦੀ ਤਸਵੀਰ ਹੀ ਬਦਲ ਕੇ ਬੇਗਮਪੁਰਾ ਸ਼ਹਿਰ ਬਣ ਜਾਵੇਗਾ। ਜ਼ਿੰਦਗੀ ਅੰਦਰ ਚੰਗਾ ਉਸਤਾਦ ਮਿਲਣਾ ਵੀ ਚੰਗੇ ਭਾਗਾਂ ਦੀ ਨਿਸ਼ਾਨੀ ਹੁੰਦੀ ਹੈ।

ਭੁਲੜੇ ਜੀਵ ਨੂੰ ਪਰਮਾਰਥੀ ਰਾਹ 'ਤੇ ਤੋਰਨ ਲਈ ਕਈ ਥਾਵਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਜਾਮਲ ਦੀ ਉਦਾਹਰਨ ਆਈ ਹੈ ਕਿ ਕਿਵੇਂ ਉਹ ਪਾਪਾਂ ਦੀ ਦੁਨੀਆਂ ਵਿਚ ਖਚਤ ਹੋਏ ਨੂੰ ਰੱਬ ਦੇ ਨਾਮ ਨੇ ਇੰਨਾ ਪਵਿੱਤਰ ਕਰ ਦਿਤਾ ਕਿ ਉਸ ਦਾ ਨਾਮ ਧਾਰਮਿਕ ਗ੍ਰੰਥ ਵਿਚ ਦਰਜ ਹੋ ਗਿਆ। ਪਰ ਇਥੇ ਵੀ ਕਾਰਨ ਉਸਤਾਦ ਹੀ ਬਣਿਆ ਸੀ। ਕਨੌਜ ਵਿਚ ਇਕ ਬ੍ਰਾਹਮਣ ਘਰਾਣਾ ਰਹਿੰਦਾ ਸੀ। ਬ੍ਰਾਹਮਣ ਦਾ ਕੰਮ ਹੈ ਵਿੱਦਿਆ ਪੜ੍ਹਨੀ ਅਤੇ ਵਿੱਦਿਆ ਪੜ੍ਹਾਉਣੀ। ਇਹ ਬ੍ਰਾਹਮਣ ਘਰਾਣਾ ਰਾਜ ਘਰਾਣੇ ਨਾਲ ਸੰਬੰਧ ਰਖਦਾ ਸੀ। ਇਨ੍ਹਾਂ ਦੇ ਘਰ ਇਕ ਪੁੱਤਰ ਪੈਦਾ ਹੋਇਆ, ਮਾਤਾ-ਪਿਤਾ ਨੇ ਅਜਾਮਲ ਨਾਮ ਰਖਿਆ। ਪਿਤਾ ਰਾਜ ਦਰਬਾਰ ਵਿਚ ਰਾਜ ਪੰਡਿਤ ਹੋ ਕੇ ਰਾਜੇ ਲਈ ਉਤਮ ਸਲਾਹਕਾਰ ਸੀ। ਪਿਤਾ ਨੇ ਆਪਣੀ ਹੀ ਪਦਵੀ 'ਤੇ ਪੁੱਤਰ ਨੂੰ ਲਗਵਾਉਣ ਦੀ ਮਨਸ਼ਾ ਨਾਲ ਇਸ ਨੂੰ ਵੀ ਚੰਗਾ ਸਿਆਣਾ ਵਿੱਦਿਆ ਦਾ ਮਾਹਿਰ ਵੇਖ ਕੇ ਉਸਤਾਦ ਕੋਲ ਵਿੱਦਿਆ ਗ੍ਰਹਿਣ ਕਰਨ ਲਈ ਲਾ ਦਿੱਤਾ। ਅਜਾਮਲ ਹਰ ਰੋਜ਼ ਜਾਂਦਾ, ਵਿੱਦਿਆ ਪੜ੍ਹਦਾ, ਘਰ ਆ ਜਾਂਦਾ। ਬਚਪਨ ਬਦਲ ਕੇ ਜਵਾਨੀ ਬਣਨ ਲੱਗਾ ਸੀ। ਉਸਤਾਦ ਨੇ ਨਾਲ ਨਾਲ ਇਹ ਵੀ ਸਬਕ ਦੇਣਾ ਕਿ ਕਦੇ ਬਜਾਰ ਵਿਚੋਂ ਨਹੀਂ ਲੰਘਣਾ। ਹਰ

ਰੋਜ਼ ਦੇ ਉਪਦੇਸ਼ ਨੇ ਉਸ ਦੇ ਮਨ ਅੰਦਰ ਲਾਲਸਾ ਪੈਦਾ ਕਰ ਦਿੱਤੀ ਕਿਉਂਕਿ ਜਵਾਨੀ ਮਸਤਾਨੀ ਹੁੰਦੀ ਹੈ। ਜੋਸ਼ ਕਰਕੇ ਹੋਸ਼ ਦੀ ਘਾਟ ਹੁੰਦੀ ਹੈ। ਸੋ ਇਸ ਨੇ ਬਜਾਰ ਵਿਚੋਂ ਲੰਘ ਕੇ ਜਾਣ ਦਾ ਫੈਸਲਾ ਕਰ ਲਿਆ। ਬਜਾਰ ਵਿਚੋਂ ਲੰਘਿਆ ਤਾਂ ਰਸਤੇ ਵਿਚ ਇਕ ਵੇਸ਼ਵਾਵਾਂ ਦਾ ਮੁਹੱਲਾ ਸੀ। ਉਨ੍ਹਾਂ ਦੀਆਂ ਅਦਾਵਾਂ ਨੇ ਜਵਾਨੀ ਅੰਦਰ ਕਾਮ ਦੀ ਹਨ੍ਹੇਰੀ ਪੈਦਾ ਕਰ ਦਿਤੀ, ਹਰ ਰੋਜ਼ ਲਈ ਹੀ ਰਸਤਾ ਅਪਣਾ ਲਿਆ। ਉਖੜੀ ਬਿਰਤੀ ਦੇਖ ਕੇ ਉਸਤਾਦ ਨੇ ਪੁੱਛ ਲਿਆ ਕਿ ਅਜਾਮਲ ਤੂੰ ਬਜਾਰ ਵਿਚੋਂ ਜਾਂਦਾ ਹੋਵੇਂਗਾ ਕਿਉਂਕਿ ਤੇਰੀ ਪੜ੍ਹਾਈ ਵਾਲੀ ਰੁਚੀ (ਲਗਨ) ਨਹੀਂ ਰਹੀ। ਅਜਾਮਲ ਨੇ ਪਹਿਲਾ ਪਾਪ ਤਾਂ ਉਸਤਾਦ ਦਾ ਆਖਾ ਨਾ ਮੰਨ ਕੇ ਕਰ ਹੀ ਲਿਆ ਸੀ ਪਰ ਆਪਣੇ ਪਾਪ ਨੂੰ ਛੁਪਾਉਣ ਲਈ ਦੂਜਾ ਝੂਠ ਦਾ ਸਹਾਰਾ ਲੈ ਲਿਆ। ਅਜਾਮਲ ਮੁਕਰ ਗਿਆ ਅਤੇ ਕਿਹਾ ਕਿ ਮੈਂ ਕਿਸੇ ਬਜਾਰੀ ਰਸਤੇ 'ਤੇ ਨਹੀਂ ਜਾਂਦਾ। ਜਿਥੇ ਮਨ ਦੀ ਖਿਚ ਹੋਵੇ ਉਥੇ ਕਦੇ ਨਾ ਕਦੇ ਮਨ ਬਾਗੀ ਹੋ ਕੇ ਤਨ ਨੂੰ ਵੀ ਲੈ ਜਾਂਦਾ ਹੈ। ਵੇਸਵਾ ਦੇ ਦੁਆਰੇ ਚਲਾ ਗਿਆ। ਇਕ ਦਿਨ ਦਾ ਜਾਣਾ ਹਰ ਰੋਜ਼ ਦਾ ਕਰਮ ਬਣ ਗਿਆ। ਉਸਤਾਦ ਕੋਲ ਵੀ ਜਾਣੋਂ ਹੱਟ ਗਿਆ।

ਸਮੇਂ ਨੇ ਕਰਵਟ ਬਦਲੀ, ਪਿਤਾ ਦੀ ਮੌਤ ਹੋ ਗਈ। ਪਿਤਾ ਦਾ ਰਾਜ ਦਰਬਾਰ ਅੰਦਰ ਚੰਗਾ ਮਾਣ ਸਤਿਕਾਰ ਸੀ ਜਿਸ ਕਰਕੇ ਰਾਜ ਪੰਡਿਤ ਦੀ ਪਦਵੀ ਲਈ ਅਜਾਮਲ ਨੂੰ ਲਗਾ ਦਿੱਤਾ। ਬਹੁਤ ਵਾਰੀ ਬੰਦਾ ਆਪਣੀਆਂ ਅੱਖਾਂ ਨਾਲ ਆਪਣੇ ਪਾਪ ਨਹੀਂ ਦੇਖ ਸਕਦਾ ਪਰ ਹੋਰਾਂ ਲੋਕਾਂ ਨੂੰ ਉਸ ਦੇ ਬੁਰੇ ਕਰਮ ਸੁਭਾਵਿਕ ਹੀ ਪਤਾ ਲੱਗ ਜਾਂਦੇ ਹਨ। ਇਸ ਤਰ੍ਹਾਂ ਹੀ ਅਜਾਮਲ ਦੇ ਰਾਜ ਪੰਡਿਤ ਬਣਦਿਆਂ ਹੀ ਲੋਕਾਂ ਅੰਦਰ ਰੌਲਾ ਪੈ ਪਿਆ। ਆਖਰ ਰਾਜੇ ਨੂੰ ਵੀ ਨਿਰਣਾ ਲੈਣਾ ਪਿਆ ਕਿ ਦੋਵੇਂ ਚੀਜ਼ਾਂ ਵਿਚੋਂ ਇਕ ਹੀ ਚੀਜ਼ ਰੱਖਣੀ ਪਵੇਗੀ ਜਾਂ ਤਾਂ ਰਾਜ ਦਰਬਾਰ ਦੀ ਪਦਵੀ ਜਾਂ ਫਿਰ ਵੇਸਵਾ ਦਾ ਘਰ। ਕਾਮ ਵਿਚ ਅੰਨ੍ਹੇ ਹੋਏ ਨੇ ਰਾਜ ਦਰਬਾਰ ਛੱਡ ਦਿੱਤਾ। ਵੇਸਵਾ ਨਾਲ ਸ਼ਾਦੀ ਕਰਕੇ ਬਾਹਰ ਜਾ ਕੇ ਰਹਿਣ ਲੱਗ ਪਿਆ। ਇਕ ਵਿਕਾਰੀ ਬ੍ਰਿਤੀ, ਦੂਜਾ ਲੋਕਾਂ ਦਾ ਵਿਰੋਧ, ਤੀਜਾ ਖਰਚੇ ਸ਼ਾਹੀ ਘਰਾਣੇ ਵਾਲੇ ਪਰ ਆਮਦਨੀ ਬੰਦ, ਇਨ੍ਹਾਂ ਸਾਰੀਆਂ ਚੀਜ਼ਾਂ ਨੇ ਅਜਾਮਲ ਨੂੰ ਰੋਗੀ ਕਰ ਦਿੱਤਾ। ਪਾਪਾਂ ਦੀ ਦੁਨੀਆਂ ਵਿਚੋਂ ਪ੍ਰਾਪਤ ਹੋਈ ਪਛਤਾਵੇ ਦੀ ਅੱਗ ਵਿਚ ਸੜਦਾ ਪੁਕਾਰਾਂ ਕਰਨ ਲੱਗਾ। ਬਹੁਤ ਵਾਰੀ ਜਿਹੜੀ ਚੀਜ਼ ਮਾੜੇ ਕਰਮਾਂ ਦਾ ਕਾਰਨ ਬਣਦੀ ਹੈ ਉਹੋ ਹੀ ਚੰਗੇ ਕੰਮਾਂ ਦਾ ਸਾਧਨ ਵੀ ਬਣ ਜਾਂਦੀ ਹੈ ਪਰ ਕੋਈ ਪ੍ਰੇਰਨਾ ਕਰਨ ਵਾਲਾ ਹੋਵੇ। ਅਜਾਮਲ ਉਸਤਾਦ ਦਾ ਹੁਕਮ ਨਾ ਮੰਨ ਕੇ ਪਾਪਾਂ ਦੇ ਰਾਹ ਤੁਰਿਆ ਸੀ। ਹੁਣ ਜੰਗਲਾਂ ਵਿਚ ਰਹਿੰਦੇ ਕੋਲ ਫਿਰ ਇਕ ਦਰਵੇਸ਼ ਆਇਆ ਉਸ ਦੀ ਸੇਵਾ ਕੀਤੀ ਤੇ ਆਪਣਾ ਦੁੱਖ ਦੱਸਿਆ। ਉਸ ਸਿਆਣੇ ਦਰਵੇਸ਼ ਨੇ ਜੁਗਤੀ ਨਾਲ ਕਿਹਾ ਕਿ ਆਪਣੇ ਛੋਟੇ ਪੁੱਤਰ ਦਾ ਨਾਮ ਨਰਾਇਣ ਰੱਖ ਦੇ। ਅਜਾਮਲ ਨੇ ਹੁਣ ਬਚਨ ਮੰਨ ਲਿਆ। ਹਰ ਵਕਤ ਨਰਾਇਣ ਨਰਾਇਣ ਕਹਿੰਦੇ ਨੂੰ ਰੱਬ ਦੇ ਨਾਮ ਦੀ ਸੋਝੀ ਹੋ ਗਈ ਤੇ ਅਜਾਮਲ ਪਾਪੀ ਤੋਂ ਪਵਿੱਤਰ ਹੋ ਗਿਆ। ਗੁਰਬਾਣੀ ਦੇ ਪਵਿੱਤਰ ਬਚਨ ਹਨ :—

ਅਜਾਮਲ ਕਉ ਅੰਤ ਕਾਲ ਮਹਿ, ਨਾਰਾਇਨ ਸੁਧਿ ਆਈ॥ (902)

ਸੋ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ ਕਿ ਉਸਤਾਦ ਦੀ ਤਾੜਨਾ ਅਤੇ ਉਸ ਦਾ ਪਿਆਰ ਹੀ ਜੀਵਨ ਅੰਦਰ ਸੁਧਾਰ ਦਾ ਕਾਰਨ ਬਣ ਜਾਂਦਾ ਹੈ।

ਗੁਰਮਤਿ ਦੀ ਬਹੁਤ ਅਨੋਖੀ ਖੇਡ ਹੈ। ਇਥੇ ਕਈ ਵਾਰੀ ਸਤਿਕਾਰਤ ਰਿਸ਼ਤੇ ਵੀ ਆਪਣਾ ਫਰਜ਼ ਨਾ ਨਿਭਾਉਣ ਤਾਂ ਉਨ੍ਹਾਂ ਨਾਲੋਂ ਵੀ ਸੰਬੰਧ ਤੋੜ ਲਿਆ ਜਾਂਦਾ ਹੈ। ਭਗਤ ਪ੍ਰਹਿਲਾਦ ਦੇ ਪਿਤਾ ਨੇ ਸੰਡਾ ਅਤੇ ਅਮਰਕਾ ਦੋ ਚੰਗੇ ਉਸਤਾਦਾਂ ਕੋਲ ਪ੍ਰਹਿਲਾਦ ਨੂੰ ਭੇਜਿਆ ਸੀ। ਪਰ ਭਗਤ ਪ੍ਰਹਿਲਾਦ ਨੂੰ ਦੁਨੀਆ ਦੀ ਪੜ੍ਹਾਈ ਨਾਲੋਂ ਗੋਬਿੰਦ ਨਾਮ ਚੰਗਾ ਲੱਗਦਾ ਸੀ। ਉਸ ਨੇ ਫੱਟੀ 'ਤੇ ਵੀ ਉਸ ਦਾ ਹੀ ਨਾਮ ਲਿਖਣਾ ਅਤੇ ਨਾਲ ਦੇ ਵਿਦਿਆਰਥੀਆਂ ਨੂੰ ਵੀ ਪ੍ਰਮੇਸ਼ਰ ਦੇ ਗੁਣ ਗਾਉਣ ਦੀ ਪ੍ਰੇਰਨਾ ਕਰਨੀ। ਉਸਤਾਦਾਂ ਨੇ ਸਮਝਾਇਆ ਕਿ ਤੇਰਾ ਪਿਤਾ ਬਹੁਤ ਕਠੋਰ ਬਿਰਤੀ ਦਾ ਮਾਲਕ ਹੈ ਪਰ ਪ੍ਰਹਿਲਾਦ ਨਾ ਮੰਨਿਆ ਕਿਉਂਕਿ ਭਾਈ ਗੁਰਦਾਸ ਜੀ ਅਨੁਸਾਰ ਉਸ ਦਾ ਨਿਸ਼ਚਾ ਦੁਨਿਆਵੀ ਉਸਤਾਦਾਂ ਦੀ ਥਾਂ ਪਰਮੇਸ਼ਰ ਤੇ ਹੀ ਟਿਕਿਆ ਹੋਇਆ ਸੀ। ਉਸ ਨੇ ਰੱਬ ਨੂੰ ਉਸਤਾਦ ਬਣਾਇਆ ਹੋਇਆ ਸੀ।

ਘਰਿ ਹਰਨਾਖ਼ਸ਼ ਦੈਂਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦ॥
ਪੜਨ ਪੜਾਇਆ ਚਟਸਾਲ ਪਾਂਧੇ ਚਿਤ ਹੋਆ ਅਹਿਲਾਦੁ॥
ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦੁ॥
ਭਗਤਿ ਕਰਨ ਸਭ ਚਾਟੜੇ ਪਾਂਧੇ ਹੋਇ ਰਹੇ ਬਿਸਮਾਦੁ॥
ਰਾਜੇ ਪਾਸਿ ਰੂਆਇਆ ਦੋਖੀ ਦੈਂਤ ਵਧਾਇਆ ਵਾਦ॥
ਜਲਿ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪ੍ਰਸਾਦਿ॥
ਕਢਿ ਖੜਗੁ ਸਦਿ ਪੁਛਿਆ ਕਉਣ ਸੁ ਤੇਰਾ ਹੈ ਉਸਤਾਦੁ॥
ਥੰਮ ਪਾੜਿ ਪਰਗਟਿਆ ਨਰ ਸਿੰਘ ਰੂਪ ਅਨੂਪ ਅਨਾਦਿ॥
ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ॥
ਜੈ ਜੈ ਕਾਰ ਕਰਨਿ ਬ੍ਰਹਮਾਦਿ॥ (ਵਾਰ 10, ਪਉੜੀ 2)

ਸੰਡਾ ਅਮਰਕਾ ਨੇ ਹਰਨਾਕਸ਼ ਪਿਤਾ ਕੋਲ ਸ਼ਿਕਾਇਤ ਕੀਤੀ। ਭਾਵੇਂ ਪ੍ਰਹਿਲਾਦ ਜੀ ਨੇ ਸੰਡਾ ਅਮਰਕਾ ਲਈ ਕੋਈ ਮਾੜੇ ਬਚਨ ਨਹੀਂ ਵਰਤੇ ਪਰ ਪਰਮਾਰਥੀ ਦੁਨੀਆ ਤੋਂ ਹਟਾ ਕੇ ਸੰਸਾਰੀ ਵਿੱਦਿਆ ਵੱਲ ਪ੍ਰੇਰਿਤ ਕਰਨ ਵਾਲਿਆਂ ਦੀ ਪ੍ਰਵਾਹ ਵੀ ਨਹੀਂ ਕੀਤੀ। ਇਥੇ ਉਸਤਾਦ ਜਿੰਨੇ ਮਰਜੀ ਸਿਆਣੇ ਹੋਣ ਪਰ ਜ਼ਿੰਦਗੀ ਦੇ ਨਿਸ਼ਾਨੇ ਤੋਂ ਭੁਲਾਉਣ ਕਾਰਨ ਸਾਂਝ ਹੀ ਤੋੜ ਲਈ। ਚੰਗਾ ਉਸਤਾਦ ਹੋਵੇ ਬਹੁਤ ਚੰਗੀ ਗੱਲ ਹੈ ਪਰ ਕਈ ਵਾਰੀ ਉਸਤਾਦ ਵੀ ਦਬਾਅ ਵਿਚ ਆ ਸਕਦੇ ਹਨ। ਸ਼ੇਖ ਸਾਅਦੀ ਦਾ ਬਹੁਤ ਪਿਆਰਾ ਬਚਨ ਹੈ ਕਿ ਬੰਦਾ ਰੋਜ਼ੀ

ਕਮਾਉਣ ਲਈ ਪੜ੍ਹਦਾ ਹੈ ਅਤੇ ਬਹੁਤ ਮਿਹਨਤ ਕਰਦਾ ਹੈ। ਜਿੰਨਾਂ ਧਿਆਨ ਇਹ ਰੋਜ਼ੀ 'ਤੇ ਦਿੰਦਾ ਹੈ ਜੇਕਰ ਓਨਾ ਹੀ ਧਿਆਨ ਰੋਜ਼ੀ ਦੇਣ ਵਾਲੇ ਤੇ ਟਿਕਾਅ ਲਵੇ ਤਾਂ ਰੋਜ਼ੀ ਤਾਂ ਇਕ ਪਾਸੇ ਸਗੋਂ ਇਹ ਖੁਦ ਹੀ ਫਰਿਸ਼ਤਾ ਬਣ ਜਾਵੇਗਾ। ਉਸ ਦੀ ਜ਼ਿੰਦਗੀ ਹੋਰਾਂ ਲਈ ਵੀ ਪ੍ਰੇਰਨਾ ਬਣ ਜਾਵੇਗੀ।

ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੂੰ ਸ਼ਗਿਰਦ ਬਣਾਉਣ ਆਏ ਹੋਏ ਖੁਦ ਹੀ ਸ਼ਗਿਰਦ ਬਣ ਗਏ ਸਨ। ਅਜੋਕਾ ਸਮਾਜ ਉਨ੍ਹਾਂ ਨੂੰ ਗੁਰੂ ਜੀ ਦੇ ਉਸਤਾਦ ਪੱਖੋਂ ਨਹੀਂ ਸਗੋਂ ਉਨ੍ਹਾਂ ਦੇ ਸੇਵਕ ਹੋਣ ਦੇ ਪੱਖੋਂ ਜ਼ਿਆਦਾ ਜਾਣਦਾ ਹੈ।

ਜ਼ਿੰਦਗੀ ਅੰਦਰ ਚੰਗੇ ਗੁਣ ਪੈਦਾ ਕਰਕੇ ਉਸ ਨੂੰ ਬਰਬਾਦ ਹੋਣ ਤੋਂ ਬਚਾ ਕੇ ਆਬਾਦ ਕਰਨ ਲਈ ਉਸਤਾਦ ਦੀ ਅਹਿਮ ਜ਼ਰੂਰਤ ਹੁੰਦੀ ਹੈ। ਦੁਨੀਆ ਦੇ ਬਾਕੀ ਗੁਣ ਤਾਂ ਕੇਵਲ ਜੀਵਨ ਦੇ ਗੁਜ਼ਰਾਨ ਲਈ ਹੀ ਹੁੰਦੇ ਹਨ ਪਰ ਸਤਿਗੁਰੂ ਉਸਤਾਦ ਕੋਲੋਂ ਜ਼ਿੰਦਗੀ ਸਫਲ ਕਰਨ ਦੇ ਗੁਣ ਪ੍ਰਾਪਤ ਹੁੰਦੇ ਹਨ।

# ਉਦਮ

ਗੁਰੂ ਨਾਨਕ ਸਾਹਿਬ ਜੀ ਨੇ ਉਦਮੀ ਪੁਰਖ ਦੀ ਨਿਸ਼ਾਨੀ ਦੱਸੀ ਹੈ ਕਿ ਉਸ ਦੇ ਘਰ ਕਦੇ ਅੰਨ ਅਤੇ ਧੰਨ ਦੀ ਤੋਟ ਨਹੀਂ ਆਉਂਦੀ, ਉਹ ਸੁਖੀ ਜੀਵਨ ਗੁਜ਼ਾਰਦਾ ਹੈ।

**ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ॥ (1412)**

ਇਸ ਕਰਕੇ ਹਜ਼ੂਰ ਨੇ ਆਲਸ ਦੇ ਰੋਗ ਤੋਂ ਮੁਕਤ ਕਰਨ ਵਾਸਤੇ ਉਪਦੇਸ਼ ਵੀ ਉਦਮ ਕਰਨ ਦਾ ਹੀ ਬਖਸ਼ਿਸ਼ ਕੀਤਾ ਹੈ ਕਿ ਉਦਮ ਕਰਕੇ ਕਮਾਉਣ ਦੇ ਨਾਲ ਸੰਸਾਰੀ ਲੋੜਾਂ ਦੀ ਪੂਰਤੀ ਹੋ ਜਾਂਦੀ ਹੈ। ਇਸ ਤਰ੍ਹਾਂ ਹੀ ਉਦਮ ਕਰਕੇ ਨਾਮ ਜਪਿਆਂ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥ (522)**

ਉਦਮੀ ਪੁਰਖ ਰੱਬ ਦੀ ਬੰਦਗੀ ਤੋਂ ਕਦੇ ਅਵੇਸਲਾ ਨਹੀਂ ਹੁੰਦਾ। ਉਹ ਹਰ ਵਕਤ ਸਚੇ ਦੀ ਯਾਦ ਰੱਖਕੇ ਜੀਵਨ ਗੁਜ਼ਾਰਦਾ ਹੈ ਤਾਂ ਕਿ ਉਸ ਨੂੰ ਪ੍ਰਭੂ ਪ੍ਰਾਪਤੀ ਹੋ ਸਕੇ। ਜਿਵੇਂ ਇਕ ਕਿਰਸਾਣ ਕਿਰਸਾਣੀ ਕਰਦਾ ਹੈ, ਉਹ ਘਰ ਦੇ ਸੁਖ ਅਰਾਮ ਤਿਆਗ ਕੇ ਹਲ ਜੋਤਦਾ ਹੈ, ਮਿਹਨਤ ਕਰਦਾ ਹੈ, ਆਸ ਰੱਖਦਾ ਹੈ ਕਿ ਮੇਰੇ ਉਦਮ ਕਰਨ ਦੇ ਨਾਲ ਪੈਦਾ ਹੋਏ ਧੰਨ ਪਦਾਰਥ ਨੂੰ ਮੇਰੇ ਪੁੱਤਰ ਧੀਆਂ ਖਾ ਪਹਿਨ ਕੇ ਸੁਖ ਮਾਨਣਗੇ, ਮੇਰਾ ਉਦਮ ਕਰਕੇ ਕਮਾਇਆ ਧੰਨ ਔਖੇ ਵੇਲੇ ਦਾ ਸਹਾਇਕ ਹੋਵੇਗਾ, ਇਸ ਤਰ੍ਹਾਂ ਹੀ ਉਦਮੀ ਪੁਰਖ ਔਖੇ ਵੇਲੇ ਦੀ ਸਹਾਇਤਾ ਲਈ ਰੱਬ ਦੀ ਬੰਦਗੀ ਕਰਦਾ ਹੈ।

**ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ॥**
**ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ॥**
**ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ॥ (166)**

ਧਰਮ ਦੀ ਦੁਨੀਆ ਵਿਚ ਖਾਸ ਮੁਸੀਬਤ ਹੈ ਮਨ ਨੂੰ ਪਵਿੱਤਰ ਕਰਨ ਦੀ। ਇਸ ਵਾਸਤੇ ਕੋਈ ਤੀਰਥਾਂ ਤੇ ਜਾਂਦਾ ਹੈ, ਕੋਈ ਜੰਗਲੀਂ ਵਾਸਾ ਕਰਦਾ ਹੈ, ਕੋਈ ਜਪ ਤਪ ਦਾ ਸਹਾਰਾ ਲੈਂਦਾ ਹੈ ਭਾਵ ਅਨੇਕਾਂ ਤਰ੍ਹਾਂ ਦੇ ਉਪਰਾਲੇ ਕੀਤੇ ਜਾਂਦੇ ਹਨ। ਗਰੀਬ ਨਿਵਾਜ ਸਤਿਗੁਰੂ ਜੀ ਨੇ ਬਹੁਤ ਹੀ ਨਿਰਾਲੀ ਅਤੇ ਅਨੂਠੀ ਵਿਚਾਰਧਾਰਾ ਬਖਸ਼ਿਸ਼ ਕੀਤੀ ਹੈ ਕਿ ਬੰਦਗੀ ਦਾ ਉਦਮ ਕਰਦਿਆਂ ਹੀ ਮਨ ਵਿਚ

ਪਵਿੱਤਰਤਾ ਦਾ ਨਿਵਾਸ ਹੋ ਜਾਂਦਾ ਹੈ। ਹੋਰ ਕੋਈ ਵੀ ਤਰੱਦਦ ਕਰਨ ਦੀ ਲੋੜ ਨਹੀਂ। ਸਿਰਫ ਉਦਮ ਦਾ ਖਿਆਲ ਹੀ ਮਨ ਨੂੰ ਪਵਿੱਤਰ ਕਰ ਦਿੰਦਾ ਹੈ।

**ਉਦਮੁ ਕਰਤ ਮਨੁ ਨਿਰਮਲੁ ਹੋਆ॥**
**ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ॥ (99)**
**ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ॥**
**ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ॥ (381)**

ਬਾਕੀ ਕਰਮਾਂ ਵਿਚ ਉਦਮ ਕਰਕੇ ਫਿਰ ਅੱਗੇ ਦੀ ਘਾਲਣਾ ਘਾਲਣੀ ਪੈਂਦੀ ਹੈ ਪਰ ਬੰਦਗੀ ਦੇ ਰਾਹ 'ਤੇ ਉਦਮ ਕਰਦਿਆਂ ਹੀ ਪ੍ਰਾਪਤੀ ਹੋ ਜਾਂਦੀ ਹੈ। ਅੱਗੇ ਦੀ ਘਾਲਣਾ ਤਾਂ ਸਗੋਂ ਹੋਰ ਬਖਸ਼ਿਸ਼ਾਂ ਪੈਦਾ ਕਰਦੀ ਹੈ। ਭਗਤ ਧ੍ਰੂ ਜੀ ਦੀ ਗਾਥਾ ਇਸ ਪਾਸੇ ਦੀ ਪ੍ਰਤੱਖ ਮਿਸਾਲ ਹੈ ਕਿ ਇਕ ਦਿਨ ਆਪਣੇ ਪਿਤਾ ਜੀ ਦੀ ਗੋਦ ਵਿਚ ਖੇਡਦਾ ਖੇਡਦਾ ਆ ਕੇ ਬੈਠ ਗਿਆ। ਰੱਬ ਦੀ ਕਰਨੀ ਰਾਜੇ ਦੇ ਕੋਲ ਉਸ ਦੀ ਦੂਜੀ ਰਾਣੀ ਸੁਰੀਚੀ ਬੈਠੀ ਸੀ। ਧਰੂ ਪਹਿਲੀ ਸੁਨੀਤੀ ਰਾਣੀ ਦਾ ਪੁੱਤਰ ਸੀ। ਕੋਲ ਬੈਠੀ ਰਾਣੀ ਮਤਰੇਈ ਸੀ। ਮਨੁੱਖੀ ਸੋਚ ਦਾ ਰੋਗ ਹੈ ਕਿ ਜੋ ਸੁਖ ਹੋਵੇ ਉਹ ਮੇਰੇ ਜਾਂ ਮੇਰਿਆਂ ਦਾ ਹੀ ਹੋਵੇ ਇਸ ਲਈ ਮਤਰੇਈ ਮਾਂ ਨੇ ਮਨ ਵਿਚ ਰੋਸ ਕਰਕੇ ਧਰੂ ਜੀ ਨੂੰ ਗੋਦ ਵਿਚੋਂ ਉਠਾ ਦਿੱਤਾ। ਧਰੂ ਜੀ ਮਾਂ ਕੋਲ ਆ ਕੇ ਪੁਛਦੇ ਹਨ ਕਿ ਮਾਂ ਤੂੰ ਰਾਣੀ ਹੈਂ ਜਾਂ ਕੋਈ ਗੋਲੀ ਹੈਂ ਕਿਉਂਕਿ ਕਹਾਉਣ ਨੂੰ ਰਾਣੀ ਕਹਾਉਂਦੀ ਹੈਂ ਪਰ ਤੇਰੇ ਅਤੇ ਮੇਰੇ ਨਾਲ ਸਲੂਕ ਗੋਲੀ ਵਾਲਾ ਹੁੰਦਾ ਹੈ। ਮੈਨੂੰ ਦੱਸ ਕਿਹੜਾ ਉਦਮ ਕਰਾਂ ਕਿ ਇਕ ਤਾਂ ਰਾਜ ਮਿਲ ਜਾਵੇ ਦੂਜਾ ਜਿਹੜੇ ਵੀ ਦੁਸ਼ਮਣ ਹਨ ਉਹ ਮਿੱਤਰ ਬਣ ਜਾਣ ਤਾਂ ਮਾਂ ਨੇ ਇਹ ਉਦਮ ਦੱਸਿਆ ਸੀ ਕਿ ਪਰਮੇਸ਼ਰ ਦੀ ਬੰਦਗੀ ਹੀ ਇਕ ਚੰਗਾ ਉਦਮ ਹੈ। ਗੁਰਬਾਣੀ ਅੰਦਰ ਵੀ ਪਵਿੱਤਰ ਬਚਨ ਹਨ ਕਿ ਸਾਰਿਆਂ ਹੋਰ ਉਪਰਾਲਿਆਂ ਤੋਂ ਚੰਗਾ ਉਪਰਾਲਾ ਬੰਦਗੀ ਹੀ ਹੈ।

**ਸਗਲ ਉਦਮ ਮਹਿ ਉਦਮੁ ਭਲਾ॥**
**ਹਰਿ ਕਾ ਨਾਮੁ ਜਪਹੁ ਜੀਅ ਸਦਾ॥ (266)**

ਭਗਤ ਧਰੂ ਜੀ ਨੇ ਮਾਂ ਦਾ ਆਖਾ ਸੱਚ ਮੰਨ ਕੇ ਬੰਦਗੀ ਕਰਨ ਦਾ ਉਦਮ ਆਰੰਭ ਕਰ ਦਿੱਤਾ। ਰਾਜੇ ਨੂੰ ਪਤਾ ਲੱਗਾ ਤਾਂ ਉਸ ਨੇ ਸਿਆਣੇ ਪੁਰਖ ਨੂੰ ਭੇਜ ਕੇ ਜੰਗਲੀਂ ਜਾਣ ਤੋਂ ਰੋਕਿਆ ਅਤੇ ਅੱਧਾ ਰਾਜ ਦੇਣਾ ਪ੍ਰਵਾਨ ਕੀਤਾ ਪਰ ਭਗਤ ਧਰੂ ਜੀ ਅੰਦਰ ਲੋਭ ਦੀ ਥਾਂ ਮਾਂ ਦਾ ਉਪਦੇਸ਼ ਵਸਦਾ ਸੀ। ਇਸ ਲਈ ਉਨ੍ਹਾਂ ਰਾਜ ਭਾਗ ਨੂੰ ਠੋਕਰ ਮਾਰ ਕੇ ਕਹਿ ਦਿੱਤਾ ਕਿ ਜਿਸ ਰੱਬ ਦੀ ਬੰਦਗੀ ਦੇ ਉਦਮ ਵਿੱਚ ਹੀ ਇਤਨੀ ਪ੍ਰਾਪਤੀ ਹੈ ਤਾਂ ਉਸ ਦੀ ਸਮੁੱਚੀ ਬੰਦਗੀ ਵਿਚ ਕਿੰਨਾ ਆਨੰਦ

ਹੋਵੇਗਾ? ਹੁਣ ਤਾਂ ਮੈਂ ਬੰਦਗੀ ਹੀ ਕਰਾਂਗਾ। ਭਾਈ ਗੁਰਦਾਸ ਜੀ ਆਖਦੇ ਹਨ ਕਿ:

**ਧਰੂ ਹੱਸਦਾ ਘਰਿ ਆਇਆ ਕਰਿ ਪਿਆਰ ਪਿਓ ਕੁਛੜ ਲੀਤਾ॥**
**ਬਾਹੋਂ ਪਕੜ ਉਠਾਲਿਆ ਮਨਿ ਵਿਚਿ ਰੋਸ ਮਤਰੇਈ ਕੀਤਾ॥**
**ਡਡਹੁਲੀਕਾ ਮਾਂ ਪੁਛੈ ਤੂ ਸੁਆਣੀ ਐਂ ਕਿ ਸਰੀਤਾ॥**
**ਸੁਆਣੀ ਹਾਂ ਜਨਮ ਦੀ ਨਾਮ ਨ ਭਗਤੀ ਕਰਮ ਦਰੜੀਤਾ॥**
**ਕਿਸ ਉਦਮ ਤੇ ਰਾਜ ਮਿਲੈ ਸਤਰੂ ਤੇ ਸਭ ਹੋਵਨ ਮੀਤਾ॥**
**ਪਰਮੇਸਰ ਅਰਾਧੀਐ ਜਿੰਦੂ ਹੋਈਐ ਪਤਿਤ ਪੁਨੀਤਾ॥**

ਭਾਵ, ਉਦਮ ਕਰਦਿਆਂ ਹੀ ਮਨ ਦੀ ਨਿਰਮਲਤਾ ਹੋਣ ਕਰਕੇ ਰਾਜ ਭਾਗ ਆਦਿਕ ਦੀਆਂ ਬਖਸ਼ਿਸ਼ਾਂ ਹੋਣ ਲੱਗ ਪਈਆਂ ਸਨ। ਰੱਬ ਦਾ ਉਦਮ ਸਭ ਤੋਂ ਭਲਾ ਉਦਮ ਹੈ।

**ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥**
**ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥ (48)**

ਉਦਮੀ ਪੁਰਖ ਦੀ ਜ਼ਿੰਦਗੀ ਦਾ ਸਮਾਂ ਕਦੇ ਬਿਰਥਾ ਨਹੀਂ ਜਾਂਦਾ। ਉਹ ਉਦਮ ਕਰਨ ਕਰਕੇ ਜੀਵਨ ਦਾ ਹਰ ਪਲ ਸਫਲ ਕਰ ਲੈਂਦਾ ਹੈ। ਆਲਸੀ ਬੰਦਾ ਹੌਲੀ ਹੌਲੀ ਮਾਨੋ ਆਪਣੀ ਜ਼ਿੰਦਗੀ ਨੂੰ ਆਪ ਹੀ ਦਫ਼ਨ ਕਰਦਾ ਰਹਿੰਦਾ ਹੈ। ਉਦਮ ਕਦੇ ਕਿਸੇ ਦਾ ਗ਼ੁਲਾਮ ਨਹੀਂ ਹੋਣ ਦਿੰਦਾ। ਉਦਮੀ ਪੁਰਖ ਦੀ ਖ਼ੁਸ਼ੀ ਦਾ ਕਦੇ ਨਾਸ਼ ਨਹੀਂ ਹੁੰਦਾ ਉਹ ਤਾਂ ਸਗੋਂ ਆਪ ਨੇਕ ਕਮਾਈ ਕਰਕੇ ਹੋਰਾਂ ਦਾ ਵੀ ਸਹਾਰਾ ਬਣ ਜਾਂਦਾ ਹੈ।

**ਕਿਰਤ ਵਿਰਤ ਕਰ ਧਰਮ ਦੀ ਲੈ ਪ੍ਰਸ਼ਾਦ ਆਣਿ ਵਰਤੰਦਾ॥ (ਭਾਈ ਗੁਰਦਾਸ)**

ਉਦਮੀ ਪੁਰਖ ਦੀ ਤਾਂ ਸਗੋਂ ਅਰਦਾਸ ਵੀ ਇਹੋ ਹੀ ਹੁੰਦੀ ਹੈ ਕਿ ਮੈਂ ਹਰ ਰੋਜ਼ ਇਕੋ ਸੋਚ ਵੀਚਾਰ ਕਰਦਾ ਹਾਂ ਕਿ ਸਾਈਂ ਮਿਹਰ ਕਰਕੇ ਮੈਨੂੰ ਇਹ ਆਹਰ ਬਖਸ਼ੇ ਕਿ ਮੈਂ ਹਰ ਪਲ ਸਾਈਂ ਦੀ ਕੀਰਤੀ ਕਰ ਸਕਾਂ—

**ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ॥**
**ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ॥ (519)**

ਧੰਨ ਗੁਰੂ ਰਾਮਦਾਸ ਜੀ ਨੇ ਜਿਥੇ ਸਿੱਖ ਦੇ ਸ਼ੁਭ ਕਰਮਾਂ ਦੀ ਲਿਸਟ ਬਣਾਈ ਹੈ ਉਥੇ ਉਦਮ ਲਈ ਵੀ ਖਾਸ ਪ੍ਰੇਰਨਾ ਦਿੱਤੀ ਹੈ। ਜੇ ਕੋਈ ਗੁਰੂ ਜੀ ਦਾ ਸਿੱਖ ਕਹਾਉਣਾ ਚਾਹੁੰਦਾ ਹੈ ਤਾਂ ਉਸ ਨੂੰ ਆਲਸ ਦਾ ਤਿਆਗ ਕਰਕੇ ਉਦਮੀ ਬਣਨਾ ਪਵੇਗਾ ਕਿਉਂਕਿ ਉਦਮੀ ਪੁਰਖ ਹੀ ਸਰੀਰ ਦਾ ਇਸ਼ਨਾਨ ਅਤੇ ਮਨ ਦੀ ਬ੍ਰਿਤੀ ਇਕਾਗਰ ਕਰਕੇ ਅੰਮ੍ਰਿਤ ਸਰੋਵਰ ਵਿਚ ਮਨ ਦੀ ਚੁੱਭੀ ਲੁਆ ਸਕਦਾ ਹੈ। ਉਦਮੀ ਪੁਰਖ ਤਨ ਮਨ ਦਾ ਇਸ਼ਨਾਨ ਕਰਵਾਉਂਦਾ ਹੈ।

**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ (305)**

ਭਗਤ ਕਬੀਰ ਸਾਹਿਬ ਜੀ ਵੀ ਰੱਬ ਵਲੋਂ ਬਖ਼ਸ਼ੀ ਸੂਝ ਬੂਝ ਦੀ ਅੱਖ ਨਾਲ ਵੇਖ ਕੇ ਹੀ ਕਹਿੰਦੇ ਹਨ ਕਿ ਹੇ ਬੰਦੇ ਹੁਣ ਤੂੰ ਆਲਸ ਕਰਕੇ ਹਰ ਰੋਜ਼ ਨੂੰ ਬਤੀਤ ਕਰੀ ਜਾਂਦਾ ਹੈ ਪਰ ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਸ ਕੰਮ ਲਈ ਰੱਬ ਨੇ ਸਾਰੀ ਜ਼ਿੰਦਗੀ ਦਿੱਤੀ ਸੀ ਉਹ ਕੰਮ ਕਾਲ ਦੇ ਸਿਰ 'ਤੇ ਆਉਣ ਵੇਲੇ ਕਿਵੇਂ ਕਰ ਸਕਦਾ ਹੈਂ। ਸੋ ਸੁਚੇਤ ਕਰਦੇ ਹੋਏ ਸਮਝਾਉਂਦੇ ਹਨ ਕਿ ਇੰਨਾਂ ਉਦਮ ਕਰ ਜਿਹੜਾ ਕੰਮ ਕਲ ਨੂੰ ਕਰਨਾ ਹੈ ਉਸ ਨੂੰ ਅੱਜ ਹੀ ਕਰ ਲੈ, ਜਿਹੜਾ ਕੰਮ ਅੱਜ ਕਰਨਾ ਹੈ ਉਸ ਬਿਨਾਂ ਸਮਾਂ ਬਰਬਾਦ ਕਰਿਆਂ ਹੁਣੇ ਹੀ ਕਰਨ ਲੱਗ ਜਾਣਾ ਚਾਹੀਦਾ ਹੈ।

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥ (1371)**

ਇਸ ਲਈ ਉਦਮ ਜ਼ਿੰਦਗੀ ਦਾ ਉਹ ਸ਼ਿੰਗਾਰ ਹੈ ਜਿਸ ਨਾਲ ਮਨ ਸਹਿਜ ਸੰਤੋਖ ਨਾਲ ਸ਼ਿੰਗਾਰਿਆ ਜਾਂਦਾ ਹੈ। ਉਸ ਦੇ ਜੀਵਨ ਵਿਚ ਕਾਹਲ ਨਾ ਹੋਣ ਕਰਕੇ ਸਦਾ ਹੀ ਸਹਜ ਅਤੇ ਖੇੜਾ ਬਣਿਆ ਰਹਿੰਦਾ ਹੈ। ਇਸ ਕਰਕੇ ਹੀ ਸਿੱਖ ਇਤਿਹਾਸ ਵਿਚ ਕਈ ਗੱਲਾਂ ਲੋਕ ਕਥਨ ਬਣ ਗਈਆਂ ਹਨ। ਉਨ੍ਹਾਂ ਦਾ ਪਿਛੋਕੜ ਨਾ ਜਾਨਣ ਵਾਲੇ ਤਾਂ ਮਜ਼ਾਕ ਸਮਝ ਲੈਂਦੇ ਹਨ ਪਰ ਇਤਿਹਾਸ ਦੇ ਵਾਕਫ਼ਕਾਰ ਸਗੋਂ ਨਮਸਕਾਰਾਂ ਕਰਦੇ ਹਨ। ਉਨ੍ਹਾਂ ਲੋਕ ਕਥਨਾਂ ਵਿਚੋਂ ਇਕ ਕਥਨ ਹੈ ਕਿ ਸਰਦਾਰਾਂ ਦੇ ਬਾਰਾਂ ਵਜ ਗਏ ਹਨ, ਪਰ ਅਸਲ ਵਿਚ ਇਹ ਕਹਾਣੀ ਉਦਮੀਆਂ ਦੀ ਹੈ। ਜਦੋਂ ਰਾਤ ਦੇ ਬਾਰਾਂ ਵਜੇ ਲੋਕ ਨਸ਼ਿਆਂ ਵਿਚ ਗਲਤਾਨ ਹੋਏ ਨੀਂਦਰ ਦੀ ਗੋਦ ਵਿਚ ਬੇਸੁਰਤ ਹੋਣ ਲੱਗਦੇ ਸਨ ਤਾਂ ਸਿੰਘ ਸੂਰਮੇ ਰਾਤਾਂ ਦੀ ਨੀਂਦ ਤਿਆਗ ਕੇ ਵੈਰੀਆਂ 'ਤੇ ਵੰਗਾਰ ਕੇ ਹੱਲਾ ਕਰਦੇ ਸਨ ਅਤੇ ਬੰਦੀ ਬਣਾਈਆਂ ਬਹੁ-ਬੇਟੀਆਂ ਨੂੰ ਛੁਡਵਾ ਲੈਂਦੇ ਸਨ। ਜ਼ਾਲਮ ਦਿਨੇ ਓਨੇ ਨਹੀਂ ਡਰਦੇ ਸਨ ਜਿੰਨੇ ਰਾਤ ਦੇ ਬਾਰਾਂ ਵਜੇ ਦੇ ਕਰੀਬ ਡਰਦੇ ਸਨ ਕਿ ਸਰਦਾਰਾਂ ਦੇ ਬਾਰਾਂ ਵਜ ਗਏ ਹਨ ਉਨ੍ਹਾਂ ਨੇ ਹੁਣੇ ਹੀ ਕਿਧਰੋਂ ਨਾ ਕਿਧਰੋਂ ਆ ਜਾਣਾ ਹੈ। ਸਿੱਖ ਇਤਿਹਾਸ ਦੀ ਇਕ ਸਾਖੀ ਬਹੁਤ ਪਿਆਰੀ ਹੈ ਕਿ ਅੰਮ੍ਰਿਤਸਰ ਸਾਹਿਬ ਦੇ ਇਲਾਕੇ ਵਿਚ ਪਿੰਡ ਮੀਰਪੁਰ ਪੱਟੀ ਪਿੰਡ ਵਿਚ ਭਾਈ ਬਾਜ ਸਿੰਘ ਜੀ ਦਾ ਜਨਮ ਬਲ ਗੋਤ ਦੇ ਘਰਾਣੇ ਵਿਚ ਹੋਇਆ। ਪਰਿਵਾਰ ਦਾ ਭਰੋਸਾ ਸਿੱਖੀ ਅੰਦਰ ਹੋਣ ਕਰਕੇ ਬਾਜ ਸਿੰਘ ਜੀ ਨੂੰ ਵੀ ਅਨੰਦਪੁਰ ਸਾਹਿਬ ਲਿਆ ਕੇ ਪੰਜ ਪਿਆਰਿਆਂ ਕੋਲੋਂ ਅੰਮ੍ਰਿਤ ਦੀ ਦਾਤ ਦਿੱਤੀ ਗਈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਹੀ ਚਰਨ ਸ਼ਰਨ ਰਹਿਣਾ ਪ੍ਰਵਾਨ ਕਰ ਲਿਆ। ਅਨੰਦਪੁਰ ਸਾਹਿਬ ਅਤੇ ਹੋਰ ਜੰਗਾਂ ਵਿਚ ਜਿਥੇ ਬਹਾਦਰੀ ਦਾ ਯੋਗਦਾਨ ਪਾਇਆ ਉਥੇ ਹਜ਼ੂਰ ਸਾਹਿਬ ਜੀ ਤੱਕ ਗੁਰੂ ਪਾਤਸ਼ਾਹ ਜੀ ਦੀ ਹਜ਼ੂਰੀ ਦਾ ਅਨੰਦ ਵੀ ਮਾਣਿਆ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹੋਰ ਕਿਰਪਾ ਕੀਤੀ ਕਿ ਬਾਬਾ ਬੰਦਾ ਸਿੰਘ ਜੀ ਬਹਾਦਰ ਨਾਲ ਜਿਹੜੇ ਪੰਜ ਸਿੰਘ ਭੇਜੇ ਸਨ ਉਨ੍ਹਾਂ ਵਿਚੋਂ ਇਕ ਉਦਮੀ ਬਾਜ ਸਿੰਘ ਵੀ ਸੀ। ਸੰਨ

1710 ਵਿਚ ਜਦੋਂ ਵਜ਼ੀਰ ਖਾਂ ਪਾਪੀ ਨੂੰ ਜੰਗ ਦੇ ਮੈਦਾਨ ਅੰਦਰ ਚਪੜਚਿੜੀ ਦੇ ਅਸਥਾਨ ਉੱਤੇ ਨਰਕ ਦੇ ਰਾਹ ਤੋਰਿਆ ਤਾਂ ਉਦੋਂ ਵੀ ਇਸ ਉਦਮੀ ਸੂਰਮੇ ਨੇ ਅੱਗੇ ਹੋ ਕੇ ਜੰਗ ਲੜਿਆ ਅਤੇ ਜ਼ਾਲਮਾਂ ਨੂੰ ਸੋਧਿਆ। ਸੰਨ 1715 ਨੂੰ ਗੁਰਦਾਸ ਨੰਗਲ ਦੀ ਗੜ੍ਹੀ ਅੰਦਰ ਜਿਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਲੰਮੇ ਸਮੇਂ ਦੇ ਘੇਰੇ ਅੰਦਰ ਰਹਿਣ ਕਰਕੇ ਅਤੇ ਅੰਨ ਧੰਨ ਸਭ ਕੁਝ ਖਤਮ ਹੋ ਜਾਣ 'ਤੇ ਗ੍ਰਿਫਤਾਰ ਕੀਤਾ ਸੀ ਤਾਂ ਉਨ੍ਹਾਂ ਸਿਰਲੱਥ ਯੋਧਿਆਂ ਵਿਚੋਂ ਇਕ ਮਹਾਨ ਯੋਧਾ ਇਹ ਭਾਈ ਬਾਜ਼ ਸਿੰਘ ਵੀ ਸੀ। ਸੰਨ 1716 ਦੀ ਜੂਨ ਮਹੀਨੇ ਵਿਚ ਜ਼ਾਲਮਾਂ ਨੇ ਹਰ ਰੋਜ਼ ਸਿੰਘਾਂ ਦਾ ਕੈਦ ਵਿਚੋਂ ਕੱਢ ਕੇ ਕਤਲ ਕਰਨਾ। ਜਿਹੜੇ ਸਿੰਘਾਂ ਦੇ ਜਥੇ ਵਿਚ ਭਾਈ ਬਾਜ਼ ਸਿੰਘ ਦੀ ਵਾਰੀ ਆਈ ਤਾਂ ਉਸ ਦਿਨ ਫਰਖਸੀਅਰ ਵੀ ਬੈਠਾ ਇਸ ਕਤਲੇਆਮ ਨੂੰ ਦੇਖ ਰਿਹਾ ਸੀ ਤਦ ਉਸ ਨੇ ਆਖਿਆ ਕਿ ਤੁਹਾਡੇ ਵਿਚੋਂ ਸੁਣਿਆ ਕੋਈ ਬਾਜ਼ ਸਿੰਘ ਹੈ ਜਿਹੜਾ ਬਹੁਤ ਬਹਾਦਰ ਅਤੇ ਉਦਮੀ ਹੈ। ਭਾਈ ਬਾਜ ਸਿੰਘ ਗਰਜਿਆ ਕਿ ਹਾਂ ਮੈਂ ਹੀ ਉਹ ਬਾਜ਼ ਸਿੰਘ ਹਾਂ ਜਿਸਦਾ ਨਾਮ ਕਲਗੀਧਰ ਪਿਤਾ ਨੇ ਆਪਣੇ ਹੱਥ 'ਤੇ ਬੈਠਣ ਵਾਲੇ ਬਾਜ਼ ਦੇ ਨਾਮ 'ਤੇ ਰੱਖਿਆ ਸੀ। ਫਰਖਸੀਅਰ ਕਹਿਣ ਲੱਗਾ ਕਿ ਅੱਜ ਤੇਰੀ ਬਹਾਦਰੀ ਕਿਥੇ ਹੈ ਤਾਂ ਬਾਜ਼ ਸਿੰਘ ਨੇ ਕਿਹਾ ਕਿ ਦੋਵੇਂ ਹੱਥ ਪਿਛੇ ਕਰਕੇ ਹੱਥਕੜੀਆਂ ਲਗਾ ਕੇ, ਪੈਰਾਂ ਵਿਚ ਬੇੜੀਆਂ ਪਾ ਕੇ ਬਹਾਦਰੀ ਬਾਰੇ ਪੁੱਛਣਾ ਯੋਗ ਨਹੀਂ, ਬਹਾਦਰੀ ਤਾਂ ਦਿਖਾਈ ਜਾ ਸਕਦੀ ਹੈ ਜੇਕਰ ਹੱਥਕੜੀਆਂ ਖੋਹਲੀਆਂ ਜਾਣ।

ਫਰਖਸੀਅਰ ਨੂੰ ਇਨੀ ਫੁਰਤੀ ਦਾ ਚਿਤ ਚੇਤਾ ਵੀ ਨਹੀਂ ਸੀ ਕਿ ਇਨੀਂ ਜਲਦੀ ਇੰਨਾ ਕੁਝ ਹੋ ਸਕਦਾ ਹੈ। ਭਾਈ ਬਾਜ਼ ਸਿੰਘ ਦੀ ਹੱਥਕੜੀ ਖੋਲ੍ਹੀ ਗਈ। ਹੱਥਕੜੀ ਖੁੱਲ੍ਹਣ ਦੀ ਦੇਰ ਸੀ ਕਿ ਉਸੇ ਵਕਤ ਸਾਹਮਣੇ ਹਥਿਆਰਬੰਦ ਸਿਪਾਹੀ ਦੀ ਤਲਵਾਰ ਖੋਹ ਕੇ ਦੇਖਦਿਆਂ ਹੀ ਦੇਖਦਿਆਂ ਫਰਖਸ਼ੀਅਰ ਦੇ ਤਿੰਨ ਬੰਦਿਆਂ ਦਾ ਸੋਧਾ ਲਾ ਦਿੱਤਾ ਭਾਵ ਮਾਰ ਦਿੱਤੇ। ਸਾਰਿਆਂ ਨੇ ਇਕੱਠੇ ਹੋ ਬੜੀ ਮੁਸ਼ਕਿਲ ਨਾਲ ਦੁਬਾਰਾ ਦਬੋਚ ਕੇ ਹੱਥਕੜੀਆਂ ਲਾਈਆਂ। ਫਰਖਸ਼ੀਅਰ ਭਾਵੇਂ ਕਰੋਧ ਵਿਚ ਸੜ ਰਿਹਾ ਸੀ ਪਰ ਉਹ ਦੂਸਰੇ ਨੂੰ ਕਹਿ ਰਿਹਾ ਸੀ ਕਿ ਅਜਿਹੇ ਉਦਮੀਆਂ ਦਾ ਸਦਕਾ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਗ੍ਰਿਫ਼ਤਾਰ ਨਹੀਂ ਕਰ ਸਕੇ। ਜ਼ਾਲਮਾਂ ਨੇ ਇਸ ਬਹਾਦਰ ਸੂਰਮੇ ਨੂੰ ਵੀ ਸ਼ਹੀਦ ਕਰ ਦਿੱਤਾ। ਉਦਮੀ ਕਦੇ ਵੀ ਅਧੀਨਗੀ ਨਹੀਂ ਕਬੂਲਦਾ ਉਹ ਮਾਨੋ ਆਪਣੇ ਜੀਵਨ ਦਾ ਰਾਜਾ ਹੁੰਦਾ ਹੈ। ਅਜਿਹੇ ਸ਼ਹੀਦਾਂ ਦੀ ਖਾਕ ਤੋਂ ਖੁਦਾ ਵੀ ਕੁਰਬਾਨ ਹੁੰਦਾ ਹੈ ਪਰ ਸ਼ੇਖ ਫਰੀਦ ਜੀ ਆਖਦੇ ਹਨ ਕਿ ਇਕ ਉਹ ਵੀ ਹਨ ਜਿਨ੍ਹਾਂ ਨੂੰ ਦੂਜਿਆਂ ਦੀ ਆਸ 'ਤੇ ਜਿਊਣ ਕਰਕੇ ਧ੍ਰਿਗਕਾਰ ਪਾਈ ਜਾਂਦੀ ਹੈ। ਜਿਵੇਂ ਸਿਆਲ ਦੀਆਂ ਭਾਵ ਸਰਦੀ ਦੀਆਂ ਰਾਤਾਂ ਬਹੁਤ ਲੰਮੀਆਂ ਹੁੰਦੀਆਂ ਹਨ। ਸੌਣ ਵਾਲਿਆਂ ਦੇ ਪਾਸੇ ਦੁਖਣ ਲੱਗ ਪੈਂਦੇ ਹਨ ਕਿ ਕਦੋਂ ਰਾਤ ਸਮਾਪਤ ਹੋਵੇ। ਇਸ ਤਰ੍ਹਾਂ ਹੀ ਬਿਗਾਨੀ ਆਸ 'ਤੇ ਜਿਊਣ ਵਾਲੇ ਆਲਸੀ

ਦੀ ਜ਼ਿੰਦਗੀ ਹੁੰਦੀ ਹੈ ਜਿਸ ਦਾ ਮਾਨੋ ਸਮਾਂ ਪਾਸ ਨਹੀਂ ਹੁੰਦਾ। ਉਸ ਦੀ ਜ਼ਿੰਦਗੀ ਨੂੰ ਧ੍ਰਿਕਾਰਾਂ ਹਨ ਜਿਹੜੀ ਉਦਮ ਦਾ ਤਿਆਗ ਕਰਕੇ ਕਿਸੇ ਦੂਜਿਆਂ ਦੀ ਆਸ 'ਤੇ ਜਿਊਂਦੀ ਹੈ।

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥**
**ਧਿਗ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥ (1379)**

ਸ਼ਾਇਦ ਇਸ ਕਰਕੇ ਹੀ ਇਹ ਕਹਾਵਤ ਬਣ ਗਈ ਕਿ ਉਦਮ ਅੱਗੇ ਲਛਮੀ ਪੱਖੇ ਅੱਗੇ ਪੌਣ ਇਹ ਸਮਝਾਏ ਕੌਣ।

ਉਦਮੀ ਕਦੇ ਲੁੱਟਿਆ ਨਹੀਂ ਜਾਂਦਾ ਉਹ ਤਾਂ ਅੰਮ੍ਰਿਤ ਵੇਲੇ ਤੋਂ ਹੀ ਸੰਭਾਲ ਸ਼ੁਰੂ ਕਰ ਦਿੰਦਾ ਹੈ। ਉਦਮ ਕਰਕੇ ਅੰਮ੍ਰਿਤ ਵੇਲੇ ਅੰਮ੍ਰਿਤ ਬਾਣੀ ਪੜ੍ਹਦਾ ਹੈ। ਰੂਹ ਦੇ ਖੇੜੇ ਲਈ ਰੱਬੀ ਯਾਦ ਵਿਚ ਜੁੜਦਾ ਹੈ। ਨੇਕ ਕਮਾਈ ਕਰਦਾ ਹੈ। ਹੋਰਾਂ ਅਨੇਕਾਂ ਦੀ ਸੇਵਾ ਸੰਭਾਲ ਕਰਦਾ ਹੈ। ਉਸ ਦਾ ਉਦਮ ਉਸ ਨੂੰ ਅਧਿਆਤਮਿਕ ਤੌਰ 'ਤੇ ਵੀ ਲੁੱਟਣ ਨਹੀਂ ਦਿੰਦਾ। ਪਰਿਵਾਰ ਦੀ, ਸੰਸਾਰ ਦੀ, ਨਿਰੰਕਾਰ ਦੀ ਭਾਵ ਹਰ ਅਸੂਲ ਦੀ ਪਾਲਣਾ ਕਰਨ ਵਾਲਾ ਹੁੰਦਾ ਹੈ।

**ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥**
**ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥ (48)**

ਉਦਮ ਕਰਨ ਵਾਲਾ ਬਾਹਰੋਂ ਹੀ ਸਾਫ਼ ਸੁਥਰਾ ਨਹੀਂ ਦਿਸਦਾ ਬਲਕਿ ਅੰਦਰੋਂ ਵੀ ਨਿਰਮਲ ਹਿਰਦੇ ਵਾਲਾ ਹੁੰਦਾ ਹੈ। ਆਮ ਬੰਦਾ ਬਾਹਰੋਂ ਆਲਸੀ ਹੋਵੇ ਪਰ ਵਿਕਾਰਾਂ ਲਈ ਉਹ ਵੀ ਸ਼ੇਰ ਬਣ ਜਾਂਦਾ ਹੈ ਗੁਰਵਾਕ ਹੈ **ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ॥**

ਪਰ ਜਿਨ੍ਹਾਂ ਨੂੰ ਗੁਰੂ ਪਾਤਿਸ਼ਾਹ ਜੀ ਨੇ ਕਿਰਪਾ ਕਰਕੇ ਮਨੁੱਖਾ ਜਾਮੇ ਦੀ ਕਦਰ ਕੀਮਤ ਸਮਝਾ ਦਿੱਤੀ ਤਾਂ ਉਹ ਆਪਣੇ ਜੀਵਨ ਰੂਪ ਹੀਰੇ ਕਦੇ ਆਲਸ ਵਰਗੀ ਬੇਕਾਰ ਦੁਕਾਨ 'ਤੇ ਨਹੀਂ ਵੇਚਦੇ ਉਹ ਤਾਂ ਸਗੋਂ ਉਦਮ ਕਰਕੇ ਜ਼ਿੰਦਗੀ ਦੇ ਹੀਰੇ ਬਦਲੇ ਰੱਬ ਦੇ ਨਾਮ ਰੂਪ ਹੀਰੇ ਦਾ ਵਪਾਰ ਕਰ ਲੈਂਦੇ ਹਨ।

**ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ॥**
**ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ॥ (619)**

ਸੁਜਾਨ ਨਾਮ ਦੇ ਇਕ ਕਵੀ ਨੇ ਬਹੁਤ ਹੀ ਪਿਆਰੀ ਵੀਚਾਰ ਦਿੱਤੀ ਹੈ ਕਿ ਜੇਕਰ ਕਿਸੇ ਕੋਲ ਚਾਰੇ ਵੇਦ ਦੀ ਵੀਚਾਰ ਹੋਵੇ, ਅਠਾਰਾਂ ਪੁਰਾਣਾਂ ਦਾ ਵੀ ਪੂਰਨ ਗਿਆਤਾ ਹੋਵੇ, ਰਾਗ ਰਾਗਣੀਆਂ ਆਦਿਕ ਦੀ ਚੰਚਲਤਾ ਨੂੰ ਭਲੀ ਪ੍ਰਕਾਰ ਜਾਣਦਾ ਹੋਵੇ, ਕਵਿਤਾਵਾਂ ਦੀਆਂ ਗਹਿਰਾਈਆਂ ਅਤੇ ਵਾਰਤਾ ਬਾਰੇ ਵੀ ਪੂਰਨ ਗਿਆਨ ਹੋਵੇ ਪਰ ਜੇਕਰ ਉਸ ਕੋਲ ਹਿੰਮਤ ਨਹੀਂ ਭਾਵ ਉਦਮ ਨਹੀਂ ਤਾਂ ਐਨੀ ਵਿੱਦਿਆ ਵੀ ਖੂਹ ਵਿਚ ਪਾਉਣੀ ਹੈ ਕਿਉਂਕਿ ਬਿਨਾਂ ਉਦਮ ਤੋਂ ਕਿਸੇ ਵੀ ਲੇਖੇ ਨਹੀਂ ਪੈਂਦੀ।

# ਉਪਕਾਰ

ਕਿਸੇ ਦੇ ਭਲੇ ਲਈ ਸ਼ੁਭ ਇੱਛਾ ਰੱਖ ਕੇ ਕੀਤੀ ਹੋਈ ਕਾਰ ਉਪਕਾਰ ਬਣ ਜਾਂਦੀ ਹੈ। ਉਪਕਾਰ ਹਮੇਸ਼ਾ ਨਿੱਜੀ ਹਿੱਤਾਂ ਤੋਂ ਉੱਚਾ ਉਠ ਕੇ ਕੀਤਾ ਜਾਂਦਾ ਹੈ। ਆਪੋ ਆਪਣੇ ਲਈ ਹਰ ਕੋਈ ਜਿਊਂਦਾ ਹੈ ਪਰ ਮਨੁੱਖ ਇਸ ਧਰਤੀ ਦਾ ਸਿਰਦਾਰ ਹੈ ਜਿਸ ਕਰਕੇ ਉਸ ਕੋਲ ਸਾਰੀ ਦੁਨੀਆ ਤੋਂ ਵੱਖਰੇ ਗੁਣ ਹੋਣੇ ਚਾਹੀਦੇ ਹਨ। ਉਪਕਾਰ ਮਨੁੱਖ ਦਾ ਵਿਸ਼ੇਸ਼ ਗੁਣ ਹੈ। ਕੁਦਰਤ ਵੱਲ ਦੇਖੀਏ ਤਾਂ ਸਾਰੀ ਕੁਦਰਤ ਹੀ ਦੂਜਿਆਂ 'ਤੇ ਪਰਉਕਾਰ ਕਰਦੀ ਨਜ਼ਰ ਆਵੇਗੀ। ਧਰਤੀ ਪੈਰਾਂ ਥੱਲੇ ਰਹਿ ਕੇ ਵੀ ਪਰਉਪਕਾਰ ਕਰਦੀ ਹੈ, ਮਨੁੱਖ ਇਕ ਬੀਜ ਪਾਉਂਦਾ ਹੈ ਤਾਂ ਧਰਤੀ ਕਈ ਗੁਣਾਂ ਕਰਕੇ ਵਾਪਸ ਮੋੜਦੀ ਹੈ। ਦਰੱਖਤ ਠੰਡੀ ਛਾਂ, ਮਿੱਠੇ ਫਲ, ਵਾਤਾਵਰਣ ਦੀ ਸਵੱਛਤਾ ਅਤੇ ਆਪਣਾ ਤਨ ਭਾਵ ਲੱਕੜ ਦਿੰਦਾ ਹੈ ਜਦਕਿ ਮਨੁੱਖ ਨੇ ਬਹੁਤੀ ਵਾਰੀ ਵੱਟੇ ਹੀ ਮਾਰੇ ਹਨ। ਪਾਣੀ ਵੀ ਆਪਣੇ ਆਪ ਵਿਚ ਉਪਕਾਰ ਦੀ ਇਕ ਮਿਸਾਲ ਹੈ। ਮੈਲ ਧੋ ਕੇ ਨਿਰਮਲਤਾ ਦੇਣੀ, ਪਿਆਸ ਬੁਝਾ ਕੇ ਤ੍ਰਿਪਤੀ ਦੇਣੀ ਇਥੋਂ ਤੱਕ ਕਿ ਦੁਨੀਆਂ ਤੋਂ ਚਲਾਣੇ ਵੇਲੇ ਜਾਂ ਅਤਿ ਦੁਖ ਵੇਲੇ ਅਗਰ ਕੋਈ ਸਾਰੇ ਘਰ ਵਿਚੋਂ ਸਾਥ ਨਿਭਾਉਣ ਵਾਲਾ ਹੁੰਦਾ ਹੈ ਤਾਂ ਉਹ ਕੇਵਲ ਪਾਣੀ ਹੈ। ਮੁਸੀਬਤ ਵੇਲੇ ਹਰ ਕੋਈ ਕਹਿੰਦਾ ਹੈ ਕਿ ਇਸ ਨੂੰ ਪਾਣੀ ਪਿਲਾਉ। ਪਸ਼ੂ ਪੰਛੀ ਵੀ ਉਪਕਾਰ ਕਰਦੇ ਹਨ ਜਿਵੇਂ ਭਗਤ ਕਬੀਰ ਸਾਹਿਬ ਜੀ ਆਖਦੇ ਹਨ ਕਿ ਜਿਵੇਂ ਇਕ ਦਰੱਖਤ ਕੋਲ ਪੰਛੀ ਕੁਝ ਸਮਾਂ ਫਲ ਖਾ ਕੇ ਗੁਜ਼ਾਰਾ ਕਰਦੇ ਹਨ ਅਤੇ ਜਦੋਂ ਉਹ ਜਾਂਦੇ ਹਨ ਤਾਂ ਇਹ ਕਹਿ ਜਾਂਦੇ ਹਨ ਕਿ ਹੇ ਬਿਰਖਾ ਤੂੰ ਸਦਾ ਫਲਿਆ ਰਹੇਂ ਕਿਉਂਕਿ ਤੂੰ ਸਾਨੂੰ ਰਹਿਣ ਦੀ ਥਾਂ ਅਤੇ ਭੁੱਖ ਲਈ ਫਲ ਖਾਣ ਨੂੰ ਦਿੱਤੇ ਹਨ।

**ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥**
**ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ॥ (1376)**

(ਨੋਟ : ਭਾਵੇਂ ਇਸ ਬਚਨ ਦੇ ਅਧਿਆਤਮਿਕ ਅਰਥ ਹੋਰ ਹਨ ਪਰ ਉਦਾਹਰਨ ਇਹੋ ਹੀ ਹੈ)

ਦੂਜੇ ਪਾਸੇ ਪਸ਼ੂਆਂ ਦੀ ਉਦਾਹਰਣ ਹੈ ਕਿ ਵੇਖ ਰੱਬ ਨੇ ਘਾਹ ਫੂਸ ਖਾ ਕੇ ਉਸ ਤੋਂ ਦੁੱਧ ਬਣਾਉਣ ਵਾਲੀ ਮਾਨੋ ਮਸ਼ੀਨ ਪੈਦਾ ਕੀਤੀ ਹੈ। ਇਹ ਗਾਂ ਮੱਝ ਰੱਬ ਦੀਆਂ ਘਾਹ ਫੂਸ ਤੇ ਦੁੱਧ ਬਣਾਉਣ ਵਾਲੀਆਂ ਮਸ਼ੀਨਾਂ ਹੀ ਤਾਂ ਹਨ।

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥ (489)**

ਸੰਸਾਰ ਦੀ ਨਗਰੀ ਵਿਚ ਬਹੁਤ ਕੁਝ ਅਜਿਹਾ ਹੈ ਜਿਹੜਾ ਸਚੇ ਦੇ ਹੁਕਮ ਵਿਚ ਇਕ ਦੂਜੇ ਪ੍ਰਤੀ ਉਪਕਾਰ ਕਰਦੇ ਹਨ। ਦੁੱਖ ਦੀ ਬਾਤ ਇਹ ਹੈ ਕਿ ਮਨੁੱਖ ਕੋਲ ਸਾਰੀ ਸੋਝੀ ਹੋਣ ਦੇ ਬਾਵਜੂਦ ਵੀ ਇਸ ਨੂੰ ਸਮਝਾਉਣਾ ਪਿਆ ਕਿ **ਮਿਥਿਆ ਤਨ ਨਹੀ ਪਰਉਪਕਾਰਾ॥** ਮਨੁੱਖ ਆਪਣੇ ਉੱਤੇ ਹੋਏ ਉਪਕਾਰ ਦੇ ਬਦਲੇ ਹੀ ਉਪਕਾਰ ਕਰ ਦੇਵੇ। ਉਪਕਾਰ ਪੰਜ ਤਰ੍ਹਾਂ ਦਾ ਹੁੰਦਾ ਹੈ। ਸਭ ਤੋਂ ਪਹਿਲਾਂ ਉਪਕਾਰ ਸਾਡੇ ਉਪਰ ਰੱਬ ਪ੍ਰਮੇਸ਼ਰ ਦਾ ਜਿਸ ਨੇ ਕ੍ਰਿਪਾ ਕਰਕੇ ਸਰੀਰ, ਜੀਵਨ, ਦੇਹ ਅਰੋਗਤਾ, ਖਾਣ ਪਹਿਨਣ, ਖੁਸ਼ੀਆਂ, ਮਾਤਾ ਪਿਤਾ, ਭੈਣ ਭਰਾ, ਧੀਆਂ ਪੁੱਤਰ ਅਤੇ ਹੋਰ ਸਬੰਧੀ ਦਿੱਤੇ ਹੋਏ ਹਨ। ਭਾਵ ਅਥਾਹ ਬਖਸ਼ਿਸ਼ਾਂ ਕੀਤੀਆਂ ਹੋਈਆਂ ਹਨ ਜਿਸ ਦੀ ਕਿਰਪਾ ਦਾ ਸਦਕਾ ਸੰਸਾਰ ਰੂਪੀ ਬਗੀਚੇ ਦੀ ਸੈਰ ਕਰ ਰਹੇ ਹਾਂ। ਦੂਜਾ ਮਹਾਨ ਉਪਕਾਰ ਹੈ ਗੁਰੂ ਜੀ ਦਾ ਜਿਸ ਨੇ ਜਨਮ ਰੂਪ ਹੀਰੇ ਦੀ ਪਹਿਚਾਣ ਕਰਵਾ ਕੇ ਇਸ ਕੌਡੀਆਂ ਬਦਲੇ ਵਿਕਦੇ ਨੂੰ ਗੋਬਿੰਦ ਮਿਲਨ ਦੀ ਵਾਰੀ ਬਣਾ ਕੇ ਜੀਵਨ ਸਫਲ ਕਰ ਦਿੱਤਾ ਹੈ। ਤੀਜਾ ਪਰਉਪਕਾਰ ਮਨੁੱਖ ਦੇ ਉਤੇ ਮਾਤਾ ਪਿਤਾ ਹੈ ਜਿਨ੍ਹਾਂ ਨੇ ਜਨਮ ਦੇ ਕੇ ਫਿਰ ਆਪ ਦੁੱਖ ਕੱਟ ਕੇ ਸੁੱਖਾਂ ਦਾ ਖਿਆਲ ਰੱਖਿਆ ਹੈ। ਬੱਚੇ ਦੇ ਸਿਰ ਉੱਤੇ ਸੁਖਾਂ ਦਾ ਤਾਜ ਹੁੰਦਾ ਹੈ ਜਦੋਂ ਤੱਕ ਬੱਚੇ ਦਾ ਸਿਰ ਮਾਤਾ ਪਿਤਾ ਦੀ ਗੋਦ ਵਿਚ ਹੁੰਦਾ ਹੈ। ਚੌਥਾ ਉਪਕਾਰ ਹੈ ਸਮਾਜ ਦਾ ਜਿਸ ਨੇ ਪਸ਼ੂਆਂ ਵਾਲੀ ਬ੍ਰਿਤੀ ਨੂੰ ਸੰਭਾਲ ਕੇ ਪਸ਼ੂ ਜੀਵ ਤੋਂ ਸਮਾਜਿਕ ਜੀਵ ਬਣਾਇਆ ਹੈ। ਸਮਾਜ ਵਿਚੋਂ ਅਸੀਂ ਦਿਨ ਰਾਤ ਬਹੁਤ ਕੁਝ ਸਿਖਦੇ ਹਾਂ। ਪੰਜਵੀਂ ਤਰ੍ਹਾਂ ਦਾ ਉਪਕਾਰ ਉਸਤਾਦਾਂ ਦਾ ਹੁੰਦਾ ਹੈ ਜਿਹੜੇ ਆਪਣੇ ਹੀ ਅੰਦਰ ਪਏ ਗੁਣਾਂ ਦੀ ਪਹਿਚਾਣ ਕਰਵਾਉਂਦੇ ਹਨ। ਜੀਵਨ ਦੀ ਘਾੜਤ ਵਿਚ ਉਸਤਾਦਾਂ ਦਾ ਅਹਿਮ ਰੋਲ ਹੁੰਦਾ ਹੈ। ਉਸਤਾਦ ਦੀ ਛੋਹ ਤੋਂ ਬਿਨਾਂ ਜਿਵੇਂ ਇਕ ਪਥਰ, ਪੱਥਰ ਰਹਿ ਜਾਂਦਾ ਹੈ ਪਰ ਘੜਿਆ ਪੱਥਰ ਮੰਦਰਾਂ ਵਿਚ ਪੂਜਿਆ ਜਾਂਦਾ ਹੈ। ਇਸ ਤਰ੍ਹਾਂ ਹੀ ਉਸਤਾਦਾਂ ਦਾ ਘੜਿਆ ਜੀਵ ਸੰਸਾਰ ਵਿਚ ਸਤਿਕਾਰ ਦਾ ਪਾਤਰ ਬਣ ਜਾਂਦਾ ਹੈ। ਇਸ ਕਰਕੇ ਸਭ ਤੋਂ ਵਧੀਕ ਮਨੁੱਖ ਤੋਂ ਹੀ ਉਪਕਾਰ ਦੀ ਆਸ ਕੀਤੀ ਜਾਂਦੀ ਹੈ।

ਸਿੱਖ ਇਤਿਹਾਸ ਦੀ ਬਹੁਤ ਪਿਆਰੀ ਸਾਖੀ ਹੈ ਕਿ ਜਦੋਂ ਗੁਰੂ ਘਰ ਦੇ ਵਿਰੋਧੀ ਬਾਬਾ ਪ੍ਰਿਥੀਚੰਦ ਨੇ ਹਰ ਉਪਰਾਲਾ ਕਰਕੇ ਗੁਰੂ ਘਰ ਦਾ ਦੀਪਕ ਬੁਝਾਉਣਾ ਚਾਹਿਆ ਤਾਂ ਉਹ ਕਾਮਯਾਬ ਨਾ ਹੋ ਸਕਿਆ। ਫਿਰ ਉਸ ਨੇ ਗੁਰੂ ਘਰ ਦੇ ਮਹਾਨ ਕੀਰਤਨੀਆਂ ਨੂੰ ਭਟਕਾਉਣਾ ਚਾਹਿਆ ਕਿ ਮੈਂ ਵੀ ਉਸੇ ਗੁਰੂ ਰਾਮਦਾਸ ਜੀ ਦਾ ਪੁੱਤਰ ਹਾਂ ਜਿਸ ਦਾ ਪੁੱਤਰ ਗੁਰੂ ਅਰਜਨ ਸਾਹਿਬ ਹੈ। ਜੇਕਰ ਉਥੇ ਕੀਰਤਨ ਕਰਿਆਂ ਗੁਜ਼ਾਰਾ ਨਹੀਂ ਹੁੰਦਾ ਤਾਂ ਮੇਰੇ ਕੋਲ ਕੀਰਤਨ ਕਰੋ ਮੈਂ ਹਰ ਪੱਖ ਤੋਂ ਸੇਵਾ ਕਰਾਂਗਾ। ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਨੇ ਪ੍ਰਵਾਨ ਕਰ ਲਿਆ। ਸਮਾਂ ਪਾ ਕੇ ਗੁਰੂ ਅਰਜਨ ਸਾਹਿਬ ਜੀ ਮਨਾਉਣ ਆਏ ਤਾਂ ਉਨ੍ਹਾਂ ਨੇ

ਕੁਝ ਕਠੋਰ ਬਚਨ ਆਖੇ ਜਿਸ ਕਰਕੇ ਗੁਰੂ ਪਾਤਸ਼ਾਹ ਜੀ ਨੇ ਸਪੱਸ਼ਟ ਆਖ ਦਿੱਤਾ ਕਿ ਭਾਈ ਅੱਜ ਤੋਂ ਤੁਹਾਡਾ ਸਾਡਾ ਸੰਬੰਧ ਖਤਮ ਹੈ। ਜਿਹੜਾ ਤੁਹਾਡੇ ਨਾਲ ਸੰਬੰਧ ਰੱਖੇਗਾ ਜਾਂ ਤੁਹਾਡੀ ਤਰਫਦਾਰੀ ਕਰੇਗਾ ਤਾਂ ਉਸ ਦਾ ਮੂੰਹ ਕਾਲਾ ਕੀਤਾ ਜਾਵੇਗਾ। ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਦੀ ਹਾਲਾਤ ਬਹੁਤ ਪਤਲੀ ਹੋ ਗਈ ਪਰ ਕੋਈ ਉਨ੍ਹਾਂ ਦੀ ਵਿਚੋਲਗੀ ਕਰਨ ਲਈ ਤਿਆਰ ਨਹੀਂ ਸੀ। ਆਖਿਰ ਇਨ੍ਹਾਂ ਨੂੰ ਇਕ ਪਰਉਪਕਾਰੀ ਦੀ ਵੀਚਾਰ ਪਤਾ ਲੱਗੀ ਜਿਸ ਕਰਕੇ ਉਹ ਲਾਹੌਰ ਨਿਵਾਸੀ ਭਾਈ ਲੱਧਾ ਜੀ ਪਰਉਪਕਾਰੀ ਕੋਲ ਚਲੇ ਗਏ। ਭਾਈ ਲੱਧਾ ਜੀ ਗੁਰੂ ਤੋਂ ਟੁੱਟ ਕੇ ਪੈਦਾ ਹੋਏ ਦੁਖਾਂ ਅਤੇ ਗੁਰੂ ਨਾਲ ਮਿਲਕੇ ਪੈਦਾ ਹੋਏ ਸੁਖ ਬਾਰੇ ਸਮਝਾ ਕੇ ਆਪ ਵਿਚੋਲਾ ਬਣਕੇ ਚੱਲ ਪਏ। ਗੁਰੂ ਦਰਬਾਰ ਦੇ ਲਾਗੇ ਜਾ ਕੇ ਭਾਈ ਲੱਧਾ ਜੀ ਨੇ ਆਪਣਾ ਮੂੰਹ ਆਪ ਹੀ ਕਾਲਾ ਕਰ ਲਿਆ। ਹੋਰ ਸਾਰੀਆਂ ਸ਼ਰਤਾਂ ਪੂਰੀਆਂ ਕਰਕੇ ਗੁਰੂ ਦਰਬਾਰ ਹਾਜ਼ਰ ਹੋਏ। ਗੁਰੂ ਸਾਹਿਬ ਜੀ ਨੇ ਪੁੱਛਿਆ ਕਿ ਭਾਈ ਤੇਰਾ ਮੂੰਹ ਕਿਸ ਨੇ ਕਾਲਾ ਕੀਤਾ ਹੈ ਤਦ ਭਾਈ ਲੱਧਾ ਜੀ ਬੋਲੇ ਕਿ ਇਹ ਮੂੰਹ ਕਾਲਾ ਨਹੀਂ ਸਗੋਂ ਇਹ ਤਾਂ ਤੁਹਾਡੇ ਬਚਨਾਂ ਦੀ ਪਾਲਣਾ ਹੈ। ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਤੁਹਾਡੇ ਦਰ ਤੋਂ ਵਿਛੜ ਗਏ ਸਨ। ਇਨ੍ਹਾਂ ਕਿਰਤ ਕਰਮ ਕੇ ਵਿਛੜਿਆਂ ਨੂੰ ਕਰ ਕਿਰਪਾ ਮੇਲਹੁ ਰਾਮ ਦੀ ਬਖਸ਼ਿਸ਼ ਕਰੋ ਜਿਹੜੀ ਸਜ਼ਾ ਇਨ੍ਹਾਂ ਦੇ ਵਿਚੋਲਾ ਬਣਨ ਵਾਲੇ ਨੂੰ ਮੂੰਹ ਕਾਲੇ ਦੀ ਮਿਲਣੀ ਹੈ ਉਸ ਲਈ ਮੈਂ ਪਹਿਲਾਂ ਹੀ ਮੂੰਹ ਕਾਲਾ ਕਰ ਲਿਆ ਹੈ। ਭਾਈ ਸਤਾ ਜੀ ਬਖਸ਼ੇ ਹੀ ਨਹੀਂ ਗਏ ਬਲਕਿ ਅੱਜ ਉਨ੍ਹਾਂ ਦੀ ਉਚਾਰੀ ਹੋਈ ਵਾਰ ਹੋਰਾਂ ਨੂੰ ਵੀ ਬਖਸ਼ਾ ਰਹੀ ਹੈ। ਭਾਈ ਲੱਧਾ ਜੀ ਨੂੰ ਇਤਿਹਾਸ ਭਾਈ ਲੱਧਾ ਜੀ ਕਰਕੇ ਯਾਦ ਨਹੀਂ ਕਰਦਾ ਬਲਕਿ ਇਨ੍ਹਾਂ ਦਾ ਨਾਮ ਹੀ ਭਾਈ ਲੱਧਾ ਜੀ ਪਰਉਪਕਾਰੀ ਪੈ ਗਿਆ। ਧੰਨ ਹਨ ਅਜਿਹੇ ਪਰਉਪਕਾਰੀ ਜਿਹੜੇ ਕਿਸੇ ਦੀ ਖਾਤਰ ਆਪਣਾ ਮੂੰਹ ਕਾਲਾ ਕਰਕੇ ਕਿਸੇ ਦਾ ਉਜਲਾ ਕਰ ਦਿੰਦੇ ਹਨ। ਇਸੇ ਲਈ ਗੁਰਬਾਣੀ ਦੀ ਵੀਚਾਰ ਹੈ :—

**ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ॥**
**ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ॥ (218)**

ਕਵੀ ਸੰਤੋਖ ਸਿੰਘ ਜੀ ਦੇ ਬੋਲ ਵੀ ਕਿੰਨੇ ਪਿਆਰੇ ਹਨ :

**ਸਾਰ ਮਹਾਂ ਸਿਮਰਨਿ ਸਤਿਨਾਮੁ ਕਾਰ ਮਹਾਂ ਕੀਰਬੇ ਉਪਕਾਰ॥**
**ਇਨ ਦੋਨਹੁ ਬਿਨ ਮਨੁਖ ਤਨ ਧਿਕ ਸਮਾਂ ਬਿਤਵਹਿ ਲਖਹਿ ਨ ਸਾਰ॥**

ਸਿੱਖੀ ਅੰਦਰ ਮਹਾਨ ਪਰਉਪਕਾਰੀ ਹਨ। ਇਥੇ ਗੁਰੂ ਪਾਤਸ਼ਾਹ ਜੀ ਨੇ ਆਪ ਸ਼ਹਾਦਤਾਂ ਦਿੱਤੀਆਂ, ਸਿੱਖਾਂ ਅਤੇ ਪੁੱਤਰਾਂ ਦੀਆਂ ਸ਼ਹਾਦਤਾਂ ਦਿੱਤੀਆਂ ਤਾਂ ਕਿ ਆਮ ਲੋਕ ਜੀਅ ਸਕਣ। ਆਪ ਮੂੰਹ 'ਤੇ ਚਪੇੜਾਂ ਖਾ ਕੇ ਭੁੱਖਿਆਂ ਦੇ ਮੁਖ ਪ੍ਰਸ਼ਾਦਾ ਪਾਇਆ। ਆਪ ਉਜੜੇ ਤਾਂ ਕਿ ਲੋਕ ਵਸ ਸਕਣ ਆਦਿਕ ਅਨੇਕਾਂ ਪਰਉਪਕਾਰ

ਕੀਤੇ ਹਨ। ਸਰੀਰ ਤਾਂ ਬੰਦੇ ਨੂੰ ਕੁਝ ਸਮਾਂ ਹੀ ਜਿਊਂਦਾ ਰੱਖਦਾ ਹੈ ਪਰ ਉਸ ਦੇ ਕੀਤੇ ਪਰਉਪਕਾਰਾਂ ਦੇ ਕੰਮ ਉਸ ਨੂੰ ਧਰਤੀ ਅਤੇ ਅਕਾਸ਼ ਦੇ ਰਹਿਣ ਤੱਕ ਦੀ ਜ਼ਿੰਦਗੀ ਦੇ ਦਿੰਦੇ ਹਨ ਭਾਵ ਉਪਕਾਰੀ ਦਾ ਨਾਮ ਨਹੀਂ ਮਿਟਦਾ। ਸ਼ੇਖ ਸਾਅਦੀ ਦੀ ਬੋਸਤਾਂ ਵਿਚ ਇਕ ਬਹੁਤ ਪਿਆਰੀ ਗਾਥਾ ਹੈ ਕਿ ਯਮਨ ਦਾ ਇਕ ਰਾਜਾ ਸੀ ਜੋ ਕਿ ਬਹੁਤ ਦਾਨ ਪੁੰਨ ਕਰਦਾ ਸੀ। ਲੋਕ ਉਸ ਨੂੰ ਦਾਨ ਦਾ ਬਦਲ ਅਤੇ ਉਸ ਦੇ ਹੱਥਾਂ ਤੋਂ ਵੰਡੇ ਜਾਂਦੇ ਧੰਨ ਨੂੰ ਮਾਨੋ ਦੌਲਤ ਦਾ ਮੀਂਹ ਵਰਸਦਾ ਕਹਿੰਦੇ ਸਨ। ਸਾਰੇ ਚੰਗੇ ਗੁਣਾਂ ਦੇ ਨਾਲ ਨਾਲ ਉਸ ਅੰਦਰ ਇਕ ਔਗੁਣ ਵੀ ਬਹੁਤ ਭਾਰੀ ਸੀ। ਜਦੋਂ ਉਸ ਕੋਲ ਕੋਈ ਦਾਨ ਜਾਂ ਉਪਕਾਰ ਦੀ ਮੂਰਤੀ ਭਾਵ ਆਪਣੇ ਉਪਕਾਰਾਂ ਕਰਕੇ ਜਗਤ ਪ੍ਰਸਿੱਧ ਹਾਤਮਤਾਈ ਦਾ ਨਾਮ ਲੈਂਦਾ ਤਾਂ ਉਸ ਕੋਲੋਂ ਇਹ ਵਡਿਆਈ ਬਰਦਾਸ਼ਤ ਨਾ ਹੁੰਦੀ ਪਰ ਉਹ ਕਰ ਵੀ ਕੁਝ ਨਾ ਸਕਿਆ।

ਇਕ ਵਾਰੀ ਇਸ ਯਮਨ ਦੇ ਬਾਦਸ਼ਾਹ ਨੇ ਆਪਣੇ ਦਰਬਾਰ ਅੰਦਰ ਕੁਝ ਗਾਉਣ ਵਜਾਉਣ ਵਾਲਿਆਂ ਨੂੰ ਸੱਦਾ ਦੇ ਕੇ ਮਹਿਫਲ ਸਜਾਈ। ਉਸ ਮਹਿਫਲ ਅੰਦਰ ਰਾਜੇ ਦੇ ਕੁਝ ਖਾਸ ਮਹਿਮਾਨ ਵੀ ਆਏ। ਗਾਇਕਾਂ ਨੇ ਆਪਣੇ ਗੀਤ ਅੰਦਰ ਹਾਤਮਤਾਈ ਦਾ ਜ਼ਿਕਰ ਕੀਤਾ ਪਰ ਦੂਜੇ ਨੇ ਨਾਲ ਹੀ ਹਾਤਮਤਾਈ ਦੀ ਬਹੁਤ ਪ੍ਰਸੰਸਾ ਵੀ ਕੀਤੀ। ਇਹ ਗੱਲ ਸੁਣ ਕੇ ਰਾਜਾ ਅੰਦਰੋਂ ਈਰਖਾ ਦੀ ਅੱਗ ਨਾਲ ਸੜ ਬਲ ਗਿਆ। ਉਸ ਨੇ ਜਿਵੇਂ ਕਿਵੇਂ ਮਹਿਫਲ ਦਾ ਅੰਤ ਕੀਤਾ। ਜਦੋਂ ਸਾਰੇ ਚਲੇ ਗਏ ਤਾਂ ਆਪਣੇ ਹੀ ਇਕ ਖਾਸ ਵਫ਼ਾਦਾਰ ਅਹਿਲਕਾਰ ਨੂੰ ਸੱਦਿਆ ਅਤੇ ਉਸ ਨੂੰ ਦੱਸਿਆ ਕਿ ਜਿੰਨਾ ਚਿਰ ਤੱਕ ਹਾਤਮਤਾਈ ਜਿਊਂਦਾ ਹੈ ਤਦ ਤੱਕ ਦੁਨੀਆਂ ਵਿਚ ਮੇਰਾ ਨਾਮ ਪ੍ਰਸਿੱਧ ਨਹੀਂ ਹੋ ਸਕਦਾ। ਇਸ ਕਰਕੇ ਤੂੰ ਖੁਦ ਹੀ ਜਾਹ, ਜਿਹੜਾ ਵੀ ਉਪਰਾਲਾ ਹੋ ਸਕੇ ਤੂੰ ਉਹੋ ਕਰਕੇ ਹਾਤਮਤਾਈ ਦਾ ਕਤਲ ਕਰ ਦੇ ਤਾਂ ਕਿ ਮੈਂ ਉਸ ਦਾ ਨਾਮ ਮਿਟਾ ਸਕਾਂ ਅਤੇ ਮੈਨੂੰ ਪ੍ਰਸਿੱਧੀ ਮਿਲ ਸਕੇ।

ਅਹਿਲਕਾਰ ਬਹੁਤ ਹੀ ਖਾਸ ਸੀ ਉਸ ਨੇ ਨਾਲ ਹੀ ਤਿਆਰੀ ਕਰ ਲਈ। ਭੇਦ ਹਿਰਦੇ ਅੰਦਰ ਛੁਪਾ ਕੇ ਇਸ ਕਾਰਜ ਲਈ ਰਸਤੇ ਤੁਰ ਪਿਆ। ਕਈ ਰਾਤਾਂ ਕਿਸੇ ਨਾ ਕਿਸੇ ਦੇ ਘਰ ਕੱਟੀਆਂ, ਦਿਨ ਰਸਤਿਆਂ ਵਿਚ ਗੁਜ਼ਾਰੇ। ਹਰ ਰੋਜ਼ ਕੋਈ ਨਾ ਕੋਈ ਵਾਕਫੀਅਤ ਕੱਢ ਕੇ ਰਾਤ ਕੱਟਣ ਦਾ ਟਿਕਾਣਾ ਬਣਾਉਣਾ। ਇਕ ਸ਼ਾਮ ਇਕ ਨੌਜਵਾਨ ਮਿਲਿਆ, ਚੰਗੇ ਸੁਭਾਅ ਦਾ ਲੱਗਿਆ, ਇਸ ਅਹਿਲਕਾਰ ਨੂੰ ਆਪੇ ਹੀ ਆਪਣੇ ਘਰ ਲੈ ਗਿਆ, ਪ੍ਰਸ਼ਾਦਾ ਪਾਣੀ ਛਕਾਇਆ। ਹੋਰ ਲੋੜੀਂਦੀ ਸੇਵਾ ਕੀਤੀ। ਘਰ ਪਰਿਵਾਰ ਦੀ ਸੁਖ ਸ਼ਾਂਤੀ ਸੁਣ ਕੇ ਬਹੁਤ ਖੁਸ਼ ਹੋਇਆ। ਸਵੇਰ ਦੇ ਵਕਤ ਉਸ ਅਹਿਲਕਾਰ ਦੇ ਜਾਗਣ ਤੋਂ ਪਹਿਲਾਂ ਜਾਗ ਪਿਆ। ਉਸ ਲਈ ਫਿਰ ਸਾਰੀ ਸੇਵਾ ਕੀਤੀ। ਨਾਲ ਹੀ ਇਕ ਬਚਨ ਹੋਰ ਕੀਤਾ ਕਿ ਇਸ ਸਫਰ ਦੌਰਾਨ ਮੈਂ ਕੋਈ ਤੇਰੀ ਹੋਰ ਸੇਵਾ ਕਰ ਸਕਦਾ ਹੋਵਾਂ ਤਾਂ ਬਿਲਕੁਲ ਨਿੱਝਕ ਹੋ ਕੇ ਮੈਨੂੰ ਦੱਸ ਦੇਵੋ ਮੈਂ ਉਹ ਸੇਵਾ ਨਿਭਾਵਾਂਗਾ। ਅਹਿਲਕਾਰ ਨੇ ਨੌਜਵਾਨ ਚੰਗਾ ਵੇਖ

ਕੇ ਆਪਣਾ ਭੇਦ ਖੋਹਲ ਦਿੱਤਾ ਕਿ ਮੈਂ ਅਸਲ ਵਿਚ ਯਮਨ ਦਾ ਭੇਜਿਆ ਹੋਇਆ ਹਾਂ ਅਤੇ ਮੈਂ ਹਾਤਮਤਾਈ ਦੀ ਹੱਤਿਆ ਕਰਨੀ ਹੈ, ਤੁਸੀਂ ਮਿਹਰਬਾਨੀ ਕਰਕੇ ਮੈਨੂੰ ਹਾਤਮਤਾਈ ਤੱਕ ਪਹੁੰਚਣ ਵਿਚ ਮਦਦ ਕਰੋ। ਨੌਜਵਾਨ ਬਹੁਤ ਖੁਸ਼ ਹੋਇਆ ਅਤੇ ਆਖਣ ਲੱਗਾ ਕਿ ਤੁਹਾਡਾ ਕੰਮ ਹੋ ਗਿਆ ਸਮਝੋ। ਮੇਰੇ ਲਈ ਇਹ ਬਹੁਤ ਸੌਖਾ ਕੰਮ ਹੈ। ਅਹਿਲਕਾਰ ਨੂੰ ਤਿਆਰੀ ਕਰਨ ਵਿਚ ਲਾ ਕੇ ਇਹ ਨੌਜਵਾਨ ਆਪ ਤਲਵਾਰ ਲੈ ਕੇ ਆ ਗਿਆ ਅਤੇ ਆ ਕੇ ਤਲਵਾਰ ਉਸ ਅਹਿਲਕਾਰ ਨੂੰ ਪਕੜਾ ਕੇ ਆਪ ਸਿਰ ਝੁਕਾ ਕੇ ਖਲੋ ਗਿਆ ਕਿ ਤੁਸੀਂ ਆਪਣਾ ਕੰਮ ਕਰ ਸਕਦੇ ਹੋ ਕਿਉਂਕਿ ਮੈਂ ਹੀ ਹਾਤਮਤਾਈ ਹਾਂ। ਉਸ ਅਹਿਲਕਾਰ ਦਾ ਮਨ ਭਰ ਆਇਆ, ਅੱਖਾਂ ਨੇ ਹੰਝੂਆਂ ਦੀ ਝੜੀ ਲਗਾ ਦਿੱਤੀ ਅਤੇ ਆਪਣੀ ਭੁੱਲ ਦੀ ਖਿਮਾਂ ਮੰਗ ਕੇ ਵਾਪਸ ਚਲਾ ਗਿਆ। ਯਮਨ ਰਾਜੇ ਨੇ ਸਾਰੀ ਵੀਚਾਰ ਜਾਨਣੀ ਚਾਹੀ ਤਾਂ ਅਹਿਲਕਾਰ ਕਹਿਣ ਲੱਗਾ ਕਿ ਮੈਂ ਗਿਆ ਤਾਂ ਕਤਲ ਕਰਨ ਸੀ ਪਰ ਉਸ ਦੀ ਉਪਕਾਰ ਦੀ ਤਲਵਾਰ ਨੇ ਮੇਰਾ ਹੀ ਕਤਲ ਕਰ ਦਿੱਤਾ ਹੈ। ਫਿਰ ਸਾਰੀ ਵਾਰਤਾ ਸੁਣਾਈ ਕਿ ਉਹ ਇੰਨਾ ਉਪਕਾਰੀ ਸੁਭਾਅ ਦਾ ਮਾਲਕ ਹੈ। ਰਾਜੇ ਨੇ ਵੀ ਵੀਚਾਰ ਸੁਣੀ। ਉਸ ਦੀ ਵੀ ਈਰਖਾ ਮਾਨੋ ਅਥਰੂਆਂ ਰਾਹੀਂ ਵਹਿ ਤੁਰੀ, ਉਸ ਦਾ ਮਨ ਸ਼ਾਂਤ ਅਤੇ ਨਿਰਮਲ ਹੋ ਗਿਆ। ਉਸ ਨੇ ਭਰੇ ਦਰਬਾਰ ਅੰਦਰ ਆਪ ਹੀ ਹਾਤਮਤਾਈ ਦੀ ਤਾਰੀਫ਼ ਕੀਤੀ ਅਤੇ ਆਪਣੇ ਅਹਿਲਕਾਰ ਨੂੰ ਹਾਤਮਤਾਈ ਦਾ ਕਤਲ ਨਾ ਕਰਨ ਕਰਕੇ ਇਨਾਮ ਦੇ ਕੇ ਸਤਿਕਾਰਿਆ। ਉਪਕਾਰ ਕਿਸੇ ਦਾ ਦੀਵਾ ਬੁਝਾ ਕੇ ਆਪਣਾ ਦੀਵਾ ਨਹੀਂ ਜਗਾਉਂਦਾ ਬਲਕਿ ਉਹ ਬੁਝੇ ਹੋਏ ਦੀਵਿਆਂ ਨੂੰ ਜਗਾਉਣ ਦਾ ਉਪਕਾਰ ਕਰਦਾ ਰਹਿੰਦਾ ਹੈ।

ਗੁਰਮਤਿ ਅੰਦਰ ਉਪਕਾਰ ਕਰਨਾ ਸਿਖਾਇਆ ਹੈ ਪਰ ਨਾਲ ਇਕ ਹੋਰ ਬਹੁਤ ਹੀ ਅਮੋਲਕ ਦਾਤ ਬਖਸ਼ੀ ਹੈ ਕਿ ਜਦੋਂ ਕਦੇ ਕਿਸੇ ਉਤੇ ਉਪਕਾਰ ਕਰਨਾ ਹੈ ਤਾਂ ਇਨ੍ਹਾਂ ਚੰਗੇ ਕੰਮਾਂ ਦਾ ਹੰਕਾਰ ਨਹੀਂ ਕਰਨਾ ਬਲਕਿ ਉਸ ਵਕਤ ਨਿਰੰਕਾਰ ਨੂੰ ਚੇਤਾ ਕਰਨਾ ਹੈ ਕਿ ਹੇ ਰੱਬਾ ਤੇਰਾ ਬਹੁਤ ਧੰਨਵਾਦ ਹੈ ਕਿ ਤੂੰ ਮੈਨੂੰ ਇਸ ਕਾਬਿਲ ਬਣਾਇਆ ਹੈ ਕਿ ਮੈਂ ਕਿਸੇ ਦੇ ਕੰਮ ਆ ਸਕਾਂ। ਕਿਸੇ ਦੁਖੀਏ ਦੀ ਸੇਵਾ ਕਰਦਿਆਂ ਹੰਕਾਰ ਦੀ ਥਾਂ ਤੈਨੂੰ ਦੇਹ ਅਰੋਗਤਾ ਬਖਸ਼ਣ ਵਾਲੇ ਦਾ ਧੰਨਵਾਦ ਕਰ। ਕਿਸੇ ਦੇ ਹੱਥ 'ਤੇ ਕੁਝ ਦਾਨ ਪੁੰਨ ਵਜੋਂ ਕੁਝ ਰੱਖਣ ਵੇਲੇ ਸ਼ੁਕਰ ਕਰ ਜਿਸ ਦੀ ਕਿਰਪਾ ਨੇ ਇਸ ਯੋਗ ਬਣਾ ਦਿੱਤਾ ਹੈ। ਫਿਰ ਅਜਿਹਾ ਉਪਕਾਰ ਕਦੇ ਵੀ ਹੰਕਾਰ ਨਹੀਂ ਪੈਦਾ ਕਰਦਾ ਸਗੋਂ ਨਿਰੰਕਾਰ ਨਾਲ ਮਿਲਾਪ ਕਰਵਾਉਂਦਾ ਹੈ। ਗੁਰਵਾਕ ਹੈ :

**ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ॥**
**ਮਨ ਆਠ ਪਹਰ ਕਰਿ ਤਿਸ ਕਾ ਧਿਆਨ॥ (270) (ਸੁਖਮਨੀ ਸਾਹਿਬ)**

ਉਪਕਾਰ ਪਿਆਰ ਪੈਦਾ ਕਰਕੇ ਅਤਿਆਚਾਰ ਖਤਮ ਕਰ ਦਿੰਦਾ ਹੈ ਜਿਸ ਨਾਲ ਸਮੁੱਚਾ ਸੰਸਾਰ ਇਕ ਪਰਮਾਤਮਾ ਦੀ ਔਲਾਦ ਅਤੇ ਆਪਣੇ ਹੀ ਭੈਣ ਭਰਾ

ਨਜ਼ਰ ਆਉਂਦੇ ਹਨ। ਇਹ ਜਗ ਸਚੇ ਦੀ ਕੋਠੜੀ ਅਤੇ ਆਪਣੇ ਆਪ ਇਕ ਸਾਚੇ ਦੀ ਕੋਠੜੀ ਵਿੱਚ ਰੱਬ ਦੀ ਔਲਾਦ ਨਾਲ ਰਹਿੰਦਿਆਂ ਇਕ ਪਰਿਵਾਰਕ ਮੈਂਬਰ ਹੀ ਸਮਝਦਾ ਹੈ ਜਿਸ ਨਾਲ ਇਹ ਬ੍ਰਹਮ ਗਿਆਨ ਫਿਰ ਸਗੋਂ ਹੋਰ ਵੀ ਉਪਕਾਰ ਕਰਨ ਦਾ ਉਤਸ਼ਾਹ ਪੈਦਾ ਕਰ ਦਿੰਦਾ ਹੈ।

ਬ੍ਰਹਮ ਗਿਆਨੀ ਕੈ ਪਰਉਪਕਾਰ ਉਮਾਹਾ॥

ਕਿਸੇ ਸਿਆਣੇ ਬੰਦੇ ਦੀ ਕਲਮ ਨੇ ਕੀਮਤੀ ਬਚਨ ਲਿਖਿਆ ਹੈ ਕਿ

ਕਦੀ ਕੋਈ ਰੋਂਦਾ ਹਸਾਇਆ ਈ ਦੱਸ ਖਾਂ?
ਕਦੀ ਕੋਈ ਵਿਛੁੜਿਆ ਮਿਲਾਇਆ ਈ ਦਸ ਖਾਂ?
ਕਦੀ ਕੋਈ ਭੁੱਖਾ ਰਜਾਇਆ ਈ ਦੱਸ ਖਾਂ?
ਕਦੀ ਕੋਈ ਡੁਬਦਾ ਬਚਾਇਆ ਈ ਦਸ ਖਾਂ?
ਪਾਟਾ ਜ਼ਖ਼ਮ ਜੇ ਕਦੇ ਨਹੀਂ ਸੀਤਾ॥
ਨਿਰੀ ਮਾਲਾ ਫੇਰੀ ਕੱਖ ਨੀ ਕੀਤਾ॥

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਕ ਵਾਰੀ ਗੁਰਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਪਦੇਸ਼ ਦੇਣ ਲਈ ਬੇਨਤੀ ਕੀਤੀ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਬਚਨ ਕੀਤੇ। ਸਭ ਤੋਂ ਪਹਿਲਾ ਹੈ ਪਰਉਪਕਾਰ ਕਰਨਾ, ਇਸ ਸਮਾਨ ਕੋਈ ਜਪ ਤਪ ਧਰਮ ਨਹੀਂ ਹੈ। ਦੂਜਾ, ਬਚਨ ਤੋਂ ਨਹੀਂ ਫਿਰਨਾ, ਤੀਜਾ ਗੁਰੂ ਗ੍ਰੰਥ ਸਾਹਿਬ ਤੋਂ ਵੱਧ ਕੇ ਵੇਦ ਸ਼ਾਸਤਰ ਆਦਿ ਔਰ ਕਿਸੀ ਪੁਸਤਕ ਨੂੰ ਨਹੀਂ ਜਾਨਣਾ। ਚੌਥਾ ਬਚਨ ਸੀ ਕਿ ਖਿਮਾਂ ਕਰਨੀ, ਜਿਉਂ ਜਿਉਂ ਵੱਡੇ ਹੋਣਾ ਤਿਉਂ ਤਿਉਂ ਨਿਮਰਤਾ ਰੱਖਣੀ, ਨਿਰਧਨ ਨੂੰ ਆਦਰ ਦੇਣਾ ਜਿਸ ਦਾ ਕੋਈ ਵਾਲੀ ਨਹੀਂ ਉਸ ਦੀ ਸਹਾਇਤਾ ਕਰਨੀ, ਮਰਾਤਬੇ ਨੂੰ ਪਾਇ ਕੇ ਗਰਬ ਨਹੀਂ ਕਰਨਾ।

ਇਸ ਲਈ ਜ਼ਿੰਦਗੀ ਦੇ ਕੁਝ ਪਲ ਉਪਕਾਰ ਲਈ ਜ਼ਰੂਰ ਲਾਈਏ।

# ਉਪਦੇਸ਼

ਜ਼ਿੰਦਗੀ ਦੀ ਕਾਲੀ ਬੋਲੀ ਅਗਿਆਨਤਾ ਦੀ ਰਾਤ ਵਿਚੋਂ ਕੱਢ ਕੇ ਜੇਕਰ ਕੋਈ ਚੀਜ਼ ਸੱਚ ਦਾ ਰਾਹ ਦਿਖਾ ਸਕਦੀ ਹੈ ਤਾਂ ਉਹ ਕੇਵਲ ਗੁਰ ਉਪਦੇਸ਼ ਹੁੰਦਾ ਹੈ। ਨਿਰਮਲ ਗੁਰਵਾਕ ਹੈ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥ (1399)**

ਬੰਦੇ ਅੰਦਰ ਵਿਕਾਰਾਂ ਦਾ ਜ਼ੋਰ ਪੈ ਜਾਵੇ ਤਾਂ ਇਨਸਾਨ ਤੋਂ ਸ਼ੈਤਾਨ ਬਣ ਜਾਂਦਾ ਹੈ। ਜੇਕਰ ਗੁਰਉਪਦੇਸ਼ ਨਾਲ ਜੁੜ ਜਾਵੇ ਤਾਂ ਇਨਸਾਨ ਤਾਂ ਇਕ ਪਾਸੇ ਸਗੋਂ ਉਹ ਦੇਵਤਾ ਭਾਵ ਸ਼ੁਭ ਗੁਣਾਂ ਦਾ ਧਾਰਨੀ ਹੋ ਜਾਂਦਾ ਹੈ।

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ (462)**

ਕਰਮ ਬੰਦੇ ਨੂੰ ਪਹਿਚਾਣ ਦਿੰਦੇ ਹਨ ਪਰ ਮਨੁੱਖ ਦੇ ਕੋਲ ਚੰਗੇ ਕੰਮਾਂ ਲਈ ਗਿਆਨ ਵੀ ਨਹੀਂ, ਪ੍ਰੇਰਨਾ ਅਤੇ ਉਤਸ਼ਾਹ ਵੀ ਨਹੀਂ ਹੈ ਇਸ ਕਰਕੇ ਉਪਦੇਸ਼ ਹੀ ਇਸ ਨੂੰ ਕਰਮ ਦੀ ਪਹਿਚਾਣ ਕਰਵਾਉਂਦਾ ਹੈ ਕਿ

**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥**
**ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥**
**ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥ (918)**

ਮਨੁੱਖ ਦੀ ਮੈਲੀ ਸੋਚ ਨੇ ਮਨੁੱਖਤਾ ਵਿੱਚ ਤਾਂ ਵੰਡੀਆਂ ਪਾ ਦਿੱਤੀਆਂ ਸਨ ਪਰ ਇਸ ਨੇ ਰੱਬ ਦਾ ਉਪਦੇਸ਼ ਜਿਹੜਾ ਸਭ ਲਈ ਸਾਂਝਾ ਸੀ ਉਸ ਨੂੰ ਵੀ ਵੰਡ ਕੇ ਰੱਖ ਦਿੱਤਾ ਸੀ। ਬ੍ਰਾਹਮਣ ਲਈ ਉਪਦੇਸ਼ ਵੱਖਰਾ, ਵੈਸ਼ ਲਈ ਵੱਖਰਾ, ਖੱਤਰੀ ਲਈ ਵੱਖਰਾ ਪਰ ਸ਼ੂਦਰ ਲਈ ਤਾਂ ਉਪਦੇਸ਼ ਸੁਣਨ ਅਤੇ ਪੜ੍ਹਨ ਉੱਤੇ ਸਖ਼ਤ ਪਾਬੰਦੀ ਹੀ ਲਾ ਦਿੱਤੀ ਸੀ। ਉਸ ਵਕਤ ਇਹ ਹਾਲਾਤ ਦੇਖ ਕੇ ਗੁਰਮਤਿ ਨੇ ਸਭ ਨੂੰ ਗਲ ਲਾ ਕੇ ਪ੍ਰੇਮ ਭਿੱਜੀ ਅਵਾਜ਼ ਦੇ ਕੇ ਪੁਕਾਰਿਆ ਕਿ ਭਾਈ—

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**
**ਗੁਰਮੁਖਿ ਨਾਮਿ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥ (800)**

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਾਲੋ ਦੇ ਘਰ ਜਾ ਕੇ ਸਪੱਸ਼ਟ ਕਰ

ਦਿਤਾ ਸੀ ਕਿ ਗੁਰਮਤਿ ਅਨੁਸਾਰ ਉਪਦੇਸ਼ ਦੀ ਵੰਡ ਜਾਤ ਬਰਾਦਰੀਆਂ ਅਨੁਸਾਰ ਨਹੀਂ ਸਗੋਂ ਇਸ ਰੱਬੀ ਰਹਿਮਤ ਉੱਤੇ ਹਰ ਇਕ ਦਾ ਹੱਕ ਹੈ। ਗੁਰਦੇਵ ਨੇ ਸਗੋਂ ਉਸ ਬ੍ਰਹਮਣ ਨੂੰ ਵੀ ਸਤਿਕਾਰਿਆ ਹੈ ਜਿਹੜਾ ਬਿਨਾਂ ਵਿਤਕਰੇ ਉਪਦੇਸ਼ ਦ੍ਰਿੜ ਕਰਵਾਉਂਦਾ ਸੀ। ਕਿਉਂਕਿ ਉਨ੍ਹਾਂ ਸਮਿਆਂ ਅੰਦਰ ਉਪਦੇਸ਼ ਦੇਣ ਦਾ ਹੱਕ ਕੇਵਲ ਬ੍ਰਹਮਣ ਕੋਲ ਸੀ।

**ਚਹੁ ਵਰਨਾ ਕਉ ਦੇ ਉਪਦੇਸੁ॥**
**ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥** (274)

ਧਰਮ ਦੀ ਦੁਨੀਆ ਅੰਦਰ ਇਕ ਹੋਰ ਬਹੁਤ ਵੱਡੀ ਮਜ਼ਬੂਰੀ ਸੀ ਕਿ ਸੰਸਾਰ ਵਿਚ ਰਹਿਣ ਲਈ ਕੋਈ ਨਾ ਕੋਈ ਕ੍ਰਿਤ ਕਰਨੀ ਪੈਂਦੀ ਹੈ ਪਰ ਆਤਮਾ ਪ੍ਰਮਾਤਮਾ ਦੇ ਮਿਲਾਪ ਦੀ ਤੜਫ ਰੱਖਦੀ ਹੈ। ਅਜਿਹੇ ਲੋਕਾਂ ਲਈ ਵੀ ਕੋਈ ਸੌਖਾ ਰਾਹ ਨਹੀਂ ਸੀ ਕਿਉਂਕਿ ਪ੍ਰਮਾਰਥੀ ਦੁਨੀਆ ਵਾਲਾ ਸੰਸਾਰੀ ਬੰਦੇ ਨੂੰ ਪਰਵਾਨ ਨਹੀਂ ਕਰਦਾ ਸੀ। ਸਤਿਗੁਰੂ ਜੀ ਨੇ ਕਿਰਤ ਛੱਡ ਕੇ, ਘਰ ਗ੍ਰਹਿਸਥੀ ਛੱਡ ਕੇ ਜੰਗਲਾਂ ਵਿਚ ਜਾਣ ਦੀ ਥਾਂ ਮਨੁੱਖ ਨੂੰ ਪਵਿੱਤਰ ਵੀਚਾਰ ਦਿੱਤੀ ਕਿ ਗੁਰੂ ਦਾ ਉਪਦੇਸ਼ ਘਰ ਵਿਚ ਰਹਿੰਦਿਆਂ ਸੱਚਾ ਜੋਗੀ ਬਣਾ ਦਿੰਦਾ ਹੈ।

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥** (1421)

ਸਤਿਗੁਰੂ ਜੀ ਨੇ ਹਰ ਕਿਰਤ ਕਾਰ ਕਰਨ ਵਾਲੇ ਨੂੰ ਉਸ ਦੀ ਕਿਰਤ ਕਾਰ ਵਿਚੋਂ ਹੀ ਉਪਦੇਸ਼ ਦੇ ਦਿੱਤਾ ਸੀ ਜਿਵੇਂ—

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥** (595)

ਸਮਾਂ ਤਨ ਨੂੰ ਤਦਬੀਲ ਕਰਦਾ ਰਹਿੰਦਾ ਹੈ। ਬਚਪਨ ਤੋਂ ਜੁਆਨੀ ਅਤੇ ਬੁਢਾਪਾ ਇਹ ਸਭ ਕੁਝ ਆਪੇ ਹੀ ਸਮਾਂ ਕਰੀ ਜਾਂਦਾ ਹੈ ਪਰ ਮਨ ਨੂੰ ਤਬਦੀਲ ਕੇਵਲ ਉਪਦੇਸ਼ ਹੀ ਕਰ ਸਕਦਾ ਹੈ। ਮਨ ਦਾ ਤਾਂ ਸਗੋਂ ਸੁਭਾਅ ਹੀ ਮਾੜੇ ਪਾਸੇ ਦੌੜਨਾ ਹੈ, ਇਸ ਨੂੰ ਮੋੜ ਕੇ ਚੰਗੇ ਪਾਸੇ ਲਾਉਣਾ ਕੇਵਲ ਉਪਦੇਸ਼ ਰਾਹੀਂ ਹੀ ਹੁੰਦਾ ਹੈ। ਗੁਰੂ ਪਾਤਿਸ਼ਾਹ ਜੀ ਨੇ ਇਸ ਕਰਕੇ ਮਨੁੱਖਤਾ ਨੂੰ ਸਰੀਰ ਨਾਲ ਜੋੜਨ ਦੀ ਥਾਂ ਗੁਰ ਸ਼ਬਦ ਭਾਵ ਉਪਦੇਸ਼ ਨਾਲ ਹੀ ਜੋੜਿਆ ਸੀ। ਹਰ ਥਾਂ ਉੱਤੇ ਆਪਣੀ ਵੀਚਾਰ ਨਾਲ ਉਨ੍ਹਾਂ ਮਨ ਤਬਦੀਲ ਕਰਨ ਦੀ ਥਾਂ ਆਖਦੇ ਸਨ ਕਿ ਭਾਈ ਮਰਦਾਨਿਆ ਰਬਾਬ ਛੇੜ ਬਾਣੀ ਆਈ ਹੈ ਇਸ ਤੋਂ ਭਾਵ ਸੀ ਕਿ ਸੰਸਾਰ ਨੂੰ ਇਹ ਪ੍ਰਗਟ ਹੋ ਜਾਵੇ ਕਿ ਮਨੁੱਖ ਨੂੰ ਸਤਿਗੁਰੂ ਜੀ ਨੇ ਆਪ ਹੀ ਸੱਲਾਂ ਵੀਚਾਰਾਂ ਨਾਲ ਨਹੀਂ ਮੋੜਿਆ ਬਲਕਿ ਕੋਈ ਅੰਮ੍ਰਿਤ ਉਪਦੇਸ਼ ਆਇਆ ਸੀ ਜਿਸ ਵਿਚੋਂ ਰੱਬ ਦੀ ਹੀ ਅੰਮ੍ਰਿਤ ਵਰਖਾ ਨੇ ਮੇਰੇ ਸਾਰੇ ਪਾਪ ਧੋ ਕੇ ਮੈਨੂੰ ਪਵਿੱਤਰ ਕਰ ਦਿੱਤਾ ਹੈ।

ਹੁਣ ਗੁਰੂ ਪਾਤਿਸ਼ਾਹ ਜੀ ਦਾ ਮੇਰੇ ਕੋਲੋਂ ਸਰੀਰਕ ਵਿਛੋੜਾ ਭਾਵੇਂ ਹੋਵੇ ਪਰ ਉਪਦੇਸ਼ ਦੇ ਦਿੱਤਾ ਇਸ ਲਈ ਉਪਦੇਸ਼ ਨਾਲ ਕਦੇ ਵਿਛੋੜਾ ਨਹੀਂ ਹੋਵੇਗਾ।

ਮਲਸੀਹਾਂ ਦਾ ਭਾਈ ਭਗੀਰਥ ਗੁਰੂ ਜੀ ਦਾ ਸਿੱਖ ਬਣਿਆ। ਉਸ ਵੱਲ ਦੇਖ ਕੇ ਭਾਈ ਮਨ ਸੁਖ ਨੇ ਗੁਰੂ ਜੀ ਕੋਲੋਂ ਉਪਦੇਸ਼ ਲੈ ਕੇ ਮਨ ਦਾ ਸੁਖ ਲੱਭਿਆ ਸੀ। ਇਸ ਤਰ੍ਹਾਂ ਹੀ ਮਨ ਦੇ ਸੁਖੀ ਨੂੰ ਮਿਲ ਕੇ (ਭਾਈ ਮਨਸੁਖ ਜੀ) ਸੰਗਲਾਦੀਪ ਦਾ ਰਾਜਾ ਸ਼ਿਵ ਨਾਭ ਸਿੱਖ ਬਣਿਆ ਸੀ। ਸ਼ਿਵਨਾਭ ਨੂੰ ਗੁਰੂ ਮਿਲਾਪ ਕੁਝ ਔਖੇ ਢੰਗ ਨਾਲ ਹੋਇਆ ਸੀ ਕਿਉਂਕਿ ਭਾਈ ਮਨਸੁਖ ਨੇ ਕਿਹਾ ਸੀ ਕਿ ਤੁਸੀਂ ਘਰ ਵਿਚ ਬੈਠੇ ਹੀ ਯਾਦ ਨਾਲ ਜੁੜਨਾ ਹੈ ਆਪੇ ਹੀ ਤੁਹਾਡੀ ਦਿਲੀ ਪੁਕਾਰ ਮਾਲਿਕ ਦਾ ਬੂਹਾ ਖੜਕਾ ਦੇਵੇਗੀ। ਸ਼ਿਵਨਾਭ ਦੀ ਇਸ ਇੰਤਜ਼ਾਰੀ ਦਾ ਫਾਇਦਾ ਬਹੁਤ ਪਖੰਡੀਆਂ ਨੇ ਉਠਾਇਆ ਸੀ। ਐਵੇਂ ਹੀ ਆ ਕੇ ਹਰ ਕੋਈ ਧਰਮੀ ਲਿਬਾਸ ਪਾ ਕੇ ਕਹਿ ਦਿੰਦਾ ਸੀ ਕਿ ਮੈਂ ਗੁਰੂ ਨਾਨਕ ਸਾਹਿਬ ਆਇਆ ਹਾਂ ਪਰ ਜਦੋਂ ਰਾਜਾ ਪਰਖ ਕਰਦਾ ਸੀ ਤਾਂ ਸਪੱਸ਼ਟ ਹੋ ਜਾਂਦਾ ਸੀ ਕਿ ਇਹ ਨਿਰੰਕਾਰ ਨਾਲ ਨਹੀਂ ਸਗੋਂ ਵਿਕਾਰ ਨਾਲ ਹੀ ਜੁੜਿਆ ਹੋਇਆ ਹੈ। ਖੈਰ, ਸ਼ਿਵਨਾਭ ਗੁਰੂ ਜੀ ਨੂੰ ਮਿਲਿਆ, ਬਹੁਤ ਅਨੰਦ ਆਇਆ। ਉਸ ਨੇ ਇਕ ਬੇਨਤੀ ਕੀਤੀ ਸੀ ਕਿ ਆਪ ਜੀ ਦਾ ਬਖਸ਼ਿਆ ਰਾਜ ਭਾਗ ਹੈ। ਇਥੇ ਆਪ ਜੀ ਲਈ ਹਰ ਤਰ੍ਹਾਂ ਦੀ ਸਹੂਲਤ ਹੈ ਸੋ ਹੁਣ ਕਿਰਪਾ ਕਰਕੇ ਮੈਨੂੰ ਵਿਛੋੜਾ ਨਾ ਦੇ ਕੇ ਜਾਇਓ ਜੀ। ਸਤਿਗੁਰੂ ਜੀ ਨੇ ਕਿਰਪਾ ਕੀਤੀ ਕਿ ਸ਼ਿਵਨਾਭ ਸਰੀਰਾਂ ਦੇ ਮਿਲਾਪ ਸਦੀਵੀ ਨਹੀਂ ਹੁੰਦੇ। ਸਦੀਵੀ ਮਿਲਾਪ ਕੇਵਲ ਉਪਦੇਸ਼ ਦਾ ਹੀ ਹੁੰਦਾ ਹੈ ਸੋ ਤੁਸੀਂ ਗੁਰੂ ਜੀ ਦੇ ਮਿਲਾਪ ਦਾ ਨਿੱਘ, ਅਨੰਦ ਉਪਦੇਸ਼ ਵਿਚੋਂ ਹੀ ਮਾਨਣਾ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ "ਤੁਮਨੇ ਪੋਥੀ ਕਾ ਦਰਸਨ ਕਰਨਾ ਇਸ ਕੀ ਪੂਜਾ ਕਰਨੀ, ਇਸ ਦੇ ਬਚਨ ਧਾਰ ਕੇ ਚਿਤ ਨੂੰ ਰੋਕਣਾ। ਸਮਤਾ ਸੰਯੁਕਤ ਔਰ ਲੋਹ ਤਪਾਈ ਰੱਖਣੀ। ਸਭ ਸੰਗਤ ਕੋ ਹਮਾਰਾ ਰੂਪ ਲਖ ਕੇ ਬ੍ਰਹਮ ਬੀਚਾਰ ਸਾਥ ਸੇਵਾ ਕਰਨੀ।"

ਗੁਰੂ ਨਾਨਕ ਪਾਤਿਸ਼ਾਹ ਜੀ ਦੀ ਸਚੀ ਮਾਣ ਪ੍ਰਤਿਸ਼ਟਾ ਹੋਣ ਕਰਕੇ ਭਾਈ ਗੁਰਦਾਸ ਜੀ ਆਖਦੇ ਹਨ ਕਿ "ਘਰਿ ਘਰਿ ਬਾਬਾ ਪੂਜੀਐ"। ਇਸ ਗੱਲ ਨਾਲ ਸਭ ਤੋਂ ਵੱਧ ਦੁਖੀ ਸਿੱਧ ਹੋਏ ਸਨ ਕਿਉਂਕਿ ਉਨ੍ਹਾਂ ਦਾ ਪ੍ਰਭਾਵ ਘੱਟ ਰਿਹਾ ਸੀ। ਸਚ ਦੇ ਸਾਹਮਣੇ ਕੂੜ ਨਿਖੁਟ ਰਿਹਾ ਸੀ। ਸਿੱਖਾਂ ਨੇ ਭਾਵੇਂ ਕਈ ਵਾਰੀ ਵੀਚਾਰ ਚਰਚਾ ਵੀ ਕੀਤੀ ਪਰ ਇਕ ਦਿਨ ਉਨ੍ਹਾਂ ਨੇ ਇਕ ਰਮਜ਼ ਭਰੀ ਵੀਚਾਰ ਕੀਤੀ ਕਿ ਤੁਸੀਂ ਕਹਿੰਦੇ ਹੋ ਕਿ ਲੰਗਰ ਸਭ ਲਈ ਸਾਂਝਾ ਹੈ, ਉਪਦੇਸ਼ ਸਭ ਲਈ ਸਾਂਝਾ ਹੈ ਪਰ ਅਸੀਂ ਪੁੱਛਦੇ ਹਾਂ ਕਿ ਤੁਸੀਂ ਹਰ ਇਕ ਨੂੰ ਕਿਵੇਂ ਕਹਿ ਸਕਦੇ ਹੋ ਕਿ ਇਹ ਉਪਦੇਸ਼ ਸਭ ਦਾ ਸਾਂਝਾ ਹੈ। ਜੋਗੀਆਂ ਨੇ ਇਕ ਤਿਲ ਦੇ ਦਿੱਤਾ ਕਿ ਇਹ ਸਮਝ ਲਵੋ ਉਪਦੇਸ਼ ਹੈ ਤੁਸੀਂ ਸਾਡੇ ਇਥੇ ਸਾਰਿਆਂ ਵਿਚ ਵੰਡ ਕੇ ਦਿਖਾਓ। ਗਰੀਬ

ਨਿਵਾਜ ਨੇ ਕਿਰਪਾ ਕੀਤੀ, ਤਿਲ ਘੋਟ ਕੇ ਭਾਵ ਰਗੜ ਕੇ ਪਾਣੀ ਦੇ ਬਾਟੇ ਵਿਚ ਪਾ ਕੇ ਸਭ ਨੂੰ ਚਖਾ ਦਿੱਤਾ। ਜੋਗੀ ਨਿਰਉਤਰ ਹੋ ਗਏ ਸਨ। ਸਤਿਗੁਰੂ ਜੀ ਨੇ ਕਿਰਪਾ ਕੀਤੀ ਕਿ ਹੇ ਜੋਗੀ ਜੀ ਉਪਦੇਸ ਤਾਂ ਸਾਰੀ ਲੁਕਾਈ ਨੂੰ ਵੰਡਿਆ ਜਾ ਸਕਦਾ ਹੈ। ਮਨੁੱਖਤਾ ਦਾ ਸੁਧਾਰ ਉਪਦੇਸ਼ ਨਾਲ ਹੀ ਹੁੰਦਾ ਹੈ। ਜਦੋਂ ਕੋਈ ਦੇਸਾਂ ਪ੍ਰਦੇਸ਼ਾਂ ਦਾ ਰਟਨ ਕਰਦਾ ਹੈ ਤਾਂ ਅਕਸਰ ਲੋਕ ਜਿਥੇ ਕਿਧਰੇ ਦੀ ਕੋਈ ਚੀਜ਼ ਮਸ਼ਹੂਰ ਹੋਵੇ ਤਾਂ ਉਹ ਲੈ ਆਉਂਦੇ ਹਨ ਪਰ ਧੰਨ ਗੁਰੂ ਨਾਨਕ ਸਾਹਿਬ ਜੀ ਜਿਥੇ ਵੀ ਗਏ ਉਥੇ ਉਪਦੇਸ਼ ਹੀ ਵੰਡਿਆ ਅਤੇ ਉਪਦੇਸ਼ ਹੀ ਇਕੱਤਰ ਕਰਕੇ ਲੈ ਕੇ ਆਏ। ਉਹ ਭਾਵੇਂ ਕਿਸੇ ਭਗਤ ਕੋਲੋਂ, ਕਿਸੇ ਮੁਸਲਮਾਨ ਫਕੀਰ ਕੋਲੋਂ ਭਾਵ ਕਿਸੇ ਕੋਲੋਂ ਵੀ ਮਿਲਿਆ ਪਰ ਸਤਿਗੁਰੂ ਜੀ ਨੂੰ ਤਾਂ ਸਾਰੀ ਹੀ ਦੁਨੀਆ ਵਿਚੋਂ ਉਪਦੇਸ਼ ਹੀ ਚੰਗਾ ਲੱਗਾ ਸੀ। ਜਿਸ ਨੂੰ ਹਜ਼ੂਰ ਪੋਥੀ ਵਿਚ ਅੰਕਿਤ ਕਰਵਾਉਂਦੇ ਜਾਂ ਆਪ ਕਰਦੇ ਰਹਿੰਦੇ ਸਨ। ਅੱਜ ਸਾਡੇ ਕੋਲ ਉਹ ਹੀ ਪੋਥੀ ਬਾਕੀ ਗੁਰੂਆਂ ਦੇ ਉਪਦੇਸ਼ਿਕ ਵਾਧੇ ਨਾਲ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਹੈ। ਇਸ ਉਪਦੇਸ਼ ਨਾਲ ਕੋਈ ਵੀ ਆਪਣੇ ਜੀਵਨ ਦਾ ਸੁਧਾਰ ਕਰ ਸਕਦਾ ਹੈ। ਅੰਦਰੂਨੀ ਤਬਦੀਲੀ ਉਪਦੇਸ਼ ਨਾਲ ਹੀ ਹੁੰਦੀ ਹੈ।

ਇਕ ਵਾਰੀ ਇਕ ਨਗਰ ਵਿਚ ਇਕ ਫ਼ਕੀਰ ਬਜ਼ੁਰਗ ਹੋ ਗਿਆ। ਨਗਰ ਦੇ ਹੀ ਇਕ ਨੌਜਵਾਨ ਨੇ ਆ ਕੇ ਹਰ ਰੋਜ਼ ਸੇਵਾ ਕਰਨੀ। ਫਕੀਰ ਨੇ ਸੰਸਾਰਕ ਚਲਾਣਾ ਕਰਨ ਲੱਗਿਆਂ ਉਸ ਨੂੰ ਉਪਦੇਸ਼ ਦਿੱਤਾ ਕਿ ਪੁਤਰਾ ਨਿਮਰਤਾ ਦਾ ਧਾਰਨੀ ਹੋਵੀਂ, ਜਿਥੇ ਨਿਮਰਤਾ ਜਿਤਦੀ ਹੈ ਉਥੇ ਤਲਵਾਰਾਂ ਵੀ ਹਾਰ ਜਾਂਦੀਆਂ ਹਨ। ਨੌਜਵਾਨ ਨੇ ਉਪਦੇਸ਼ ਪੱਲੇ ਬੰਨ ਲਿਆ। ਉਸ ਦੇ ਚੰਗੇ ਗੁਣਾਂ ਕਰਕੇ ਉਸ ਨੂੰ ਰਾਜੇ ਦੇ ਦਰਬਾਰ ਨੌਕਰੀ ਮਿਲ ਗਈ। ਇਹ ਨੌਕਰ ਚਿਤ ਲਾ ਕੇ ਸੇਵਾ ਕਰਦਾ ਸੀ। ਇਕ ਦਿਨ ਕੋਈ ਅਚਾਨਕ ਗਲਤੀ ਹੋ ਗਈ ਜਿਸ ਕਰਕੇ ਰਾਜੇ ਨੇ ਹੁਕਮ ਦਿੱਤਾ ਕਿ ਉਸ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇ। ਨੌਕਰ ਨੇ ਰੱਬੀ ਭਾਣਾ ਮੰਨ ਕੇ ਨਿਮਰਤਾ ਰੱਖੀ। ਜਦੋਂ ਜਲਾਦ ਤਲਵਾਰ ਪਕੜ ਕੇ ਆਇਆ ਤਾਂ ਉਸ ਨੌਜਵਾਨ ਨੌਕਰ ਨੇ ਰੱਬ ਅੱਗੇ ਪੁਕਾਰ ਕੀਤੀ ਕਿ ਹੇ ਰੱਬਾ ਰਾਜੇ ਨੇ ਮੇਰੇ ਉੱਤੇ ਬਹੁਤ ਉਪਕਾਰ ਕੀਤੇ ਹਨ ਇਸ ਨੂੰ ਮੇਰੇ ਕਤਲ ਦੀ ਸਜ਼ਾ ਨਾ ਦੇਵੀਂ ਇਸ ਤੇ ਸਗੋਂ ਆਪਣੀ ਬਖਸ਼ਿਸ਼ ਕਰੀਂ। ਰਾਜੇ ਨੇ ਅਜਿਹੀ ਪਿਆਰ ਭਿੱਜੀ ਬੇਨਤੀ ਰੱਬ ਅੱਗੇ ਤਾਂ ਕਦੇ ਆਪਣਿਆਂ ਕੋਲੋਂ ਵੀ ਨਹੀਂ ਸੁਣੀ ਸੀ। ਰਾਜੇ ਦਾ ਮਨ ਪਸੀਜ ਗਿਆ ਉਸ ਨੇ ਨੌਕਰ ਨੂੰ ਮੁਆਫ਼ ਕਰ ਦਿੱਤਾ। ਨੌਕਰ ਨੂੰ ਫ਼ਕੀਰ ਦਾ ਉਪਦੇਸ਼ ਬਿਲਕੁਲ ਪ੍ਰਤੱਖ ਹੋਇਆ ਨਜ਼ਰ ਆਇਆ ਕਿ ਜਿਥੇ ਨਿਮਰਤਾ ਹੈ ਉਥੇ ਤਲਵਾਰ ਵੀ ਨਹੀਂ ਚਲਦੀ। ਇਕ ਉਪਦੇਸ਼ ਵੀ ਬਰਬਾਦ ਹੁੰਦੀ ਜ਼ਿੰਦਗੀ ਨੂੰ ਬਚਾ ਸਕਦਾ ਹੈ।

ਇਕ ਵਾਰੀ ਕਿਸੇ ਨੇ ਇਕ ਦਰਵੇਸ਼ ਕੋਲੋਂ ਬਹੁਤ ਘੱਟ ਬੋਲਣ ਦਾ ਕਾਰਨ ਪੁੱਛਿਆ ਤਾਂ ਫਕੀਰ ਹੱਸ ਕੇ ਕਹਿਣ ਲੱਗਾ ਕਿ ਭਾਈ ਇਕ ਦਿਨ ਉਪਦੇਸ਼

ਮਿਲਿਆ ਸੀ ਉਸ ਦੇ ਅਮਲ ਨਾਲ ਹੀ ਇਹ ਅਸਰ ਹੋਇਆ ਹੈ ਜਿਸ ਕਰਕੇ ਘੱਟ ਬੋਲ ਕੇ ਹੁਣ ਮੈਂ ਰੱਬ ਨਾਲ ਜ਼ਿਆਦਾ ਬੋਲ ਲੈਂਦਾ ਹਾਂ। ਆਮ ਲੋਕੀਂ ਰੱਬ ਨਾਲ ਘੱਟ ਤੋਂ ਘੱਟ ਬੋਲਦੇ ਹਨ ਪਰ ਸੰਸਾਰ ਨਾਲ ਵੱਧ ਤੋਂ ਵੱਧ ਬੋਲਦੇ ਹਨ। ਇਹ ਉਪਦੇਸ਼ ਮੈਨੂੰ ਇਕ ਦਿਨ ਅਚਾਨਕ ਹੀ ਮਿਲ ਗਿਆ। ਮੈਂ ਇਕ ਰਸਤੇ ਤੁਰਿਆ ਜਾ ਰਿਹਾ ਸੀ ਕਿ ਇਕ ਮਾਲਕ ਦਾ ਕੁੱਤਾ ਅਚਾਨਕ ਭੌਂਕਿਆ। ਮੈਂ ਡਰ ਗਿਆ ਫਿਰ ਮੈਂ ਉਦੋਂ ਜ਼ਿਆਦਾ ਬੋਲਦਾ ਹੋਣ ਕਰਕੇ ਕੁੱਤੇ ਨੂੰ ਤੇ ਉਸ ਦੇ ਮਾਲਕ ਨੂੰ ਬਹੁਤ ਮਾੜਾ ਚੰਗਾ ਬੋਲਿਆ ਤਦ ਕੁੱਤੇ ਦੇ ਮਾਲਕ ਨੇ ਇਕ ਬਚਨ ਕਿਹਾ ਕਿ ਇਹ ਕੁੱਤਾ ਮੇਰਾ ਫਿਰ ਵੀ ਤੇਰੇ ਤੋਂ ਚੰਗਾ ਹੈ ਕਿਉਂਕਿ ਇਹ ਕੁੱਤਾ ਹੋ ਕੇ ਓਨਾ ਨਹੀਂ ਭੌਂਕਿਆ ਜਿੰਨਾ ਤੂੰ ਫਕੀਰ ਹੋ ਕੇ ਭੌਂਕਿਆ ਹੈਂ। ਇਸ ਗੱਲ ਨੇ ਮੇਰੇ ਹਿਰਦੇ ਵਿਚ ਚੋਟ ਕੀਤੀ ਕਿ ਸੱਚ ਹੈ ਬੰਦਾ ਕੁੱਤੇ ਤੋਂ ਵੀ ਵਧੀਕ ਭੌਂਕਦਾ ਹੈ। ਮੈਂ ਉਸ ਦਿਨ ਤੋਂ ਹੀ ਮਤਲਬ ਦਾ ਬੋਲਦਾ ਹਾਂ। ਅਚਾਨਕ ਮਿਲੇ ਉਪਦੇਸ਼ ਨੇ ਮੇਰੀ ਫਕੀਰੀ ਦੀ ਦੌਲਤ ਵਿਚ ਅਥਾਹ ਵਾਧਾ ਕਰ ਦਿੱਤਾ ਹੈ।

ਇਕ ਨੌਕਰ ਆਪਣੇ ਮਾਲਕ ਦੇ ਸੁਭਾਅ ਤੋਂ ਬਹੁਤ ਦੁਖੀ ਸੀ ਜੋ ਹਰ ਵਕਤ ਕਠੋਰ ਤੋਂ ਕਠੋਰ ਬਚਨ ਕਰਦਾ ਸੀ। ਅਚਾਨਕ ਹੀ ਮਾਲਕ ਨੂੰ ਕੁਝ ਦਿਨਾਂ ਲਈ ਆਪਣੇ ਕੰਮ ਵਾਸਤੇ ਬਾਹਰ ਜਾਣਾ ਪੈ ਗਿਆ। ਨੌਕਰ ਨੇ ਕੁਝ ਰਾਹਤ ਮਹਿਸੂਸ ਕੀਤੀ। ਨੌਕਰ ਦੀ ਹੈਰਾਨੀ ਦੀ ਹੱਦ ਨਾ ਰਹੀ ਕਿਉਂਕਿ ਜਦੋਂ ਕੁਝ ਦਿਨਾਂ ਬਾਅਦ ਉਸ ਦਾ ਮਾਲਕ ਪਰਤਿਆ ਤਾਂ ਉਹ ਬਿਲਕੁਲ ਤਬਦੀਲ ਹੋ ਚੁੱਕਾ ਸੀ। ਉਹ ਨੌਕਰ ਨੂੰ ਬਹੁਤ ਹੀ ਪਿਆਰ ਨਾਲ ਮਿਲਦਾ ਅਤੇ ਉਸ ਨੂੰ ਮਿਠਾ ਬੋਲਦਾ। ਇਕ ਦਿਨ ਨੌਕਰ ਨੇ ਮਜਬੂਰ ਹੋ ਕੇ ਪੁਛ ਹੀ ਲਿਆ ਕਿ ਤੁਹਾਡੀ ਜ਼ਿੰਦਗੀ ਅੰਦਰ ਅਜਿਹੀ ਤਬਦੀਲੀ ਕਿਵੇਂ ਆਈ ਹੈ ਤਾਂ ਮਾਲਕ ਨੇ ਦੱਸਿਆ ਕਿ ਜਦੋਂ ਹੁਣ ਮੈਂ ਕੰਮ ਲਈ ਬਾਹਰ ਗਿਆ ਸਾਂ ਤਾਂ ਮੇਰਾ ਸਭ ਕੁਝ ਚੋਰੀ ਹੋ ਗਿਆ, ਮੇਰੇ ਕੋਲ ਕੋਈ ਸਾਧਨ ਨਾ ਬਚਿਆ। ਮੈਂ ਮਜਬੂਰ ਹੋ ਕੇ ਕਿਸੇ ਅਮੀਰ ਦੇ ਘਰ ਨੌਕਰੀ ਕਰ ਲਈ। ਉਹ ਵੀ ਮੇਰੇ ਵਰਗਾ ਹੀ ਕਠੋਰ ਸੀ। ਮੈਨੂੰ ਜਦੋਂ ਉਹ ਬਹੁਤ ਕੌੜੇ ਸ਼ਬਦ ਬੋਲਦਾ ਸੀ ਤਾਂ ਮੈਨੂੰ ਉਹ ਜ਼ਹਿਰ ਵਰਗਾ ਦਿਖਾਈ ਦਿੰਦਾ ਸੀ ਪਰ ਨਾਲ ਹੀ ਮੈਨੂੰ ਤੇਰੀ ਯਾਦ ਆਉਂਦੀ ਸੀ ਕਿ ਮੇਰਾ ਨੌਕਰ ਕਿਵੇਂ ਮੇਰੇ ਕੌੜੇ ਬੋਲਾਂ ਨੂੰ ਬਰਦਾਸ਼ਤ ਕਰਦਾ ਹੋਵੇਗਾ। ਬਸ ਇਸ ਘਟਨਾ ਵਿਚੋਂ ਮਿਲੇ ਉਪਦੇਸ਼ ਨੇ ਮੇਰਾ ਸਾਰਾ ਸੁਭਾਅ ਹੀ ਬਦਲਾ ਦਿੱਤਾ ਹੈ। ਹੁਣ ਮੈਂ ਪਿਛਲੇ ਕੌੜੇ ਬੋਲਾਂ ਦੀ ਖਿਮਾਂ ਮੰਗਦਾ ਹਾਂ ਅਤੇ ਅੱਗੇ ਲਈ ਪਿਆਰ ਨਾਲ ਹੀ ਬੋਲਾਂਗਾ। ਨੌਕਰ ਦਾ ਦਿਲ ਵੀ ਪਿਆਰ ਨਾਲ ਭਰ ਗਿਆ। ਦੁਨੀਆ ਅੰਦਰ ਉਪਦੇਸ਼ ਤਾਂ ਹਰ ਘਟਨਾ ਵਿਚੋਂ ਮਿਲ ਜਾਂਦਾ ਹੈ ਪਰ ਬੰਦਾ ਜਿੰਨਾ ਉਪਦੇਸ਼ ਦੇਣ ਵਿਚ ਵਿਸ਼ਵਾਸ ਰੱਖਦਾ ਹੈ ਓਨਾ ਮੰਨਣ ਵਿਚ ਨਹੀਂ ਰੱਖਦਾ।

ਭਵ ਸਾਗਰ ਤੋਂ ਪਾਰ ਹੋਣ ਲਈ ਗੁਰੂ ਪਾਤਿਸ਼ਾਹ ਜੀ ਕਿਰਪਾ ਕਰਦੇ ਹਨ ਕਿ—

ਪੂਰੇ ਗੁਰ ਕਾ ਸੁਨ ਉਪਦੇਸ॥ ਪਾਰਬ੍ਰਹਮ ਨਿਕਟਿ ਕਰ ਪੇਖੁ॥

(ਸੁਖਮਨੀ ਸਾਹਿਬ)

ਸੰਸਾਰਿਕ ਤੌਰ 'ਤੇ ਵੀ ਸੁਖਾਂ ਵਿਚੋਂ ਸ੍ਰੇਸ਼ਟ ਸੁਖ ਤਦ ਹੀ ਪ੍ਰਾਪਤ ਹੁੰਦਾ ਹੈ ਜਦੋਂ ਮਨੁੱਖ ਗੁਰੂ ਉਪਦੇਸ਼ ਨੂੰ ਆਪਣੇ ਕੰਨਾਂ ਰਾਹੀਂ ਜਾਂ ਕੇਵਲ ਜ਼ਬਾਨ ਰਾਹੀਂ ਹੀ ਨਹੀਂ ਬਲਕਿ ਹਿਰਦੇ ਨਾਲ ਮਾਣਦਾ ਹੈ।

ਸੁਨਿ ਉਪਦੇਸੁ ਹਿਰਦੇ ਬਸਾਵਹੁ॥ ਮਨ ਇਛੇ ਨਾਨਕ ਫਲ ਪਾਵਹੁ॥ (293)
ਸਰਬ ਸੁਖਾ ਸੁਖ ਸਾਚਾ ਏਹੁ॥ ਗੁਰ ਉਪਦੇਸੁ ਮਨੈ ਮਹਿ ਲੇਹੁ॥ (178)

ਸਤਿਗੁਰੂ ਜੀ ਨੇ ਕਿਰਪਾ ਕੀਤੀ ਕਿ ਭਾਈ ਇਸ ਸਤਿਗੁਰੁ ਜੀ ਦੀ ਬਾਣੀ ਨੂੰ ਜਿਵੇਂ ਲੋਕ ਇਕ ਗੀਤ ਸਮਝ ਕੇ ਪੜ੍ਹਦੇ ਹਨ ਅਸਲ ਵਿਚ ਇਹ ਕੋਈ ਮੀਤ ਨਹੀਂ ਇਹ ਤਾਂ ਸਗੋਂ ਉਪਦੇਸ਼ ਹੈ। ਜਿਵੇਂ ਕਾਂਸ਼ੀ ਦੀ ਧਰਤੀ ਦਾ ਤਾਂ ਭਰਮ ਹੀ ਹੈ ਪਰ ਗੁਰਬਾਣੀ ਦਾ ਉਪਦੇਸ਼ ਤਾਂ ਸਗੋਂ ਧਰਮ ਹੈ।

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਧਰਤੀ ਬਾਰ॥ (335)

ਉਪਦੇਸ਼ ਨਿਰਾ ਸੁਣ ਕੇ ਹੀ ਨਹੀਂ ਬਲਕਿ ਕਮਾ ਕੇ ਜੀਵਨ ਮਨੋਰਥ ਪੂਰਾ ਕੀਤਾ ਜਾ ਸਕਦਾ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ—

ਗਾਇ ਸੁਨੈ ਆਖੈ ਮੀਚੈ ਪਾਈਐ ਨ ਪਰਮ ਪਦ,
ਗੁਰ ਉਪਦੇਸ ਗਹਿ ਜਉ ਲਉ ਨ ਕਮਾਈਐ॥

# ਓਅੰਕਾਰਿ

ਬਹੁਤੇ ਧਾਰਮਿਕ ਗ੍ਰੰਥਾਂ ਦੀ ਵੀਚਾਰ ਹੈ ਕਿ ਰੱਬ ਇਕ ਕਵਾਉ ਦਾ ਹੀ ਸੰਸਾਰ ਪਸਾਉ ਹੈ। ਰੱਬ ਦੇ ਇਕ ਬੋਲ ਵਿਚੋਂ ਜ਼ਿੰਦਗੀ ਦੇ ਅਨੇਕਾਂ ਦਰਿਆ ਵੱਗ ਤੁਰੇ।

**ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥ (3)**

ਪਰਮੇਸ਼ਰ ਨੇ ਜੀਵਾਂ ਨੂੰ ਵੀ ਜ਼ੁਬਾਨ ਦਿੱਤੀ। ਹਰੇਕ ਜੀਵ ਆਪੋ ਆਪਣੀ ਸਮਰਥਾ ਅਨੁਸਾਰ ਕੁਝ ਨਾ ਕੁਝ ਬੋਲਿਆ। ਪਰ ਮਨੁੱਖ ਨੇ ਜਦੋਂ ਬੋਲਿਆ, ਉਦੋਂ ਇਸ ਕੋਲ ਅਜੋਕੇ ਦੁਨਿਆਵੀ ਸ਼ਬਦ ਨਹੀਂ ਸਨ। ਵਿਦਵਾਨਾਂ ਦੀ ਵੀਚਾਰ ਹੈ ਕਿ ਉਦੋਂ ਮੂੰਹ ਖੋਲ੍ਹ ਕੇ ਅਵਾਜ਼ ਦੇ ਕੇ ਬੰਦ ਕਰ ਲਿਆ ਕਿਉਂਕਿ ਅੱਜ ਵੀ ਅਜਿਹਾ ਹੀ ਹੁੰਦਾ ਹੈ। ਇਸ ਲਈ ਮੂੰਹ ਖੋਲ੍ਹਣ ਵੇਲੇ 'ਓ', ਅਵਾਜ਼ ਲਮਕਣ ਸਮੇਂ 'ਅ' ਅਤੇ ਮੂੰਹ ਬੰਦ ਕਰ ਸਮੇਂ 'ਮ' ਦੀ ਅਵਾਜ਼ ਪੈਦਾ ਹੋਈ ਜਿਸ ਤੋਂ ਓਅਮ (ਓਮ) ਸ਼ਬਦ ਪੈਦਾ ਹੋਇਆ। ਨਵ ਜਨਮੇ ਬੱਚੇ ਅੰਦਰ ਈਰਖਾ, ਸੁਆਰਥ ਜਾਂ ਕੋਈ ਹੋਰ ਵਿਕਾਰ ਨਹੀਂ ਹੁੰਦਾ। ਇਸ ਲਈ ਇਹ ਪਹਿਲੇ ਸ਼ਬਦ ਸੁੱਚੇ ਹਿਰਦੇ ਵਿਚੋਂ ਨਿਕਲੇ ਹੋਣ ਕਰਕੇ ਇਨ੍ਹਾਂ ਨੂੰ ਹੀ ਰੱਬੀ ਬੋਲ ਸਵੀਕਾਰ ਕਰ ਲਿਆ। ਮਨੁੱਖ ਜਾਤੀ ਦਾ ਪਹਿਲਾ ਬੋਲ ਹੀ ਰੱਬ ਦਾ ਨਾਮ ਬਣ ਗਿਆ। ਸਮਾਂ ਪਾ ਕੇ ਕੁਝ ਸੁਆਰਥੀ ਲੋਕਾਂ ਨੇ ਇਹ ਅਰਥ ਦਿੱਤੇ ਕਿ ਓ ਦਾ ਅਰਥ ਹੈ ਬ੍ਰਹਮਾ, ਅ ਦਾ ਅਰਥ ਹੈ ਵਿਸ਼ਨੂੰ ਅਤੇ ਮ ਦਾ ਅਰਥ ਹੈ ਮਹੇਸ਼। ਮਨੁੱਖੀ ਸੋਚ ਦੇ ਸਾਹਮਣੇ ਸੰਸਾਰ ਵਿਚ ਤਿੰਨ ਪ੍ਰਮੁੱਖ ਕੰਮ ਹੋ ਰਹੇ ਹਨ। ਜੀਵਾਂ ਦਾ ਜਨਮ, ਜੀਵਾਂ ਦਾ ਪ੍ਰਤਿਪਾਲਣ, ਜੀਵਾਂ ਦਾ ਸੰਘਾਰ ਭਾਵ ਮੌਤ। ਸੋ ਇਹ ਤਿੰਨੇ ਤਾਕਤਾਂ ਨੂੰ ਮਨੁੱਖ ਨੇ ਸੋਚ ਮੁਤਾਬਿਕ ਕੰਮ ਵੀ ਵੰਡ ਦਿੱਤੇ ਕਿ ਬ੍ਰਹਮਾ ਪੈਦਾ ਕਰਦਾ ਹੈ, ਵਿਸ਼ਨੂੰ ਪ੍ਰਤਿਪਾਲਣ ਕਰਦੇ ਹਨ ਅਤੇ ਸ਼ਿਵ ਜੀ ਮੌਤ ਦਾ ਦਾਤਾ ਹੈ। ਧਾਰਮਿਕ ਦੁਨੀਆਂ ਅਨੁਸਾਰ ਬ੍ਰਹਮਾ ਵਿਸ਼ਨੂੰ ਮਹੇਸ਼ ਤਿੰਨ ਦੇਵਤੇ ਹੀ ਰੱਬ ਬਣ ਗਏ ਹਨ।

ਹਿੰਦੂ ਧਰਮ ਇਹ ਮੰਨਦਾ ਹੈ ਕਿ ਦੇਵ ਬੋਲੀ ਸੰਸਕ੍ਰਿਤ ਹੈ ਇਸ ਲਈ ਓਮ ਸ਼ਬਦ ਵੀ ਸੰਸਕ੍ਰਿਤ ਨਾਲ ਹੀ ਜੋੜ ਦਿੱਤਾ ਹੈ। ਜਦੋਂ ਕੋਈ ਸ਼ਬਦ ਸੰਸਕ੍ਰਿਤ ਵਿਚੋਂ ਪੰਜਾਬੀ ਵਿਚ ਲਿਖਤੀ ਰੂਪ ਵਿਚ ਤਬਦੀਲ ਕੀਤਾ ਜਾਂਦਾ ਹੈ ਤਾਂ ਉਸ ਸ਼ਬਦ ਦੇ ਅਖੀਰਲੇ ਅੱਖਰ ਨੂੰ ( ̇ ) ਟਿੱਪੀ ਲਾ ਕੇ ਉਚਾਰਣ ਹੁੰਦਾ ਹੈ ਜਿਵੇਂ ਜਪੁਜੀ ਸਾਹਿਬ ਵਿਚ ਅੰਕਿਤ ਹੈ:- **ਗੁਰਮੁਖਿ ਨਾਦੰ ਗੁਰਮੁਖਿ ਵੇਦੰ॥** ਅਸਲ ਵਿਚ ਇਹ ਸ਼ਬਦ ਨਾਦ ਅਤੇ ਵੇਦ ਹਨ ਪਰ ਸੰਸਕ੍ਰਿਤ ਵਿਚੋਂ ਆਏ ਹੋਣ ਕਰਕੇ ਇਨ੍ਹਾਂ ਦਾ ਉਚਾਰਨ

ਨਾਦ+ਅੰਗ=ਨਾਦੰ ਅਤੇ ਵੇਦ+ਅੰਗ=ਵੇਦੰ ਬਣ ਗਿਆ। ਇਸ ਤਰ੍ਹਾਂ ਹੀ ਓਮ ਸ਼ਬਦ ਦਾ ਪੰਜਾਬੀ ਰੂਪਾਂਤਰ ਕਰਨ ਸਮੇਂ ਉੜੇ (ੳ) ਸ਼ਬਦ ਉੱਤੇ ( ੰ ) ਟਿਪੀ ਨਹੀਂ ਲੱਗਦੀ ਇਸ ਲਈ ਟਿੱਪੀ ਲਾਉਣ ਲਈ ੳ ਦਾ ਮੂੰਹ ਖੁੱਲ੍ਹਾ ਕਰਕੇ ਓ ਬਣਾ ਦਿੱਤਾ ਜਿਸ ਦਾ ਅਰਥ ਹੈ ਓ+ਅੰਗ=ਓਅੰ। ਇਕ ਮਸਲਾ ਹਜ਼ੂਰ ਨੇ ਹੋਰ ਸਪੱਸ਼ਟ ਕਰ ਦਿੱਤਾ ਕਿ ਓ ਨਾਲ ਕਾਰ ਲਗਾ ਦਿੱਤੀ ਜਿਸ ਦਾ ਅਰਥ ਹੈ ਕਿ ਓਅੰਕਾਰ ਭਾਵ ਪ੍ਰਮੇਸ਼ਰ ਸਰਬ ਥਾਂ ਵਿਆਪਕ ਹੈ। ਇਸ ਤਰ੍ਹਾਂ ਇਸ ਓਅੰਕਾਰਿ ਸ਼ਬਦ ਦਾ ਜਨਮ ਹੋਇਆ। ਇਸ ਦੇ ਅੱਗੇ ਇਕ ਲਗਾ ਕੇ ਇਹ ਵੀ ਸਪੱਸ਼ਟ ਹੋ ਗਿਆ ਕਿ ਰੱਬ ਕੋਈ ਤਿੰਨ ਦੇਵਤੇ ਨਹੀਂ ਸਗੋਂ ਉਹ ਇਕ ਹੀ ਹੈ। ਉਹੋ ਹੀ ਜਨਮ, ਜੀਵਨ ਅਤੇ ਮੌਤ ਦਾ ਮਾਲਿਕ ਹੈ।

**ਦੂਜਾ ਕਉਣੁ ਕਹਾ ਨਹੀਂ ਕੋਈ॥**
**ਸਭ ਮਹਿ ਏਕੁ ਨਿਰੰਜਨ ਸੋਈ॥ (223)**
**ਇਸ ਓਅੰਕਾਰਿ ਭਾਵ ਪ੍ਰਮੇਸ਼ਰ ਵਿਚੋਂ ਹੀ ਸਭ ਕੁਝ ਪੈਦਾ ਹੋਇਆ ਹੈ।**
**ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥ ਓਅੰਕਾਰ ਬੇਦ ਨਿਰਮਏ॥**
**ਓਅੰਕਾਰਿ ਸ਼ਬਦ ਉਧਰੇ॥ ਓਅੰਕਾਰ ਗੁਰਮੁਖਿ ਤਰੇ॥ (929)**

ਭਾਈ ਗੁਰਦਾਸ ਜੀ ਦਾ ਬਹੁਤ ਪਿਆਰਾ ਬਚਨ ਹੈ ਕਿ

**ਗੁਰ ਪਰਮੇਸਰ ਜਾਣੀਐ ਸਚੇ ਸਚਾ ਨਾਉ ਧਰਾਇਆ॥**
**ਨਿਰੰਕਾਰਿ ਅਕਾਰਿ ਹੋਇ ਏਕੰਕਾਰ ਅਪਾਰ ਸਦਾਇਆ॥**
**ਏਕੰਕਾਰਹੁ ਸ਼ਬਦ ਧੁਨਿ ਉਅੰਕਰਿ ਅਕਾਰ ਬਣਾਇਆ॥**
**ਇਕਦੂ ਹੋਇ ਤਿਨਿ ਦੇਵ ਤਿਹੁ ਮਿਲਿ ਦਸ ਅਵਤਾਰ ਗਵਾਇਆ॥**
**ਆਦਿ ਪੁਰਖ ਆਦੇਸ਼ ਹੈ ਓਹੁ ਵੇਖੈ ਉਨਾ ਨਦਰਿ ਨ ਆਇਆ॥**
**ਸੇਖ ਨਾਗ ਸਿਮਰਣੁ ਕਰੈ ਨਾਵਾਂ ਅੰਤੁ ਬਿਅੰਤੁ ਨ ਪਾਇਆ॥**
**ਗੁਰਮੁਖਿ ਸਚੁ ਨਾਉ ਮਨਿ ਭਾਇਆ॥ (ਵਾਰ 26, ਪਉੜੀ 2)**
**ਏਕਾ ਏਕੰਕਾਰ ਲਿਖਿ ਦੇਖਾਲਿਆ॥**
**ਊੜਾ ਓਅੰਕਾਰੁ ਪਾਸਿ ਬਹਾਲਿਆ॥ (ਵਾਰ 3, ਪਉੜੀ 14)**

ਮਨੁੱਖਾ ਜ਼ਿੰਦਗੀ ਦਾ ਮਨੋਰਥ ਹਰ ਵਾਰੀ ਪੜ੍ਹਦੇ ਵੀਚਾਰਦੇ ਹਾਂ ਕਿ ਪ੍ਰਭੂ ਮਿਲਾਪ ਹੈ। ਜੇਕਰ ਤਿੰਨ ਦੇਵਤੇ ਹਨ ਤਾਂ ਇਹ ਤਾਂ ਪ੍ਰਗਟ ਕੀਤਾ ਜਾਂਦਾ ਹੈ ਕਿ ਇਕ ਜਨਮ ਦਿੰਦਾ ਹੈ, ਦੂਜਾ ਪਾਲਦਾ ਹੈ ਤੇ ਤੀਜਾ ਮੌਤ ਦਿੰਦਾ ਹੈ ਪਰ ਇਨ੍ਹਾਂ ਤਿੰਨਾਂ ਵਿਚੋਂ ਆਤਮਾ ਕਿਸ ਵਿਚ ਅਭੇਦ ਹੋਵੇਗੀ? ਸੋ ਗੁਰਮਤਿ ਨੇ ਸਪੱਸ਼ਟ ਕਰ ਦਿੱਤਾ ਕਿ ਇਕ ਪ੍ਰਮਾਤਮਾ ਤੋਂ ਪੈਦਾ ਹੋ ਕੇ ਹਰ ਇਕ ਆਤਮਾ ਨੇ ਇਕੋ ਇਕ ਪ੍ਰਮਾਤਮਾ ਵਿਚ ਹੀ ਅਭੇਦ ਹੋਣਾ ਹੈ।

ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥
ਏਕੋ ਰੂਪੁ ਏਕੋ ਬਹੁ ਰੰਗੀ ਸਭ ਏਕਤੁ ਬਚਨਿ ਚਲਾਵੈਗੋ ॥ (1310)

ੴ ਮੂਲ ਮੰਤ੍ਰ ਦੇ ਅਰੰਭਕ ਬਚਨ ਹਨ। ਇਹੋ ਹੀ ਅੰਮ੍ਰਿਤ ਬਚਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਵੀ ਅਰੰਭਕ ਬਚਨ ਹਨ। ਸਿੱਖ ਜਗਤ ਦਾ ਵਿਸ਼ਵਾਸ ਹੈ ਅਤੇ ਪੁਰਾਤਨ ਜਨਮ ਸਾਖੀਆਂ ਦੀ ਗਵਾਹੀ ਹੈ ਕਿ ਇਹ ਅੰਮ੍ਰਿਤ ਬੋਲ ਹਜ਼ੂਰ ਗੁਰੂ ਨਾਨਕ ਸਾਹਿਬ ਜੀ ਨੂੰ ਪ੍ਰਚਾਰਕ ਦੌਰਿਆਂ ਤੋਂ ਪਹਿਲਾਂ ਸੁਲਤਾਨਪੁਰ ਲੋਧੀ ਵਿਖੇ ਵੇਈਂ ਨਦੀ ਦੇ ਕਿਨਾਰੇ ਰੱਬੀ ਦਰਗਾਹੋਂ ਪ੍ਰਾਪਤ ਹੋਇਆ ਸੀ। ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ ਇਹ ਸੰਕਲਪ ਤਾਂ ਪੂਰੇ ਜ਼ੋਰਾਂ 'ਤੇ ਸੀ ਕਿ ਰੱਬ ਹੈ ਪਰ ਰੱਬ ਕਿਹੜਾ ਹੈ ਇਹ ਪ੍ਰਗਟ ਨਹੀਂ ਸੀ ਬਲਕਿ ਬਹੁਦੇਵਵਾਦ ਦੀ ਪੂਜਾ ਪ੍ਰਤਿਸ਼ਟਾ ਦਾ ਨਿਸ਼ਚਾ ਸੀ। ਗੁਰੂ ਨਾਨਕ ਸਾਹਿਬ ਜੀ ਨੇ ਇਕ ਨਾਲ ਜੋੜ ਕੇ ਸਪੱਸ਼ਟ ਕੀਤਾ ਕਿ ਉਹ ਓਅੰਕਾਰਿ ਰੂਪ ਰਬ ਇਕ ਹੀ ਹੈ। ਦੇਵਤਿਆਂ ਕੋਲੋਂ ਜਾਚਨਾ ਕਰਨ ਨਾਲ ਮਨੁੱਖ ਨੂੰ ਕਦੇ ਉਚਤਮ ਪ੍ਰਾਪਤੀ ਨਹੀਂ ਹੋ ਸਕਦੀ। ਇਕ ਖੁਦ ਹੀ ਲੋੜਵੰਦ ਦੂਜੇ ਦੀ ਲੋੜ ਪੂਰੀ ਨਹੀਂ ਕਰ ਸਕਦਾ। ਇਕ ਗਾਥਾ ਰਾਹੀਂ ਸਮਝਣ ਦੀ ਕੋਸ਼ਿਸ਼ ਕਰੀਏ। ਇਕ ਵਾਰੀ ਇਕ ਭਿਖਾਰੀ ਇਕ ਸੜਕ ਦੇ ਕਿਨਾਰੇ ਆਪਣਾ ਤੱਪੜ ਵਿਛਾ ਕੇ ਬੈਠ ਗਿਆ। ਕੁਝ ਸਮੇਂ ਮਗਰੋਂ ਇਸ ਭਿਖਾਰੀ ਨੂੰ ਪ੍ਰਤੀਤ ਹੋਇਆ ਕਿ ਕੋਈ ਆ ਰਿਹਾ ਹੈ ਤਾਂ ਉਸ ਨੇ ਝੱਟ ਪੱਟ ਤਰਲੇ ਕਰਕੇ ਮੰਗਣਾ ਸ਼ੁਰੂ ਕਰ ਦਿੱਤਾ। ਇਹ ਭਿਖਾਰੀ ਸਿਰਫ ਕੰਨਾਂ ਰਾਹੀਂ ਸੁਣ ਕੇ ਹੀ ਅੰਦਾਜ਼ਾ ਲਾਉਂਦਾ ਸੀ, ਇਸ ਵਿਚਾਰੇ ਕੋਲ ਅੱਖਾਂ ਦੀ ਦਾਤ ਨਹੀਂ ਸੀ। ਇਸ ਭਿਖਾਰੀ ਦੇ ਤਰਲੇ ਸੁਣ ਕੇ ਇਕ ਹੋਰ ਭਿਖਾਰੀ ਵੀ ਉੱਚੀ ਉੱਚੀ ਆਪਣੇ ਦੁੱਖਾਂ ਦਾ ਵਾਸਤਾ ਪਾਉਣ ਲੱਗ ਪਿਆ। ਇਕ ਭਿਖਾਰੀ ਆਪਣਾ ਬਾਟਾ ਅੱਗੇ ਕਰੇ ਤਾਂ ਦੂਜਾ ਭਿਖਾਰੀ ਹੋਰ ਤਰਲੇ ਕਰਕੇ ਆਪਣੇ ਬਾਟੇ ਵਿਚ ਪਏ ਕੁਝ ਟੁੱਟੇ ਪੈਸੇ ਖੜਕਾ ਖੜਕਾ ਕੇ ਪੁਕਾਰਾਂ ਕਰੇ। ਅਚਾਨਕ ਇਕ ਬਹੁਤ ਜ਼ੋਰ ਦੀ ਹਾਸਾ ਆਇਆ। ਹੱਸਣ ਵਾਲਾ ਬਹੁਤ ਹੀ ਖੁੱਲ੍ਹ ਕੇ ਹੱਸ ਰਿਹਾ ਸੀ। ਦੋਨਾਂ ਹੀ ਭਿਖਾਰੀਆਂ ਨੇ ਆਪਣਾ ਰੋਣਾ ਧੋਣਾ ਬੰਦ ਕਰਕੇ ਉਸ ਤੀਸਰੇ ਪੁਰਖ ਤੋਂ ਇੰਨਾ ਜਿਆਦਾ ਹੱਸਣ ਦਾ ਕਾਰਨ ਪੁੱਛਿਆ ਤਾਂ ਉਹ ਦੱਸਣ ਲੱਗਾ ਕਿ ਅੱਜ ਤੱਕ ਅਜਿਹਾ ਦੇਖਿਆ ਸੀ ਕਿ ਜੇ ਇਕ ਪਾਸੇ ਭਿਖਾਰੀ ਹੈ ਤਾਂ ਦੂਜੇ ਪਾਸੇ ਕੁਝ ਨਾ ਕੁਝ ਦੇਣ ਵਾਲਾ ਹੁੰਦਾ ਹੈ। ਭਿਖਾਰੀ ਕਦੇ ਭਿਖਾਰੀ ਕੋਲੋਂ ਨਹੀਂ ਮੰਗਦਾ ਪਰ ਅੱਜ ਇਹ ਦੇਖ ਕੇ ਹੈਰਾਨ ਹੀ ਨਹੀਂ ਹੋਇਆ ਬਲਕਿ ਮੇਰਾ ਜ਼ੋਰਦਾਰ ਹਾਸਾ ਨਿਕਲ ਗਿਆ ਕਿ ਇਕ ਭਿਖਾਰੀ ਹੀ ਦੂਜੇ ਭਿਖਾਰੀ ਅੱਗੇ ਆਪਣਾ ਬਾਟਾ ਖੜਕਾ ਖੜਕਾ ਕੇ ਮੰਗ ਰਿਹਾ ਹੈ। ਤਦ ਦੋਨੋਂ ਭਿਖਾਰੀਆਂ ਨੇ ਦਰਦ ਭਰੀ ਅਵਾਜ਼ ਵਿਚ ਕਿਹਾ ਕਿ ਅਸਲ ਵਿਚ ਅਸੀਂ ਦੋਵੇਂ ਹੀ ਅੰਨ੍ਹੇ ਹਾਂ ਅਤੇ ਇਸ ਕਾਰਨ ਹੀ ਇਕ ਦੂਜੇ ਤੋਂ ਮੰਗ ਰਹੇ ਹਾਂ। ਇਹ ਕਹਾਣੀ ਭਾਵੇਂ ਦੋ ਭਿਖਾਰੀਆਂ ਦੀ ਹੈ ਪਰ ਇਸ ਵੀਚਾਰ ਦੇ ਸ਼ੀਸ਼ੇ ਵਿਚੋਂ ਅਸੀਂ ਸਾਰੇ ਸੰਸਾਰ ਦੀ ਤਸਵੀਰ ਦੇਖ ਸਕਦੇ ਹਾਂ। ਅਸਲ ਵਿਚ ਅਨੇਕਾਂ ਲੋਕ ਗੁਰਮਤਿ ਗਿਆਨ ਤੋਂ

ਸੱਖਣੇ ਹੋਣ ਕਰਕੇ ਅੰਨੇ ਹੀ ਹਨ ਅਤੇ ਇਕ ਦੂਜੇ ਭਿਖਾਰੀਆਂ ਕੋਲੋਂ ਹੀ ਮੰਗ ਰਹੇ ਹਨ। ਸਾਨੂੰ ਇਹ ਲਾਰਾ ਲਾਇਆ ਜਾਂਦਾ ਹੈ ਕਿ ਇਕ ਚਿੰਤਾਮਨ ਪੱਥਰ ਹੈ, ਕੋਈ ਆਖਦਾ ਹੈ ਕਿ ਨਹੀਂ ਇਕ ਕਾਮਧੇਨ ਗਾਂ ਹੈ, ਇਕ ਹੋਰ ਆਖ ਦਿੰਦਾ ਹੈ ਕਿ ਪਾਰਜਾਤ ਰੁੱਖ ਹੈ ਇਨ੍ਹਾਂ ਵਿਚੋਂ ਕਿਸੇ ਕੋਲੋਂ ਵੀ ਮੰਗੀਏ ਇਹ ਸਾਡੀਆਂ ਮੰਗਾਂ ਦੀ ਪੂਰਤੀ ਕਰ ਦਿੰਦੇ ਹਨ। ਓਅੰਕਾਰ ਦੀ ਸੋਝੀ ਰੱਖਣ ਵਾਲੇ ਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਮੈਂ ਭਿਖਾਰੀਆਂ ਕੋਲੋਂ ਨਹੀਂ ਬਲਕਿ ਦਾਤੇ ਕੋਲੋਂ ਮੰਗਣਾ ਹੈ ਜਿਸ ਦੇ ਦਿੱਤੇ ਨਾਲ ਤ੍ਰਿਸ਼ਨਾ ਵੀ ਬੁਝ ਜਾਂਦੀ ਹੈ, ਲੋੜ ਵੀ ਪੂਰੀ ਹੋ ਜਾਂਦੀ ਹੈ ਅਤੇ ਮਨ ਕਰਕੇ ਵੀ ਤ੍ਰਿਪਤੀ ਹੋ ਜਾਂਦੀ ਹੈ। ਇਸੇ ਲਈ ਗੁਰਬਾਣੀ ਨੇ ਗਿਆਨ ਦੀਆਂ ਅੱਖਾਂ ਬਖਸ਼ੀਆਂ ਹਨ।

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥ (637)**

ਇਸ ਦੀ ਥਾਂ 'ਤੇ ਰੱਬੀ ਚਰਨਾਂ ਵਿਚੋਂ ਮੰਗਣ ਲਈ ਪ੍ਰੇਰਨਾ ਦਿੱਤੀ ਗਈ ਹੈ ਕਿ—

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥**
**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਭਾਰ॥**
**ਦੈਨਹਾਰੁ ਸਦ ਜੀਵਨਹਾਰਾ॥**
**ਮਨ ਮੂਰਖ ਕਿਉ ਤਾਹਿ ਬਿਸਾਰਾ॥ (257)**

ਹਿੰਦੂ ਸੰਸਕ੍ਰਿਤੀ ਅੰਦਰ ਅਠਾਹਠ ਤੀਰਥਾਂ ਨੂੰ ਮਾਨਤਾ ਦਿੱਤੀ ਜਾਂਦੀ ਹੈ। ਇਨ੍ਹਾਂ ਅਠਾਹਠ ਤੀਰਥਾਂ ਵਿਚੋਂ ਹੀ ਇਕ ਤੀਰਥ ਨਰਮਦਾ ਨਦੀ ਦੇ ਕਿਨਾਰੇ ਹੈ। ਸਿੱਖ ਜਗਤ ਨਾਲ ਇਸ ਅਸਥਾਨ ਦਾ ਵੀ ਸੰਬੰਧ ਜੁੜ ਜਾਂਦਾ ਹੈ ਕਿਉਂਕਿ ਗੁਰੂ ਨਾਨਕ ਸਾਹਿਬ ਜੀ ਆਪਣੇ ਪ੍ਰਚਾਰਕ ਦੌਰਿਆਂ ਦੇ ਸਮੇਂ ਇਥੇ ਆਏ ਸਨ। ਕੁਝ ਇਕ ਵਿਦਵਾਨਾਂ ਦੀ ਰਾਇ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਅੰਦਰ ਰਾਮਕਲੀ ਰਾਗ ਅੰਦਰ ਦੱਖਣ ਜਤਿ (ਰਾਗ ਦੀ ਕਿਸਮ) ਅੰਦਰ **ਓਅੰਕਾਰਿ** ਨਾਮ ਦੀ ਬਾਣੀ ਉਚਾਰਨ ਕੀਤੀ ਗਈ ਸੀ। ਇਸ ਬਾਣੀ ਅੰਦਰ ਵੀ ਉਸ ਓਅੰਕਾਰ ਦੀ ਹੀ ਸੋਝੀ ਬਖਸ਼ਿਸ਼ ਕੀਤੀ ਹੋਈ ਹੈ ਕਿਉਂਕਿ ਅਣਜਾਣ ਬੰਦੇ ਨੂੰ ਕੋਈ ਗਿਆਨ ਨਹੀਂ ਹੁੰਦਾ ਪਰ ਗਿਆਨਵਾਨ ਆਲ ਜੰਜਾਲ ਹੀ ਲਿਖ ਰਿਹਾ ਸੀ। ਸਾਹਿਬ ਜੀ ਨੇ ਜਿਥੇ ਰਹਾਉ ਵਾਲੇ ਬੰਦ ਅੰਦਰ ਸਪੱਸ਼ਟ ਕੀਤਾ ਹੈ ਕਿ "**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥** ਇਸ ਗੋਪਾਲ ਦਾ ਗਿਆਨ ਆਪ ਹਾਸਿਲ ਕਰਕੇ ਹੋਰ ਵੀਚਾਰੇ ਅਣਜਾਣ ਲੋਕਾਂ ਨੂੰ ਵੀ ਵੰਡਣਾ ਹੈ। ਅਸਲੀ ਪੜ੍ਹਿਆ ਲਿਖਿਆ (ਪੰਡਿਤ) ਵਿਦਵਾਨ ਉਹੋ ਹੀ ਸਫਲ ਹੈ ਜਿਹੜਾ ਹੋਰਨਾਂ ਨੂੰ ਵੀ ਰੱਬ ਦੇ ਘਰ ਦਾ ਸੁਨੇਹਾ ਦੇ ਕੇ ਰੱਬ ਨਾਲ ਜੋੜਦਾ ਹੈ। ਮਨਮੁੱਖ ਹਮੇਸ਼ਾ ਆਪਣੇ ਗਿਆਨ ਦੀ ਵਿਕਰੀ ਹੀ ਕਰਦਾ ਹੈ। ਕੇਵਲ ਮਾਇਆ ਬਦਲੇ ਹੀ ਵਿੱਦਿਆ

ਵੇਚਣ ਵਾਲਾ ਲੋਭੀ ਹੋ ਕੇ ਫਿਰ ਨਿਰੀ ਜ਼ਹਿਰ ਹੀ ਵੰਡਦਾ ਹੈ। ਗੁਰੂ ਸ਼ਬਦ ਵੀ ਵੀਚਾਰ ਤੋਂ ਸੱਖਣਾ ਹੋ ਜਾਂਦਾ ਹੈ। ਉਸ ਕੋਲ ਸਿਰਫ ਵਿੱਦਿਆ ਦੀਆਂ ਬਾਤਾਂ ਹੀ ਹੁੰਦੀਆਂ ਹਨ ਪਰ ਦੂਜੇ ਪਾਸੇ ਓਅੰਕਾਰ ਹੀ ਬਾਣੀ ਰਾਹੀਂ ਸਤਿਗੁਰੂ ਜੀ ਨੇ ਉਸ ਪਾਂਧੇ ਨੂੰ ਸਲਾਹਿਆ ਵੀ ਹੈ ਜਿਹੜਾ ਆਪਣੇ ਚਾਟੜਿਆਂ ਨੂੰ ਭਾਵ ਸ਼ਗਿਰਦਾਂ ਨੂੰ ਰਾਮ ਨਾਮ ਦੀ ਸੋਝੀ ਦਿੰਦਾ ਹੈ, ਆਪ ਓਅੰਕਾਰ ਨਾਲ ਜੁੜਦਾ ਹੈ ਅਤੇ ਹੋਰਨਾਂ ਨੂੰ ਵੀ ਓਅੰਕਾਰ ਨਾਲ ਹੀ ਜੋੜਦਾ ਹੈ। ਅਜਿਹਾ ਪੁਰਖ ਹੀ ਅਸਲ ਵਿਚ ਜਗਤ ਵਿਚੋਂ ਲਾਹਾ ਖੱਟਦਾ ਹੈ। ਓਅੰਕਾਰ ਬਾਣੀ ਦੇ ਆਖਰੀ 53 ਤੇ 54 ਬੰਦ ਵਾਲੇ ਬਚਨ ਹਨ :—

**ਪਾਂਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਿਜ ਸੁਭਾਇ॥**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥**
**ਮਨਮਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥**
**ਮੂਰਖੁ ਸ਼ਬਦ ਨ ਚੀਨਈ ਸੂਝ ਬੂਝ ਨਹ ਕਾਇ॥53॥**
**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥**
**ਨਾਮੁ ਸਮਾਲਹੁ ਨਾਮ ਸੰਗਰਹੁ ਲਾਹਾ ਜਗ ਮਹਿ ਲੇਇ॥**
**ਸਚੀ ਪਟੀ ਸਚੁ ਮਨਿ ਪੜੀਐ ਸਬਦ ਸੁ ਸਾਰੁ॥**
**ਨਾਨਕ ਸੋ ਪੜਿਆ ਸੋ ਪੰਡਿਤ ਬੀਨਾ**
**ਜਿਸੁ ਰਾਮ ਨਾਮੁ ਗਲਿ ਹਾਰੁ॥(938)**

ਓਅੰਕਾਰ ਮਨੁੱਖ ਦੇ ਸੁੱਚੇ ਹਿਰਦੇ ਵਿਚੋਂ ਨਿਕਲੇ ਮਾਨੋ ਪ੍ਰਭੂ ਮਿਲਾਪ ਦੀ ਤੜਪ ਦੇ ਬਚਨ ਹਨ। ਓਅੰਕਾਰ ਇਕ ਪ੍ਰਮੇਸ਼ਰ ਦੇ ਘਰ ਪਹੁੰਚਣ ਲਈ ਰਾਹ ਦਾ ਸੱਚਾ ਸਾਥੀ ਬਚਨ ਹੈ ਜਿਹੜਾ ਜਿਉਂਦੇ ਜੀਅ ਇਕ ਰੱਬ ਨਾਲ ਜੋੜ ਕੇ ਆਤਮਾ ਨੂੰ ਪ੍ਰਮਾਤਮਾ ਦਾ ਰੂਪ ਬਣਾ ਦਿੰਦਾ ਹੈ।

**ਓਅੰਕਾਰਿ ਸਭ ਸ੍ਰਿਸਟਿ ਉਪਾਈ॥**
**ਸਭੁ ਖੇਲੁ ਤਮਾਸਾ ਤੇਰੀ ਵਡਿਆਈ॥**
**ਆਪੇ ਵੇਕ ਕਰੈ ਸਭਿ ਸਾਚਾ, ਆਪੇ ਭੰਨਿ ਘੜਾਇਦਾ॥(1061)**

ਸੂਰਜ ਪ੍ਰਕਾਸ਼ ਦੇ ਕਰਤਾ ਨੇ ਇਕ ਬਹੁਤ ਪਿਆਰੀ ਗਾਥਾ ਲਿਖੀ ਹੈ ਕਿ ਗੋਇੰਦਵਾਲ ਵਿਖੇ ਗੁਰੂ ਅਮਰਦਾਸ ਜੀ ਨੇ ਭਾਈ ਪਾਰੋ ਦੀ ਬੇਨਤੀ ਉੱਤੇ ਵਿਸਾਖੀ ਦਾ ਜੋੜ ਮੇਲਾ ਆਰੰਭ ਕੀਤਾ। ਪਹਿਲੇ ਹੀ ਜੋੜ ਮੇਲੇ ਦਾ ਪ੍ਰਭਾਵ ਦੇਖ ਕੇ ਇਲਾਕੇ ਦੇ ਹੰਕਾਰੀ (ਪੰਡਿਤ) ਬ੍ਰਾਹਮਣ ਬਹੁਤ ਦੁਖੀ ਹੋਏ। ਹਰ ਕੋਈ ਧੰਨ ਗੁਰੂ ਅਮਰਦਾਸ ਜੀ ਦੇ ਉਪਕਾਰ ਚੇਤੇ ਕਰਕੇ ਉਨ੍ਹਾਂ ਦੀ ਵਡਿਆਈ ਕਰ ਰਿਹਾ ਸੀ। ਬ੍ਰਾਹਮਣ ਈਰਖਾ ਵਸ ਹੋ ਕੇ ਅਕਬਰ ਦੇ ਦਰਬਾਰ ਲਾਹੌਰ ਜਾ ਫਰਿਆਦੀ ਹੋਏ। ਅਕਬਰ ਨੇ ਗੁਰੂ ਦਰਬਾਰ ਵੀ ਸੱਦਾ ਭੇਜਿਆ। ਗੁਰੂ ਦਰਬਾਰ ਵੱਲੋਂ ਧੰਨ ਬਾਬਾ ਜੇਠਾ ਜੀ (ਗੁਰੂ ਰਾਮਦਾਸ ਜੀ) ਉਨ੍ਹਾਂ ਦਾ ਜਵਾਬ ਦੇਣ ਲਈ ਗਏ। ਅਕਬਰ ਦੇ ਦਰਬਾਰ ਵਿਚ

ਉਨ੍ਹਾਂ ਨੇ ਗਾਇਤ੍ਰੀ ਮੰਤ੍ਰ ਆਦਿਕ ਦੇ ਨਾ ਪੜ੍ਹਨ ਦਾ ਦੋਸ਼ ਲਾਇਆ। ਬਾਬਾ ਜੇਠਾ ਜੀ ਨੇ ਆਖਿਆ ਕਿ ਮੈਂ ਗਾਇਤ੍ਰੀ ਦਾ ਪਾਠ ਕਰ ਦਿੰਦਾ ਹਾਂ ਪਰ ਤੁਹਾਡਾ ਹੀ ਵੀਚਾਰ ਹੈ ਕਿ ਮਲੇਛਾਂ ਦੀ ਸਭਾ ਵਿਚ ਗਾਇਤ੍ਰੀ ਦਾ ਪਾਠ ਕਰਿਆਂ ਪਾਪ ਲੱਗਦਾ ਹੈ ਇਹ ਪਾਪ ਵੀ ਤੁਹਾਨੂੰ ਹੀ ਲੱਗੇਗਾ। ਹਾਂ, ਜਿਹੜਾ ਵਚਨ ਅਸੀਂ ਪੜ੍ਹਦੇ ਹਾਂ ਇਸ ਨਾਲ ਪਾਪ ਲੱਗਦਾ ਨਹੀਂ ਬਲਕਿ ਲੱਗੇ ਹੋਏ ਪਾਪ ਵੀ ਧੋਤੇ ਜਾਂਦੇ ਹਨ। ਤਦ ਬਾਬਾ ਜੇਠਾ ਜੀ ਨੇ ਸ਼ਰਧਾ ਭਾਂਵਨਾ ਨਾਲ ਇਸ ਓਅੰਕਾਰ ਦਾ ਹੀ ਹੋਕਾ ਲਾਇਆ ਸੀ ਜਿਸ ਨਾਲ ਉਨ੍ਹਾਂ ਹੰਕਾਰੀ ਹਿਰਦਿਆਂ ਅੰਦਰ ਵੀ ਭਾਵਨਾ ਜਾਗ ਪਈ ਸੀ। ਕਵੀ ਸੰਤੋਖ ਸਿੰਘ ਜੀ ਦੇ ਬੋਲ ਹਨ :—

**ਓਅੰਕਾਰ ਉਚਾਰਨ ਕਰਯੋ॥**
**ਸੁਨਿ ਧੁਨਿ ਬਾਯੂ ਰਾਮਨਤਿ ਥਿਰਯੋ (ਭਾਵ ਹਵਾ ਵੀ ਰੁਕ ਗਈ)**
**ਪਾਥਰ ਮ੍ਰਿਦਲ ਤਹਾਂ ਹੁਇ ਗਏ (ਪੱਥਰ ਦਿਲ ਮੋਮ ਹੋ ਗਏ)**
**ਸੁਨਿ ਸਭ ਲੋਕ ਬਿਸਮਤੇ ਭਏ॥**
**ਓਅੰਕਾਰ ਉਚਾਰਨ ਕਰਯੋ॥**
**ਸੁਨਿ ਧੁਨਿ ਬਾਯੂ ਰਾਮਨਤਿ ਥਿਰਯੋ॥**
**ਪਾਥਰ ਮ੍ਰਿਦੁਲ ਤਹਾਂ ਹੁਇ ਗਏ॥**
**ਸੁਨਿ ਸਭ ਲੋਕ ਬਿਸਮਤੇ ਭਏ॥ (ਰਾਸਿ-9-ਅੰਸੂ-88-1508 ਪੰਨਾ)**

# ਓਮੀ

ਕਾਦਰ ਜਦੋਂ ਆਪਣੇ ਖਾਸ ਮਹਿਮਾਨ ਮਨੁੱਖ ਨੂੰ ਕੁਦਰਤਿ ਰਾਣੀ ਦੀ ਗੋਦ ਵਿਚ ਭੇਜਦਾ ਹੈ ਤਾਂ ਇਸ ਦਾ ਸਰੀਰ ਹੀ ਛੋਟਾ ਨਹੀਂ ਹੁੰਦਾ ਬਲਕਿ ਅਕਲ ਵੀ ਛੋਟੀ ਹੁੰਦੀ ਹੈ। ਸਿਆਣੇ ਮਾਤਾ ਪਿਤਾ ਜਿਥੇ ਇਸ ਨੂੰ ਚੰਗੀ ਖੁਰਾਕ ਦੇ ਕੇ ਇਸ ਦੇ ਸਰੀਰ ਨੂੰ ਵੱਡਾ ਕਰਦੇ ਹਨ ਉਥੇ ਚੰਗੇ ਗਿਆਨ ਦੀ ਖੁਰਾਕ ਦੇ ਕੇ ਇਸ ਦੀ ਅਕਲ ਵੀ ਵੱਡੀ ਕਰਦੇ ਹਨ। ਐਸਾ ਮਨੁੱਖ ਰੋਗੀ ਸਮਝਿਆ ਜਾਂਦਾ ਹੈ ਜਿਸ ਦਾ ਸਰੀਰ ਜੁਆਨ ਹੋ ਗਿਆ ਹੋਵੇ ਪਰ ਅਕਲ ਨਿਆਣੀ ਰਹਿ ਗਈ ਹੋਵੇ। ਅਜਿਹੇ ਮਨੁੱਖ ਦਾ ਸਗੋਂ ਵਧੀਕ ਸਤਿਕਾਰ ਹੁੰਦਾ ਹੈ ਜਿਸ ਦੇ ਸਰੀਰ ਦਾ ਅਕਾਰ ਭਾਵੇਂ ਛੋਟੀ ਉਮਰ ਦਾ ਹੋਵੇ ਪਰ ਅਕਲ ਆਪਣੇ ਅਕਾਰ ਤੋਂ ਵੱਡੀ ਗੱਲ ਕਰੇ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਨਾਲ ਅਨੇਕਾਂ ਲੋਕਾਂ ਦਾ ਮਿਲਾਪ ਹੋਇਆ ਸੀ। ਪਰ ਇਕ ਨਿਕੜੀ ਜਿਹੀ ਉਮਰ ਦਾ ਬੱਚਾ ਗੁਰੂ ਜੀ ਨਾਲ ਬਹੁਤ ਦਾਨੀਆਂ ਗੱਲਾਂ ਕਰਕੇ, ਬਾਬੇ ਬੁਢੇ ਦਾ ਖਿਤਾਬ ਲੈ ਗਿਆ ਸੀ। ਕਾਰਨ ਸਪੱਸ਼ਟ ਹੈ ਕਿ ਉਮਰ ਭਾਵੇਂ ਬੱਚਿਆਂ ਵਾਲੀ ਸੀ ਪਰ ਅਕਲ ਬੁੱਢਿਆਂ ਵਾਲੀ ਸੀ ਜਿਸ ਨੇ ਜੀਵਨ ਦੇ ਅੰਤਲੇ ਪਲਾਂ ਨੂੰ ਮਹਿਸੂਸ ਕਰ ਲਿਆ ਸੀ। ਇਥੇ ਇਕ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਬੱਚਾ ਅਗਿਆਨੀ ਹੁੰਦਾ ਹੈ। ਇਸ ਅਗਿਆਨਤਾ ਨੂੰ ਗਿਆਨ ਦੀ ਦਾਤ ਦੇ ਕੇ ਬਦਲਿਆ ਜਾ ਸਕਦਾ ਹੈ। ਭੋਲਾਪਨ ਸਿਆਣਪ ਵਿਚ ਤਬਦੀਲ ਹੋ ਸਕਦਾ ਹੈ।

ਅਗਿਆਨਤਾ ਤੋਂ ਹਰ ਕੋਈ ਇਸ ਲਈ ਡਰਦਾ ਹੈ ਕਿਉਂਕਿ ਅਗਿਆਨਤਾ ਵਿਚ ਮਨੁੱਖ ਚੰਗੇ ਮਾੜੇ ਕਰਮ ਦਾ ਫੈਸਲਾ ਨਹੀਂ ਕਰ ਸਕਦਾ। ਸੰਸਾਰ ਨੇ ਵੀ ਕੁਝ ਨਿਯਮ ਬਣਾਏ ਹਨ ਕਿ ਅਠਾਰਾਂ ਸਾਲਾਂ ਦੀ ਉਮਰ ਤੋਂ ਛੋਟੀ ਉਮਰ ਦਾ ਕੀਤਾ ਗੁਨਾਹ ਸਜ਼ਾ ਦਾ ਹੱਕਦਾਰ ਨਹੀਂ ਹੁੰਦਾ ਕਿਉਂਕਿ ਇਹ ਉਮਰ ਅਗਿਆਨਤਾ ਦੀ ਉਮਰ ਹੁੰਦੀ ਹੈ। ਸਾਹਿਬ ਜੀ ਦੀ ਬਾਣੀ ਦਾ ਵੀ ਅਟੱਲ ਫੈਸਲਾ ਹੈ :—

**ਜੈਸਾ ਬਾਲਕ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕਿ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ (624)**

ਬਚਪਨ ਦੀ ਗਲਤੀ ਅਗਿਆਨਤਾ ਵਸ ਹੋਈ ਗਲਤੀ ਸਵੀਕਾਰੀ ਜਾਂਦੀ ਹੈ, ਇਸ ਲਈ ਹਰ ਕੋਈ ਮਾਫ਼ ਕਰ ਦਿੰਦਾ ਹੈ।

ਜ਼ਿੰਦਗੀ ਦਾ ਇਕ ਦੂਸਰਾ ਪਹਿਲੂ ਹੈ ਜਿਸ ਅੰਦਰ ਮਨੁੱਖ ਭੋਲਾ ਨਹੀਂ ਬਲਕਿ ਚਲਾਕ ਹੁੰਦਾ ਹੈ। ਉਸ ਨੂੰ ਚੰਗੇ ਮੰਦੇ ਦੀ ਪਹਿਚਾਣ ਤਾਂ ਹੁੰਦੀ ਹੈ ਪਰ ਉਹ

ਪ੍ਰਗਟ ਇਹ ਕਰਦਾ ਹੈ ਕਿ ਮੈਨੂੰ ਇਸ ਬਾਰੇ ਪਤਾ ਨਹੀਂ। ਅਜਿਹੇ ਲੋਕ ਹੀ ਇਨਸਾਨੀਅਤ ਦੇ ਇਤਿਹਾਸ ਨੂੰ ਕਲੰਕਿਤ ਕਰਦੇ ਹਨ। ਅਗਿਆਨੀ ਦੀ ਗਲਤੀ ਮਾਫ ਕਰਨਯੋਗ ਹੁੰਦੀ ਹੈ ਅਤੇ ਚੰਗਾ ਗਿਆਨੀ ਗਲਤੀ ਕਰਦਾ ਹੀ ਨਹੀਂ ਤਾਂ ਸਮਾਜ ਅੰਦਰ ਮਾੜੇ ਕਰਮਾਂ ਦਾ ਪਸਾਰਾ ਬਹੁਤਾ ਅਜਿਹੇ ਚਲਾਕ ਲੋਕਾਂ ਦੇ ਕਾਰਨ ਹੀ ਫੈਲਦਾ ਹੈ। ਸਤਿਗੁਰੂ ਜੀ ਦੀ ਬਾਣੀ ਦੀ ਵੀਚਾਰ ਵੱਲ ਆਈਏ।

**ਪੜਿਆ ਹੋਵੈ ਗੁਨਹਗਾਰੁ ਤਾਂ ਓਮੀ ਸਾਧੁ ਨ ਮਾਰੀਐ॥ (ਆਸਾ ਕੀ ਵਾਰ)**

ਇਸ ਪੰਗਤੀ ਦੇ ਅਰਥ ਪ੍ਰੋ. ਸਾਹਿਬ ਸਿਘ ਜੀ ਨੇ ਕੀਤੇ ਹਨ ਕਿ ਜੇਕਰ ਪੜ੍ਹਿਆ ਲਿਖਿਆ ਮਨੁੱਖ ਮੰਦਕਰਮੀ ਹੋ ਜਾਵੇ ਤਾਂ ਅਨਪੜ੍ਹ ਮਨੁੱਖ ਨੂੰ ਘਬਰਾਉਣਾ ਨਹੀਂ ਚਾਹੀਦਾ ਕਿ ਜੇਕਰ ਪੜ੍ਹੇ ਲਿਖੇ ਦਾ ਇਹ ਹਾਲ ਹੈ ਤਾਂ ਅਨਪੜ੍ਹ ਦਾ ਕੀ ਬਣੇਗਾ? ਸੱਚ ਇਹ ਹੈ ਕਿ ਜੇਕਰ ਅਨਪੜ੍ਹ ਨੇਕ ਹੈ ਤਾਂ ਉਹ ਪੜ੍ਹੇ-ਲਿਖੇ ਤੋਂ ਕਈ ਦਰਜੇ ਚੰਗਾ ਹੈ। ਓਮੀ ਸਾਧ ਸ਼ਬਦ ਦਾ ਅਰਥ ਹੈ ਭੋਲਾ ਮਨੁੱਖ। ਆਸਾ ਕੀ ਵਾਰ ਦੀ ਇਸ ਪਉੜੀ ਅੰਦਰ ਹੀ ਇਕ ਦੂਜਾ ਨਿਰਣਾ ਹਜ਼ੂਰ ਨੇ ਇਹ ਵੀ ਦੇ ਦਿੱਤਾ ਕਿ ਕੌਣ ਪੜ੍ਹਿਆ ਹੋਇਆ ਅਤੇ ਕੌਣ ਓਮੀ ਭਾਵ ਭੋਲਾ ਹੈ ਇਹ ਤਾਂ ਰੱਬੀ ਦਰਗਾਹ ਵਿਚ ਹੀ ਫੈਸਲਾ ਹੋਵੇਗਾ। ਇਥੇ ਤਾਂ ਹਰ ਕੋਈ ਆਪਣੇ ਆਪ ਨੂੰ ਹੀ ਚੰਗਾ ਦੱਸਦਾ ਹੈ। ਪਰ ਸੱਚ ਹਕੀਕਤ ਇਹ ਹੈ ਕਿ—

**ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥**
(278)

ਚਲਾਕ ਬੰਦੇ ਕੋਲ ਆਪਣੇ ਔਗੁਣ ਛੁਪਾਉਣ ਦੀ ਕਲਾ ਹੁੰਦੀ ਹੈ। ਉਹ ਅੰਦਰੋਂ ਪਾਪੀ ਹੋ ਕੇ ਬਾਹਰੋਂ ਭੋਲੇਪਣ ਦਾ ਪਾਖੰਡ ਬਣਾ ਕੇ ਲੋਕਾਂ ਨੂੰ ਤਾਂ ਗੁੰਮਰਾਹ ਕਰਨ ਵਿਚ ਸਫਲ ਹੋ ਜਾਂਦਾ ਹੈ ਪਰ ਉਥੇ ਮਾਰ ਖਾ ਜਾਂਦਾ ਹੈ ਜਿਥੇ ਮਾਲਕ ਦਿਲਾਂ ਦੀ ਜਾਨਣ ਵਾਲਾ ਹੁੰਦਾ ਹੈ। ਉਸ ਦੀ ਅੱਖ ਤੋਂ ਬਚਾਅ ਲਈ ਕੋਈ ਪਰਦਾ ਨਹੀਂ ਬਣਿਆ।

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ॥ (1370)**

ਇਸ ਕਰਕੇ ਸ਼ੇਖ ਫ਼ਰੀਦ ਜੀ ਆਖਦੇ ਹਨ ਕਿ ਲੋਕਾਂ ਦੀਆਂ ਨਜ਼ਰਾਂ ਵਿਚ ਖਰਾ ਹੋਣ ਦੀ ਥਾਂ ਆਪਣੀ ਨਜ਼ਰ ਵਿਚੋਂ ਆਪਣੀ ਤਸਵੀਰ ਆਪ ਵੇਖ ਫਿਰ ਸਾਰੀ ਗੱਲ ਆਪੇ ਹੀ ਸਪੱਸ਼ਟ ਹੋ ਜਾਵੇਗੀ। ਭਾਵ ਤੇਰਾ ਅੰਦਰ ਤੈਨੂੰ ਪਾਪੀ ਕਹੇਗਾ।

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥**
**ਆਪਨੜੇ ਗਿਰੀਵਾਨ ਮਹਿ ਸਿਰ ਨੀਵਾਂ ਕਰ ਦੇਖੁ॥ (1378)**

ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਕਿ ਸੰਸਾਰ ਅੰਦਰ ਅਜੋਕੀ ਜਿੰਨੀ ਵੀ ਤਰੱਕੀ ਦੇਖਦੇ ਹਾਂ ਇਹ ਸਾਰੀ ਵਿੱਦਿਆ ਦਾ ਹੀ ਚਮਤਕਾਰ ਹੈ। ਪੈਦਲ ਚੱਲਣ ਵਾਲਾ ਅਕਾਸ਼ ਦੀਆਂ ਉਡਾਰੀਆਂ ਲਾਉਂਦਾ ਹੈ। ਨਾਲ ਦੇ ਪਿੰਡ ਦੀ ਖਬਰ ਨਾ ਰੱਖਣ ਵਾਲਾ ਅੱਜ ਮੀਡੀਏ ਰਾਹੀਂ ਸਾਰੇ ਸੰਸਾਰ ਦੀ ਖਬਰ ਰੱਖਦਾ ਹੈ। ਜ਼ਿੰਦਗੀ ਦਾ ਹਰ ਖੇਤਰ ਵਿੱਦਿਆ ਦੇ ਪਸਾਰੇ ਨੇ ਸੌਖਾ ਕਰ ਦਿੱਤਾ ਹੈ। ਵਿੱਦਿਆ ਪੜ੍ਹ ਕੇ ਸਿਆਣਾ ਹੋਣਾ ਬਹੁਤ ਹੀ ਸ਼ਲਾਘਾਯੋਗ ਹੈ। ਪਰ ਇਸ ਹਕੀਕਤ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਕਿ ਸੰਸਾਰ ਦੀ ਨਗਰੀ ਨੂੰ ਅੱਜ ਮੌਤ ਦੇ ਮੂੰਹ ਤੇ ਲਿਆ ਕੇ ਖੜੇ ਕਰਨ ਵਾਲੇ ਵੀ ਬਹੁਤੇ ਪੜ੍ਹੇ ਲਿਖੇ ਹੀ ਹੋਏ ਹਨ। ਭੋਲੇ ਬੰਦੇ ਦੇ ਅੰਦਰ ਨਿਰੰਕਾਰ ਹੁੰਦਾ ਹੈ ਜਿਸ ਕਰਕੇ ਉਸ ਦੇ ਹਰ ਬੋਲ ਅੰਦਰ, ਹਰੇਕ ਕੰਮ ਅੰਦਰ ਸੰਸਾਰ ਦੇ ਭਲੇ ਦੀ ਹੀ ਗੱਲ ਹੁੰਦੀ ਹੈ ਪਰ ਚਲਾਕ ਬੰਦਾ ਹਰ ਵਕਤ ਧੋਖਾ ਦੇਣਾ ਹੀ ਧਰਮ ਸਮਝ ਲੈਂਦਾ ਹੈ, ਉਸ ਦੇ ਅੰਦਰ ਹੰਕਾਰ ਪੈਦਾ ਹੋ ਜਾਂਦਾ ਹੈ। ਗੁਰੂ ਸਾਹਿਬਾਨ ਜੀ ਦੀ ਹਯਾਤੀ ਵੇਲੇ ਵੀ ਕਈ ਅਖੌਤੀ ਵਿਦਵਾਨ ਚਰਚਾ ਕਰਨ ਆਉਂਦੇ ਰਹੇ ਪਰ ਸੱਚ ਹਕੀਕਤ ਦੇ ਸਾਹਮਣੇ ਉਨ੍ਹਾਂ ਦਾ ਪਾਖੰਡ ਨੰਗਾ ਹੋ ਜਾਂਦਾ ਸੀ ਜਿਸ ਕਰਕੇ ਫਿਰ ਆਪਣੇ ਕੀਤੇ ਤੇ ਆਪ ਪਛਤਾਉਂਦੇ ਸਨ। ਇਸ ਤੋਂ ਕਿਤੇ ਜ਼ਿਆਦਾ ਚੰਗਾ ਉਹ ਭੋਲਾ ਪੁਰਖ ਹੈ ਜਿਹੜਾ ਸੱਚ ਨੂੰ ਹਿਰਦੇ ਦਾ ਸ਼ਿੰਗਾਰ ਬਣਾ ਕੇ ਆਪਣੇ ਅੰਦਰ ਹੀ ਰੱਬ ਦਾ ਧਾਰਮਿਕ ਅਸਥਾਨ ਬਣਾ ਲੈਂਦਾ ਹੈ। ਉਸ ਕੋਲ ਹਮੇਸ਼ਾ ਰੱਬ ਦੇ ਭਰੋਸੇ ਦੀ ਦਾਤ ਹੁੰਦੀ ਹੈ।

ਇਕ ਰਾਜਾ ਕਾਫੀ ਲੰਮੇ ਸਮੇਂ ਤੋਂ ਦੁਖ ਭੋਗ ਰਿਹਾ ਸੀ। ਕਈ ਵੈਦ ਹਕੀਮ ਉਸ ਦਾ ਇਲਾਜ ਕਰ ਚੁੱਕੇ ਸਨ ਪਰ ਅਰਾਮ ਕਿਧਰੋਂ ਵੀ ਨਹੀਂ ਮਿਲ ਰਿਹਾ ਸੀ। ਆਖਿਰ ਰਾਜੇ ਨੇ ਸਾਰੇ ਹਕੀਮ ਵੈਦ ਇਕੱਠੇ ਕਰਕੇ ਇਹ ਪੁੱਛਿਆ ਕਿ ਜਾਂ ਤਾਂ ਮੇਰੇ ਦੁੱਖ ਦਾ ਕੋਈ ਇਲਾਜ ਦੱਸੋ ਨਹੀਂ ਤਾਂ ਮੈਨੂੰ ਮੌਤ ਦੀ ਦਵਾਈ ਦੇ ਦਿਉ। ਤਦ ਇਕ ਸਿਆਣਾ ਵੈਦ ਬੋਲਿਆ ਕਿ ਰਾਜਨ ਇਸ ਦਾ ਇਲਾਜ ਹੈ ਪਰ ਇਲਾਜ ਔਖਾ ਬਹੁਤ ਹੈ। ਰਾਜੇ ਨੇ ਔਖੇ ਹੋਣ ਦਾ ਕਾਰਨ ਪੁੱਛਿਆ ਤਾਂ ਹਕੀਮ ਕਹਿਣ ਲੱਗਾ ਕਿ ਅਸਲ ਵਿਚ ਕਿਸੇ ਬਾਰਾਂ ਕੁ ਸਾਲਾਂ ਦੇ ਬੱਚੇ ਦਾ ਪਿੱਤਾ ਕੱਢ ਕੇ ਦਵਾਈ ਵਿਚ ਮਿਲਾਇਆ ਜਾਵੇ ਉਹ ਦਵਾਈ ਤਾਂ ਬਣਦੀ ਹੈ। ਫਿਰ ਦੂਜਾ ਸਾਧਨ ਇਹ ਹੈ ਕਿ ਉਹ ਬੱਚਾ ਆਪਣੀ ਮੌਤ ਨਾ ਮਰਿਆ ਹੋਵੇ ਬਲਕਿ ਉਸ ਨੂੰ ਦਵਾਈ ਬਣਾਉਣ ਵੇਲੇ ਮਾਰਿਆ ਜਾਵੇ। ਰਾਜੇ ਦੀ ਨੇਕ ਨਾਮੀ ਭਾਵ ਚੰਗਾ ਹੋਣ ਕਰਕੇ ਇਸ ਗੱਲ 'ਤੇ ਸਾਰਿਆਂ ਦੀ ਸਹਿਮਤੀ ਹੋ ਗਈ ਕਿ ਠੀਕਰੈ ਰਾਹੀਂ ਅਜਿਹਾ ਕੋਈ ਲੜਕਾ ਲੱਭਿਆ ਜਾਵੇਗਾ। ਇਕ ਗਰੀਬਾਂ ਦੀ ਬਸਤੀ ਵਿਚ ਜਾ ਕੇ ਤਰਲਾ ਵੀ ਲਿਆ ਅਤੇ ਲਾਲਚ ਵੀ ਦਿੱਤਾ। ਇਕ ਲੜਕਾ ਇਸ ਕੰਮ ਲਈ ਖਰੀਦ ਲਿਆ। ਅਖੌਤੀ ਧਰਮੀਆਂ ਨੇ ਵੀ ਇਸ ਕਾਰਜ 'ਤੇ ਧਰਮ ਦੀ ਮੋਹਰ ਲਗਾ ਦਿੱਤੀ। ਉਹ ਦਿਨ ਨਿਸ਼ਚਿਤ ਹੋ ਗਿਆ ਜਿਸ ਦਿਨ ਇਸ ਲੜਕੇ ਨੂੰ ਮਾਰ ਕੇ ਇਸ ਦਾ ਪਿੱਤਾ ਕੱਢਣਾ ਸੀ। ਉਸ ਦੀ ਆਖਰੀ ਖਾਹਿਸ਼ ਪੁੱਛੀ ਤਾਂ ਉਸ ਨੇ ਕੁਝ ਸਮਾਂ

ਇਕਾਂਤ ਵਾਸਤੇ ਮੰਗਿਆ। ਇਸ ਬੱਚੇ ਨੂੰ ਇਕਾਂਤ ਦਾ ਸਮਾਂ ਦਿੱਤਾ ਗਿਆ। ਉਸ ਇਕਾਂਤ ਦੇ ਸਮੇਂ ਵਿਚ ਉਸ ਬਾਲਕ ਦੀਆਂ ਦੋ ਅਵਾਜ਼ਾਂ ਨੇ ਸਾਰਿਆਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ। ਇਕ ਅਵਾਜ਼ ਉੱਚੀ ਉੱਚੀ ਹੱਸਣ ਦੀ ਆਉਂਦੀ ਸੀ ਦੂਜੀ ਆਵਾਜ਼ ਉੱਚੀ-ਉੱਚੀ ਰੋਣ ਦੀ ਆਉਂਦੀ ਸੀ। ਵਕਤ ਹੋਣ 'ਤੇ ਬੱਚੇ ਨੂੰ ਇਕਾਂਤ ਵਾਲੇ ਕਮਰੇ ਤੋਂ ਬਾਹਰ ਕੱਢਿਆ ਤਾਂ ਸਭ ਤੋਂ ਪਹਿਲਾਂ ਉਸ ਦੀਆਂ ਦੋਵੇਂ ਅਵਾਜ਼ਾਂ ਬਾਰੇ ਪੁੱਛਿਆ ਕਿ ਇਹ ਤਾਂ ਚੱਲ ਸਮਝ ਵਿਚ ਆਉਂਦਾ ਹੈ ਕਿ ਮੌਤ ਵੇਲੇ ਕੋਈ ਉੱਚੀ-ਉੱਚੀ ਰੋਵੇ ਪਰ ਅਚਾਨਕ ਹੀ ਉੱਚੀ-ਉੱਚੀ ਹਾਸੇ ਦੀ ਆਵਾਜ਼ ਸਾਨੂੰ ਸਾਰਿਆਂ ਨੂੰ ਹੀ ਦੁਬਿਧਾ ਵਿਚ ਪਾਉਂਦੀ ਹੈ ਜਿਸ ਕਰਕੇ ਅਸੀਂ ਇਸ ਦਾ ਕਾਰਨ ਜਾਨਣਾ ਚਾਹੁੰਦੇ ਹਾਂ ਤਾਂ ਬੱਚਾ ਭੋਲਾ ਸੀ ਸਪੱਸ਼ਟ ਹੀ ਦੱਸ ਦਿੱਤਾ ਕਿ ਜਦੋਂ ਮੇਰੇ ਮਾਪਿਆਂ ਦੀ ਯਾਦ ਆਈ ਤਾਂ ਮੈਂ ਰੋਇਆ, ਜਦੋਂ ਰਾਜੇ ਦੀ ਜਾਂ ਧਰਮੀ ਲੋਕਾਂ ਦੀ ਯਾਦ ਆਈ ਤਾਂ ਮੈਂ ਉੱਚੀ-ਉੱਚੀ ਰੋਇਆ ਪਰ ਜਦੋਂ ਰੱਬ ਦੀ ਯਾਦ ਆਈ ਤਾਂ ਮੈਂ ਹੱਸਿਆ ਕਿ ਇਹ ਸੰਸਾਰੀ ਲੋਕ ਭਾਵੇਂ ਪਾਪ ਕਰ ਲੈਣ ਪਰ ਤੂੰ ਚੰਗਾ ਹੀ ਕਰਦਾ ਹੈਂ। ਮੈਂ ਹੀ ਕੋਈ ਮਾੜਾ ਕੰਮ ਕੀਤਾ ਹੋਵੇਗਾ ਜਿਸ ਦੇ ਕਾਰਨ ਮੇਰੀ ਮੌਤ ਇਸ ਤਰ੍ਹਾਂ ਦੀ ਹੋ ਰਹੀ ਹੈ। ਮੈਂ ਫਿਰ ਵੀ ਚੰਗਾ ਹਾਂ ਕਿ ਗਰੀਬਾਂ ਦੇ ਘਰ ਜਨਮ ਲੈ ਕੇ ਵਕਤ ਦੇ ਸਭ ਤੋਂ ਅਮੀਰ ਰਾਜੇ ਨੂੰ ਆਪਣੀ ਜ਼ਿੰਦਗੀ ਦੇ ਕੇ ਬਚਾ ਰਿਹਾ ਹਾਂ ਮੈਂ ਰਾਜੇ ਤੋਂ ਵੀ ਚੰਗਾ ਹਾਂ। ਮੈਨੂੰ ਕੇਵਲ ਰੱਬ 'ਤੇ ਹੀ ਭਰੋਸਾ ਹੈ। ਰਾਜੇ ਦਾ ਅੰਦਰ ਹਿਲ ਗਿਆ ਉਸ ਨੇ ਉਸ ਵਕਤ ਹੀ ਕਹਿ ਦਿੱਤਾ ਕਿ ਮੈਂ ਭਾਵੇਂ ਦੁਖੀ ਹੋ ਕੇ ਮਰ ਜਾਵਾਂ ਪਰ ਮੈਂ ਇਸ ਲੜਕੇ ਨੂੰ ਆਪਣੇ ਕਰਕੇ ਮੌਤ ਨਹੀਂ ਦਿਆਂਗਾ। ਲੜਕਾ ਛੱਡ ਦਿੱਤਾ ਪਰ ਜਾਣ ਲੱਗਿਆਂ ਲੜਕੇ ਨੇ ਇਕ ਗੱਲ ਬਹੁਤ ਹੀ ਕਮਾਲ ਦੀ ਕਹੀ ਕਿ ਹੇ ਰਾਜਨ ਮੈਂ ਸੰਸਾਰ ਦੀ ਟੇਕ ਛੱਡ ਕੇ ਨਿਰੰਕਾਰ ਦੀ ਟੇਕ ਲਈ ਸੀ ਜਿਸ ਕਰਕੇ ਮੌਤ ਮੇਰੇ ਬੂਹੇ ਕੋਲੋਂ ਖਾਲੀ ਮੁੜ ਗਈ। ਤੇਰੇ ਪੜ੍ਹੇ-ਲਿਖੇ ਮੈਨੂੰ ਮੌਤ ਦੇਣ ਲਈ ਲਿਆਏ ਸਨ ਪਰ ਮੈਨੂੰ ਮੇਰੇ ਮਾਲਕ ਨੇ ਬਚਾ ਲਿਆ ਹੈ। ਤੂੰ ਅਤੇ ਤੇਰੇ ਇਹ ਪੜ੍ਹੇ-ਲਿਖੇ ਵੀ ਜੇਕਰ ਰੱਬ ਅੱਗੇ ਅਰਦਾਸ ਕਰਨ ਤਾਂ ਤੈਨੂੰ ਵੀ ਮੌਤ ਤੋਂ ਬਚਾ ਸਕਦੇ ਹਨ। ਰਾਜੇ ਨੇ ਬੱਚੇ ਨੂੰ ਫਿਰ ਬੁਲਾ ਕੇ ਇਨਾਮ ਦਿੱਤਾ ਕਿ ਜਿਹੜੀ ਚੀਜ਼ ਦਾ ਗਿਆਨ ਅੱਜ ਤੇਰੇ ਕੋਲੋਂ ਪ੍ਰਾਪਤ ਹੋਇਆ ਹੈ ਉਹ ਮੈਨੂੰ ਹੋਰ ਕਿਧਰੋਂ ਨਹੀਂ ਮਿਲਿਆ। ਇਸ ਲਈ ਹੁਣ ਤਾਂ ਮੌਤ ਦਾ ਡਰ ਵੀ ਨਹੀਂ ਅਤੇ ਮੈਂ ਰੱਬ 'ਤੇ ਟੇਕ ਰੱਖਾਂਗਾ।

**ਪੜਿਆ ਹੋਵੈ ਗੁਨਹਗਾਰ ਤਾ ਓਮੀ ਸਾਧੁ ਨਾ ਮਾਰੀਐ॥ (469)**

ਭਾਈ ਗੁਰਦਾਸ ਜੀ ਨੇ ਇਕ ਕਬਿੱਤ ਅੰਦਰ ਅਜਿਹੇ ਚਲਾਕ ਹੰਕਾਰੀ ਨੂੰ ਬਹੁਤ ਹੀ ਪਿਆਰੀ ਸਿੱਖਿਆ ਬਖਸ਼ਿਸ਼ ਕੀਤੀ ਕਿ ਮਾਲਾ ਦੇ ਮਣਕਿਆਂ ਵਿਚੋਂ ਇਕ ਸ਼੍ਰੋਮਣੀ ਮਣਕਾ ਹੁੰਦਾ ਹੈ ਪਰ ਉਸ ਦੀ ਗਿਣਤੀ ਮਾਲਾ ਦੇ ਬਾਕੀ ਮਣਕਿਆਂ ਵਿਚ ਨਹੀਂ ਹੁੰਦੀ। ਸਿੰਬਲ ਦਾ ਰੁੱਖ ਅਕਾਰ ਕਰਕੇ ਵੱਡਾ ਹੁੰਦਾ ਹੈ ਪਰ ਮੁੱਲ ਪੱਖੋਂ ਬਹੁਤ ਹੀ ਬੇਕਾਰ ਹੁੰਦਾ ਹੈ ਕਿਉਂਕਿ ਕਿਸੇ ਕੰਮ ਨਹੀਂ ਆਉਂਦਾ ਪਰ ਚੰਦਨ ਛੋਟਾ

ਹੋ ਕੇ ਵੀ ਕੀਮਤੀ ਹੁੰਦਾ ਹੈ। ਆਮ ਪੰਛੀਆਂ ਨਾਲੋਂ ਇੱਲ ਬਹੁਤ ਉੱਚੀ ਉਡਦੀ ਹੈ ਪਰ ਸੋਚ ਮਾੜੀ ਹੋਣ ਕਰਕੇ ਮੁਰਦਾਰ ਹੀ ਦੇਖਦੀ ਹੈ। ਇਸ ਤਰ੍ਹਾਂ ਹੀ ਚਲਾਕੀਆਂ ਨਾਲ ਮਨੁੱਖ ਜਿੰਨੇ ਮਰਜ਼ੀ ਧਰਮ ਦੇ ਕਰਮ ਵੀ ਕਰੀ ਜਾਵੇ ਪਰ ਉਹ ਕੇਵਲ ਧ੍ਰਿਗਕਾਰਾਂ ਦੇ ਬਰਾਬਰ ਹੀ ਕੀਮਤ ਰੱਖਦੇ ਹਨ। ਉਨ੍ਹਾਂ ਨਾਲ ਕੋਈ ਰੱਬੀ ਸੋਚ ਪ੍ਰਾਪਤ ਨਹੀਂ ਹੁੰਦੀ।

**ਜੈਸੇ ਮਾਲਾ ਮੇਰੁ ਪੋਇਤ ਸਭ ਉਪਰ ਕੈ,**
**ਸਿਮਰਨ ਸੰਖਿਆ ਮੈ ਨ ਆਵਤ ਬਡਾਈ ਕੈ॥**
**ਜੈਸੇ ਬਿਰਖਨ ਬਿਖੈ ਪੇਖੀਐ ਸੇਬਲ ਉਚੋ,**
**ਨਿਰਫਲ ਭਇਓ ਸੋਉ ਅਤਿ ਅਧਿਕਾਈ ਕੈ॥**
**ਜੈਸੇ ਚੀਲ ਪੰਛੀਅਨ ਮੈ ਉਡਤ ਅਕਾਸ਼ਚਾਰੀ,**
**ਹੇਰੇ ਮ੍ਰਿਤ ਪਿੰਜਨ ਊਚੇ ਮਤੁ ਪਾਈ ਕੈ।**
**ਗਾਇਬੋ ਬਜਾਇਬੋ ਸੁਨਾਇਬੋ ਨ ਕਛੁ ਤੈਸੇ,**
**ਗੁਰ ਉਪਦੇਸ ਬਿਨਾ ਧ੍ਰਿਗ ਚਤੁਰਾਈ ਕੈ॥ 631 (ਕਬਿੱਤ ਭਾਈ ਗੁਰਦਾਸ)**

ਇਕ ਵਾਰੀ ਇਕ ਰਾਜੇ ਦੇ ਦਰਬਾਰ ਵਿਚ ਆਮ ਦਰਬਾਰ ਲੱਗਿਆ ਜਿਥੇ ਹਰ ਇਕ ਨੂੰ ਆਪਣਾ ਦੁਖ ਰਾਜੇ ਨੂੰ ਦੱਸਣ ਦਾ ਮੌਕਾ ਮਿਲਦਾ ਹੈ। ਰਾਜੇ ਦਾ ਸੁਭਾਅ ਚੰਗਾ ਸੀ, ਕੁਝ ਲੋਕ ਆਪਣਾ ਦੁੱਖ ਦੱਸਣ ਲਈ ਆਏ, ਕੁਝ ਲੋਕ ਰਾਜੇ ਦਾ ਦਰਸ਼ਨ ਕਰਨ ਲਈ ਆਏ। ਬਹੁਤ ਸਾਰਾ ਇਕੱਠ ਹੋ ਗਿਆ। ਇਕ ਫਕੀਰ ਵੀ ਆਪਣੇ ਕੁਝ ਚੇਲਿਆਂ ਸਮੇਤ ਰਾਜੇ ਦੇ ਦਰਬਾਰ ਵਿਚ ਆਇਆ। ਰਾਜੇ ਨੇ ਜਿਥੇ ਆਮ ਲੋਕਾਂ ਦੇ ਦੁੱਖ ਸੁਣੇ ਉਥੇ ਚੰਗੇ ਕੰਮ ਕਰਨ ਵਾਲਿਆਂ ਨੂੰ ਸਤਿਕਾਰ ਵੀ ਦਿੱਤਾ। ਚੰਗੇ ਇਨਾਮ ਵੀ ਦਿੱਤੇ। ਇਨ੍ਹਾਂ ਇਨਾਮ ਲੈਣ ਵਾਲਿਆਂ ਵਿਚੋਂ ਇਕ ਸਾਦ ਮੁਰਾਦਾ ਜਿਹਾ ਰਾਜੇ ਦੇ ਕੋਲ ਹੀ ਕੰਮ ਕਰਨ ਵਾਲਾ ਕਰਮਚਾਰੀ ਸੀ। ਰਾਜਾ ਬਹੁਤ ਲੰਮੇ ਸਮੇਂ ਤੋਂ ਦੇਖ ਰਿਹਾ ਸੀ ਕਿ ਇਸ ਨੇ ਕਦੇ ਵੀ ਚੰਗੇ ਮੰਦੇ ਦਾ ਇਤਰਾਜ਼ ਨਹੀਂ ਕੀਤਾ। ਕਦੇ ਕਿਸੇ ਨਾਲ ਬਹੁਤੀਆਂ ਗੱਲਾਂ ਕਰਨ ਦੀ ਥਾਂ ਸਗੋਂ ਆਪਣੇ ਕੰਮ ਨੂੰ ਬਹੁਤ ਇਮਾਨਦਾਰੀ ਅਤੇ ਲਗਨ ਨਾਲ ਕੀਤਾ ਸੀ। ਜਦੋਂ ਰਾਜ ਦਰਬਾਰ ਦੇ ਕਰਮਚਾਰੀਆਂ ਨੇ ਕੁਝ ਇਕ ਦਰਬਾਰੀਆਂ ਦੇ ਉਹ ਨਾਮ ਲਿਖੇ ਸਨ ਜਿਨ੍ਹਾਂ ਦਾ ਸਨਮਾਨ ਕਰਨਾ ਸੀ ਤਾਂ ਰਾਜਾ ਹੈਰਾਨ ਹੋਇਆ ਕਿ ਕੁਝ ਅਜਿਹੇ ਵੀ ਸਨ ਜਿਹੜੇ ਕਈ ਵਾਰੀ ਆਪਣੀਆਂ ਗਲਤੀਆਂ ਕਾਰਨ ਸਜ਼ਾ ਪਾ ਚੁੱਕੇ ਸਨ ਪਰ ਉਸ ਸਾਦ ਮੁਰਾਦੇ ਜਿਹੇ ਬੰਦੇ ਦਾ ਸਾਰੀ ਹੀ ਲਿਸਟ ਵਿਚ ਕਿਧਰੇ ਵੀ ਨਾਮ ਨਹੀਂ ਸੀ ਪਰ ਰਾਜੇ ਨੇ ਉਸ ਨੂੰ ਲੰਮੇ ਸਮੇਂ ਆਪ ਖੁਦ ਲਗਨ ਨਾਲ ਕੰਮ ਕਰਦੇ ਨੂੰ ਦੇਖਿਆ ਹੋਇਆ ਸੀ। ਜਦੋਂ ਲਿਸਟ ਵਾਲੇ ਨਾਮ ਐਲਾਨੇ ਜਾਣ ਲੱਗੇ ਤਾਂ ਰਾਜੇ ਨੇ ਖੁਦ ਹੀ ਉਸ ਮਨੁੱਖ ਦੇ ਨਾਮ ਦਾ ਐਲਾਨ ਕਰਕੇ ਉਸ ਨੂੰ ਆਪਣੇ ਕੋਲ ਵਜ਼ੀਰ ਦੀ ਪਦਵੀ ਦੇ ਕੇ ਸਨਮਾਨ ਕੀਤਾ ਤਾਂ ਸਾਰੇ ਹੀ ਹੈਰਾਨ ਹੋ ਗਏ ਕਿ ਉਸ ਦੀ ਤਾਂ ਕਦੇ ਕਿਸੇ ਨੇ ਕੋਈ ਬਹੁਤੀ ਗੱਲ ਨਹੀਂ ਕੀਤੀ ਸੀ ਪਰ ਅਜਿਹਾ ਕਿਵੇਂ ਹੋ ਗਿਆ?

ਰਾਜੇ ਨੇ ਆਪ ਹੀ ਐਲਾਨ ਕਰ ਦਿੱਤਾ ਕਿ ਇਸ ਪੁਰਖ ਪ੍ਰੇਮੀ ਨੇ ਕਦੇ ਕੋਈ ਕੰਮ ਮੇਰੇ ਦਿਖਾਵੇ ਲਈ ਨਹੀਂ ਕੀਤਾ। ਜਿੰਨੀ ਲਗਨ ਨਾਲ ਮੇਰੇ ਸਾਹਮਣੇ ਕੰਮ ਕਰਦਾ ਸੀ ਉਨੀ ਹੀ ਲਗਨ ਨਾਲ ਮੇਰੀ ਗੈਰ ਹਾਜ਼ਰੀ ਵਿਚ ਵੀ ਕਰਦਾ ਸੀ ਇਸ ਲਈ ਇਸ ਦਾ ਨਾਮ ਲਿਸਟ ਵਿਚ ਨਹੀਂ ਬਲਕਿ ਮੇਰੇ ਦਿਲ ਵਿਚ ਲਿਖਿਆ ਹੋਇਆ ਹੈ। ਇਹ ਗੱਲ ਸੁਣ ਕੇ ਜਿਥੇ ਬਾਕੀ ਲੋਕ ਹੈਰਾਨ ਹੋ ਗਏ ਪਰ ਫਕੀਰ ਬੇਪ੍ਰਵਾਹ ਹੋ ਕੇ ਨੱਚਣ ਲੱਗ ਪਿਆ ਕਿ ਮੈਨੂੰ ਅੱਜ ਮੰਜ਼ਿਲ ਮਿਲ ਗਈ ਹੈ। ਫ਼ਕੀਰ ਉੱਚੀ-ਉੱਚੀ ਕਹਿ ਰਿਹਾ ਸੀ ਕਿ ਰੱਬ ਦਾ ਵੀ ਇਹੋ ਹੀ ਅਸੂਲ ਹੈ। ਬੰਦਾ ਐਵੇਂ ਦਿਖਾਵੇ ਦੇ ਧਰਮ ਕਮਾਉਂਦਾ ਰਹਿੰਦਾ ਹੈ ਪਰ ਜਿਹੜੇ ਭੋਲੇ ਭਾਲੇ ਰੱਬ ਨੂੰ ਯਾਦ ਕਰਕੇ ਸਾਦੀ ਮੁਰਾਦੀ ਜ਼ਿੰਦਗੀ ਗੁਜ਼ਾਰਦੇ ਹਨ ਰੱਬ ਉਨ੍ਹਾਂ ਦਾ ਨਾਮ ਆਪਣੇ ਦਿਲ ਵਿਚ ਹੀ ਲਿਖ ਲੈਂਦਾ ਹੈ। ਰੱਬ ਦੇ ਘਰ ਦਾ ਸਨਮਾਨ ਚਲਾਕੀਆਂ ਨਾਲ ਨਹੀਂ ਬਲਕਿ ਭੋਲੇ ਭਾਲੇ ਹੀ ਪ੍ਰਾਪਤ ਹੋ ਸਕਦਾ ਹੈ। ਜਿਸ ਦੇ ਅੰਦਰ ਪੜ੍ਹ ਲਿਖ ਕੇ ਵੀ ਪਾਪ ਸਮਾਏ ਹੋਏ ਹਨ ਉਹ ਤਾਂ ਸਗੋਂ ਰੱਬੀ ਦਰਬਾਰ ਵਿਚ ਮੂਰਖਾਂ ਦਾ ਦਰਜਾ ਰੱਖਦੇ ਹਨ।

**ਪੜਿਆ ਮੂਰਖ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥ (140)**

ਇਸ ਦੇ ਮੁਕਾਬਲੇ ਵਿਚ ਜਿਹੜਾ ਬੰਦਾ ਸੱਚੀ ਸੁੱਚੀ ਜ਼ਿੰਦਗੀ ਗੁਜ਼ਰਦਾ ਹੈ ਉਹ ਰੱਬੀ ਰਹਿਮਤ ਦਾ ਪਾਤਰ ਬਣ ਜਾਂਦਾ ਹੈ। ਪੜ੍ਹ ਲਿਖ ਕੇ ਸਿਆਣਾ ਬਣਨਾ ਚਾਹੀਦਾ ਹੈ, ਚਲਾਕ ਨਹੀਂ। ਪੜ੍ਹਿਆ ਚਲਾਕ ਹੋਵੇ ਤਾਂ ਉਸ ਨਾਲੋਂ ਅਨਪੜ੍ਹ ਪਵਿੱਤਰ ਜ਼ਿੰਦਗੀ ਵਾਲਾ ਚੰਗਾ ਹੈ।

**ਜੋ ਪ੍ਰਾਣੀ ਗੋਬਿੰਦ ਧਿਆਵੈ। ਪੜਿਆ ਅਣਪੜਿਆ ਪਰਮ ਗਤਿ ਪਾਵੈ॥**

**(197)**

# ਅਹਿੰਸਾ

ਹਿੰਸਾ ਸ਼ਬਦ ਤੋਂ ਅੱਗੇ 'ਅ' ਅਗੇਤਰ ਲੱਗ ਕੇ ਅਹਿੰਸਾ ਸ਼ਬਦ ਬਣਿਆ ਹੈ ਜਿਸ ਦਾ ਅਰਥ ਹੈ ਕਿਸੇ ਦੀ ਜਾਨ ਨਾ ਲੈਣਾ ਜਾਂ ਕਿਸੇ ਜੀਵ ਨੂੰ ਕੋਈ ਦੁਖ ਨਾ ਦੇਣਾ। ਧਰਮ ਦੀ ਦੁਨੀਆ ਦਾ ਇਕ ਬਹੁਤ ਚੰਗਾ ਗੁਣ ਅਹਿੰਸਾ ਹੈ। ਹਰ ਇਕ ਨੂੰ ਜਿਊਣ ਦਾ ਹੱਕ ਹੈ। ਮੁਸ਼ਕਿਲ ਇਹ ਹੈ ਕਿ ਹਿੰਸਾ ਵਾਸਤੇ ਹੀ ਅਹਿੰਸਾ ਕੀਤੀ ਜਾਂਦੀ ਹੈ ਜਿਵੇਂ ਸੱਪ ਕਿਸੇ ਦੀ ਹਿੰਸਾ (ਮੌਤ) ਨਾ ਕਰੇ ਇਸ ਲਈ ਸੱਪ ਦੀ ਹਿੰਸਾ ਕਰਨੀ ਪਈ। ਜ਼ਾਲਮ ਅਨੇਕਾਂ ਤੇ ਜ਼ੁਲਮ ਨਾ ਕਰੇ ਇਸ ਲਈ ਜ਼ਾਲਮ ਦੀ ਹਿੰਸਾ ਵਿਚੋਂ ਹੀ ਅਹਿੰਸਾ ਦਾ ਜਨਮ ਹੋਇਆ ਹੈ।

ਅਹਿੰਸਾ ਦਾ ਬਹੁਤਾ ਪ੍ਰਚਾਰ ਬੁਧ ਧਰਮ ਅਤੇ ਜੈਨ ਧਰਮ ਨੇ ਕੀਤਾ ਹੈ। ਬੁਧ ਧਰਮ ਦੇ ਪ੍ਰਭਾਵ ਥੱਲੇ ਤਾਂ ਅਸ਼ੋਕ ਰਾਜੇ ਨੇ ਤਲਵਾਰ ਹੀ ਵਿਚ ਸੁੱਟ ਦਿੱਤੀ ਸੀ। ਮਹਾਵੀਰ ਜੈਨ ਦੇ ਪ੍ਰਭਾਵ ਨੇ ਅੱਜ ਜੈਨੀਆਂ ਦੀ ਇਹ ਹਾਲਤ ਕਰ ਦਿੱਤੀ ਕਿ ਜੈਨੀ ਪੈਰਾਂ ਤੋਂ ਨੰਗੇ ਹੋ ਗਏ, ਮੂੰਹਾਂ ਤੇ ਪੱਟੀਆਂ ਬੰਨ੍ਹ ਲਈਆਂ, ਖਾਣਾ ਸੂਰਜ ਚੜ੍ਹਨ ਤੋਂ ਬਾਅਦ ਸੂਰਜ ਛਿਪਣ ਤੋਂ ਪਹਿਲਾਂ ਖਾਣਾ ਸ਼ੁਰੂ ਕਰ ਦਿੱਤਾ। ਪਾਣੀ ਛਾਣ ਪੁਣ ਕੇ ਪੀਣ ਲੱਗ ਪਏ ਭਾਵ ਜ਼ਿੰਦਗੀ ਇਕ ਭਾਰ ਬਣਾ ਲਈ। ਅਹਿੰਸਾ ਉਥੇ ਤੱਕ ਜ਼ਰੂਰੀ ਹੈ ਜਿਥੇ ਤੱਕ ਇਹ ਖੁਦ ਹੀ ਹਿੰਸਾ ਨਾ ਬਣ ਜਾਵੇ। ਅਹਿੰਸਾ ਦੇ ਭਾਰ ਥੱਲੇ ਆਪਣੀ ਹੀ ਹਿੰਸਾ ਨਾ ਕਰਦਾ ਹੋਵੇ। ਕੁਦਰਤ ਵੀ ਕਈ ਰਹੱਸ ਖੋਹਲ ਦਿੰਦੀ ਹੈ। ਜੇਕਰ ਕੇਵਲ ਅਹਿੰਸਾ ਹੀ ਚਾਹੀਦੀ ਸੀ ਤਾਂ ਰੱਬ ਨੇ ਮਾਸ ਖਾਣੇ ਜੀਵ ਪੈਦਾ ਹੀ ਨਹੀਂ ਕਰਨੇ ਸੀ। ਉਸ ਨੇ ਫੁਲ ਕੋਲ ਕੰਡਾ ਕਿਉਂ ਲਾਇਆ ਅਸਲ ਵਿਚ ਇਹ ਇਕ ਕਿਸਮ ਦਾ ਸੁਨੇਹਾ ਸੀ ਕਿ ਫੁੱਲ ਕੋਲੋਂ ਦੂਰੋਂ ਵੀ ਸੁਗੰਧੀ ਮਾਣੀ ਜਾ ਸਕਦੀ ਹੈ। ਖੁਸ਼ਬੋ ਹਵਾ ਸਹਾਰੇ ਸਫਰ ਕਰਕੇ ਸਾਨੂੰ ਆਪਣੀ ਹੋਂਦ ਪ੍ਰਗਟ ਕਰ ਰਹੀ ਹੈ ਤਾਂ ਕੰਡੇ ਦਾ ਕੋਈ ਖਤਰਾ ਨਹੀਂ ਪਰ ਜੇਕਰ ਕੋਈ ਖੁਸ਼ਬੋਆਂ ਵੰਡਣ ਵਾਲੇ ਨੂੰ ਤੋੜਨਾ ਚਾਹੇ ਤਾਂ ਕੰਡਾ ਫਿਰ ਆਪਣਾ ਕੰਮ ਕਰਦਾ ਹੈ ਕਿ ਭਾਈ ਮੈਨੂੰ ਰੱਬ ਨੇ ਫੁੱਲ ਦਾ ਹੀ ਪਹਿਰੇਦਾਰ ਲਾਇਆ ਹੋਇਆ ਹੈ।

ਗੁਰਮਤਿ ਬਹੁਤ ਨਿਮਰਤਾ ਸਿਖਾਉਂਦੀ ਹੈ। ਇਥੋਂ ਤੱਕ ਕਿ ਜੇ ਕਰ ਕੋਈ ਪਹਿਲਾਂ ਵਾਰ ਵੀ ਕਰਦਾ ਹੈ ਤਾਂ ਉਸ ਦੇ ਉਲਟ ਵਾਰ ਨਹੀਂ ਕਰਨਾ ਬਲਕਿ ਉਸ ਨੂੰ ਅਹਿਸਾਸ ਕਰਵਾਉਣਾ ਹੈ ਪਰ ਜਦੋਂ ਕੋਈ ਅਹਿਸਾਸ ਦੀ ਭਾਸ਼ਾ ਨਾ ਸਮਝੇ ਤਾਂ ਹਿੰਸਾ ਦੀ ਬੋਲੀ ਬੋਲਣ ਵਾਲੇ ਨੂੰ ਵੀ ਗੁਰਮਤਿ ਪਾਪੀ ਨਹੀਂ ਸਗੋਂ ਧਰਮੀ ਹੀ ਕਬੂਲ ਕਰਦੀ ਹੈ।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨ ਛਾਡੈ ਖੇਤ॥ (1105)

ਜਿਨਾਂ ਨੂੰ ਪੈਰਾਂ ਹੇਠਾਂ ਆ ਕੇ ਕੀੜੀ ਮਰ ਜਾਣ ਦਾ ਤਾਂ ਦੁਖ ਲੱਗਦਾ ਹੈ, ਲੱਗਣਾ ਵੀ ਚਾਹੀਦਾ ਹੈ ਪਰ ਜਦੋਂ ਕਦੇ ਕੋਈ ਜ਼ਾਲਮ ਕਿਸੇ ਬੱਚੀ ਦੀ ਇੱਜ਼ਤ ਲੁੱਟਦਾ ਹੈ, ਜਦੋਂ ਕਦੇ ਕੋਈ ਜ਼ਾਲਮ ਆਪਣੀ ਤਲਵਾਰ ਨਾਲ ਹੋਰਾਂ ਦਾ ਖ਼ੂਨ ਪੀਂਦਾ ਹੈ, ਜਦੋਂ ਕੋਈ ਬੇਦੋਸ਼ਿਆਂ ਨੂੰ ਸਜ਼ਾਵਾਂ ਦਿੰਦਾ ਹੈ ਤਾਂ ਉਸ ਵਕਤ ਜ਼ਾਲਿਮ ਨੂੰ ਵੀ ਦੇਖਣਾ ਚਾਹੀਦਾ ਹੈ। ਇਨ੍ਹਾਂ ਨੂੰ ਹੋ ਰਹੇ ਇਹ ਜ਼ੁਲਮ ਨਹੀਂ ਦਿਸਦੇ।

ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਦੀ ਇਕ ਸਾਖੀ ਬਹੁਤ ਪਿਆਰਾ ਉਪਦੇਸ਼ ਦਿੰਦੀ ਹੈ। ਅੰਮ੍ਰਿਤਸਰ ਸਾਹਿਬ ਗੁੰਮਟਾਲੇ ਭੂੰਗ ਦੀ ਜ਼ਮੀਨ ਤੇ ਵਸਿਆ ਸੀ। ਸੋ ਗੁਮਟਾਲਾ ਵੈਸੇ ਵੀ ਸਿੱਖਾਂ ਦਾ ਹੀ ਇਲਾਕਾ ਸੀ ਪਰ ਇਥੇ ਸ਼ਾਹੀ ਫੌਜਾਂ ਆਪਣੇ ਬਾਜ ਨਾਲ ਹੋਰਾਂ ਜੀਵਾਂ ਨੂੰ ਤੜਫਾ ਤੜਫਾ ਕੇ ਉਨ੍ਹਾਂ ਦਾ ਸ਼ਿਕਾਰ ਕਰ ਰਹੇ ਸਨ ਤਾਂ ਗੁਰੂ ਕੀਆਂ ਲਾਡਲੀਆਂ ਫ਼ੌਜਾਂ ਨੇ ਵੀ ਬਾਜ ਦੀ ਭਾਸ਼ਾ ਨੂੰ ਬਾਜ ਦੀ ਭਾਸ਼ਾ ਨਾਲ ਹੀ ਸਮਝਾਇਆ ਭਾਵ ਆਪ ਕੋਈ ਤੀਰ ਜਾਂ ਹੋਰ ਕਿਸੇ ਹਥਿਆਰ ਨਾਲ ਬਾਜ ਦਾ ਸ਼ਿਕਾਰ ਨਹੀਂ ਕੀਤਾ ਸਗੋਂ ਆਪਣਾ ਬਾਜ ਭੇਜ ਕੇ ਉਨ੍ਹਾਂ ਦਾ ਬਾਜ ਹੀ ਪਕੜ ਲਿਆਂਦਾ। ਜਦੋਂ ਉਨ੍ਹਾਂ ਬਾਜ ਮੰਗਿਆ ਤਾਂ ਗੁਰੂ ਸਾਹਿਬ ਜੀ ਨੇ ਬਾਜ ਦੇਣ ਤੋਂ ਨਾਂਹ ਨਹੀਂ ਕੀਤੀ ਪਰ ਕਿਹਾ ਕਿ ਜੀਵਾਂ ਤੇ ਜ਼ੁਲਮ ਨਹੀਂ ਕਰਨ ਦੇਣਾ। ਜਦੋਂ ਜ਼ਾਲਿਮ ਹਥਿਆਰਾਂ ਦੀ ਭਾਸ਼ਾ ਬੋਲਣ ਲੱਗੇ ਤਾਂ ਦੋ ਤਲਵਾਰਾਂ ਦੇ ਪਹਿਨਣ ਵਾਲੇ ਨੂੰ ਹਥਿਆਰਾਂ ਦਾ ਡਰਾਵਾ ਨਹੀਂ ਦਿੱਤਾ ਜਾ ਸਕਦਾ ਸੀ ਜਿਸ ਕਰਕੇ ਸਿੱਖ ਜਗਤ ਦਾ ਪਹਿਲਾ ਜੰਗ ਸੰਗਰਾਨਾ ਸਾਹਿਬ ਹੋਇਆ। ਪਹਿਲਾ ਜੰਗ ਹੀ ਅਹਿੰਸਾ ਰੋਕਣ ਲਈ ਕੀਤਾ ਤੇ ਜਿੱਤਿਆ ਸੀ। ਛੇਵੇਂ ਪਾਤਸ਼ਾਹ ਜੀ ਬਗੀਚੀ ਵਿਚ ਸੈਰ ਕਰਦੇ ਸਮੇਂ ਆਪਣੇ ਪੋਤਰੇ ਸ੍ਰੀ ਹਰਿ ਰਾਏ ਸਾਹਿਬ ਦੇ ਚੋਲੇ ਨਾਲ ਟੁੱਟੇ ਫੁੱਲ ਨੂੰ ਬਰਦਾਸ਼ਤ ਨਹੀਂ ਕਰਦੇ ਸਨ। ਜਿਥੇ ਆਮ ਅਣਜਾਣ ਲੋਕ ਸਗੋਂ ਫੁੱਲ ਤੋੜ ਕੇ ਬੱਚੇ ਨੂੰ ਖੇਡਣ ਲਈ ਦੇ ਦਿੰਦੇ ਹਨ ਉਥੇ ਮੇਰੇ ਮਾਲਕ ਨੇ ਆਪ ਤਾਂ ਕੀ ਤੋੜਨਾ ਸੀ ਸਗੋਂ ਅਚਾਨਕ ਟੁਟੇ ਨੂੰ ਵੀ ਨਹੀਂ ਕਬੂਲਿਆ ਸਗੋਂ ਪੋਤਰੇ ਨੂੰ ਸਖ਼ਤ ਤਾੜਨਾ ਕੀਤੀ ਸੀ। ਦੂਜੇ ਪਾਸੇ ਛੇਵੇਂ ਪਾਤਿਸ਼ਾਹ ਜੀ ਨੇ ਹੀ ਚਾਰ ਜੰਗਾਂ ਲੜ ਕੇ ਜ਼ਾਲਮਾਂ ਨੂੰ ਸੋਧਿਆ ਸੀ।

ਗੁਰਮਤਿ ਅੰਦਰ ਹਰ ਇਕ ਚੀਜ਼ ਦੀ ਕੋਈ ਸੀਮਾ ਮਿਥ ਦਿੱਤੀ ਗਈ ਸੀ ਤਾਂ ਕਿ ਜ਼ਿੰਦਗੀ ਦੇ ਅੰਮ੍ਰਿਤ ਨੂੰ ਕੋਈ ਜ਼ਹਿਰ ਨਾ ਬਣਾ ਦੇਵੇ। ਖਾਣੇ ਦੀ, ਪੀਣੇ ਦੀ, ਸੌਣ ਦੀ, ਮਾਇਆ ਦੀ, ਭਾਵ ਹਰ ਪੱਖ ਦੀ ਕੋਈ ਸੀਮਾ ਸੀ ਇਸ ਤਰ੍ਹਾਂ ਹੀ ਅਹਿੰਸਾ ਜਾਂ ਹਿੰਸਾ ਦੀ ਵੀ ਸੀਮਾ ਮਿੱਥ ਦਿੱਤੀ ਸੀ। ਤੱਤੀ ਤਵੀ ਤੋਂ ਤਲਵਾਰ

ਬਣਦੀ ਹੈ ਭਾਵ ਜਦੋਂ ਨਿਰਦੋਸ਼ ਧੰਨ ਗੁਰੂ ਸਾਹਿਬ ਜੀ ਨੂੰ ਜ਼ਾਲਮ ਤੱਤੀ ਤਵੀ 'ਤੇ ਬਿਠਾ ਕੇ ਸ਼ਹੀਦ ਕਰਦਾ ਹੈ ਤਾਂ ਤੱਤੀ ਤਵੀ ਤੋਂ ਤਲਵਾਰ ਭਾਵ ਕਿਰਪਾਨ ਬਣਦੀ ਹੈ। ਚਾਂਦਨੀ ਚੌਕ ਅੰਦਰ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਹੀ ਜਨੇਊ ਬਦਲ ਕੇ ਗਾਤਰੇ ਦੀ ਤੇਗ ਬਣ ਜਾਂਦੀ ਹੈ।

ਧਾਰਮਿਕ ਦੁਨੀਆ ਵਿਚ ਕੁਝ ਇਕ ਲੋਕ ਉਹ ਵੀ ਸਨ ਜਿਹੜੇ ਹੌਕਾ ਤਾਂ ਅਹਿੰਸਾ ਦਾ ਹੀ ਲਾਉਂਦੇ ਸਨ ਪਰ ਧੋਖੇ ਨਾਲ ਹਿੰਸਾ ਹੀ ਕਰਦੇ ਸਨ ਜਿਵੇਂ ਧਰਮ ਦੇ ਨਾਂ 'ਤੇ ਹੀ ਬਲੀ ਦਿੱਤੀ ਜਾਂਦੀ ਸੀ ਇਥੋਂ ਤੱਕ ਕਿ ਜਨੇਉ ਪਾਉਣ ਲੱਗਿਆਂ ਬੱਕਰਾ ਵੱਢ ਕੇ ਰਿੰਨ੍ਹਿਆ ਜਾਂਦਾ ਸੀ।

**ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥ (471)**

**(ਆਸਾ ਕੀ ਵਾਰ)**

ਸਤਿਗੁਰੂ ਜੀ ਦੇ ਪਵਿੱਤਰ ਬਚਨ ਹਨ ਕਿ **ਸਰ ਜੀਉ ਕਾਟਹਿ ਨਿਰ ਜੀਉ ਪੂਜਹਿ ਅੰਤ ਕਾਲ ਕਉ ਭਾਰੀ॥** ਕਈ ਵਾਰੀ ਤਾਂ ਬੰਦੇ ਦੀ ਬਲੀ ਦਿੱਤੀ ਜਾਂਦੀ ਸੀ। ਇਸ ਕਰਕੇ ਹੀ ਸਿਖੀ ਅੰਦਰ ਬਲੀ ਦੇਣਾ ਗੁਰਮਤਿ ਕਰਮ ਨਹੀਂ। ਇਸਲਾਮ ਅੰਦਰ ਵੀ ਰੱਬ ਦੀ ਖੁਸ਼ੀ ਲਈ ਜੀਵਾਂ ਦਾ ਘਾਤ ਕੀਤਾ ਜਾਂਦਾ ਹੈ।

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥**
**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥ (1375)**

ਕੁਝ ਲੋਕ ਰਸਨਾ ਦੇ ਗ਼ੁਲਾਮ ਹੋਏ ਵੀ ਹਿੰਸਾ ਦੇ ਧਾਰਨੀ ਹੋ ਜਾਂਦੇ ਹਨ। ਅਜਿਹੇ ਲੋਕਾਂ ਲਈ ਕਬੀਰ ਸਾਹਿਬ ਆਖਦੇ ਹਨ ਕਿ ਮੇਰੀ ਨਜ਼ਰ ਵਿਚ ਖਿਚੜੀ ਹੀ ਖੂਬ ਹੈ ਇਸ ਦੀ ਖਾਤਰ ਕਿਸੇ ਦੀ ਗਰਦਨ ਤੇ ਛੁਰੀ ਤਾਂ ਨਹੀਂ ਚਲਦੀ। ਜਿਸ ਨਾਲ ਲੂਣ ਵੀ ਅੰਮ੍ਰਿਤ ਹੋ ਗਿਆ।

**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥ (1374)**

ਧਰਮ ਦਾ ਬੂਟਾ ਦਇਆ ਦੇ ਵਿਹੜੇ ਵਿਚ ਹੀ ਪੁੰਗਰਦਾ ਹੈ। ਅਹਿੰਸਾ ਦਾ ਪੁਜਾਰੀ ਹੋ ਕੇ ਹੀ ਇਸ ਦੀ ਪਿਆਰੀ ਛਾਂ ਨੂੰ ਮਾਣਿਆ ਜਾ ਸਕਦਾ ਹੈ। ਜੇਕਰ ਮਨ ਵਿਚ ਹੀ ਹਿੰਸਾ ਦੀ ਭਾਵਨਾ ਰੱਖਣ ਵਾਲਾ ਹੋਵੇ ਤਾਂ ਉਹ ਦੂਜੇ ਦਾ ਨੁਕਸਾਨ ਘਟ ਕਰਦਾ ਹੈ ਬਲਕਿ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈ। ਗੁਰੂ ਅਰਜਨ ਪਾਤਸ਼ਾਹ ਜੀ ਦੇ ਵੇਲੇ ਅਕਬਰ ਬਾਦਸ਼ਾਹ ਨੇ ਬੀਰਬਲ ਨੂੰ ਪੱਛਮ ਦੇ ਇਲਾਕੇ ਵਿਚ ਹਕੂਮਤ ਦੇ ਬਾਗੀ ਯੂਸਫ ਜਈਆਂ ਨੂੰ ਦਬਾਉਣ ਲਈ ਭੇਜਿਆ, ਕਈ ਉਪਰਾਲੇ ਕੀਤੇ ਪਰ ਕਾਮਯਾਬ ਨਾ ਹੋਇਆ ਤਦ ਆਪਣੀ ਹੀ ਮੌਤ ਨੂੰ ਆਪ ਪੁਕਾਰਨ ਵਾਲਾ ਬੀਰਬਲ ਕਹਿਣ ਲੱਗਾ ਕਿ ਮੈਂ ਇਨ੍ਹਾਂ ਬਾਗੀਆਂ ਨੂੰ ਦਬਾ ਸਕਦਾ ਹਾਂ ਪਰ ਮੇਰੀ ਇਕ ਸ਼ਰਤ ਹੋਵੇਗੀ ਕਿ ਮੈਂ ਜਿੰਨੇ ਵੀ ਰਸਤੇ ਵਿਚ ਖਤਰੀਆਂ

ਦੇ ਘਰ ਆਉਣਗੇ ਉਨ੍ਹਾਂ ਕੋਲੋਂ ਇਕ ਘਰ ਪ੍ਰਤੀ ਇਕ ਰੁਪਈਆ ਭੇਟਾ ਉਗਰਾਹ ਕੇ ਲਵਾਂਗਾ। ਇਹ ਤੁਹਾਨੂੰ ਪ੍ਰਵਾਨਾ ਲਿਖ ਕੇ ਦੇਣਾ ਹੋਵੇਗਾ। ਅਕਬਰ ਇਸ ਗੱਲ ਨੂੰ ਮੰਨ ਗਿਆ। ਬੀਰਬਲ ਅਸਲ ਫੌਜਾਂ ਲੈ ਕੇ ਚੜ੍ਹਿਆ ਤਾਂ ਉਹ ਗੁਰੂ ਨਗਰੀ ਦੇ ਨੇੜੇ ਆਇਆ ਤਾਂ ਉਸ ਨੇ ਆਪਣੇ ਬੰਦੇ ਭੇਜੇ ਕਿ ਹਰ ਘਰ ਜਿਹੜਾ ਖੱਤਰੀ ਹੈ ਮੈਨੂੰ ਇਕ ਰੁਪਈਆ ਭੇਟ ਲੈ ਕੇ ਮਿਲੋ, ਜਿਹੜਾ ਕੋਈ ਵੀ ਹੁਕਮ ਅਦੂਲੀ ਕਰੇਗਾ ਉਹ ਸਜ਼ਾ ਦਾ ਹੱਕਦਾਰ ਹੋਵੇਗਾ। ਸਿੱਖ ਗੁਰੂ ਪਾਤਿਸ਼ਾਹ ਜੀ ਕੋਲ ਆਏ ਤਾਂ ਸਤਿਗੁਰੂ ਜੀ ਨੇ ਆਖਿਆ ਕਿ ਬੀਰਬਲ ਨੂੰ ਜਾ ਕੇ ਸਮਝਾਉ ਕਿ ਇਹ ਤਾਂ ਗੁਰੂ ਦਾ ਘਰ ਹੈ ਇਥੇ ਕੋਈ ਹੋਰਾਂ ਵਾਂਗੂੰ ਕਿਸੇ ਕਿਸਮ ਦੀ ਕੋਈ ਰਿਆਸਤ ਨਹੀਂ। ਤੁਸੀਂ ਸਗੋਂ ਆ ਕੇ ਪ੍ਰਸ਼ਾਦਾ ਪਾਣੀ ਛਕੋ, ਹੋਰ ਕੋਈ ਸੇਵਾ ਹੋਵੇ ਤਾਂ ਗੁਰੂ ਘਰ ਵੱਲੋਂ ਹਰ ਤਰ੍ਹਾਂ ਨਿਭਾਈ ਜਾਵੇਗੀ ਪਰ ਕਰ ਜਾਂ ਕੋਈ ਇਸ ਤਰ੍ਹਾਂ ਭੇਟਾ ਦੇਣ ਦਾ ਸਾਡਾ ਕੋਈ ਅਸੂਲ ਨਹੀਂ। ਜਦੋਂ ਇਹ ਜਾ ਕੇ ਬੀਰਬਲ ਨੂੰ ਕਿਹਾ ਤਾਂ ਉਹ ਆਕੜ ਅਧੀਨ ਹੋਰ ਵੀ ਕਰੋਧੀ ਹੋ ਕੇ ਬੋਲਿਆ ਕਿ ਸਵੇਰੇ ਹੀ ਇਨ੍ਹਾਂ ਸਾਰਿਆਂ ਨਾਲ ਆਪ ਹੀ ਨਿਬੜੇਗਾ। ਗੁਰੂ ਕੇ ਸਿੱਖਾਂ ਨੇ ਫਿਰ ਗੁਰੂ ਅਰਜਨ ਪਾਤਿਸ਼ਾਹ ਨੂੰ ਇਕ ਵੀਚਾਰ ਦੱਸੀ। ਤਦ ਸਾਹਿਬ ਜੀ ਹੱਸ ਕੇ ਕਹਿਣ ਲੱਗੇ ਕਿ ਭਾਈ ਕਲ ਕੀ ਪਤਾ ਕਾਲ ਵੀ ਬਣ ਜਾਂਦਾ ਹੁੰਦਾ ਹੈ। ਉਹੋ ਕੁਝ ਹੋਇਆ। ਅਕਬਰ ਦੇ ਦਰਬਾਰ ਤੋਂ ਕੁਝ ਬੰਦੇ ਪ੍ਰਵਾਨਾ (ਚਿੱਠੀ) ਲਿਆਏ ਕਿ ਹੇ ਬੀਰਬਲ ਤੁਸੀਂ ਰਸਤੇ ਵਿਚ ਪੜਾਅ ਕਰਨ ਦੀ ਥਾਂ ਜਲਦੀ ਉਨ੍ਹਾਂ ਬਾਗ਼ੀਆਂ ਕੋਲ ਜਾ ਕੇ ਉਨ੍ਹਾਂ ਨੂੰ ਦਬਾਓ। ਬੀਰਬਲ ਨੇ ਪ੍ਰਵਾਨਾ ਸੁਣ ਕੇ ਕਿਹਾ ਕਿ ਮੈਂ ਹੁਣ ਤਾਂ ਚਲਾ ਜਾਂਦਾ ਹਾਂ ਪਰ ਮੈਂ ਵਾਪਸ ਮੁੜਦੇ ਸਮੇਂ ਇਥੋਂ ਦੁਗਣਾ ਧਨ ਲੈ ਕੇ ਜਾਵਾਂਗਾ। ਮੁੜਦੀ ਵਾਰੀ ਮੈਨੂੰ ਕੋਈ ਕਾਹਲੀ ਨਹੀਂ ਹੋਵੇਗੀ। ਬੀਰਬਲ ਨੇ ਤਿਆਰੀ ਕੀਤੀ ਜੰਗ ਦੇ ਮੈਦਾਨ ਵਿਚ ਚਲਾ ਗਿਆ। ਲੋਕਾਂ ਦੀ ਮੌਤ ਦੇ ਵਪਾਰੀ ਨੂੰ ਖੁਦ ਹੀ ਮੌਤ ਨੇ ਦਬੋਚ ਲਿਆ, ਉਥੇ ਹੀ ਬੀਰਬਲ ਦੀ ਮੌਤ ਹੋ ਗਈ। ਕਿਸੇ ਦੀ ਮੌਤ ਨੂੰ ਉਡੀਕਣ ਵਾਲਾ ਆਪਣੀ ਮੌਤ ਨੂੰ ਭੁੱਲ ਜਾਂਦਾ ਹੈ। ਅਹਿੰਸਾ ਦਾ ਬੀਜ ਬੀਜਣ ਵਾਲਾ ਹੀ ਅਹਿੰਸਾ ਦਾ ਸੁਖ ਭੋਗਿਆ ਕਰਦਾ ਹੈ।

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਪਾਏ॥**
**ਇਕ ਘੜੀ ਮੁਹਤੁ ਨ ਲਗੈ॥ (1098)**

ਗੁਰੂ ਪਾਤਿਸ਼ਾਹ ਜੀ ਦੀ ਸਾਰੀ ਹਯਾਤੀ ਵੇਲੇ ਭਾਵ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ ਅਠਾਰਾਂ ਜੰਗਾਂ ਲੜੀਆਂ ਗਈਆਂ ਹਨ। ਚਾਰ ਜੰਗਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਵੇਲੇ ਅਤੇ ਛੋਟੀਆਂ ਮੋਟੀਆਂ ਸਾਰੀਆਂ ਮਿਲਾ ਕੇ ਚੌਦਾਂ ਜੰਗਾਂ ਗੁਰੂ ਗੋਬਿੰਦ ਸਿੰਘ ਜੀ ਨੇ ਲੜੀਆਂ। ਹੈਰਾਨੀ ਹੁੰਦੀ ਹੈ ਕਿ ਅਠਾਰਾਂ ਹੀ ਜੰਗਾਂ ਵਿਚੋਂ ਇਕ ਵੀ ਜੰਗ ਹਜ਼ੂਰ ਨੇ ਆਪ ਆਪਣੀ ਫੌਜ ਲਿਜਾ ਕੇ ਕਿਸੇ 'ਤੇ ਹਮਲਾ ਨਹੀਂ ਕੀਤਾ ਸਗੋਂ ਹਮਲਾ ਕਰਨ ਆਇਆਂ ਤੋਂ ਆਪਣੀ ਹੀ ਸੁਰੱਖਿਆ ਲਈ ਜੰਗ ਲੜੇ ਸਨ। ਅਹਿੰਸਾ ਦੀ ਅਜਿਹੀ

ਮਿਸਾਲ ਮਿਲਣੀ ਔਖੀ ਹੈ ਕਿ ਅਠਾਰਾਂ ਵਾਰੀ ਸਿਰਫ ਘਰ ਆ ਕੇ ਗਲ਼ ਪੈਣ ਵਾਲਿਆਂ ਨੂੰ ਹੀ ਸੋਧਿਆ ਸੀ। ਸੁਆਮੀ ਵਿਵੇਕਾ ਨੰਦ ਦਾ ਬਚਨ ਹੈ ਕਿ ਅਹਿੰਸਾ ਠੀਕ ਹੈ, ਨਿਸ਼ਚਿਤ ਹੀ ਵੱਡੀ ਗੱਲ ਹੈ। ਕਹਿਣ ਵਿਚ ਤਾਂ ਚੰਗੀ ਹੈ ਪਰ ਸ਼ਾਸਤਰ ਕਹਿੰਦੇ ਹਨ ਕਿ ਤੁਸੀਂ ਗ੍ਰਹਿਸਥੀ ਹੋ ਤੁਹਾਡੀ ਗਲ੍ਹ 'ਤੇ ਜੇਕਰ ਕੋਈ ਇਕ ਥੱਪੜ ਮਾਰੇ ਅਤੇ ਜੇਕਰ ਤੁਸੀਂ ਉਸ ਦਾ ਜਵਾਬ ਦਸ ਥੱਪੜਾਂ ਨਾਲ ਨਹੀਂ ਦਿੰਦੇ ਤਾਂ ਤੁਸੀਂ ਪਾਪ ਕਰਦੇ ਹੋ। ਅਹਿੰਸਾ ਦਾ ਅਰਥ ਹੈ ਆਪ ਦੁੱਖ ਦੇਣਾ ਨਹੀਂ ਪਰ ਮੂਰਖ ਨੂੰ ਤਾਂ ਫਿਰ ਮੂੰਹ 'ਤੇ ਮਾਰਿਆਂ ਹੀ ਸਮਝ ਆਉਂਦੀ ਹੈ। ਇਹ ਵੀ ਅਹਿੰਸਾ ਦਾ ਹੀ ਇਕ ਅੰਗ ਹੈ। ਮੂਰਖ ਗੰਢੁ ਪਵੈ ਮੁਹਿ ਮਾਰ॥

# ਅਕ੍ਰਿਤਘਣ

ਕਿਸੇ ਦੇ ਕੀਤੇ ਉਪਕਾਰਾਂ ਬਦਲੇ ਉਸ ਨਾਲ ਚੰਗਾ ਵਿਹਾਰ ਕਰਨ ਦੀ ਥਾਂ ਸਗੋਂ ਨਾ ਸ਼ੁਕਰਾ ਹੋ ਕੇ ਵਿਚਰਨ ਵਾਲੇ ਨੂੰ ਅਕ੍ਰਿਤਘਣ ਕਿਹਾ ਜਾਂਦਾ ਹੈ। ਅਜਿਹੇ ਬੰਦੇ ਨੂੰ ਸੰਸਾਰੀ ਅਤੇ ਧਾਰਮਿਕ ਦੋਨਾਂ ਪਾਸਿਆਂ ਤੋਂ ਮਾੜਾ ਗਿਣਿਆ ਜਾਂਦਾ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਦੇ ਪਵਿੱਤਰ ਬਚਨ ਹਨ ਕਿ ਜਦੋਂ ਕਿਸੇ ਮਨੁੱਖ ਨੂੰ ਪ੍ਰਮੇਸ਼ਰ ਦੀ ਹੀ ਯਾਦ ਭੁਲ ਗਈ ਜਿਸ ਨੇ ਇਸ ਦਾ ਰਚਨ ਰਚਿਆ ਸੀ ਤਾਂ ਉਹ ਦਿਨ ਰਾਤ ਫਿਰ ਸੁਖ ਚੈਨ ਗਵਾ ਕੇ ਜਲਦਾ ਫਿਰਦਾ ਹੈ ਉਸ ਦੇ ਅੰਦਰ ਦੀ ਵਿਕਾਰਾਂ ਦੀ ਅੱਗ ਉਸ ਨੂੰ ਸਾੜਦੀ ਰਹਿੰਦੀ ਹੈ। ਅਜਿਹੇ ਅਕ੍ਰਿਤਘਣ ਨੂੰ ਕੋਈ ਵੀ ਨਹੀਂ ਰੱਖਦਾ, ਜ਼ਿੰਦਗੀ ਦੁੱਖਾਂ ਦੇ ਨਰਕਾਂ ਵਿਚ ਗੁਜ਼ਾਰਦਾ ਹੈ।

**ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥**
**ਅਕਿਰਤਘਣੈ ਕਉ ਰਖੈ ਨਾ ਕੋਈ ਨਰਕ ਘੋਰ ਮਹਿ ਪਾਵਣਾ॥ (1086)**

ਅਕ੍ਰਿਤਘਣ ਦੀ ਇਹ ਖਾਸੀਅਤ ਹੈ ਕਿ ਉਹ ਹਮੇਸ਼ਾ ਜਿੰਨਾ ਕਿਸੇ ਨੇ ਜ਼ਿਆਦਾ ਭਲਾ ਕੀਤਾ ਹੁੰਦਾ ਹੈ ਓਨਾ ਹੀ ਉਸ ਨਾਲ ਜ਼ਿਆਦਾ ਅਕ੍ਰਿਤਘਣਤਾ ਕਰਦਾ ਹੈ। ਭਾਈ ਗੁਰਦਾਸ ਜੀ ਆਖਦੇ ਹਨ ਕਿ ਮਾਤਾ ਪਿਤਾ ਨਾਲ ਵੀ ਸ਼ੁਕਰਾਨੇ ਦਾ ਫਰਜ਼ ਨਿਭਾਉਣ ਦੀ ਥਾਂ ਜਦੋਂ ਉਨ੍ਹਾਂ ਕੋਲੋਂ ਕੋਈ ਹੋਰ ਸੁਖ ਮਿਲਣ ਦੀ ਆਸ ਖਤਮ ਹੋ ਜਾਵੇ ਤਾਂ ਉਨ੍ਹਾਂ ਨਾਲ ਵੀ ਮਾੜਾ ਵਤੀਰਾ ਕਰਦਾ ਹੈ।

**ਜੰਮੇ ਸਾਈ ਵਿਸਾਰਿਆ ਵੀਵਾਹਿਆ ਮਾਂ ਪਿਓ ਵੀਸਾਰੇ॥**
**ਵੱਖ ਹੋਵੈ ਪੁਤ ਰਨਿ ਲੈ ਮਾਂ ਪਿਓ ਦੇ ਉਪਕਾਰ ਵਿਸਾਰੇ॥**
**(ਭਾਈ ਗੁਰਦਾਸ ਜੀ)**

ਦੂਜਾ ਹਰ ਵਕਤ ਭਲਾ ਚਾਹੁੰਣ ਵਾਲਾ ਜ਼ਿੰਦਗੀ ਦਾ ਨਿੱਘਾ ਰਿਸ਼ਤਾ ਗੁਰੂ ਨਾਲ ਹੁੰਦਾ ਹੈ। ਅਕ੍ਰਿਤਘਣ ਕਦੇ ਗੁਰੂ ਨਾਲ ਵੀ ਚੰਗਾ ਵਰਤਾਵ ਨਹੀਂ ਕਰਦਾ ਬਲਕਿ ਹਰ ਵਕਤ ਵਿਰੋਧਤਾ ਦੀ ਗੱਲ ਹੀ ਕਰੇਗਾ। ਤੀਜਾ ਰਿਸ਼ਤਾ ਪ੍ਰਮੇਸ਼ਰ ਨਾਲ ਹੈ। ਇਹ ਗੱਲ ਵੱਖਰੀ ਕਿ ਰੱਬ ਬਖਸ਼ੰਦ ਹੋਣ ਕਰਕੇ ਉਹ ਅਕ੍ਰਿਤਘਣ ਨੂੰ ਵੀ ਪਾਲਦਾ ਹੈ ਪਰ ਅਕ੍ਰਿਤਘਣ ਹਮੇਸ਼ਾ ਵਿਰੋਧਤਾ ਵਿਚ ਹੀ ਚਲੇਗਾ। ਇਸ ਕਰਕੇ ਮਾਲਕ ਪੁੱਛਦੇ ਨੇ—

**ਜਿਸ ਕਾ ਦੀਆ ਪੈਨੇ ਖਾਇ॥**
**ਤਿਸੁ ਸਿਉ ਆਲਸੁ ਕਿਉ ਬਨੈ ਮਾਇ॥ (195)**

ਭਾਈ ਗੁਰਦਾਸ ਜੀ ਨੇ ਅਕ੍ਰਿਤਘਣ ਦੀ ਦਸ਼ਾ ਨੂੰ ਬਹੁਤ ਵਿਸਥਾਰ ਨਾਲ ਵਰਣਨ ਕੀਤਾ ਹੈ ਕਿ ਅਜਿਹੇ ਬੰਦੇ ਦਾ ਭਾਰ ਚੁੱਕਣ ਤੋਂ ਧਰਤੀ ਘਬਰਾਉਂਦੀ ਹੈ। ਧਰਤੀ ਨੂੰ ਮਾਤਾ ਦਾ ਦਰਜਾ ਦਿੱਤਾ ਜਾਂਦਾ ਹੈ। "**ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥** ਮਾਂ ਦਾ ਸੁਭਾਅ ਹੁੰਦਾ ਹੈ ਆਪਣੇ ਪੁੱਤਰ ਦੇ ਔਗੁਣਾਂ ਨੂੰ ਮੁਆਫ ਕਰ ਦੇਣਾ ਪਰ ਧਰਤੀ ਮਾਂ ਤਾਂ ਸਗੋਂ ਰੱਬ ਅੱਗੇ ਪੁਕਾਰ ਕਰਦੀ ਹੈ ਕਿ ਤੇਰੀ ਰਜ਼ਾ ਵਿਚ ਪੈਦਾ ਹੋਏ, ਅਸਮਾਨਾਂ ਨੂੰ ਛੂਹਣ ਵਾਲੇ ਪਰਬਤ ਕਦੇ ਭਾਰੀ ਨਹੀਂ ਲੱਗੇ। ਲੋਕਾਂ ਦੇ ਆਪਣੇ ਸੁੱਖ ਅਰਾਮ ਲਈ ਬਣਾਏ ਵੱਡੇ ਵੱਡੇ ਘਰ ਵੀ ਮੈਨੂੰ ਭਾਰੇ ਨਹੀਂ ਲੱਗਦੇ। ਦਿਨ ਰਾਤ ਸਮੁੰਦਰਾਂ ਨਦੀਆਂ ਨਾਲਿਆਂ ਆਦਿਕ ਦਾ ਪਾਣੀ ਵੀ ਮੈਨੂੰ ਕਦੇ ਭਾਰਾ ਮਹਿਸੂਸ ਨਹੀਂ ਹੋਇਆ। ਦਰੱਖਤਾਂ ਦਾ ਖਿਲਾਰਾ ਵੀ ਬਹੁਤ ਹੈ। ਕਈ ਵਾਰੀ ਤਾਂ ਦਰੱਖਤ ਫਲਾਂ ਨਾਲ ਲੱਦੇ ਹੁੰਦੇ ਹਨ ਪਰ ਮੈਂ ਉਨ੍ਹਾਂ ਦੇ ਭਾਰ ਥੱਲੇ ਵੀ ਦੁਖੀ ਨਹੀਂ ਬਲਕਿ ਸੁਖ ਹੀ ਮਹਿਸੂਸ ਕਰਦੀ ਹਾਂ। ਸੰਸਾਰ ਆਪ ਹੀ ਭਾਵੇਂ ਅਬਾਦੀ ਦੇ ਵੱਧ ਜਾਣ ਦਾ ਡਰ ਮਹਿਸੂਸ ਕਰ ਰਿਹਾ ਹੈ ਪਰ ਮੈਨੂੰ ਕਦੇ ਤੇਰੇ ਪੈਦਾ ਕੀਤੇ ਜੀਵ ਜੰਤ ਵੀ ਭਾਰੇ ਨਹੀਂ ਪ੍ਰਤੀਤ ਹੋਏ। ਇੰਨਾ ਸਾਰਾ ਕੁਝ ਦੱਸ ਕੇ ਧਰਤੀ ਪੁਕਾਰ ਕਰਦੀ ਹੈ ਕਿ ਮੈਨੂੰ ਅਕ੍ਰਿਤਘਣ ਦਾ ਭਾਰ ਚੁੱਕਣਾ ਮੁਸੀਬਤ ਲਗਦਾ ਹੈ। ਬਚਨ ਹੈ—

**ਨਾ ਤਿਸ ਭਾਰੇ ਪਰਬਤਾਂ ਅਸਮਾਨ ਖਹੰਦੇ॥**
**ਨਾ ਤਿਸ ਭਾਰੇ ਕੋਟ ਗੜ ਘਰ ਬਾਰ ਦਿਸੰਦੇ॥**
**ਨਾ ਤਿਸ ਭਾਰੇ ਸਾਇਰਾਂ ਨਦ ਵਾਹ ਵਹੰਦੇ॥**
**ਨਾ ਇਸ ਭਾਰੇ ਤਰਵਰਾਂ ਫਲ ਸਫਲਾ ਫਲੰਦੇ॥**
**ਨਾ ਤਿਸ ਭਾਰੇ ਜੀਅ ਜੰਤ ਅਣਗੰਣਤ ਫਿਰੰਦੇ॥**
**ਭਾਰੀ ਭੋਇ ਅਕ੍ਰਿਤਘਣ ਮੰਦੀ ਹੂ ਮੰਦੇ॥**

ਅਕ੍ਰਿਤਘਣ ਬਾਰੇ ਭਾਈ ਗੁਰਦਾਸ ਜੀ ਦਾ ਇਕ ਹੋਰ ਬਚਨ ਵੀ ਬਹੁਤ ਤਾੜਨਾ ਭਰਿਆ ਹੈ ਕਿ ਉਸ ਦਾ ਸਾਰਾ ਜੀਵਨ ਕਿੰਨਾ ਗੰਦਾ ਹੋਵੇਗਾ ਇਹ ਦੱਸਣ ਦੀ ਤਾਂ ਤਾਕਤ ਮੇਰੀ ਕਲਮ ਵਿਚ ਨਹੀਂ ਪਰ ਸਿਰਫ ਉਸ ਦੀ ਦ੍ਰਿਸ਼ਟੀ ਕਿੰਨੀ ਮਲੀਨ ਹੁੰਦੀ ਹੈ ਇਹੋ ਪ੍ਰਗਟ ਕੀਤਾ ਹੈ। ਮਾੜੇ ਕਰਮ ਕਰਨ ਵਾਲੀ ਇਕ ਇਸਤਰੀ ਸਮਸ਼ਾਨ ਭੂਮੀ ਵਿਚੋਂ ਮਨੁੱਖੀ ਖੱਪਰ ਚੁੱਕ ਕੇ ਉਸ ਵਿਚ ਸ਼ਰਾਬ ਨਾਲ ਰਿਝਿਆ ਹੋਇਆ ਕੁੱਤੇ ਦਾ ਮਾਸ ਪਾ ਕੇ, ਉਸ ਨੂੰ ਖੂਨ ਨਾਲ ਲਿਬੜੇ ਇਕ ਕੱਪੜੇ ਨਾਲ ਢੱਕ ਕੇ ਲੈ ਚੱਲੀ ਹੈ। ਇਕ ਖੁਦ ਦਾ ਜੀਵਨ ਮਾੜਾ, ਦੂਜਾ ਖੋਪਰੀ ਮੁਰਦੇ ਦੀ, ਤੀਜਾ ਸ਼ਰਾਬ ਵਿਚ ਪਾ ਕੇ, ਚੌਥਾ ਕੁੱਤੇ ਦਾ ਮਾਸ, ਪੰਜਵਾਂ ਢੱਕਣ ਲਈ ਵੀ ਰੱਤ ਦਾ ਭਰਿਆ ਕੱਪੜਾ, ਇਹ ਸਾਰਾ ਕੁਝ ਵੇਖ ਕੇ ਕਿਸੇ ਸਿਆਣੇ ਪੁਰਖ ਨੇ

ਆਖਿਆ ਕਿ ਉਸ ਨੂੰ ਢੱਕਣ ਦੀ ਕੀ ਲੋੜ ਹੈ ਕਿਉਂਕਿ ਇਸ ਕੋਲੋਂ ਤਾਂ ਸਗੋਂ ਹਰ ਕੋਈ ਆਪਣੀ ਨਜ਼ਰ ਚੁਰਾਏਗਾ ਕਿ ਮੇਰੀ ਨਜ਼ਰ ਨਾ ਪੈ ਜਾਵੇ, ਮੇਰੇ ਮਨ ਅੰਦਰ ਘ੍ਰਿਣਾ ਪੈਦਾ ਹੋਵੇਗੀ, ਮੈਨੂੰ ਘਰ ਦਾ ਭੋਜਨ ਵੀ ਇਸ ਨੂੰ ਯਾਦ ਕਰਕੇ ਬੁਰਾ ਲੱਗੇਗਾ। ਤਦ ਉਹ ਬੁਰੇ ਕਰਮਾਂ ਦੀ ਮਾਰੀ ਇਸਤਰੀ ਦੱਸਦੀ ਹੈ ਕਿ ਮੈਨੂੰ ਪਤਾ ਹੈ ਕਿ ਹਰ ਕੋਈ ਦੇਖਣ ਦੀ ਥਾਂ ਸਗੋਂ ਦੂਰ ਹੋ ਕੇ ਲੰਘੇਗਾ। ਇਸ ਲਈ ਮੈਂ ਇਹ ਕਿਸੇ ਚੰਗੇ ਪੁਰਖ ਜਾਂ ਆਮ ਪੁਰਖ ਦੀ ਨਜ਼ਰ ਤੋਂ ਨਹੀਂ ਬਚਾਇਆ ਸਗੋਂ ਅਕ੍ਰਿਤਘਣ ਦੀ ਨਜ਼ਰ ਤੋਂ ਬਚਾਇਆ ਹੈ ਕਿਉਂਕਿ ਹਾਲੇ ਤਾਂ ਇਹ ਕੁਝ ਵੀ ਮੰਦਾ ਨਹੀਂ। ਇਹ ਹੋਰ ਬੇਅੰਤ ਮੰਦਾ ਹੋ ਜਾਵੇਗਾ ਜਦੋਂ ਕਿਸੇ ਅਕ੍ਰਿਤਘਣ ਦੀ ਨਜ਼ਰ ਪੈ ਜਾਵੇਗਾ। ਭਾਈ ਗੁਰਦਾਸ ਜੀ ਦੀ ਰਚਨਾ ਹੈ :—

**ਮਦ ਵਿਚ ਰਿਧਾ ਪਾਇਕੈ ਕੁਤੇ ਦਾ ਮਾਸ॥**
**ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸ॥**
**ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ॥**
**ਨਦਰੀ ਪਵੈ ਅਕ੍ਰਿਤਘਣ ਮਤੁ ਹੋਇ ਵਿਣਾਸ॥ (ਭਾਈ ਗੁਰਦਾਸ ਜੀ)**

ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਆਖਦੇ ਹਨ ਕਿ ਉਸ ਤੋਂ ਕਿਵੇਂ ਬੇਮੁਖ ਹੋ ਗਿਆ ਜਿਸ ਮਾਲਕ ਨੇ ਸੋਹਣਾ ਸਰੀਰ ਬਖਸ਼ਿਆ ਅਤੇ ਇਸ ਅੰਦਰ ਜਾਨ ਪਾਈ। ਕਰੋੜਾਂ ਜਨਮਾਂ ਤੋਂ ਛੁਟਕਾਰਾ ਦਿੱਤਾ। ਜੀਉ, ਪ੍ਰਾਨ, ਮਨ ਅਤੇ ਤਨ ਬਖਸ਼ਿਸ਼ ਕੀਤਾ। ਇੰਨੀਆਂ ਰਹਿਮਤਾਂ ਕਰਨ ਵਾਲੇ ਠਾਕੁਰ ਨੂੰ ਮਨ ਵਿਚੋਂ ਬਿਸਾਰ ਦਿੱਤਾ ਹੈ। ਦੁਨੀਆਦਾਰ ਨੇ ਮਾੜਾ ਕੀਤਾ ਹੋ ਸਕਦਾ ਹੈ ਪਰ ਮਾਲਿਕ ਨੇ ਤਾਂ ਸਭ ਕੁਝ ਚੰਗਾ ਹੀ ਕੀਤਾ ਸੀ ਉਸ ਦਾ ਵੀ ਸ਼ੁਕਰ ਨਹੀਂ ਕਰ ਸਕਿਆ।

**— ਤਿਸ ਸਿਉ ਬੇਮੁਖ ਜਿਨਿ ਜੀਉ ਪਿੰਡ ਦੀਨਾ॥**
**ਕੋਟਿ ਜਨਮ ਭਰਮਹਿ ਬਹੁ ਜੂਨਾ॥ ਰਹਾਉ॥**
**— ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥**
**ਸੋਈ ਠਾਕੁਰ ਮਨਹੁ ਬਿਸਾਰਿਆ॥ (195)**

ਜਿਹੜੇ ਲੋਕ ਬੱਧੇ ਰੁਧੇ ਹੋਏ ਪ੍ਰਮੇਸ਼ਰ ਨੂੰ ਨਮਸਕਾਰਾਂ ਕਰਦੇ ਹਨ ਅਜਿਹੀਆਂ ਨਮਸਕਾਰਾਂ ਉਸਨੂੰ ਨਹੀਂ ਭਾਉਂਦੀਆਂ। ਜਿਸ ਮਾਲਕ ਦਾ ਦਿੱਤਾ ਹੋਇਆ ਸਭ ਕੁਝ ਸੀ ਉਸ ਮਾਲਿਕ ਲਈ ਹਿਰਦੇ ਵਿਚ ਪਿਆਰ ਨਹੀਂ ਬਲਕਿ ਬੱਧਾ ਰੁੱਧਾ ਸਲਾਮ ਕਰਦਾ ਹੈ, ਉਸ ਦੇ ਕੀਤੇ ਨੂੰ ਜਾਣਿਆ ਹੀ ਨਹੀਂ।

**ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥**
**ਬਧੇ ਕਰਨਿ ਸਲਾਮ ਖਸਮ ਨ ਭਾਣਿਆ॥ (143)**

ਅਕ੍ਰਿਤਘਣ ਦੀ ਬੇਮੁਖਤਾ ਦੀ ਵੀਚਾਰ ਤਾਂ ਬਹੁਤ ਲੰਮੀ ਚੌੜੀ ਹੈ ਪਰ

ਆਪਾਂ ਗੁਰਮਤਿ ਦੇ ਖੇਤਰ ਵਿਚੋਂ ਹੀ ਕੁਝ ਉਦਾਹਰਨਾਂ ਵੀਚਾਰਦੇ ਹਾਂ। ਜਿਸ ਧਰਮ ਦੀ ਅਰਦਾਸ ਦਾ ਆਖਰੀ ਬੋਲ ਹੈ ਕਿ ਰੱਬਾ ਆਪਣੇ ਭਾਣੇ ਅੰਦਰ ਸਭਦਾ ਭਲਾ ਕਰ (ਤੇਰੇ ਭਾਣੇ ਸਰਬਤ ਦਾ ਭਲਾ) ਉਸ ਕੌਮ ਦੇ ਬੰਦਿਆਂ ਅੰਦਰ ਦਿਲ ਵੀ ਭਲੇ ਦੀ ਭਾਵਨਾ ਵਾਲਾ ਹੀ ਮਾਲਿਕ ਨੇ ਬਖਸ਼ਿਸ਼ ਕੀਤਾ ਸੀ। ਛੇਵੇਂ ਪਾਤਿਸ਼ਾਹ ਜੀ ਨੂੰ ਚੰਦ ਦੀਆਂ ਚਤੁਰਾਈਆਂ, ਜਹਾਂਗੀਰ ਦੀ ਈਰਖਾ, ਮੁਰਤਜ਼ਾਂ ਖਾਂ ਦਾ ਵੈਰ ਸਭ ਕੁਝ ਰਲਕੇ ਗਵਾਲੀਅਰ ਦੇ ਕਿਲੇ ਦੀ ਕੈਦ ਦਾ ਕਾਰਨ ਬਣਿਆ। ਗਲਤੀ ਦੇ ਅਹਿਸਾਸ ਨੇ ਜਹਾਂਗੀਰ ਅੰਦਰ ਪਛਤਾਵਾ ਪੈਦਾ ਕੀਤਾ ਤਾਂ ਉਸ ਨੇ ਐਲਾਨ ਕਰ ਦਿੱਤਾ ਕਿ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੂੰ ਆਜ਼ਾਦ ਕਰ ਦਿੱਤਾ ਜਾਵੇ ਪਰ ਹਜ਼ੂਰ ਨੇ ਪਹਾੜੀ ਰਾਜਿਆਂ ਦੇ ਦੁੱਖਾਂ ਭਰੀ ਪੁਕਾਰ ਸੁਣ ਕੇ ਬਾਹਰ ਜਾਣ ਲਈ ਉਨ੍ਹਾਂ ਨੂੰ ਵੀ ਘਰ ਜਾਣ ਦੀ ਸ਼ਰਤ ਰੱਖ ਦਿੱਤੀ। ਜਹਾਂਗੀਰ ਪੱਲਾ ਫੜਕੇ ਜਾਣੇ ਵਾਲਿਆਂ ਨੂੰ ਮੁਕਤ ਕਰਨਾ ਮੰਨ ਗਿਆ। ਹਜ਼ੂਰ ਨੇ ਬਵੰਜਾ ਕਲੀਆਂ ਵਾਲਾ ਚੋਲਾ ਪਾ ਕੇ ਸਭ ਨੂੰ ਮੁਕਤ ਕਰਵਾ ਦਿੱਤਾ। ਉਹ ਪਹਾੜੀ ਰਾਜੇ ਜਿਹੜੇ ਮੌਤ ਲਈ ਵੀ ਤਰਸ ਰਹੇ ਸਨ ਉਨ੍ਹਾਂ ਨੂੰ ਸੁੱਖਾਂ ਭਰੀ ਜ਼ਿੰਦਗੀ ਬਖਸ਼ੀ ਪਰ ਉਨ੍ਹਾਂ ਨੇ ਧੰਨਵਾਦ ਦੀ ਥਾਂ ਅਕ੍ਰਿਤਘਣ ਵਾਲਾ ਸਲੂਕ ਕੀਤਾ। ਗੁਰੂ ਕਲਗੀਧਰ ਦੇ ਵੇਲੇ ਇਹੋ ਬਾਈਧਾਰ ਦੇ ਰਾਜਿਆਂ ਦੀ ਔਲਾਦ ਸੀ। ਇਸ ਤੋਂ ਵੀ ਪਹਿਲਾਂ ਦਾ ਸਮਾਂ ਦੇਖੀਏ ਤਾਂ ਧੰਨ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਇਨ੍ਹਾਂ ਦੇ ਤਿਲਕ ਜੰਞੂ ਦੀ ਰਾਖੀ ਖਾਤਰ ਹੋਈ ਸੀ ਪਰ ਇਨ੍ਹਾਂ ਅਕ੍ਰਿਤਘਣਾਂ ਨੇ ਉਪਕਾਰ ਵਿਸਾਰ ਕੇ ਉਸ ਹੀ ਦਰੱਖਤ ਦੀ ਜੜ ਵੱਡਣ ਲਗੇ ਹੋਏ ਹਨ ਜਿਸਦੇ ਕਦੇ ਫਲ ਖਾ ਕੇ ਜੀਵਨ ਮਿਲਿਆ ਸੀ ਅਤੇ ਛਾਂ ਦਾ ਸੁਖ ਮਾਣਿਆ ਸੀ। ਅੱਜ ਇਹੋ ਸਖ਼ਤ ਵਿਰੋਧੀ ਹਨ।

ਮੁਸਲਮਾਨ ਹਿੰਦੂਆਂ ਨੂੰ ਕਾਫਰ ਕਹਿੰਦਾ ਹੈ। ਮੱਕੇ ਜਾਣ ਦੀ ਆਗਿਆ ਨਹੀਂ, ਕਿਸੇ ਪੱਖੋਂ ਵੀ ਕੋਈ ਅਦਬ ਨਹੀਂ ਦਿੰਦਾ। ਪਿਛਲੇ ਸਮੇਂ ਅੰਦਰ ਮੰਦਿਰ ਢਾਹ ਦਿੱਤੇ, ਜਨੇਊ ਉਤਾਰ ਦਿੱਤੇ, ਅਨੇਕਾਂ ਦੇ ਬੇਦਰਦੀ ਨਾਲ ਕਤਲ ਕਰ ਦਿੱਤੇ। ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਦੇ ਸਗੋਂ ਸਹਿਯੋਗੀ ਬਣ ਕੇ ਅਨੰਦਪੁਰ ਸਾਹਿਬ ਵਿਖੇ ਧੰਨ ਗੁਰੂ ਗੋਬਿੰਦ ਸਿੰਘ ਜੀ, ਉਨ੍ਹਾਂ ਦੇ ਪਰਿਵਾਰ ਅਤੇ ਗੁਰਸਿਖਾਂ ਨੂੰ ਸੱਤ ਮਹੀਨੇ ਘੇਰਾ ਪਾਈ ਰੱਖਿਆ। ਇਥੇ ਹੀ ਬੱਸ ਨਹੀਂ ਧਾਰਮਿਕ ਚਿੰਨ ਰਖ ਕੇ ਰੱਬ ਦੇ ਨਾਮ ਦੀਆਂ ਕਸਮਾਂ ਖਾਧੀਆਂ ਕਿ ਤੁਸੀਂ ਅਨੰਦਪੁਰ ਸਾਹਿਬ ਖਾਲੀ ਕਰ ਦਿਓ ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ ਹੋਰ ਜਿਥੇ ਮਰਜ਼ੀ ਜਾ ਕੇ ਰਹਿ ਲਵੋ। ਗੁਰੂ ਪਾਤਿਸ਼ਾਹ ਜੀ ਨੇ ਅਨੰਦਪੁਰ ਸਾਹਿਬ ਛੱਡ ਦਿੱਤਾ। ਇਨ੍ਹਾਂ ਅਕ੍ਰਿਤਘਣਾਂ ਨੇ ਸਾਰੇ ਉਪਕਾਰ ਭੁਲਾ ਕੇ ਨਿਕੜੇ ਬੱਚਿਆਂ, ਬਜ਼ੁਰਗਾਂ ਦਾ ਵੀ ਖਿਆਲ ਨਹੀਂ ਕੀਤਾ। ਕਾਲੀ ਬੋਲੀ ਰਾਤ ਜਾਂ ਸਰਸੇ ਨਦੀ ਦੇ ਹੜ੍ਹ ਬਾਰੇ ਵੀ ਤਰਸ ਨਾ ਆਇਆ ਸਗੋਂ ਹਮਲਾ ਕਰ ਦਿੱਤਾ। ਗੁਰੂ ਜੀ ਦਾ ਪਰਿਵਾਰ ਵਿਛੜ ਹੀ ਨਹੀਂ ਗਿਆ ਬਲਕਿ

ਵਿਛੜੇ ਹੋਏ ਹੀ ਸ਼ਹੀਦ ਹੋ ਗਏ, ਮੁੜ ਮਿਲਣ ਦਾ ਸਮਾਂ ਵੀ ਨਾ ਮਿਲਿਆ। ਇਹ ਅਕ੍ਰਿਤਘਣਾਂ ਦੀ ਜਿਊਂਦੀ ਜਾਗਦੀ ਮਿਸਾਲ ਹੈ। ਇਸ ਦੇ ਨਾਲ ਹੀ ਗੰਗੂ ਬ੍ਰਾਹਮਣ ਦੀ ਅਕ੍ਰਿਤਘਣਤਾ ਤੋਂ ਕੌਣ ਵਾਕਫ਼ ਨਹੀਂ।

ਹਿੰਦੋਸਤਾਨ ਦੀਆਂ ਸੁੰਦਰ ਤੋਂ ਸੁੰਦਰ ਬਹੂ-ਬੇਟੀਆਂ ਦੀ ਕੀਮਤ ਅਬਦਾਲੀ ਗਜ਼ਨੀ ਲਿਜਾ ਕੇ ਟਕਾ ਦੋ ਟਕੇ ਪਾਉਂਦਾ ਸੀ ਪਰ ਗੁਰਸਿੱਖਾਂ ਨੇ ਕਦੀ ਕਈ ਕੀਮਤੀ ਜਾਨਾਂ ਦੇ ਕੇ ਇਨ੍ਹਾਂ ਦੀ ਪਤਿ ਦੀ ਰਾਖੀ ਕੀਤੀ ਸੀ। ਇਕ ਟਕੇ ਬਦਲੇ ਵਿਕਣ ਵਾਲੀ ਨੂੰ ਕਈ ਸਿੰਘਾਂ ਦੀ ਸ਼ਹੀਦੀ ਦਾ ਮੁੱਲ ਤਾਰ ਕੇ ਇਜ਼ਤ ਖਰੀਦ ਕੇ ਦਿੰਦੇ ਸਨ। ਪਰ ਇਨ੍ਹਾਂ ਵਿਚੋਂ ਹੀ ਸਰਕਾਰੀ ਮੁਖਬਰ ਬਣ ਕੇ ਅਕ੍ਰਿਤਘਣਤਾ ਦਾ ਇਤਿਹਾਸ ਸਿਰਜ ਰਹੇ ਸਨ। ਗੁਰੂ ਘਰ ਵਿਚ ਵੀ ਅਨੇਕਾਂ ਐਸੇ ਹੋਏ ਹਨ, ਦੁਨੀ ਚੰਦ ਇਕ ਉੱਘੀ ਮਿਸਾਲ ਹੈ। ਜਾਲਮਾਂ ਦੀਆਂ ਫੌਜਾਂ ਨਾਲ ਜਾਂ ਹਾਥੀ ਨਾਲ ਲੜਨ ਦੀ ਥਾਂ ਜ਼ਿੰਦਗੀ ਬਚਾ ਕੇ ਭੱਜਣ ਵਾਲੇ ਵਣਜਾਰੇ ਨੂੰ ਮੌਤ ਨੇ ਫਿਰ ਘੇਰ ਕੇ ਆਪਣੀ ਗ੍ਰਿਫ਼ਤ ਵਿਚ ਲੈ ਲਿਆ ਸੀ। ਉਘਾ ਲਿਖਾਰੀ ਧਨੀ ਰਾਮ ਚਾਤ੍ਰਿਕ ਵੀ ਆਪਣੀ ਕਲਮ ਦੁਆਰਾ ਦੁਹਾਈ ਪਾ ਉਠਿਆ ਕਿ ਤੇਰੀ ਜ਼ਿੰਦਗੀ ਨਾਲੋਂ ਤੇਰੀ ਮੌਤ ਚੰਗੀ ਹੈ ਜਿਹੜੀ ਕਦੇ ਪਰਉਪਕਾਰ ਚੇਤੇ ਕਰਕੇ ਸ਼ੁਕਰ ਨਹੀਂ ਕਰਦੀ।

> ਕਿਰਤਘਣਾ ਤੂ ਖਾ ਖਾ ਦਾਤਾਂ ਮੂੰਹ ਕਿਸ ਕਰਕੇ ਸੀਤਾ॥
> ਦੂਹੀ ਜਹਾਨੀ ਦੂਰ ਦੂਰ ਹੁੰਦੀ ਜਾਣੇ ਨਾ ਜੋ ਕੀਤਾ॥
> ਕੁੱਤਾ ਰਿੰਨ ਨਸੇ ਵਿਚ ਚੂਹੜੀ ਤੈਥੋਂ ਪਈ ਲੁਕਾਵੇ॥
> ਤੇਰੇ ਬਾਝਹੁ ਕੀ ਥੁੜਿਆ ਹੈ? ਮਰਜਾ ਪਰੇ ਪਲੀਤਾ॥

ਇਨਸਾਨੀਅਤ ਦੇ ਸ਼ੁਭ ਗੁਣਾਂ ਵਿਚੋਂ ਸ਼੍ਰੇਸ਼ਟ ਗੁਣ ਹੈ ਕਿਸੇ ਦੇ ਕੀਤੇ ਪਰਉਪਕਾਰ ਨੂੰ ਚੇਤਾ ਰੱਖ ਕੇ ਸ਼ੁਕਰ ਕਰਨਾ। ਸ਼ੁਕਰ ਕਰਨਾ ਹੀ ਅਸਲ ਵਿਚ ਇਬਾਦਤ ਬਣ ਜਾਂਦੀ ਹੈ। ਜਦੋਂ ਕੋਈ ਹਿਰਦੇ ਤੋਂ ਆਖਦਾ ਹੈ ਕਿ (ਸੁਖਮਨੀ ਸਾਹਿਬ ਵਿਚੋਂ)

> ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ॥
> ਤਿਸਹਿ ਤਿਆਗਿ ਅਵਰ ਸੰਗਿ ਰਚਨਾ॥
> ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ॥
> ਨਾਨਕ ਤੁਮਰੀ ਕਿਰਪਾ ਤਰੈ॥ (267)

ਪ੍ਰਮੇਸਰ ਦਾ ਸੁਭਾਅ ਬਖਸ਼ੰਦ ਹੋਣ ਕਰਕੇ ਉਹ ਤੇ ਅਕ੍ਰਿਤਘਣ ਨੂੰ ਵੀ ਪਾਲਦਾ ਹੈ। ਅਕਿਰਤਘਣ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦ (47) ਪਰ ਸੰਸਾਰੀ ਬੰਦਾ ਕਈ ਵਾਰੀ ਅਕ੍ਰਿਤਘਣ ਦੇ ਕੰਮਾਂ ਤੋ ਨਿਰਾਸ਼ ਹੋ ਜਾਂਦਾ ਹੈ। ਇਕ ਬਹੁਤ ਪਿਆਰੀ ਗਾਥਾ ਹੈ। ਇਕ ਰਾਜਾ ਸ਼ਿਕਾਰ ਕਰਨ ਚਲਾ ਗਿਆ। ਥੋੜਾ

ਜਿਹਾ ਪਹਾੜੀ ਇਲਾਕਾ ਸੀ। ਰਾਜੇ ਦਾ ਘੋੜਾ ਅਚਾਨਕ ਇਕ ਪਹਾੜੀ ਤੋਂ ਤਿਲਕ ਗਿਆ। ਰਾਜਾ ਕੁਝ ਡੂੰਘੀ ਖਾਈ ਵਿਚ ਡਿੱਗਾ। ਰਾਜੇ ਦੇ ਨਾਲ ਭਾਵੇਂ ਕੁਝ ਹੋਰ ਉਸ ਦੇ ਆਪਣੇ ਬੰਦੇ ਵੀ ਸਨ ਪਰ ਉਨ੍ਹਾਂ ਨੂੰ ਇੰਨੀ ਜਲਦੀ ਕੋਈ ਗੱਲ ਨਾ ਸੁਝੀ। ਅਚਾਨਕ ਇਕ ਸਿਆਣਾ ਬੰਦਾ ਜੋ ਕਿ ਵੈਦ ਸੀ ਉਹ ਵੀ ਕੁਝ ਜੰਗਲੀ ਜੜੀਆਂ-ਬੂਟੀਆਂ ਲੈਣ ਆਇਆ ਹੋਇਆ ਸੀ। ਉਸ ਨੇ ਰਾਜੇ ਨੂੰ ਡੂੰਘੀ ਖੱਡ ਵਿਚੋਂ ਕੱਢਿਆ। ਰਾਜੇ ਦੀ ਗਰਦਨ ਤੇ ਸੱਟ ਲੱਗਣ ਕਾਰਨ ਉਸ ਦੀ ਗਰਦਨ ਆਕੜ ਗਈ, ਕਿਸੇ ਪਾਸੇ ਵੀ ਨਾ ਮੁੜੇ। ਰਾਜਾ ਦਰਦ ਨਾਲ ਦੁਹਾਈਆਂ ਪਾ ਰਿਹਾ ਸੀ ਤਾਂ ਉਸ ਵੈਦ ਨੇ ਇਕ ਹੋਰ ਪਰਉਪਕਾਰ ਕੀਤਾ ਕਿ ਆਪਣੇ ਕੋਲੋਂ ਕੋਈ ਦੇਸੀ ਦਵਾਈ ਮਲ ਕੇ ਰਾਜੇ ਦੀ ਗਰਦਨ ਨੂੰ ਝਟਕਾ ਦਿੱਤਾ, ਰਾਜਾ ਬਿਲਕੁਲ ਠੀਕ ਹੋ ਗਿਆ। ਦਰਬਾਰੀਆਂ ਨੇ ਉਸ ਨੂੰ ਘਰ ਲਿਆਂਦਾ। ਵੈਦ ਦੇ ਮਨ ਵਿਚ ਬਹੁਤ ਰੋਸ ਆਇਆ ਕਿ ਕਿਥੇ ਤਾਂ ਇਕ ਰਾਜੇ ਦਾ ਸੁਭਾਅ ਹੋਣਾ ਚਾਹੀਦਾ ਸੀ ਕਿ ਮੈਨੂੰ ਚੰਗਾ ਮਾਣ ਸਤਿਕਾਰ ਅਤੇ ਦਰਬਾਰ ਵਿਚ ਸੱਦ ਕੇ ਇਨਾਮ ਵਗੈਰਾ ਦਿੰਦਾ ਪਰ ਉਸ ਨੇ ਤਾਂ ਧੰਨਵਾਦ ਵੀ ਨਹੀਂ ਕੀਤਾ। ਕੁਝ ਸਮਾਂ ਲੰਘ ਗਿਆ। ਇਕ ਦਿਨ ਇਹੋ ਰਾਜਾ ਕਿਸੇ ਗਰੀਬੜੇ ਜਿਹੇ ਪੁਰਖ ਨੂੰ ਕੋਲ ਖਲੋ ਕੇ ਆਪਣੇ ਦਰਬਾਰੀ ਕਰਮਚਾਰੀਆਂ ਤੋਂ ਕੁਟਵਾ ਰਿਹਾ ਸੀ। ਲੋਕਾਂ ਦਾ ਇਕੱਠ ਹੋ ਗਿਆ। ਗਰੀਬ ਵਿਚਾਰਾ ਤਰਲੇ ਲੈ ਰਿਹਾ ਸੀ ਕਿ ਰਾਜਨ ਮੈਨੂੰ ਤੁਹਾਡੀ ਸਵਾਰੀ ਦਾ ਪਤਾ ਨਹੀਂ ਲੱਗਾ ਇਸ ਕਰਕੇ ਨਮਸਕਾਰ ਨਹੀਂ ਕੀਤੀ ਸੀ ਕਿ ਰਾਜਨ ਮੈਨੂੰ ਮਾਫ ਕਰ ਦਿਓ। ਗਰੀਬ ਦੇ ਤਰਲਿਆਂ ਦਾ ਰਾਜੇ 'ਤੇ ਕੋਈ ਅਸਰ ਨਹੀਂ ਹੋ ਰਿਹਾ ਸੀ। ਲੋਕਾਂ ਦੀ ਭੀੜ ਵਿਚ ਹੀ ਉਹ ਵੈਦ ਵੀ ਖਲੋਤਾ ਸੀ। ਉਸ ਨੇ ਪਹਿਚਾਣ ਲਿਆ ਕਿ ਇਹ ਉਹੋ ਹੀ ਰਾਜਾ ਹੈ ਜਿਹੜਾ ਘੋੜੇ ਤੋਂ ਡਿੱਗ ਕੇ ਖਾਈ ਵਿਚ ਜਾ ਪਿਆ ਸੀ। ਅੱਜ ਦੀ ਹਾਲਤ ਵੇਖ ਕੇ ਵੈਦ ਹੋਰ ਵੀ ਦੰਗ ਰਹਿ ਗਿਆ ਅਤੇ ਆਪਣੇ ਆਪ 'ਤੇ ਪਛਤਾਉਣ ਲੱਗਾ ਕਿ ਕਿਸ ਹੰਕਾਰੀ ਦੀ ਮੈਂ ਜਾਨ ਬਚਾ ਦਿੱਤੀ ਜਿਹੜਾ ਹੋਰਾਂ ਦੀਆਂ ਜਾਨਾਂ ਲੈਣ ਲੱਗਾ ਹੋਇਆ ਹੈ। ਵੈਦ ਨੇ ਬਹਾਨੇ ਨਾਲ ਕੁਝ ਨੇੜੇ ਹੋ ਕੇ ਇਕ ਦਵਾਈ ਕੱਢੀ ਜਿਸ ਦੀ ਖੁਸ਼ਬੋ ਦੇ ਨਾਲ ਕਈਆਂ ਨੂੰ ਛਿੱਕਾਂ ਆਈਆਂ ਰਾਜੇ ਨੂੰ ਵੀ ਛਿੱਕ ਆਈ ਪਰ ਰਾਜੇ ਦੀ ਗਰਦਨ ਨੇ ਫਿਰ ਵਲ ਖਾ ਲਿਆ। ਰਾਜੇ ਦੀ ਗਰਦਨ ਫਿਰ ਉਸ ਤਰ੍ਹਾਂ ਹੀ ਹੋ ਗਈ। ਰਾਜਾ ਦੁਹਾਈਆਂ ਪਾਉਣ ਲੱਗਾ ਤਾਂ ਉਹ ਮੁੜ ਕੇ ਤਾਂ ਦੇਖ ਨਹੀਂ ਸੀ ਸਕਦਾ ਪਰ ਉਸ ਦੇ ਕੰਨਾਂ ਵਿਚ ਅਵਾਜ਼ ਪਈ ਕਿ ਆਪਣੇ ਆਪ ਨੂੰ ਸਲਾਮ ਨਾ ਕਰਨ ਵਾਲੇ 'ਤੇ ਤਸ਼ੱਦਦ ਕਰਨ ਵਾਲਿਆ ਤੂੰ ਖੁਦ ਕਦੇ ਰੱਬ ਦੇ ਸ਼ੁਕਰ ਵਿਚ ਗਰਦਨ ਨੀਵੀਂ ਨਹੀਂ ਕੀਤੀ ਇਸ ਲਈ ਰੱਬ ਨੇ ਤੇਰੇ ਮਾਰ ਮਾਰੀ ਹੈ। ਜਿਵੇਂ ਤੂੰ ਇਸ ਗਰੀਬ ਦੀਆਂ ਦੁਹਾਈਆਂ ਅਣਸੁਣੀਆਂ ਕਰ ਰਿਹਾ ਸੀ ਹੁਣ ਰੱਬ ਤੇਰੀਆਂ ਦੁਹਾਈਆਂ ਅਣਸੁਣੀਆਂ ਕਰੇਗਾ। ਤੇਰੇ ਵਰਗੇ ਹੰਕਾਰੀ ਦੀ

ਗਰਦਨ ਝੁਕ ਕੇ ਸ਼ੁਕਰਾਨਾ ਨਹੀਂ ਕਰਦੀ ਤਾਂ ਤੇਰੇ ਵਰਗੇ ਅਕ੍ਰਿਤਘਣ ਦੀ ਇਹੋ ਹੀ ਸਜ਼ਾ ਹੈ ਸਾਰੀ ਜ਼ਿੰਦਗੀ ਮੌਤ ਭਾਲਦਾ ਫਿਰੇਂਗਾ।

ਰੱਬ ਅਗੇ ਬੇਨਤੀ ਕਰਨੀ ਚਾਹੀਦੀ ਹੈ ਕਿ ਹੇ ਰੱਬਾ ਮੈਂ ਜਿੰਦਗੀ ਦੇ ਪਲ ਤੇਰੇ ਸ਼ੁਕਰ ਵਿਚ ਗੁਜ਼ਾਰਾਂ। ਅਕ੍ਰਿਤਘਣ ਹੋ ਕੇ ਤੈਨੂੰ ਵਿਸਾਰ ਕੇ ਸਦਾ ਦੁਖੀ ਹੋਣਾ ਪੈਂਦਾ ਹੈ। ਇਸ ਲਈ ਮੈਨੂੰ ਕਦੇ ਤੇਰੀ ਯਾਦ ਨਾ ਭੁਲੇ ਤਾਂ ਕਿ ਮੈ ਕਦੇ ਅਕ੍ਰਿਤਘਣ ਨਾ ਬਣ ਜਾਵਾਂ। ਮੇਰਾ ਸਿਰ ਸਦਾ ਹੀ ਤੇਰੇ ਦਰ 'ਤੇ ਸ਼ੁਕਰਾਨੇ ਵਿਚ ਝੁਕਿਆ ਰਹੇ।

ਤੁਮ੍ਹ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥ (809)

# ਅਗਿਆਨਤਾ

ਜਗਤ ਵਿਚ ਪ੍ਰਵੇਸ਼ ਕਰਦਿਆਂ ਹੀ ਮਾਇਆ ਨੇ ਲਿਵ ਤੋੜ ਕੇ ਤ੍ਰਿਸ਼ਨਾ ਅਤੇ ਅਗਿਆਨਤਾ ਦਾ ਚਸ਼ਮਾ ਜੀਵ ਦੀਆਂ ਅੱਖਾਂ ਉੱਤੇ ਲਾ ਦਿੱਤਾ। ਹਰਿ ਕਾ ਰੂਪ ਦੇਖਣ ਵਾਲਾ ਮਾਇਆ ਦੇ ਹੀ ਚਸ਼ਮੇ ਨਾਲ ਜਗਤ ਨੂੰ ਦੇਖਣ ਲੱਗ ਪਿਆ। ਅਗਿਆਨਤਾ ਦੇ ਕਾਰਨ ਔਗੁਣਾਂ ਦਾ ਵਪਾਰੀ ਬਣ ਬੈਠਾ। ਜਿਉਂ ਜਿਉਂ ਜੀਵਨ ਵਿਚ ਵਿਚਰਦਾ ਰਿਹਾ ਤਿਉਂ ਤਿਉਂ ਔਗੁਣਾਂ ਦਾ ਖਜ਼ਾਨਾ ਭਾਰੀ ਹੁੰਦਾ ਗਿਆ ਅਤੇ ਗੁਣਾਂ ਦੀ ਰਾਸ ਘਟਦੀ ਚਲੀ ਗਈ। ਅਵਸਥਾ ਇਹ ਬਣ ਗਈ ਕਿ

**ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥**

ਇਥੇ ਭਾਵੇਂ ਰੱਬੀ ਰਹਿਮਤ ਬਰਾਬਰ ਵਰਤਦੀ ਰਹੀ ਅਤੇ ਗੁਰੂ ਪਾਤਸ਼ਾਹ ਜੀ ਦੇ ਰੂਪ ਵਿਚ ਇਸ ਨੂੰ ਵਾਰ-ਵਾਰ ਸੁਚੇਤ ਕੀਤਾ ਜਾਂਦਾ ਸੀ ਕਿ—

**ਗੁਰੂ ਕੀ ਮਤਿ ਤੂੰ ਲੇਹ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥**

**(ਸੁਖਮਨੀ)**

ਪਰ ਇਸ ਜੀਵ ਨੇ ਇਕ ਵੀ ਵੀਚਾਰ ਨਾ ਸੁਣੀ। ਅਗਿਆਨਤਾ ਵਿਚ ਹੀ ਜੀਵਨ ਦੀ ਅਮੋਲਕ ਪੂੰਜੀ ਗਵਾਈ ਜਾਂਦਾ ਹੈ। ਅਗਿਆਨਤਾ ਕਾਰਨ ਹੀ ਰੱਸੀ ਨੂੰ ਸੱਪ ਸਮਝ ਬੈਠਦਾ ਹੈ। ਅਗਿਆਨਤਾ ਕਾਰਨ ਹੀ ਆਤਮਾ ਦੀ ਥਾਂ ਸਾਰੀ ਜ਼ਿੰਦਗੀ ਸਰੀਰ ਜਾਂ ਸਰੀਰਕ ਰਿਸ਼ਤੇ ਹੀ ਪਾਲਦਾ ਹੈ। ਮਾਇਆ ਗੁਜਰਾਨ ਦੀ ਥਾਂ ਭਗਵਾਨ ਬਣ ਬੈਠੀ ਇਹ ਵੀ ਅਗਿਆਨਤਾ ਹੀ ਹੈ। ਗਿਆਨ ਇਕ ਪਰਖ ਵਾਲੀ ਬੁੱਧੀ ਪ੍ਰਗਟ ਕਰਦਾ ਹੈ ਜਿਸ ਨਾਲ ਇਹ ਵਣਜਾਰਾ ਘਾਟੇ ਦਾ ਵਪਾਰ ਕਰਨ ਥਾਂ ਗੁਰੂ ਸ਼ਬਦ ਦੇ ਰਤਨ ਨਾਲ ਸੁਆਸਾਂ ਦੇ ਰਤਨ ਜੋੜ ਕੇ ਨਾਮ ਰਤਨ ਵਿਆਝਣ ਵਾਲਾ ਸਿਆਣਾ ਵਪਾਰੀ ਬਣ ਜਾਂਦਾ ਹੈ। ਜਿਵੇਂ ਇਕ ਨੇਤਰਹੀਣ ਬੰਦਾ ਹਰ ਥਾਂ ਤੋਂ ਵਿਚਾਰਾ ਠੋਕਰਾਂ ਖਾਂਦਾ ਹੈ ਇਸ ਤਰ੍ਹਾਂ ਹੀ ਅਗਿਆਨਤਾ ਵਾਲਾ ਜੀਵਨ ਪੰਧ ਅੰਦਰ ਹਰ ਰੋਜ਼ ਠੋਕਰਾਂ ਖਾਂਦਾ ਹੈ। ਨੇਤਰਹੀਣ ਨੂੰ ਕੋਈ ਡਾਕਟਰ ਕੋਲ ਲਿਜਾ ਕੇ ਨੇਤਰਾਂ ਦਾ ਇਲਾਜ ਕਰਵਾ ਦੇਵੇ ਤਾਂ ਉਸ ਦੇ ਜੀਵਨ ਦਾ ਦੁੱਖ ਸੁੱਖ ਵਿਚ ਤਬਦੀਲ ਹੋ ਜਾਂਦਾ ਹੈ। ਬਸ ਇਸ ਤਰ੍ਹਾਂ ਹੀ ਜਦੋਂ ਕੋਈ ਜੀਵ ਸਤਿਗੁਰੂ ਵੈਦ ਕੋਲ ਆਉਂਦਾ ਹੈ ਤਾਂ ਸਤਿਗੁਰੂ ਉਸ ਦੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ (ਭਾਵ ਉਸ ਨੂੰ ਗਿਆਨ ਦੀ ਦਾਤ ਬਖਸ਼ਦੇ ਹਨ) ਪਾ ਦਿੰਦੇ ਹਨ ਜਿਸ ਨਾਲ ਜੀਵ ਸਭ ਕੁਝ ਗੁਰਮਤਿ ਅਨੁਸਾਰ ਦੇਖਣ ਲੱਗ ਪੈਂਦਾ ਹੈ। ਗੁਰੂ ਜੀ ਦਾ ਵੀ ਵਿਸੇਸ਼ ਧੰਨਵਾਦ ਕਰਦਾ ਹੋਇਆ ਆਖਦਾ ਹੈ ਕਿ—

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ॥
ਜਿਨਿ ਕਰਿ ਉਪਦੇਸ ਗਿਆਨ ਅੰਜਨ ਦੀਆ
ਇਨ੍ਹੀ ਨੇਤ੍ਰੀ ਜਗਤ ਨਿਹਾਲਿਆ॥
ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥
ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥
ਕਰਿ ਕਿਰਪਾ ਪਾਰਿ ਉਤਾਰਿਆ॥ (470)

ਸਤਿਗੁਰੂ ਜੀ ਨੇ ਧਰਮ ਦੀ ਪਰਪੱਕਤਾ ਉਥੇ ਹੀ ਦੱਸੀ ਹੈ ਜਿਥੇ ਗਿਆਨ ਹੁੰਦਾ ਹੈ "ਜਹਾਂ ਗਿਆਨ ਤਹ ਧਰਮ ਹੈ"। ਇਹ ਗਿਆਨ ਵੀ ਨਿਰਾ ਕਿਤਾਬੀ ਜਾਂ ਦੂਜਿਆਂ ਪਾਸੋਂ ਸੁਣ ਕੇ ਨਹੀਂ ਬਲਕਿ ਮਨ ਦੀ ਅਡੋਲਤਾ ਦਾ ਜਾਂ ਮਨ ਨੂੰ ਸਮਝਣ ਦਾ ਗਿਆਨ ਕੇਵਲ ਗੁਰੂ ਕੋਲੋਂ ਹੀ ਪ੍ਰਾਪਤ ਹੁੰਦਾ ਹੈ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨ ਨ ਹੋਇ॥ (469)
(ਆਸਾ ਕੀ ਵਾਰ)

ਭਾਈ ਗੁਰਦਾਸ ਜੀ ਇਕ ਕਬਿੱਤ ਵਿਚ ਸਾਡੀ ਅਗਿਆਨਤਾ ਨੂੰ ਗਿਆਨ ਦੇ ਚਾਨਣ ਵਿਚ ਬਦਲਣ ਲਈ ਬਚਨ ਕਰਦੇ ਹਨ। ਜਿਵੇਂ ਇਕ ਨੇਤ੍ਰਹੀਣ ਦੂਜੇ ਕਿਸੇ ਨੇਤਰਹੀਣ ਤੋਂ ਕਿਸੇ ਦੇ ਰੰਗ ਰੂਪ ਬਾਰੇ ਜਾਨਣ ਦੀ ਕੋਸ਼ਿਸ਼ ਕਰੇ ਤਾਂ ਉਹ ਕਿਵੇਂ ਸਫਲ ਹੋ ਸਕਦਾ ਹੈ ਕਿਉਂਕਿ ਉਸ ਨੇ ਆਪ ਹੀ ਰੰਗ ਰੂਪ ਨਹੀਂ ਦੇਖਿਆ ਹੁੰਦਾ। ਇਸੇ ਤਰ੍ਹਾਂ ਕੋਈ ਕੰਨਾਂ ਤੋਂ ਬੋਲਾ ਕਿਸੇ ਦੂਜੇ ਕੰਨਾਂ ਤੋਂ ਬੋਲੇ ਕੋਲੋਂ ਕਿਵੇਂ ਮਨੋਹਰ ਰਾਗ ਤਾਲ ਸੁਣ ਸਕਦਾ ਹੈ। ਤੀਜੀ ਉਦਾਹਰਨ ਹੈ ਕਿ ਜਿਵੇਂ ਇਕ ਗੂੰਗਾ ਕਿਸੇ ਦੂਜੇ ਗੂੰਗੇ ਮਨੁੱਖ ਕੋਲੋਂ ਪਤਾ ਪੁਛਣਾ ਚਾਹੇ ਤਾਂ ਕਾਮਯਾਬੀ ਨਹੀਂ ਮਿਲ ਸਕਦੀ। ਇਹ ਤਿੰਨ ਉਦਾਹਰਨਾਂ ਦੇ ਕੇ ਸਪੱਸ਼ਟ ਕਰਦੇ ਹਨ ਕਿ ਇਸ ਤਰ੍ਹਾਂ ਹੀ ਕੋਈ ਅਗਿਆਨੀ ਕਿਸੇ ਦੂਜੇ ਅਗਿਆਨੀ ਕੋਲੋਂ ਆਪਣੀ ਅਗਿਆਨਤਾ ਖਤਮ ਕਰਨ ਦੀ ਕੋਸ਼ਿਸ਼ ਕਰੇ ਤਾਂ ਸਫਲਤਾ ਹਾਸਿਲ ਨਹੀਂ ਹੁੰਦੀ ਇਹ ਤਾਂ ਸਤਿਗੁਰੁ ਦਾਤਾ ਹੀ ਕਿਰਪਾ ਕਰ ਸਕਦਾ ਹੈ।

ਜੈਸੇ ਰੂਪ ਰੰਗ ਬਿਧਿ ਪੂਛੈ ਅੰਧ ਅੰਧੁ ਪ੍ਰਤਿ,
ਆਪ ਹੀ ਦੇਖੈ ਤਾਹਿ ਕੈਸੇ ਕੇ ਦਿਖਾਵਹੀ॥
ਰਾਗ ਨਾਦ ਬਾਦ ਪੁਛੈ ਬਹਰੋ ਜਉ ਬਹਰਾ ਪੈ,
ਸਮਝੈ ਨ ਆਪਿ ਤਾਹਿ ਕੈਸੇ ਸਮਝਾ ਵਹੀ॥
ਜੈਸੇ ਗੁੰਗ ਗੁੰਗ ਪੈ ਬਚਨ ਬਿਬੇਕ ਪੂਛੇ ਚਾਹੈ,
ਬੋਲਿਨ ਸਕਤ ਕੈਸੇ ਸ਼ਬਦ ਸੁਨਾਵਹੀ॥
ਬਿਨ ਸਤਿਗੁਰ ਖੋੜੇ ਬ੍ਰਹਮ ਗਿਆਨ,
ਧਿਆਨ ਅਨਿਥਾ ਅਗਿਆਨ ਮਤਿ ਆਨ ਪੈ ਨ ਪਾਵਹੀ॥

ਗਿਆਨ ਰੂਪ ਗੁਰੂ ਬਾਝਹੁ ਆਗਿਆਨਤਾ ਦੇ ਹਨੇਰੇ ਵਿਚ ਭਟਕਦੀ ਲੁਕਾਈ ਨੂੰ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਗਿਆਨ ਦਾ ਹੀ ਭੰਡਾਰਾ ਬਖਸ਼ਿਸ਼ ਕੀਤਾ ਹੈ। ਗਿਆਨ ਹੀ ਮਨੁੱਖ ਨੂੰ ਬਾਕੀ ਜੂਨੀਆਂ ਤੋਂ ਸਿਆਣਾ ਅਤੇ ਨਿਆਰਾ ਕਰਦਾ ਹੈ। ਮਾਨਸ ਜਾਤ ਨੂੰ ਪਸ਼ੂ ਕਰਤੂਤ ਤੋਂ ਹਟਾ ਕੇ ਚੰਗਾ ਜੀਵਨ ਬਖਸ਼ਿਸ਼ ਕਰਦਾ ਹੈ।

ਇਕ ਵਾਰੀ ਇਕ ਮੂਰਖ ਅਤੇ ਸਿਆਣੇ ਬੰਦੇ ਵਿਚ ਝਗੜਾ ਹੋ ਗਿਆ। ਮੂਰਖ ਬੰਦਾ ਗਲਤ ਹੋ ਕੇ ਵੀ ਸਮਝਣ ਦੀ ਬਜਾਇ ਝਗੜਾ ਹੀ ਕਰੀ ਜਾਂਦਾ ਸੀ। ਅਗਿਆਨੀ ਪੁਰਖ ਦਾ ਸਭ ਤੋਂ ਵੱਡਾ ਦੁਖ ਇਹ ਹੁੰਦਾ ਹੈ ਕਿ ਉਹ ਆਪਣੀ ਅਗਿਆਨਤਾ ਬਾਰੇ ਆਪ ਖੁਦ ਅਗਿਆਨੀ ਹੁੰਦਾ ਹੈ। ਜਦੋਂ ਮੂਰਖ ਦੀਆਂ ਦਲੀਲਾਂ ਖਤਮ ਹੋ ਗਈਆਂ ਤਾਂ ਉਸ ਨੇ ਸਿਆਣੇ ਬੰਦੇ ਦੇ ਗਲਾਵੇਂ ਨੂੰ ਹੱਥ ਪਾ ਲਿਆ। ਤਦ ਸਿਆਣੇ ਬੰਦੇ ਨੇ ਖਿਮਾਂ ਮੰਗ ਕੇ ਝਗੜਾ ਨਿਬੇੜ ਲਿਆ। ਝਗੜਾ ਤਾਂ ਮੁਕ ਗਿਆ ਪਰ ਸਿਆਣੇ ਬੰਦੇ ਕੋਲੋਂ ਕਈ ਹੋਰ ਸਿਆਣੇ ਬੰਦੇ ਪੁੱਛਣ ਲੱਗੇ ਕਿ ਜਦੋਂ ਝਗੜਾ ਚੱਲਦਾ ਸੀ ਤਾਂ ਤੁਸੀਂ ਉਸ ਦੀ ਹਰ ਦਲੀਲ ਦਾ ਜਵਾਬ ਦਿੱਤਾ ਹੈ ਪਰ ਜਦੋਂ ਉਸ ਨੇ ਗਲਾਵਾਂ ਪਕੜ ਲਿਆ ਤਦ ਉਦੋਂ ਤੁਸੀਂ ਕੁਝ ਨਹੀਂ ਕੀਤਾ ਤਾਂ ਸਿਆਣਾ ਬੰਦਾ ਬੋਲਿਆ ਕਿ ਜੇਕਰ ਬੰਦੇ ਨੂੰ ਕੁੱਤਾ ਭੌਂਕੇ ਤਾਂ ਤਦ ਉਹ ਥੋੜਾ ਬਹੁਤ ਉਸ ਦਾ ਮੁਕਾਬਲਾ ਝਿੜਕ ਕੇ ਕਰਦਾ ਹੈ ਪਰ ਜੇਕਰ ਕੁੱਤਾ ਵੱਢਣ ਲੱਗ ਪਵੇ ਤਾਂ ਬੰਦਾ ਕੁੱਤੇ ਦੇ ਵਾਪਿਸ ਕੁੱਤੇ ਵਾਂਗੂੰ ਚੱਕ ਨਹੀਂ ਮਾਰ ਸਕਦਾ। ਇਸ ਲਈ ਉਹ ਤਾਂ ਮੂਰਖ ਮਨੁੱਖ ਤੋਂ ਕੁੱਤਾ ਬਣ ਸਕਦਾ ਹੈ ਪਰ ਮੈਂ ਮਨੁੱਖ ਹੀ ਰਹਿਣਾ ਚਾਹੁੰਦਾ ਹਾਂ।

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਇਹੁ ਬੁਝੀਐ ॥**
**ਮੂਰਖੈ ਨਾਲਿ ਨਾ ਲੁਝੀਐ ॥ (473) (ਆਸਾ ਕੀ ਵਾਰ)**

ਇਕ ਮਾਲਿਕ ਬਹੁਤ ਅਮੀਰ ਅਤੇ ਚੰਗੇ ਸੁਭਾਅ ਵਾਲਾ ਸੀ। ਉਸ ਦਾ ਇਕ ਨੌਕਰ ਬਹੁਤ ਹੀ ਭੈੜੇ ਸੁਭਾਅ ਦਾ ਮਾਲਕ ਸੀ। ਹਰ ਵਕਤ ਕੌੜਾ ਬੋਲਣਾ, ਕੰਮ ਵੀ ਬਹੁਤੇ ਵਿਗਾੜ ਹੀ ਦਿੰਦਾ ਸੀ। ਕਿਤੇ ਕੋਈ ਚੰਗਾ ਕੰਮ ਕਰਨਾ ਨਹੀਂ ਅਤੇ ਕੋਈ ਨਾ ਕੋਈ ਬਿਪਤਾ ਖੜੀ ਕਰੀ ਰੱਖਦਾ ਸੀ। ਮਾਲਕ ਨੇ ਹਰ ਵਕਤ ਉਸ ਨਾਲ ਸਲੀਕੇ ਨਾਲ ਹੀ ਗੱਲਬਾਤ ਕਰਨੀ, ਕਦੇ ਗੁੱਸੇ ਨਾ ਹੋਣਾ। ਕਦੇ ਵੀ ਉਸ ਦੇ ਕੰਮ ਗਲਤ ਕਰਨ ਦੇ ਬਾਵਜੂਦ ਵੀ ਉਸ ਦੀ ਤਨਖਾਹ ਨਹੀਂ ਕੱਟੀ ਸੀ ਸਗੋਂ ਹਰ ਵਾਰੀ ਪੂਰੀ ਤਨਖਾਹ ਦੇਣੀ। ਇਕ ਵਾਰੀ ਉਸ ਕੋਲੋਂ ਕਿਸੇ ਨਜ਼ਦੀਕੀ ਮਿੱਤਰ ਨੇ ਸੁਆਲ ਪੁੱਛਿਆ ਕਿ ਤੂੰ ਇਸ ਨੌਕਰ ਨੂੰ ਕੱਢ ਕਿਉਂ ਨਹੀਂ ਦਿੰਦਾ ਤਦ ਅਮੀਰ ਮਾਲਿਕ ਨੇ ਕਿਹਾ ਕਿ ਮੈਨੂੰ ਇਸ ਦਾ ਬਹੁਤ ਲਾਭ ਹੈ। ਮਿੱਤਰ ਨੇ ਹੈਰਾਨ ਹੋ ਕੇ ਪੁੱਛਿਆ ਕਿ ਇਸ ਤੋਂ ਕੀ ਲਾਭ ਹੈ ਤਦ ਉਸ ਨੇ ਦੱਸਿਆ ਕਿ ਮੇਰੇ ਬਾਕੀ ਨੌਕਰ ਤਾਂ ਸਿਰਫ ਦੁਨਿਆਵੀ ਧਨ ਦੌਲਤ ਵਿਚ ਹੀ ਵਾਧਾ ਕਰਦੇ ਹਨ ਪਰ ਇਹ ਮੇਰੇ ਅਧਿਆਤਮਿਕ

ਜੀਵਨ ਵਿਚ ਵਾਧਾ ਕਰਦਾ ਹੈ। ਜਦੋ ਇਹ ਕੌੜਾ ਬੋਲਦਾ ਹੈ ਤਾਂ ਮੈਂ ਆਪਣੀ ਬਰਦਾਸ਼ਿਤ ਸ਼ਕਤੀ ਵਧਾ ਕੇ ਮਿੱਠਾ ਬੋਲਣਾ ਸਿਖਦਾ ਹਾਂ। ਦੂਜਾ ਜਦੋਂ ਕਦੇ ਕੋਈ ਕੰਮ ਵਿਗਾੜਦਾ ਹੈ ਤਾਂ ਮੈਂ ਇਸ ਨੂੰ ਨੌਕਰੀ ਤੋਂ ਨਹੀਂ ਕਢਦਾ ਤਾਂ ਕਿ ਇਸ ਦੇ ਬੱਚੇ ਇਸ ਦੀ ਮੂਰਖਤਾ ਦੀ ਸਜ਼ਾ ਨਾ ਭੁਗਤਣ, ਇਸ ਵਿਚੋਂ ਵੀ ਮੈਨੂੰ ਪ੍ਰੇਰਨਾ ਅਤੇ ਸਕੂਨ ਮਿਲਦਾ ਹੈ। ਮੈਂ ਰੱਬ ਅੱਗੇ ਅਰਦਾਸ ਕਰਦਾ ਹਾਂ ਕਿ ਜਿਵੇਂ ਇਹ ਆਪਣੇ ਮਾਲਕ ਪ੍ਰਤੀ ਮਿੱਠਾ ਨਹੀਂ ਬੋਲਦਾ ਤਾਂ ਹੇ ਰੱਬਾ ਮੈਂ ਵੀ ਕਦੇ ਤੇਰੇ ਨਾਲ ਭਾਖਿਆ ਭਉ ਅਪਾਰ ਦੀ ਬੋਲੀ ਵਿਚ ਨਹੀਂ ਬੋਲ ਸਕਿਆ। ਇਸ ਨੇ ਤਾਂ ਕੁਝ ਹੀ ਕੰਮ ਵਿਗਾੜੇ ਹਨ ਪਰ ਮੈਂ ਤਾਂ ਹਊ ਭੂਲ ਬਿਗਾਰੈ ਦਿਨਸ ਰਾਤ ਪਰ ਮੇਰਾ ਪਰਮੇਸ਼ਰ ਮੇਰੀਆਂ ਭੁੱਲਾਂ ਤੋਂ ਨਰਾਜ਼ ਹੋ ਕੇ ਮੈਨੂੰ ਬਖਸ਼ਿਸ਼ਾਂ ਤੋਂ ਵਾਂਝਾ ਨਹੀਂ ਰੱਖਦਾ ਬਲਕਿ ਹੋਰ ਰਹਿਮਤਾਂ ਕਰੀ ਹੀ ਜਾਂਦਾ ਹੈ। ਸੋ ਇਹ ਨੌਕਰ ਤਾਂ ਮੇਰਾ ਪ੍ਰੇਰਨਾ ਸਰੋਤ ਹੈ। ਪੁੱਛਣ ਵਾਲੇ ਮਿੱਤਰ ਦੀਆਂ ਅੱਖਾਂ ਵਿਚ ਪਾਣੀ ਆ ਗਿਆ ਕਿ ਅਗਿਆਨਤਾ ਵਿਚੋਂ ਵੀ ਗਿਆਨ ਕੱਢ ਕੇ ਪ੍ਰਮਾਰਥੀ ਰਾਹ ਲੱਭਣ ਵਾਲਿਆ ਅੱਜ ਜੇਕਰ ਦੁਨੀਆਂ ਵਿਚ ਸੁਖ ਹੈ ਤਾਂ ਉਹ ਤੇਰੇ ਵਰਗੇ ਨੇਕ ਇਨਸਾਨਾਂ ਦੀ ਦੇਣ ਹੈ, ਨਹੀਂ ਤਾਂ ਅਗਿਆਨਤਾ ਇਸ ਬਗੀਚੀ ਨੂੰ ਕਦੋਂ ਦੀ ਉਜਾੜ ਦਿੰਦੀ।

ਅਗਿਆਨਤਾ ਕਾਰਨ ਹੀ ਅਜੋਕੀ ਹਾਲਤ ਦੀ ਸਜ਼ਾ ਭੁਗਤ ਰਹੇ ਹਾਂ। ਅਗਿਆਨਤਾ ਕਾਰਨ ਹੀ ਥਾਂ ਪਰ ਥਾਂ ਗੁਰੂ ਬਣ ਬੈਠੇ ਹਨ। ਮਨੁੱਖਤਾ ਦੇ ਲੁਟੇਰੇ ਧਰਮੀ ਦੀ ਪੁਸ਼ਾਕ ਪਾ ਕੇ ਲੋਕਾਂ ਦੀਆਂ ਭਾਵਨਾਵਾਂ ਦਾ ਦਿਨ ਦਿਹਾੜੇ ਕਤਲ ਕਰ ਰਹੇ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਥਾਂ ਪਰ ਥਾਂ ਜਾ ਜਾ ਕੇ ਲੋਕਾਈ ਨੂੰ ਅਗਿਆਨਤਾ ਵਿਚੋਂ ਕਢਿਆ ਸੀ। ਮੰਦਰਾਂ, ਮਸਜਦਾਂ, ਸਿਧ ਜੋਗੀਆਂ, ਗ੍ਰਹਿਸਥੀਆਂ, ਰਾਜਨੀਤਕਾਂ ਆਦਿਕ ਸਭ ਨੂੰ ਗਿਆਨ ਦੀ ਦਾਤ ਵੰਡੀ ਸੀ ਪਰ ਅਸੀਂ ਫਿਰ ਵੀ ਹਨ੍ਹੇਰੀ ਕੋਠੜੀ ਵਿਚੋਂ ਹੀ ਕੈਦ ਹੋ ਕੇ ਜੀਵਨ ਦੇ ਸੁਖ ਤੋਂ ਵਾਂਝੇ ਹੀ ਜ਼ਿੰਦਗੀ ਕੱਟ ਰਹੇ ਹਾਂ। ਮੁਲਤਾਨ ਦੀ ਧਰਤੀ 'ਤੇ ਹਜ਼ੂਰ ਨੇ ਇਕ ਰਹੱਸ ਭਰੀ ਬਾਤ ਸਮਝਾਈ ਸੀ। ਜਦੋਂ ਮੁਲਤਾਨ ਦੇ ਪੀਰ ਇਹ ਸੋਚ ਕੇ ਇਕ ਕਟੋਰਾ ਦੁੱਧ ਦਾ ਭਰ ਕੇ ਭੇਜਦੇ ਹਨ ਕਿ ਇਸ ਨਗਰ ਵਿਚ ਹੋਰ ਕਿਸੇ ਫਕੀਰ ਦੇ ਰਹਿਣ ਦੀ ਕੋਈ ਥਾਂ ਨਹੀਂ ਤਾਂ ਹਜ਼ੂਰ ਨੇ ਵੀ ਰਮਜ਼ ਨਾਲ ਹੀ ਵੀਚਾਰ ਦੱਸੀ ਕਿ ਫਕੀਰੀ ਇਹ ਨਹੀਂ ਹੁੰਦੀ ਕਿ ਨਿਰੀਆਂ ਥਾਵਾਂ ਤੇ ਜਾ ਕੇ ਮੱਲਾਂ ਮਾਰਨੀਆਂ ਹਨ ਸਗੋਂ ਫਕੀਰੀ ਤਾਂ ਹੈ ਤੁਸੀਂ ਮਨੁੱਖਤਾ ਨੂੰ ਗਿਆਨ ਦੀ ਸੁਗੰਧੀ ਵੰਡ ਕੇ ਅਗਿਆਨਤਾ ਵਿਚੋਂ ਕੱਢਣਾ ਸੀ ਪਰ ਤੁਸੀਂ ਤਾਂ ਖੁਦ ਹੀ ਸਮਝ ਨਹੀਂ ਪਾਏ। ਫਕੀਰ ਕੋਲ ਗਿਆਨ ਵੰਡਣ ਲਈ ਫੇਰਾ ਹੋਣਾ ਚਾਹੀਦਾ ਹੈ ਪਰ ਤੁਸੀਂ ਉਲਟਾ ਡੇਰਾ ਬਣਾ ਲਿਆ। ਮੁਲਤਾਨ ਦੇ ਫਕੀਰਾਂ ਨੂੰ ਫਕੀਰ ਬਣਿਆਂ ਤਾਂ ਬਹੁਤ ਸਮਾਂ ਹੋ ਗਿਆ ਸੀ ਪਰ ਅਗਿਆਨਤਾ ਕਰਕੇ ਸਮਝ ਨਹੀਂ ਆਈ ਸੀ। ਸਾਹਿਬ ਜੀ ਨਾਲ ਮਿਲ ਕੇ ਉਨ੍ਹਾਂ ਨੂੰ ਫਕੀਰੀ ਦੀ ਸਮਝ ਲੱਗ ਗਈ ਸੀ। ਭਾਈ ਗੁਰਦਾਸ ਜੀ ਦੇ ਬਚਨ ਹਨ—

ਮੇਲਿਉ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ।।
ਅੱਗੋਂ ਪੀਰ ਮੁਲਤਾਨ ਦੇ ਦੂਧ ਕਟੋਰਾ ਭਰਿ ਲੈ ਆਈ।।
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੂਧਿ ਵਿਚਿ ਮਿਲਾਈ॥
ਜਿਉ ਸਾਗਰ ਵਿਚਿ ਗੰਗ ਸਮਾਈ॥

ਕੁਝ ਬੈਰਾਗੀ ਸਾਧੂਆਂ ਨੇ ਆਪਣੇ ਆਪ ਨੂੰ ਨਿਮਰਤਾ ਵਿਚ ਰੱਖਦਿਆਂ ਕੁਝ ਬਚਨ ਲਿਖੇ ਹਨ ਉਨ੍ਹਾਂ ਦਾ ਨਾਮ ਮਾਤਰੇ ਰੱਖਿਆ ਹੈ। ਅੱਖਰਾਂ ਨਾਲ ਸਹਾਇਤਾ ਕਰਨ ਵਾਲੀਆਂ ਲਗਾਂ-ਮਾਤਰਾਂ। ਉਸ ਅੰਦਰ ਹਰੀਏ ਜੀ ਕੀ ਮਾਤਰਾ ਅੰਦਰ ਇਕ ਵਚਨ ਹੈ ਕਿ—

ਕਉਣ ਸੁ ਮੁਆ ਕਉਣ ਸੁ ਹੁਆ, ਗੁਣ ਸੁ ਸੰਗਿ ਤੁਮਾਰੇ॥
ਕਉਣ ਸੁ ਛੋਡਿ ਗਇਆ ਬੈਰਾਗੀ, ਕਉਣ ਕਥ ਬੀਚਾਰੇ॥
ਮੂਆ ਅਗਿਆਨ ਗਿਆਨ ਘਰਿ ਆਇਆ ਗੁਰਬਚਨ ਸੰਗਿ ਹਮਾਰੇ॥
ਦੂਆ ਛੋਡਿ ਗੈਆ ਬੈਰਾਗੀ ਸਾਚੁ ਸ਼ਬਦ ਵੀਚਾਰੇ॥

(ਸਿੱਖ ਸੰਪਰਦਾਵਲੀ ਵਿਚੋਂ)

ਰੱਬ ਕਿਰਪਾ ਕਰਕੇ ਕਿਸੇ ਨੂੰ ਅਗਿਆਨਤਾ ਵਸ ਨਾ ਰੱਖੇ ਸਗੋਂ ਹਰ ਕੋਈ ਗਿਆਨਵਾਨ ਹੋ ਕੇ ਜੀਵਨਹਾਰੇ ਦੀ ਪਹਿਚਾਣ ਕਰਕੇ ਦੁੱਖਾਂ ਦੀਆਂ ਠੋਕਰਾਂ ਤੋਂ ਮੁਕਤ ਹੋ ਕੇ ਪ੍ਰਮਾਤਮਾ ਦਾ ਰੂਪ ਬਣ ਸਕੇ।

# ਅਨੰਦ

ਜੀਵ ਸਤਿ ਚਿਤ ਅਨੰਦ ਪਰਮੇਸਰ ਦੀ ਅੰਸ਼ ਹੋਣ ਕਰਕੇ ਇਸ ਨੇ ਪਰਮ ਅਨੰਦ ਮਾਣਿਆ ਹੋਇਆ ਹੈ। ਉਸ ਅਨੰਦ ਦੀ ਭਾਲ ਵਿਚ ਹੀ ਉਪਰਾਲੇ ਕਰਦਾ ਰਹਿੰਦਾ ਹੈ। ਮਨੁੱਖੀ ਮਨ ਇੰਦ੍ਰੀਆਂ ਦਾ ਸਾਥੀ ਹੋਣ ਕਰਕੇ ਬਾਹਰੋਂ ਅਨੰਦ ਦੀ ਪ੍ਰਾਪਤੀ ਦੇ ਸਾਧਨ ਜੁਟਾਉਂਦਾ ਰਹਿੰਦਾ ਹੈ। ਕਦੇ ਰੰਗ ਤਮਾਸ਼ਿਆਂ ਵਿਚੋਂ ਅਨੰਦ ਦੀ ਪ੍ਰਾਪਤੀ ਦੀ ਆਸ ਲੈ ਕੇ ਜਾਂਦਾ ਹੈ, ਕਦੇ ਵਿਸ਼ੇ ਵਿਕਾਰੀ ਭੋਗਾਂ ਵਿਚੋਂ ਲਾਲਸਾ ਰੱਖਦਾ ਹੈ, ਕਦੇ ਗਾਇਕੀ ਕੌਤਕਾਂ ਵਿਚੋਂ ਅਨੰਦ ਦੀ ਭਾਲ ਕਰਦਾ ਹੈ ਪਰ ਹਰੇਕ ਥਾਂ ਤੋਂ ਕੁਝ ਸਮੇਂ ਦਾ ਭੌਤਿਕ ਸੁਖ ਦਾ ਹੀ ਝਲਕਾਰਾ ਪੈਂਦਾ ਹੈ ਜਿਹੜਾ ਕੁਝ ਸਮੇਂ ਬਾਅਦ ਫਿਰ ਦੁੱਖ ਵਿਚ ਬਦਲ ਜਾਂਦਾ ਹੈ। ਜਿਥੋਂ ਆਸ ਕਰਦਾ ਹੈ ਪੂਰੀ ਨਹੀਂ ਹੁੰਦੀ। ਇਸ ਤਰ੍ਹਾਂ ਨਾ ਤਾਂ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਭਟਕਣਾ ਖਤਮ ਹੁੰਦੀ ਹੈ।

ਸਚੀ ਲਗਨ ਵਿਚੋਂ ਨਿਰੰਕਾਰੀ ਸਹਾਇਤਾ ਮਿਲਦੀ ਹੈ। ਸਤਿਗੁਰੂ ਜੀ ਦੀ ਬਾਣੀ ਇਸ ਨੂੰ ਸਪੱਸ਼ਟ ਕਰਦੀ ਹੈ ਕਿ ਹੇ ਅਨੰਦ ਦੇ ਢੂੰਢਾਊ ਅਸਲ ਅਨੰਦ ਦੀ ਪ੍ਰਾਪਤੀ ਸਤਿਗੁਰੂ ਕੋਲੋਂ ਹੁੰਦੀ ਹੈ। ਬਾਕੀ ਲੋਕ ਤਾਂ ਅਨੰਦ ਕਹਿੰਦੇ ਹੀ ਹਨ ਪਰ ਉਨ੍ਹਾਂ ਕੋਲ ਅਨੰਦ ਹੈ ਨਹੀਂ। ਜਿਹੜੀ ਚੀਜ਼ ਕੋਲ ਨਾ ਹੋਵੇ ਤਾਂ ਉਹ ਕਿਸੇ ਨੂੰ ਦਿੱਤੀ ਵੀ ਨਹੀਂ ਜਾ ਸਕਦੀ।

**ਆਨੰਦੁ ਆਨੰਦੁ ਸਭ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥**
**ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥ (917)**
**(ਅਨੰਦੁ ਸਾਹਿਬ)**

ਇਸ ਵੀਚਾਰ ਨੇ ਸਤਿਗੁਰੂ ਜੀ ਦੇ ਨੇੜੇ ਕਰ ਦਿੱਤਾ ਤਾਂ ਇਕ ਉਪਦੇਸ਼ ਹੋਰ ਮਿਲਿਆ ਕਿ ਸਤਿਗੁਰੂ ਜੀ ਕੋਲੋਂ ਵੀ ਉਪਦੇਸ਼ ਲੈ ਕੇ ਹੀ ਭਾਵ ਗੁਰੂ ਧਾਰਨ ਕਰਕੇ ਹੀ ਪ੍ਰਾਪਤੀ ਕਰ ਸਕਦੇ ਹੋ।

**ਆਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥ (917)**
**(ਅਨੰਦੁ ਸਾਹਿਬ)**

ਸਤਿਗੁਰੂ ਨਾਲ ਮਿਲ ਕੇ ਪਤਾ ਲੱਗਦਾ ਹੈ ਕਿ ਅਨੰਦ ਦਾ ਸੰਬੰਧ ਆਤਮਾ ਨਾਲ ਹੈ ਪਰ ਮਨ ਆਤਮਾ ਤੋਂ ਦੂਰ ਸੰਸਾਰਿਕ ਪਦਾਰਥਾਂ ਦੇ ਮਿਲਣ ਵਾਲੇ ਸੁੱਖਾਂ ਦੁੱਖਾਂ ਵਿਚ ਹੀ ਲੱਗਾ ਹੋਇਆ ਹੈ। ਸਤਿਗੁਰੂ ਜੀ ਦਾ ਉਪਦੇਸ਼ ਆਤਮਿਕ ਰਿਸ਼ਤਾ ਬਣਾ ਦਿੰਦਾ ਹੈ ਜਿਸ ਨਾਲ ਫਿਰ ਇਹ ਅਨੰਦ ਦੀ ਪ੍ਰਾਪਤੀ ਕਰਦਾ ਹੈ। ਗੁਰੂ ਪਾਤਿਸ਼ਾਹ ਜੀ ਦੀ ਮਿਹਰ ਭਰੀ ਦ੍ਰਿਸ਼ਟੀ ਨੇ ਕਿਲਵਿਖ ਕੱਟ ਕੇ ਗਿਆਨ ਦੀ ਦਾਤ

ਬਖਸ਼ਿਸ਼ ਕਰ ਦਿੱਤੀ। ਇਸ ਗਿਆਨ ਦੀ ਦਾਤ ਨਾਲ ਅੰਦਰੋਂ ਮੋਹ ਟੁੱਟ ਗਿਆ। ਮਾਲਿਕ ਨੇ ਜੀਵਨ ਸੁਆਰ ਦਿੱਤਾ। ਸੁਧਰੇ ਹੋਏ ਜੀਵਨ ਵਿਚੋਂ ਆਤਮਿਕ ਮੇਲ ਨਾਲ ਅਨੰਦ ਦੀ ਪ੍ਰਾਪਤੀ ਹੋਈ।

**ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥**
**ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥**
**ਕਹੈ ਨਾਨਕੁ ਏਹੁ ਆਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥ (917)**
**(ਅਨੰਦੁ ਸਾਹਿਬ)**

ਸੰਸਾਰ ਦਾ ਬਹੁਤ ਸੰਬੰਧ ਅੰਦਰ ਨਾਲ ਹੈ। ਅੰਦਰ ਦੁਖ ਹੋਵੇ ਤਾਂ ਸਾਰਾ ਸੰਸਾਰ ਹੀ ਦੁਖ ਦਾ ਘਰ ਨਜ਼ਰ ਆਵੇਗਾ। ਜਦੋਂ ਅੰਦਰ ਅਨੰਦ ਪ੍ਰਾਪਤ ਹੋ ਗਿਆ ਤਾਂ ਬਾਹਰ ਦੀ ਹਰ ਚੀਜ਼ ਵਿਚੋਂ ਅਨੰਦ ਹੀ ਮਿਲਦਾ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਹਨ :-

**ਓਇ ਸੁਖ ਕਾ ਸਿਉ ਬਰਨਿ ਸੁਨਾਵਤ॥**
**ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ॥੧॥ ਰਹਾਉ॥**
**ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ॥**
**ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗ ਮੁਸਕਾਵਤ॥ (1205)**

ਸਤਿਗੁਰੂ ਜੀ ਨੇ ਕਿਰਪਾ ਕਰਕੇ ਕਈ ਤਰੀਕਿਆਂ ਨਾਲ ਮਨੁੱਖ ਨੂੰ ਅਨੰਦ ਨਾਲ ਹੀ ਜੋੜਿਆ ਹੈ। ਹਰ ਦੁਖ, ਸੁਖ, ਖੁਸ਼ੀ, ਗ਼ਮੀ ਸਮੇਂ ਅਨੰਦ ਸਾਹਿਬ ਦਾ ਪਾਠ ਕਰਨਾ ਹੀ ਸਪੱਸ਼ਟ ਕਰਦਾ ਹੈ ਕਿ ਸਿੱਖ ਦੀ ਅਵਸਥਾ ਦੁਖ ਵਿਚ ਅਤੇ ਸੁਖ ਵਿਚੋਂ ਇਕੋ ਜਿਹੀ ਹੀ ਰਹਿੰਦੀ ਹੈ। ਦੁੱਖ ਸੁੱਖਾਂ ਦੀ ਗੁਲਾਮੀ ਖਤਮ ਹੋ ਕੇ ਇਕ ਸਦੀਵੀ ਟਿਕਾਅ ਮਿਲ ਜਾਂਦਾ ਹੈ।

ਖਾਲਸੇ ਦੇ ਪ੍ਰਗਟ ਅਸਥਾਨ ਅਨੰਦਪੁਰ ਸਾਹਿਬ ਵਿਚੋਂ ਵੀ ਕੁਝ ਅਜਿਹਾ ਹੀ ਸੁਨੇਹਾ ਮਿਲਦਾ ਹੈ ਕਿ ਖਾਲਸਾ ਅਨੰਦਪੁਰ ਦਾ ਹੀ ਵਾਸੀ ਰਹਿੰਦਾ ਹੈ। ਅਨੰਦਪੁਰ ਸਾਹਿਬ ਕੇਵਲ ਇਕ ਧਰਤੀ ਦਾ ਹੀ ਖਿੱਤਾ ਨਹੀਂ ਬਲਕਿ ਇਸ ਦੀ ਅੰਦਰੂਨੀ ਵਿਰਾਸਤ ਹੈ ਜਿਹੜੀ ਅਨੰਦਪੁਰ ਸਾਹਿਬ ਨੂੰ ਛੱਡਣ ਨਾਲ ਵੀ ਕਾਇਮ ਹੀ ਰਹਿੰਦੀ ਹੈ। ਸਿੱਖੀ ਨੇ ਸੰਸਾਰ ਦੀਆਂ ਅੱਖਾਂ ਸਾਹਮਣੇ ਕੁਝ ਅਨੋਖੀਆਂ ਘਟਨਾਵਾਂ ਵਿਚੋਂ ਗੁਜ਼ਰ ਕੇ ਇਸ ਸੱਚੇ ਅਨੰਦ ਦੀ ਬਾਤ ਸਮਝਾਈ ਹੈ। ਜਿਵੇਂ ਹਰ ਕੋਈ ਬੱਚਿਆਂ ਨੂੰ ਆਪਣੀ ਗੋਦ ਵਿਚ ਖਿਡਾ ਕੇ ਤਾਂ ਖੁਸ਼ ਹੁੰਦਾ ਦੇਖਿਆ ਹੈ ਪਰ ਇਥੇ ਤਾਂ ਅਨੰਦ ਵਿਚ ਟਿਕੀਆਂ ਮਾਵਾਂ ਨੇ ਬੱਚਿਆਂ ਦੇ ਟੋਟੇ ਟੋਟੇ ਵੀ ਝੋਲੀ ਵਿਚ ਪੁਆ ਕੇ ਰੱਬੀ ਭਾਣੇ ਵਿਚ ਖੁਸ਼ੀ ਹੀ ਪ੍ਰਗਟ ਕੀਤੀ ਸੀ। ਬਾਬਾ ਬੰਦਾ ਸਿੰਘ ਬਹਾਦਰ ਵੀ ਬੱਚੇ ਨੂੰ ਸਾਹਮਣੇ ਸ਼ਹੀਦ ਹੁੰਦਾ ਵੇਖ ਪਰਮ ਅਨੰਦ ਵਿਚ ਹੀ ਰਿਹਾ। ਗੁਰੂ ਕਲਗੀਧਰ ਜੀ ਨੇ ਖੁਦ ਹੀ ਅਜਿਹੇ ਅਨੰਦ ਦੀ ਦਾਤ ਬਖਸੀ ਸੀ ਜਦੋਂ ਚਮਕੌਰ ਸਾਹਿਬ ਵਿਖੇ ਆਪਣੇ ਪੁੱਤਰਾਂ ਦੀ ਸ਼ਹਾਦਤ ਵੇਲੇ ਜੈਕਾਰੇ ਲਾਏ ਸਨ। ਮਾਂ ਗੁਜਰੀ ਵੀ ਨਿਕੜੇ ਪੋਤਿਆਂ ਦੀ ਸ਼ਹਾਦਤ ਦਾ ਸੁਨੇਹਾ ਸੁਣ ਕੇ ਕਿਵੇਂ ਅਡੋਲ ਅਨੰਦ

ਵਿਚ ਰਹੀ। ਇਹ ਪ੍ਰੇਮ ਭਿੱਜਾ ਕਿੱਸਾ ਰਹਿੰਦੀ ਦੁਨੀਆ ਤੱਕ ਠੰਢਾ ਬੁਰਜ ਠੰਢੇ ਹਿਰਦੇ ਨਾਲ ਠੰਢੇ ਹਉਕੇ ਭਰ ਕੇ ਸੁਣਾਉਂਦਾ ਰਹੇਗਾ। ਇਹ ਕੇਵਲ ਉਹ ਉਦਾਹਰਨਾਂ ਹਨ ਜਿਨ੍ਹਾਂ ਬੱਚਿਆਂ ਦੀ ਖਾਤਰ ਅਨੇਕਾਂ ਪੀਰ ਪੈਗੰਬਰ ਵੀ ਡੋਲ ਜਾਂਦੇ ਹਨ ਪਰ ਸਿੱਖੀ ਅਨੰਦ ਵਿਚ ਰੱਬੀ ਭਾਣੇ ਦੇ ਮਿੱਠੇ ਗੀਤ ਗਾਉਂਦੀ ਰਹੀ ਤੇ ਹਰ ਮੁਸੀਬਤ ਵੇਲੇ ਮੁਸਕਰਾਉਂਦੀ ਰਹੀ।

ਕਰੀਬ ਦੁਨੀਆਂ ਦਾ ਹਰ ਸੁੱਖ ਵਕਤ ਪਾ ਕੇ ਦੁੱਖ ਵਿਚ ਬਦਲ ਜਾਂਦਾ ਹੈ ਅਤੇ ਹਰੇਕ ਦੁਖ ਕਰੀਬ ਪਿਛੇ ਪਛਤਾਵਾ ਛੱਡ ਜਾਂਦਾ ਹੈ ਜਦਕਿ ਅਨੰਦ ਅੰਦਰ ਇਕ ਉਹ ਅਵਸਥਾ ਹੈ ਜਿਸ ਵਿਚ ਉਮਾਹ ਅਤੇ ਉਤਸ਼ਾਹ ਤਾਂ ਪੈਦਾ ਹੁੰਦੇ ਹਨ ਪਰ ਪਛਤਾਵਾ ਪੈਦਾ ਨਹੀਂ ਹੁੰਦਾ। ਹਾਲਾਂਕਿ ਇਤਿਹਾਸ ਕਦਮ ਕਦਮ 'ਤੇ ਸਾਬਤ ਕਰਦਾ ਹੈ ਕਿ ਹਰ ਦਿਨ ਨਵੀਂ ਤੋਂ ਨਵੀਂ ਮੁਸੀਬਤ ਨੇ ਖਾਲਸੇ ਦੇ ਅਨੰਦ ਨੂੰ ਬਰਬਾਦ ਕਰਨ ਦੀ ਕੋਸ਼ਿਸ਼ ਕੀਤੀ ਪਰ ਇਹ ਸਦਾ ਚੜ੍ਹਦੀ ਕਲਾ ਅਤੇ ਅਨੰਦ ਦੀਆਂ ਲੋਰੀਆਂ ਲੈਂਦੇ ਰਹੇ। ਇਕ ਵਾਰੀ ਨਾਦਰ ਸ਼ਾਹ ਜ਼ਕਰੀਆ ਖਾਂ ਨਾਲ ਇਨ੍ਹਾਂ ਸਿੱਖਾਂ ਬਾਰੇ ਵਿਚਾਰ ਕਰਦਾ ਹੈ ਕਿ ਇਨ੍ਹਾਂ ਦਾ ਖਾਤਮਾ ਕਿਉਂ ਨਹੀਂ ਹੁੰਦਾ ਅਸੀਂ ਇੰਨੀਆਂ ਮੁਸੀਬਤਾਂ ਖੜੀਆਂ ਕਰਦੇ ਹਾਂ ਪਰ ਇਨ੍ਹਾਂ ਉੱਤੇ ਅਸਰ ਨਹੀਂ ਹੁੰਦਾ। ਤਦ ਜ਼ਕਰੀਆ ਖ਼ਾਂ ਨੇ ਕਿਹਾ ਸੀ ਕਿ ਇਨ੍ਹਾਂ ਨੂੰ ਮੁਸੀਬਤਾਂ ਹੀ ਇਕੱਠੀਆਂ ਕਰ ਜਾਂਦੀਆਂ ਹਨ। ਇਨ੍ਹਾਂ ਵਿਚੋਂ ਕੋਈ ਦ੍ਵੈਸ਼ ਭਾਵਨਾ ਨਹੀਂ, ਇਹ ਇਕ ਨਾਲ ਜੁੜ ਕੇ ਇਕ ਹੀ ਬਣ ਕੇ ਰਹਿੰਦੇ ਹਨ। ਪੰਥ ਪ੍ਰਕਾਸ਼ ਦੇ ਬੋਲਾਂ ਵਿਚ—

**ਇਕ ਥਾਂ 'ਤੇ ਸਭ ਲੇਹੁ ਪੁਸ਼ਾਕ॥**
**ਇਕਹਿ ਥਾਇ ਸਭ ਦੇਵਹਿ ਰਾਖੁ॥**
**ਇਕ ਥਾਇ ਸਭ ਰਖੈ ਕਮਾਈ॥**
**ਰਖੈ ਨਹੀ ਕੋ ਤਿਸੈ ਛੁਪਾਈ॥**
**ਦਰਬ ਲਿਆਵੈ ਜੋ ਬਾਹਰੋ ਕੋਈ॥**
**ਪਾਵੈ ਖਜ਼ਾਨੈ ਇਕ ਥਾਂ ਸੋਈ॥**

ਕਿੰਨਾ ਅਨੰਦ ਹੋਵੇਗਾ? ਨਾ ਪੈਸੇ ਦਾ ਲਾਲਚ ਨਾ ਖਾਣ ਪਹਿਨਣ ਦਾ ਲਾਲਚ ਸਗੋਂ ਬ੍ਰਹਮ ਗਿਆਨੀ ਕੈ ਪਰਉਪਕਾਰ ਵਾਲੀ ਅਨੰਦ ਦੀ ਅਵਸਥਾ ਸੀ। ਇਕ ਵਿਦਵਾਨ ਦੀ ਕਲਮ ਨੇ ਖਾਲਸੇ ਦੀਆਂ ਤਰੀਫਾਂ ਬਹੁਤ ਪਿਆਰੇ ਢੰਗ ਨਾਲ ਕੀਤੀਆਂ ਹਨ।

**ਪੜ ਕੇ ਅਨੰਦ ਸਦਾ ਹੋਵਣ ਅਨੰਦ ਚਿਤ,**
**ਪਾਵਣਾ ਅਨੰਦ ਰੂਪ ਦਿਨ ਵਿਚਕਾਰ ਜੀ॥**
**ਧਰਮ ਅਰਥ ਕਾਮ ਮੋਖ ਤਾਈਂ ਦੇਵੇ ਬਾਣੀ,**
**ਭਵ ਦੁਖ ਰੂਪ ਵਿਚੋਂ ਕਰੇ ਸਦਾ ਪਾਰ ਜੀ॥**
**ਆਧਿ ਤੇ ਬਿਆਧਿ ਅਤੇ ਉਪਾਧਿ ਦੁਖ ਦੂਰ ਹੁੰਦੇ,**
**ਚਰਨ ਹਰਿ ਪੂਜਦੇ, ਨਾ ਲਗੈ ਕਦੇ ਬਾਰ ਜੀ॥**

ਇਸ ਲੀਏ ਖਾਲਸਾ ਹੈ ਵਸਦਾ ਅਨੰਦਪੁਰ,
ਕਰਦੇ ਭਗਤ ਦੁਖ ਸੁਖ ਵਿਚਕਾਰ ਜੀ॥

ਜਿਥੇ ਸਤਿਗੁਰੂ ਜੀ ਨੇ ਅਨੰਦ ਸ਼ਬਦ ਨਾਲ ਜੋੜਿਆ, ਅਨੰਦ ਬਾਣੀ ਨਾਲ ਜੋੜਿਆ, ਅਨੰਦ ਪ੍ਰਮੇਸਰ ਨਾਲ ਜੋੜਿਆ ਉਥੇ ਜਿਹੜੇ ਕੰਮ ਸੰਸਾਰ ਦੀਆਂ ਨਜ਼ਰਾਂ ਵਿਚ ਰੱਬ ਦੀ ਭਗਤੀ ਲਈ ਰੁਕਾਵਟ ਸਮਝੇ ਜਾਂਦੇ ਸਨ ਉਸ ਗ੍ਰਹਿਸਥੀ ਦੇ ਕਾਰਜ ਲਈ ਵੀ ਸਤਿਗੁਰ ਜੀ ਨੇ ਅਨੰਦ ਕਾਰਜ ਦੀ ਦਾਤ ਦੇ ਕੇ ਸਪੱਸ਼ਟ ਕਰ ਦਿਤਾ ਕਿ ਜਿਸ ਨੂੰ ਜਗਤ ਜੰਜਾਲ ਸਮਝਦਾ ਹੈ ਉਹ ਅਨੰਦ ਦੇ ਧਾਰਨੀ ਸਿੱਖ ਲਈ ਗ੍ਰਹਿਸਥੀ ਇਕ ਉਤਮ ਮਾਰਗ ਹੈ ਜਿਸ ਵਿਚ ਰਹਿ ਕੇ ਰੱਬ ਦੀ ਪ੍ਰਾਪਤੀ ਸਗੋਂ ਸੌਖੀ ਹੋ ਸਕਦੀ ਹੈ। ਸਿੱਖ ਤਾਂ ਸਗੋਂ ਸਤਿਗੁਰ ਜੀ ਤੋਂ ਕੁਰਬਾਨ ਜਾਂਦਾ ਹੋਇਆ ਆਖਦਾ ਹੈ ਕਿ ਮੇਰੇ ਸਤਿਗੁਰੂ ਦੀਆਂ ਵਡਿਆਈਆਂ ਵੇਖੋ ਜਿਹੜੀਆਂ ਦੋ ਚੀਜ਼ਾਂ ਤੋਂ ਸੰਸਾਰ ਦੁਖੀ ਹੈ ਉਹ ਦੋਵੇਂ ਪੂਰੀਆਂ ਕਰਕੇ ਮੈਨੂੰ ਅਨੰਦਿਤ ਕਰ ਦਿੱਤਾ ਹੈ। ਇਕ ਸੰਸਾਰ ਭੁਖਾਂ ਦੀ ਪੂਰਤੀ ਲਈ ਦੁਖ ਭੋਗ ਰਿਹਾ ਹੈ ਦੂਜਾ ਇਛਾਵਾਂ ਵੀ ਦਿਨ ਰਾਤ ਦਾ ਚੈਨ ਬਰਬਾਦ ਕਰ ਰਹੀਆਂ ਹਨ। ਮੈਨੂੰ ਤਾਂ ਦੋਨਾਂ ਤੋਂ ਛੁਟਕਾਰਾ ਹੀ ਨਹੀਂ ਮਿਲ ਗਿਆ ਬਲਕਿ ਸ਼ਾਂਤੀ ਸੁਖ ਮੇਰੇ ਮਨ ਦੇ ਨਿਵਾਸੀ ਬਣ ਗਏ ਹਨ। ਪਾਵਨ ਬਚਨ ਹੈ—

ਸਾਚਾ ਨਾਮ ਮੇਰਾ ਆਧਾਰੋ॥
ਸਾਚੁ ਨਾਮੁ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ,
ਜਿਨਿ ਇਛਾ ਸਭਿ ਪੁਜਾਈਆ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ,
ਜਿਸ ਦੀਆ ਏਹਿ ਵਡਿਆਈਆਂ॥
ਕਹੈ ਨਾਨਕੁ ਸੁਣਹੁ ਸੰਤਹੁ ਸ਼ਬਦਿ ਧਰਹੁ ਪਿਆਰੋ॥
ਸਾਚਾ ਨਾਮੁ ਮੇਰਾ ਆਧਾਰੋ॥ (917) (ਅਨੰਦੁ ਸਾਹਿਬ)

ਅਨੰਦੁ ਸਾਹਿਬ ਦੀ ਬਾਣੀ ਨਾਲ ਇਕ ਮਿਥ ਵੀ ਪ੍ਰਗਟ ਕਰ ਦਿੱਤੀ ਕਿ ਧੰਨ ਗੁਰੂ ਅਮਰਦਾਸ ਜੀ ਨੇ ਬਾਬਾ ਮੋਹਰੀ ਦੇ ਪੁੱਤਰ ਬਾਬਾ ਅਨੰਦ ਜੀ ਦੇ ਜਨਮ ਵੇਲੇ ਇਹ ਬਾਣੀ ਉਚਾਰੀ ਸੀ ਅਤੇ ਨਾਮ ਵੀ ਅਨੰਦ ਹੀ ਰੱਖਿਆ ਸੀ ਪਰ ਇਸ ਤਰ੍ਹਾਂ ਦਾ ਕੋਈ ਇਸ਼ਾਰਾ ਇਸ ਬਾਣੀ ਵਿਚੋਂ ਉਪਲਬਧ ਨਾ ਹੋਣ ਕਰਕੇ ਇਹੋ ਹੀ ਸਪੱਸ਼ਟ ਹੈ ਕਿ ਇਹ ਅਸਲ ਵਿਚ ਅੰਦਰੂਨੀ, ਰੱਬੀ ਮਿਲਾਪ ਅਤੇ ਰੂਹ ਦੇ ਖੇੜੇ ਦੀ ਅਵਸਥਾ ਦਾ ਜ਼ਿਕਰ ਅਨੰਦ ਹੈ।

ਸਤਿਗੁਰੂ ਜੀ ਦੀ ਰਹਿਮਤ ਹੀ ਇਸ ਆਤਮਿਕ ਅਵਸਥਾ ਤੱਕ ਪਹੁੰਚਾ ਸਕਦੀ ਹੈ। ਮਨ ਦੁੱਖ ਅਤੇ ਸੁੱਖ ਦੀ ਪਕੜ ਵਿਚੋਂ ਨਿਕਲ ਕੇ ਇਕ ਸਦੀਵੀ ਆਤਮਿਕ ਖੇੜੇ ਦੀ ਅਵਸਥਾ ਭਾਵ ਅਨੰਦ ਦਾ ਧਾਰਨੀ ਹੋ ਸਕਦਾ ਹੈ।

ਸਬਦਿ ਮਰੈ ਤਿਸੁ ਸਦਾ ਅਨੰਦ॥ ਸਤਿਗੁਰ ਭੇਟੇ ਗੁਰ ਗੋਬਿੰਦ॥
ਨਾ ਫਿਰਿ ਮਰੈ ਨ ਆਵੈ ਜਾਇ॥ ਪੂਰੇ ਗੁਰ ਤੇ ਸਾਚਿ ਸਮਾਇ॥ (364)

# ਅਰਦਾਸ

ਸਿੱਖੀ ਦੀ ਪਰਾਅਰੰਭਤਾ ਹੀ ਅਰਦਾਸ ਵਿਚੋਂ ਹੋਈ ਹੈ। ਭਾਈ ਗੁਰਦਾਸ ਜੀ ਅਨੁਸਾਰ ਮਨੁੱਖਤਾ ਨੇ ਪੁਕਾਰ ਕੀਤੀ ਜਿਸ ਦੇ ਜਵਾਬ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਆਗਮਨ ਹੋਇਆ। ਇਸ ਲਈ ਅਰਦਾਸ ਦੀ ਮਹਾਨਤਾ ਭਾਵੇਂ ਦੂਜੇ ਧਰਮਾਂ ਵਿਚ ਵੀ ਹੈ ਪਰ ਸਿੱਖੀ ਅੰਦਰ ਇਸ ਦਾ ਵਿਸ਼ੇਸ਼ ਅਸਥਾਨ ਹੈ। ਅਰਦਾਸ ਕੇਵਲ ਬੁਲਾਂ ਵਿਚੋਂ ਨਿਕਲੇ ਸ਼ਬਦਾਂ ਦਾ ਨਾਮ ਨਹੀਂ ਬਲਕਿ ਇਹ ਤਾਂ ਰੂਹ ਦੀ ਪੁਕਾਰ ਹੈ। ਅਰਦਾਸ, ਆਤਮਾ ਦੀ ਪ੍ਰਮਾਤਮਾ ਅੱਗੇ ਮਿਲਾਪ ਲਈ ਕੀਤੀ ਅਰਜੋਈ ਹੈ, ਆਤਮਾ ਦੀ ਵੇਦਨਾ ਹੈ ਪਰਮਾਤਮਾ ਦੇ ਦਰ 'ਤੇ।

ਮਨੁੱਖ ਦੇ ਨਾਲ ਅਰਦਾਸ ਦਾ ਸੰਬੰਧ ਇਸ ਦੀ ਹੋਂਦ ਤੋਂ ਵੀ ਪਹਿਲਾਂ ਹੋ ਜਾਂਦਾ ਹੈ। ਜਦੋਂ ਕੁਦਰਤ ਮਾਂ ਦੀ ਕੁਖ ਵਿਚ ਇਸ ਦੀ ਘਾੜਤ ਘੜਦੀ ਹੈ ਤਾਂ ਉਦੋਂ ਸੰਸਾਰਿਕ ਪ੍ਰਵੇਸ਼ ਲਈ ਪੁਕਾਰ ਹੁੰਦੀ ਹੈ। ਇਹ ਮਨੋ ਜੀਵ ਦੀ ਪਹਿਲੀ ਅਰਦਾਸ ਸੀ।

**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥ (74)**

ਵਿਦਵਾਨਾਂ ਦੀਆਂ ਕਲਮਾਂ ਨੇ ਅਰਦਾਸ ਨੂੰ ਦੋ ਸ਼ਬਦਾਂ ਦਾ ਸੁਮੇਲ ਮੰਨਿਆ ਹੈ ਅਰਜ਼+ਦਾਸਤ। ਅਰਜ਼ ਦਾ ਭਾਵ ਹੈ ਅਰਜੋਈ ਭਾਵ ਬੇਨਤੀ, ਦਾਸਤ ਦਾ ਅਰਥ ਅੱਗੇ ਰੱਖਣਾ ਭਾਵ ਕਹਿਣਾ। ਧਾਰਮਿਕ ਦੁਨੀਆਂ ਵਿਚ ਯਹੂਦੀਆਂ ਦਾ ਧਰਮ ਬਹੁਤ ਪੁਰਾਣਾ ਹੈ। ਯਹੂਦੀਆਂ ਦੇ ਧਰਮ ਵਿਚ ਵੀ ਅਰਦਾਸ ਕੀਤੀ ਜਾਂਦੀ ਸੀ। ਬਾਕੀ ਧਰਮਾਂ ਵਿਚ ਵੀ ਅਰਦਾਸ ਦਾ ਸੰਕਲਪ ਤਾਂ ਹੈ ਪਰ ਢੰਗ ਤਰੀਕੇ ਵੱਖੋ-ਵੱਖਰੇ ਹਨ। ਗੁਰਬਾਣੀ ਅਨੁਸਾਰ ਅਰਦਾਸ ਦਾ ਵਿਧਾਨ ਬਹੁਤ ਪਿਆਰਾ ਹੈ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਮਾਲਿਕ ਕੋਲ ਅਰਦਾਸ ਹੀ ਕੀਤੀ ਜਾ ਸਕਦੀ ਹੈ। ਦੁਨੀਆਂ ਵਿਚ ਬੰਦਾ ਹਾਕਮੀ ਬ੍ਰਿਤੀ ਦਾ ਹੋਣ ਕਰਕੇ ਕਈ ਵਾਰੀ ਰੱਬ ਅੱਗੇ ਵੀ ਕਹਿੰਦਾ ਅਰਦਾਸ ਹੈ ਪਰ ਭਾਵਨਾ ਹੁਕਮ ਵਾਲੀ ਹੀ ਹੁੰਦੀ ਹੈ। ਅਰਦਾਸ ਹੀ ਮਾਲਿਕ ਦੀ ਨੇੜਤਾ ਕਰਵਾ ਸਕਦੀ ਹੈ, ਹੁਕਮ ਨਹੀਂ। ਹੁਕਮ ਅਨੁਸਾਰ ਤਾਂ ਸਗੋਂ ਅਸੀਂ ਚਲਣਾ ਹੈ।

**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥ (474)**

**(ਆਸਾ ਕੀ ਵਾਰ)**

ਇਸ ਦੇ ਨਾਲ ਦੂਜੀ ਵੀਚਾਰ ਇਹ ਹੈ ਕਿ ਮੇਰੇ ਮਾਲਿਕ ਮੇਰੀ ਕੋਈ ਜ਼ਿਦ ਨਹੀਂ ਬਲਕਿ ਜੇ ਤੈਨੂੰ ਚੰਗੀ ਲਗਦੀ ਹੈ ਤਾਂ ਪ੍ਰਵਾਨ ਕਰ। ਬੰਦਗੀ ਵਾਲੇ ਦੀ ਇਕ

ਵਿਲੱਖਣਤਾ ਹੁੰਦੀ ਹੈ। ਉਹ ਅਰਦਾਸ ਕਰਦਾ ਹੈ ਕਿ ਜੋ ਤੈਨੂੰ ਚੰਗਾ ਲੱਗਦਾ ਹੈ ਮੇਰੇ ਕੋਲੋਂ ਉਹ ਕਰਵਾ। ਆਮ ਬੰਦਾ ਅਰਦਾਸ ਕਰਦਾ ਹੈ ਕਿ ਮੈਨੂੰ ਇਹ ਚੰਗਾ ਲੱਗਦਾ ਹੈ ਸੋ ਇਹੋ ਕਰ—

**ਇਕ ਨਾਨਕ ਕੀ ਅਰਦਾਸ ਜੇ ਤੁਧੁ ਭਾਵਸੀ॥**
**ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥** (752)

ਅਗਲੀ ਵੀਚਾਰ ਹੈ ਕਿ ਕਿਸੇ ਨੂੰ ਕੋਈ ਸਰੀਰਕ ਕਸ਼ਟ ਨਾ ਹੋਵੇ ਤਾਂ ਹਰ ਹਾਲਤ ਵਿਚ ਖਲੋਣਾ ਚਾਹੀਦਾ ਹੈ ਕਿਉਂਕਿ ਅਸੀਂ ਆਪਣੇ ਮਾਲਿਕ ਦੇ ਅੱਗੇ ਅਧੀਨਗੀ ਭਾਵ ਨਿਮਰਤਾ ਧਾਰਨ ਕਰਨੀ ਹੈ।

**ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥** (1093)

ਆਮ ਕਰਕੇ ਮੰਗਣ ਵਾਲੇ ਦੇ ਹੱਥਾਂ ਦਾ ਇਕ ਪਾਤਰ ਜਿਹਾ ਬਣਿਆ ਹੁੰਦਾ ਹੈ ਪਰ ਗੁਰਮਤਿ ਅਨੁਸਾਰ ਹੱਥ ਜੋੜਨੇ ਵਿਧਾਨ ਹੈ ਤਾਂ ਕਿ ਹੱਥਾਂ ਦੇ ਮਿਲਾਪ ਵਿਚੋਂ ਹੀ ਸਿਖ ਲਵੇ ਕਿ ਮੈਂ ਜੁੜਨਾ ਵੀ ਹੈ।

**ਦੁਇ ਕਰਿ ਜੋੜਿ ਕਰਉ ਅਰਦਾਸਿ॥ ਤੁਧੁ ਭਾਵੈ ਤਾ ਆਣਹਿ ਰਾਸਿ॥** (737)

ਹਿਰਦੇ ਵਿਚੋਂ ਵੀ ਸਮਰਪਨ ਦੀ ਅਵਸਥਾ ਹੋਵੇ। ਅੰਦਰ ਹੰਕਾਰ ਤੋਂ ਖਾਲੀ ਕਰ ਸਕੇ।

**ਤੁਧ ਆਗੈ ਅਰਦਾਸਿ ਹਮਾਰੀ ਜੀਉ ਪਿੰਡ ਸਭ ਤੇਰਾ॥**
**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥** (383)

ਇਨ੍ਹਾਂ ਗੁਰਬਾਣੀ ਦੇ ਪਾਵਨ ਪਵਿੱਤਰ ਅਸੂਲਾਂ ਮੁਤਾਬਿਕ ਤਨੋਂ ਮਨੋਂ ਕੀਤੀ ਅਰਦਾਸ ਨੂੰ ਪਰਮੇਸ਼ਰ ਜੀ ਕਿਰਪਾ ਕਰਕੇ ਪ੍ਰਵਾਨ ਨਹੀਂ ਹੀ ਕਰਦੇ ਬਲਕਿ ਸਾਰੇ ਬਿਘਨਾਂ ਦਾ ਨਾਸ਼ ਵੀ ਕਰ ਦਿੰਦੇ ਹਨ।

**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥**
**ਤਾ ਕਉ ਬਿਘਨ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥** (714)
**ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ॥**
**ਨਾਨਕ ਜੋਰਿ ਗੋਵਿੰਦ ਕਾ ਪੂਰਨ ਗੁਣਤਾਸਿ॥** (819)

ਇਹੋ ਜਿਹੀ ਹੀ ਭਾਵਨਾ ਨਾਲ ਗੁਰ ਕੇ ਸਿੱਖ ਅਰਦਾਸਾਂ ਕਰਦੇ ਰਹੇ ਹਨ ਅਤੇ ਇਤਿਹਾਸ ਹਾਮੀ ਭਰਦਾ ਹੈ ਕਿ ਉਹ ਪੂਰੀਆਂ ਵੀ ਹੁੰਦੀਆਂ ਰਹੀਆਂ ਹਨ। ਸਿੱਖੀ ਦਾ ਇਤਿਹਾਸ ਤਾਂ ਜਾਪਦਾ ਹੀ ਇਵੇਂ ਹੈ ਕਿ ਜਿਵੇਂ ਸਾਰਾ ਅਰਦਾਸ ਦੇ ਦੁਆਲੇ ਹੀ ਘੁੰਮਦਾ ਹੋਵੇ।

ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨਾਲ ਜਦੋਂ ਸਿੱਧਾਂ ਦੀ ਵੀਚਾਰ

ਚਰਚਾ ਹੋਈ ਤਾਂ ਸਿਧਾਂ ਨੇ ਅਰੰਭਤਾ ਵਿਚ ਹੀ ਕਈ ਸੁਆਲ ਕੀਤੇ ਸਨ ਜਿਨ੍ਹਾਂ ਵਿਚ ਚਰਪਟ ਜੋਗੀ ਪੁੱਛਦਾ ਹੈ ਕਿ ਤੁਸੀਂ ਕੌਣ ਹੋ? ਤੁਹਾਡਾ ਨਾਮ ਕੀ ਹੈ? ਤੁਹਾਡਾ ਮਤ ਕੀ ਹੈ ਅਤੇ ਉਸ ਦਾ ਮਨੋਰਥ ਕੀ ਹੈ? ਗੁਰੂ ਨਾਨਕ ਸਾਹਿਬ ਜੀ ਨੇ ਬਿਲਕੁਲ ਸਪੱਸ਼ਟ ਜਵਾਬ ਦਿੱਤਾ ਕਿ ਮੈਂ ਤਾਂ ਪ੍ਰਮੇਸ਼ਰ ਦਾ ਨਾਮ ਜਪਦਾ ਹਾਂ ਅਤੇ ਮੇਰੀ ਅਰਦਾਸ ਵੀ ਉਸ ਪ੍ਰਮੇਸਰ ਅੱਗੇ ਹੀ ਹੈ। ਹਾਂ, ਉਦਾਂ ਅਸੀਂ ਗੁਰਮੁਖਾਂ ਦਾ ਸਤਿਕਾਰ ਜ਼ਰੂਰ ਕਰਦੇ ਹਾਂ ਪਰ ਅਰਦਾਸ ਕੇਵਲ ਰੱਬ ਕੋਲ ਹੀ ਕਰਦੇ ਹਾਂ।

**ਕਵਨ ਤੁਮੇ ਕਿਆ ਨਾਉ ਤੁਮਾਰਾ,**
**ਕਉਨੁ ਮਾਰਗੁ ਕਉਨੁ ਸੁਆਓ ॥ (ਸਵਾਲ)**
**ਸਾਚ ਕਹਉ ਅਰਦਾਸਿ ਹਮਾਰੀ,**
**ਹਉ ਸੰਤ ਜਨਾ ਬਲਿ ਜਾਓ ॥ (ਜਵਾਬ) (938)**

ਸੋ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਪਹਿਲਾਂ ਹੀ ਸਪੱਸ਼ਟ ਕਰ ਦਿੱਤਾ ਕਿ ਸਾਡੀ ਅਰਦਾਸ ਰੱਬ ਕੋਲ ਹੈ ਕਿਉਂਕਿ ਕਰਤਾ, ਭਰਤਾ ਅਤੇ ਹਰਤਾ ਸਭ ਕੁਝ ਉਹੋ ਹੀ ਹੈ।

ਧੰਨ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਵੇਲੇ ਭਾਈ ਜੀਵਾ ਜੀ ਰਾਹੀਂ ਜਗਤ ਨੂੰ ਉਪਦੇਸ਼ ਦਿੱਤਾ ਸੀ ਕਿ ਅਰਦਾਸ ਵਿਚ ਨਿਰਾ ਸੁਆਰਥ ਨਹੀਂ ਬਲਕਿ ਇਹ ਪ੍ਰਮਾਰਥ ਦੀ ਖਾਤਰ ਹੋਣੀ ਚਾਹੀਦੀ ਹੈ। ਘਟਨਾ ਇਸ ਤਰ੍ਹਾਂ ਹੈ ਕਿ ਭਾਈ ਜੀਵਾ ਜੀ ਹਰ ਰੋਜ਼ ਗੁਰੂ ਅੰਗਦ ਸਾਹਿਬ ਜੀ ਲਈ ਖਿਚੜੀ ਲਿਆਇਆ ਕਰਦਾ ਸੀ। ਇਕ ਦਿਨ ਅਚਾਨਕ ਬਹੁਤ ਹਨੇਰੀ ਅਤੇ ਮੀਂਹ ਨੇ ਆਪਣਾ ਜੋਰ ਪਾ ਲਿਆ। ਭਾਈ ਜੀਵਾ ਜੀ ਨੂੰ ਪ੍ਰਤੀਤ ਹੋਇਆ ਕਿ ਅੱਜ ਮੇਰੀ ਸੇਵਾ ਦਾ ਨੇਮ ਟੁਟ ਜਾਵੇਗਾ। ਉਸ ਨੇ ਅਰਦਾਸ ਕੀਤੀ, ਮਾਲਿਕ ਦੀ ਰਹਿਮਤ ਦਾ ਸਦਕਾ ਹਨੇਰੀ ਵਰਖਾ ਬੰਦ ਹੋਈ ਤਾਂ ਭਾਈ ਜੀਵਾ ਜੀ ਜਦੋਂ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਕੋਲ ਗਏ ਤਦ ਜਾਣੀ ਜਾਣ ਪਾਤਿਸ਼ਾਹ ਜੀ ਨੇ ਭਾਈ ਜੀਵਾ ਜੀ ਨੂੰ ਤਾੜਨਾ ਕਰਦਿਆਂ ਸਮਝਾਇਆ ਕਿ ਸਿਰਫ ਆਪਣੇ ਹੀ ਨਿੱਕੇ ਜਿਹੇ ਕਾਰਨ ਪਿਛੇ ਰੱਬੀ ਰਜ਼ਾ ਵਿਚ ਦਖਲ ਅੰਦਾਜ਼ੀ ਨਹੀਂ ਕਰਨੀ। ਜਦੋਂ ਕਿਸੇ ਕਾਰਜ ਦਾ ਹੋਰ ਕੋਈ ਹੱਲ ਨਾ ਲਭਦਾ ਹੋਵੇ, ਮੇਰੀ ਪਹੁੰਚ ਤੋ ਬਾਹਰ ਹੋਵੇ ਪਰ ਕਾਰਜ ਵੱਡਾ ਹੋਵੇ ਤਾਂ ਅਰਦਾਸ ਕਰਨੀ ਮਾੜੀ ਨਹੀਂ ਪਰ ਹਰ ਗੱਲ ਨਾਲ ਹੀ ਰੱਬੀ ਰਜ਼ਾ ਨੂੰ ਨਾ ਮੰਨਣਾ ਵੀ ਗੁਰਸਿੱਖੀ ਦਾ ਕਰਮ ਨਹੀਂ। ਪਰ ਅਫਸੋਸ ਹੈ ਕਿ ਜਿਥੇ ਅੱਜ ਅਸੀਂ ਗੁਰਮਤਿ ਦੇ ਹੋਰ ਅਸੂਲਾਂ ਤੋਂ ਬਹੁਤ ਅਵੇਸਲੇ ਹੋ ਰਹੇ ਹਾਂ ਇਸ ਤਰ੍ਹਾਂ ਹੀ ਅੱਜ ਸਾਡੀ ਅਰਦਾਸ ਅੰਦਰ ਵੀ ਸੁਆਰਥ ਹੀ ਭਾਰੂ ਹੈ ਅਤੇ ਰੱਬੀ ਰਜ਼ਾ ਤੋ ਉਲਟ ਹੀ ਬਹੁਤੀਆਂ ਅਰਦਾਸਾਂ ਹਨ।

ਡੱਲੇ ਨਗਰ ਦੇ ਕੁਝ ਗੁਰਸਿੱਖ ਪਿਆਰੇ ਗੁਰੂ ਅਮਰਦਾਸ ਜੀ ਕੋਲ ਉਪਦੇਸ਼ ਰੂਪ ਅਸੀਸ ਲੈਣ ਲਈ ਆਏ ਤਦ ਧੰਨ ਗੁਰੂ ਅਮਰ ਦਾਸ ਜੀ ਨੇ ਪੰਜ ਗੱਲਾਂ

ਸਮਝਾਈਆਂ ਕਿ ਸਭ ਤੋਂ ਪਹਿਲਾਂ ਸਾਰੇ ਰਲ ਕੇ ਕਥਾ ਕੀਰਤਨ ਕਰੋ। ਦੂਜੀ ਕਿਸੇ ਨੂੰ ਪ੍ਰਸ਼ਾਦੇ ਪਾਣੀ ਦੀ ਲੋੜ ਸਮਝੋ ਤਾਂ ਉਸ ਨੂੰ ਪ੍ਰਸ਼ਾਦਾ ਤਿਆਰ ਕਰਕੇ ਛਕਾਉਣਾ। ਤੀਜੀ ਵੀਚਾਰ ਦੱਸੀ ਕਿ ਜੇਕਰ ਕੋਈ ਕੱਪੜਿਆਂ ਕਰਕੇ ਤੰਗੀ ਵਿਚ ਹੋਵੇ ਤਾਂ ਉਸ ਨੂੰ ਸਮਰੱਥਾ ਅਨੁਸਾਰ ਬਸਤਰਾਂ ਦੀ ਸੇਵਾ ਕਰਨੀ। ਚੌਥੀ ਵੀਚਾਰ ਸਮਝਾਈ ਕਿ ਕਿਸੇ ਨੂੰ ਧੰਨ ਦੀ ਜ਼ਰੂਰ ਹੋਵੇ ਤਦ ਵੀ ਤੁਸੀਂ ਆਪਣੀ ਸਮਰੱਥਾ ਅਨੁਸਾਰ ਸਾਰੇ ਇਕੱਠੇ ਹੋ ਕੇ ਉਸ ਦੀ ਮਦਦ ਕਰਨੀ। ਪੰਜਵੀਂ ਸਭ ਤੋਂ ਜ਼ਰੂਰੀ ਵੀਚਾਰ ਸਮਝਾਈ ਕਿ ਜੇਕਰ ਫਿਰ ਵੀ ਕੋਈ ਅਜਿਹਾ ਕਾਰਜ ਰੁਕ ਜਾਵੇ ਜਿਸ ਦਾ ਤੁਹਾਡੇ ਕੋਲੋਂ ਕੋਈ ਹੱਲ ਨਜ਼ਰ ਨਾ ਆਉਂਦਾ ਹੋਵੇ ਤਦ ਸਾਰਿਆਂ ਨੇ ਇਕੱਠੇ ਹੋ ਕੇ ਅਰਦਾਸ ਕਰਨੀ। ਗੁਰੂ ਜੀ ਦੀਆਂ ਰਹਿਮਤਾਂ ਤੇ ਰੱਬੀ ਬਰਕਤਾਂ ਨਾਲ ਹਰ ਸੁਖ ਤੁਹਾਡੇ ਕੋਲ ਹੋਵੇਗਾ।

**ਗੁਰੂ ਨਮਿਤ ਕਰਿ ਦਿਹੁ ਬਰਤਾਈ॥ ਸ਼ਬਦ ਕੀਰਤਨ ਕਰੋ ਬਨਾਈ॥**
**ਸਿਖ ਗਰਬ਼ੀ ਹੋਇ ਬਸਤ੍ਰ ਬਹੀਨ॥ ਦੀਜਹਿ ਤਿਸੈ ਸਿਵਾਇ ਨਵੀਨ॥**
**ਪਿਖਹੁ ਛੁਧਿਤਿ ਕੋ ਦੇਹੁ ਅਹਾਰੋ॥ ਮਿਲਿ ਕਰਿ ਸਕਲ ਏਵ ਪ੍ਰਤਿਪਾਰੋ॥**
**ਕਿਹ ਸਿਖ ਕੋ ਕਰਾਜ ਅਰਿ ਜਾਇ॥ ਨਹਿ ਤਿਸ ਤੇ ਕਯੋ ਹੂੰ ਬਨਿ ਆਏ॥**
**ਮਿਲਹੁ ਸਕਲ ਮਹਿ ਕਰਿ ਅਰਦਾਸ॥ ਜਥਾ ਸ਼ਕਤਿ ਲੀਜੈ ਸਭ ਪਾਸਿ॥**

(ਰਾਸਿ-੧-ਅੰਸੂ-੪੦-1490 ਪੰਨਾ)

ਗੁਰੂ ਰਾਮਦਾਸ ਜੀ ਤਾਂ ਨਿਮਰਤਾ ਨਾਲ ਹਰ ਵਕਤ ਹੀ ਅਰਦਾਸ ਕਰਦੇ ਪ੍ਰਤੀਤ ਹੁੰਦੇ ਹਨ ਜਦੋਂ ਆਖਦੇ ਹਨ ਕਿ ਹੇ ਹਰੀ ਕੇ ਜਨ ਸਤਿਗੁਰੂ ਜੀ, ਸਤਿਪੁਰਖਾ ਜੀ ਮੇਰੀ ਬੇਨਤੀ ਹੈ ਕਿ ਅਸੀ ਕੀਰੇ ਕਿਰਮ ਤੇਰੀ ਸ਼ਰਣਿ ਵਿਚ ਹਾਂ ਸਾਡੇ ਤੇ ਕਿਰਪਾ ਕਰਕੇ ਸਾਨੂੰ ਨਾਮ ਦੀ ਦਾਤਿ ਬਖਸ਼ੋ ਜੀ।

**ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸੁ॥ (10)**

ਜਿਹੜੇ ਕਦੇ ਆਪ ਸਤਿਗੁਰੂ ਜੀ ਦੀ ਸ਼ਰਣ ਵਿਚ ਆਏ ਸਨ ਉਨ੍ਹਾਂ ਨੂੰ ਗਰੀਬ ਨਿਵਾਜ ਗੁਰੂ ਅਮਰਦਾਸ ਦਾਸ ਜੀ ਨੇ ਅਜਿਹੀ ਸ਼ਰਣ ਦਿੱਤੀ ਕਿ ਫਿਰ ਭੱਟ ਜੀ ਮੁਤਾਬਿਕ ਹੋਰ ਕੋਈ ਉਨ੍ਹਾਂ ਦੀ ਸ਼ਰਣ ਭਾਲਦਾ ਹੈ। ਜਿਸ ਦੀ ਆਪਣੀ ਕੋਈ ਸ਼ਰਣ ਲੈਣ ਦੀ ਥਾਂ ਨਹੀਂ ਸੀ ਉਹ ਸਗੋਂ ਸਭ ਲਈ ਸ਼ਰਣ ਦੇਣ ਵਾਲੇ ਬਣ ਗਏ।

ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਪਿਤਾ ਗੁਰੂ ਜੀ ਦੇ ਵਿਛੋੜੇ ਤੋਂ ਅਰਦਾਸਾਂ ਸ਼ੁਰੂ ਕਰਕੇ ਭਾਵ ਲਾਹੌਰ ਤੋਂ ਜਦੋਂ ਸਿਹਾਰੀ ਮੱਲ ਜੀ ਦੇ ਬੇਟੇ ਦੀ ਸ਼ਾਦੀ 'ਤੇ ਗਏ ਸਨ ਤਦ ਤੋਂ ਹਰ ਵਕਤ ਅਰਦਾਸ ਨੂੰ ਹੀ ਆਪਣਾ ਆਧਾਰ ਬਣਾ ਕੇ ਰੱਖਿਆ। ਪਿਆਰੇ ਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਜੀ ਲਈ ਕਦੇ ਕੋਈ ਔਕੜ ਆਈ ਤਾਂ ਹੋਰ ਸਾਰੇ ਉਪਰਾਲੇ ਛੱਡ ਕੇ ਅਰਦਾਸ ਹੀ ਪ੍ਰਮੁੱਖ ਰੱਖੀ। ਸੁਲਹੀ ਖਾਂ ਚੜ੍ਹ

ਕੇ ਆਵੇ ਤਦ ਵੀ ਮੈਂ ਸਭ ਕਿਛ ਛੋਡਿ ਪ੍ਰਭੁ ਤੁਹੀ ਧਿਆਇਆ ਦੇ ਅਰਦਾਸ ਰੂਪ ਬਚਨ ਹੀ ਆਖੇ। ਹੈਰਾਨੀ ਦੀ ਗੱਲ ਹੈ ਕਿ ਤੱਤੀ ਤਵੀ 'ਤੇ ਬੈਠੇ ਵੀ ਅਰਦਾਸ ਹੀ ਕਰਦੇ ਹਨ ਕਿ—

ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥ (394)

ਭਾਈ ਸਾਧੂ ਜੀ ਅਤੇ ਭਾਈ ਰੂਪਾ ਜੀ ਜਿਹੜੇ ਫਰੀਦਕੋਟ ਜ਼ਿਲ੍ਹੇ ਵਿਚ ਪਿੰਡ ਤੁਕਲਾਣੀ ਦੇ ਵਸਨੀਕ ਸਨ, ਛੇਵੇਂ ਪਾਤਿਸ਼ਾਹ ਗੁਰੂ ਹਰਗੋਬਿੰਦ ਪਾਤਿਸ਼ਾਹ ਜੀ ਲਈ ਜਲ ਛੱਕਣ ਦੀ ਅਰਦਾਸ ਕਰਦੇ ਹਨ ਤਾਂ ਸਤਿਗੁਰੂ ਜੀ ਇਨ੍ਹਾਂ ਦੀ ਮੁਰਾਦ ਪੂਰੀ ਕਰਦੇ ਹਨ। ਇਥੇ ਵੀ ਅਰਦਾਸ ਦੀ ਮਹਾਨਤਾ ਪ੍ਰਗਟ ਹੋ ਜਾਂਦੀ ਹੈ ਕਿ ਗੁਰੂ ਘਰ ਵਿਚ ਰੱਬੀ ਅਰਦਾਸ ਜਾਂ ਗੁਰੂ ਚਰਨਾਂ ਵਿਚ ਅਰਜ਼ੋਈ ਦੀ ਕੀ ਥਾਂ ਹੈ ਤਾਂ ਕਿ ਸ਼ਰਧਾ ਭਾਵਨਾ ਪ੍ਰਗਟ ਹੋ ਜਾਵੇ। ਮਾਤਾ ਭਾਗਭਰੀ ਕਸ਼ਮੀਰ ਨਿਵਾਸੀ ਨੇ ਗੁਰੂ ਹਰਿਗੋਬਿੰਦ ਪਾਤਿਸ਼ਾਹ ਜੀ ਲਈ ਪੁਸ਼ਾਕ ਤਿਆਰ ਕੀਤੀ ਪਰ ਉਮਰ ਲਗਭਗ ਸੌ ਸਾਲ ਹੋਣ ਕਰਕੇ ਆਪ ਜਾਣ ਦੀ ਥਾਂ ਗੁਰੂ ਜੀ ਦੇ ਦਰਸ਼ਨਾਂ ਲਈ ਅਰਦਾਸ ਕੀਤੀ ਸੀ। ਸਤਿਗੁਰੂ ਜੀ ਨੇ ਅਰਦਾਸ ਪ੍ਰਵਾਨ ਕਰ ਆਸ ਪੂਰੀ ਕੀਤੀ ਸੀ।

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਖ਼ੁਦ ਹੀ ਪ੍ਰਚਾਰਕ ਦੌਰਿਆਂ ਦੌਰਾਨ ਵਿਚਰ ਕੇ ਸਿੱਖੀ ਦਾ ਬੀਜ ਖਿਲਾਰ ਦਿੱਤਾ ਸੀ। ਇਸ ਬੀਜ ਨੂੰ ਫਿਰ ਬਾਕੀ ਗੁਰੂ ਪਾਤਿਸ਼ਾਹ ਜੀ ਵੀ ਆਪੋ ਆਪਣੇ ਸਰੀਰਕ ਜਾਮੇ ਸਮੇਂ ਬਖਸ਼ਿਸ਼ਾਂ ਦਾ ਪਾਣੀ ਦੇ ਕੇ ਸੰਭਾਲਦੇ ਰਹੇ। ਇਸ ਤਰ੍ਹਾਂ ਹੀ ਧੰਨ ਗੁਰੂ ਹਰਿ ਰਾਏ ਸਾਹਿਬ ਜੀ ਸਿਆਲਕੋਟ ਦੇ ਲਾਗੇ ਨਗਰ ਗਲੋਟੀਆਂ ਖੁਰਦ ਗਏ। ਤਦ ਇਥੋਂ ਦੇ ਇਕ ਸ਼ਰਧਾਲੂ ਸੇਵਕ ਭਾਈ ਨੰਦ ਲਾਲ ਜੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਏ। ਉਨ੍ਹਾਂ ਨੇ ਅਰਦਾਸ ਕਰਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਆਪ ਜੀ ਕਿਰਪਾ ਕਰੋ ਕਿ ਮੇਰੇ ਘਰੋਂ ਸਿੱਖੀ ਪ੍ਰਤਾਪ ਖਤਮ ਨਾ ਹੋਵੇ। ਮੈਂ ਅਤੇ ਮੇਰਾ ਪਰਿਵਾਰ ਅਸੀਂ ਸਿਖੀ ਦੀ ਕਮਾਈ ਕਰ ਸਕੀਏ ਜੀ। ਗਰੀਬ ਨਿਵਾਜ ਸਤਿਗੁਰੂ ਜੀ ਨੇ ਕਿਰਪਾ ਕਰਦਿਆਂ ਉਪਦੇਸ਼ ਦਿੱਤਾ ਕਿ ਭਾਈ ਨੰਦ ਲਾਲ ਜੀ ਜਿੰਨਾ ਚਿਰ ਤੁਹਾਡਾ ਪਰਿਵਾਰ ਤਿੰਨ ਗੱਲਾਂ 'ਤੇ ਪਹਿਰਾ ਦੇਵੇਗਾ ਓਨਾ ਚਿਰ ਸਿੱਖੀ ਦੀ ਖੁਸ਼ਬੋ ਤੁਹਾਡੇ ਪਰਿਵਾਰ ਵਿਚੋਂ ਆਉਂਦੀ ਰਹੇਗੀ। ਸਭ ਤੋਂ ਪਹਿਲੀ ਗਲ ਕਿ ਕਦੇ ਵੀ ਕੇਸ ਕਤਲ ਨਹੀਂ ਕਰਨੇ, ਦੂਜੇ ਤਮਾਕੂ ਦੀ ਵਰਤੋਂ 'ਤੇ ਸਖ਼ਤ ਪਾਬੰਦੀ ਹੈ ਅਤੇ ਤੀਜਾ ਬਚਨ ਹੈ ਕਿ ਟੋਪੀ ਨਹੀਂ ਪਹਿਨਣੀ। ਇਸ ਦੇ ਨਾਲ ਹੀ ਗੁਰੂ ਸਾਹਿਬ ਜੀ ਨੇ ਨਾਮ ਦੀ ਦਾਤ ਬਖਸ਼ੀ। ਇਸੇ ਹੀ ਪਰਿਵਾਰ ਵਿਚੋਂ ਭਾਈ ਹਕੀਕਤ ਰਾਏ ਜ਼ਕਰੀਏ ਖਾਂ ਵੇਲੇ ਸਿੱਖੀ ਦੀ ਖਾਤਰ ਆਪਾ ਕੁਰਬਾਨ ਕਰ ਗਿਆ ਸੀ।

ਔਰੰਗਜ਼ੇਬ ਦੇ ਦਰਬਾਰ ਦਾ ਅਹਿਮ ਕਮਰਚਾਰੀ ਰਾਜਾ ਮਿਰਜਾ ਜੈ ਸਿੰਘ ਸੀ। ਇਸ ਦਾ ਨਾਮ ਵਕਤ ਦੀ ਹਨੇਰੀ ਅਤੇ ਧੂੜ ਨੇ ਕਦੋਂ ਦਾ ਮੈਲਾ ਕਰ ਦੇਣਾ ਸੀ ਕਿਉਂਕਿ ਹੋਰ ਵੀ ਔਰੰਗਜ਼ੇਬ ਦੇ ਅਨੇਕਾਂ ਕਰਮਚਾਰੀਆਂ ਦੇ ਨਾਮ ਅਜੋਕੀ

ਤਵਾਰੀਖ ਵਿਚੋਂ ਖਤਮ ਹੀ ਹੋ ਗਏ ਹਨ। ਰਾਜਾ ਜੈ ਸਿੰਘ ਦੇ ਬੰਗਲੇ ਵਿਚ ਗੁਰੂ ਪਾਤਿਸ਼ਾਹ ਜੀ ਦੇ ਪਏ ਹੋਏ ਮੁਬਾਰਿਕ ਚਰਨਾਂ ਦੀ ਬਰਕਤ ਨਾਲ ਉਸ ਦਾ ਬੰਗਲਾ, ਬੰਗਲਾ ਸਾਹਿਬ ਬਣ ਗਿਆ ਪਰ ਅਸਲ ਵਿਚ ਇਸ ਦਾ ਵੀ ਪਿਛੋਕੜ ਅਰਦਾਸ ਹੀ ਹੈ। ਔਰੰਗਜ਼ੇਬ ਨੇ ਇਕ ਪ੍ਰਵਾਨਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਲਈ ਦਿੱਲੀ ਦਰਬਾਰ ਵਿਚ ਹਾਜ਼ਰ ਹੋਣ ਵਾਸਤੇ ਭੇਜਿਆ ਤਾਂ ਸਾਹਿਬ ਜੀ ਨੇ ਆਉਣ ਤੋਂ ਮਨ੍ਹਾਂ ਕਰ ਦਿੱਤਾ। ਤਦ ਮਿਰਜ਼ਾ ਜੈ ਸਿੰਘ ਨੇ ਅਰਦਾਸ ਕੀਤੀ ਕਿ ਤੁਸੀਂ ਸਾਡੀ ਅਰਜੋਈ ਤੇ ਕਿਰਪਾ ਕਰਕੇ ਦਿੱਲੀ ਚੱਲੋ ਜੀ। ਸੋ ਉਸ ਅਰਦਾਸ ਦਾ ਸਦਕਾ ਹੀ ਅੱਜ ਧੰਨ ਗੁਰੂ ਹਰਿ ਕ੍ਰਿਸ਼ਨ ਸਾਹਿਬ ਮਹਾਰਾਜ ਜੀ ਦੀਆਂ ਰਹਿਮਤਾਂ ਦਿੱਲੀ ਦੇ ਬੰਗਲਾ ਸਾਹਿਬ ਵਿਚੋਂ ਸਮੁੱਚੇ ਜਗਤ ਨੂੰ ਵਰਤਾਈਆਂ ਜਾ ਰਹੀਆਂ ਹਨ। ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੇਲੇ ਬਾਬਾ ਮੱਖਣ ਸ਼ਾਹ ਦੀਆਂ ਦੋ ਅਰਦਾਸਾਂ ਤਵਾਰੀਖ ਵਿਚ ਬਹੁਤ ਅਹਿਮ ਅਸਥਾਨ ਰੱਖਦੀਆਂ ਹਨ। ਪਹਿਲੀ ਅਰਦਾਸ ਬੇੜੇ ਦੇ ਪਾਰ ਲਾਉਣ ਦੀ, ਦੂਜੀ ਅਰਦਾਸ ਜਦੋਂ 22 ਮੰਜੀਆਂ ਲਾ ਕੇ ਪਾਖੰਡੀ ਗੁਰੂ ਬਣਨ ਦਾ ਦਾਵਾ ਕਰਦੇ ਸਨ ਤਦ ਬਾਬਾ ਮੱਖਣ ਸ਼ਾਹ ਜੀ ਨੇ ਫਿਰ ਬੇਨਤੀ ਕੀਤੀ ਕਿ ਕਿਰਪਾ ਕਰਕੇ ਹੁਣ ਫਿਰ ਮੈਨੂੰ ਪਹਿਚਾਣ ਕਰਵਾਓ ਜਿਵੇਂ ਮੇਰਾ ਬੇੜਾ ਲਹਿਰਾਂ ਦੇ ਮੂੰਹ ਵਿਚੋਂ ਕੱਢਿਆ ਸੀ ਹੁਣ ਵੀ ਇਨ੍ਹਾਂ ਪਾਖੰਡੀਆਂ ਵਿਚੋਂ ਮੈਨੂੰ ਕੱਢੋ। ਸਤਿਗੁਰੂ ਜੀ ਦੀ ਰਹਿਮਤ ਬਰਸੀ, ਗੁਰੂ ਤੇਗ ਬਹਾਦਰ ਜੀ ਦਾ ਮਿਲਾਪ ਹੋਇਆ। ਬਾਬਾ ਮੱਖਣ ਸ਼ਾਹ ਇਹ ਦੱਸਣ ਲਈ ਕਿ ਭਾਈ ਅਰਦਾਸਾਂ ਇਥੇ ਕਰੋ ਕਿਉਂਕਿ ਮੇਰੀਆਂ ਅਰਦਾਸਾਂ ਕਬੂਲ ਕਰਕੇ ਬਖਸ਼ਿਸ਼ਾਂ ਕਰਨ ਵਾਲਾ ਦਾਤਾ ਮੈਂ ਇਥੋਂ ਲੱਭ ਲਿਆ ਹੈ, ਬਾਬਾ ਜੀ ਕਹਿ ਉਠੇ ਸਨ ਕਿ "ਗੁਰੂ ਲਾਧੋ ਰੇ॥ ਗੁਰੂ ਲਾਧੋ ਰੇ॥ ਜਦੋਂ ਕਸ਼ਮੀਰੀ ਪੰਡਿਤਾਂ ਦੇ ਜਨੇਉ ਦਾ ਕੋਈ ਰਾਖਾ ਨਹੀਂ ਬਨਿਆ ਸੀ ਤਾਂ ਉਨ੍ਹਾਂ ਨੇ ਵੀ ਅਰਦਾਸ ਕੀਤੀ ਤੇ ਸਤਿਗੁਰੂ ਜੀ ਉਨ੍ਹਾਂ ਦੇ ਤਿਲਕ ਜੰਞੂ ਦੇ ਰਾਖੇ ਬਣੇ ਤਦ ਇਨ੍ਹਾਂ ਨੇ ਵੀ ਮਾਨੋ ਇਹੋ ਹੋਕਾ ਲਾਇਆ ਸੀ ਕਿ ਸਾਨੂੰ ਵੀ ਗੁਰੂ ਲਾਧੋ ਰੇ ਗੁਰੂ ਲਾਧੋ ਰੇ।

ਸਤਵੇਂ ਪਾਤਿਸ਼ਾਹ ਜੀ ਨੇ ਔਰੰਗਜ਼ੇਬ ਦੇ ਸੱਦੇ ਉੱਤੇ ਬਾਬਾ ਰਾਮ ਰਾਇ ਨੂੰ ਦਿੱਲੀ ਦਰਬਾਰ ਭੇਜਿਆ ਸੀ ਤਦ ਉਨ੍ਹਾਂ ਨੂੰ ਬਚਨ ਕਹੇ ਸਨ ਕਿ ਜਿੰਨਾ ਚਿਰ ਗੁਰੂ ਚਰਨਾਂ ਵਿਚ ਧਿਆਨ ਰਹੇਗਾ ਓਨਾ ਚਿਰ ਤੁਹਾਡੀ ਜਿੱਤ ਹੋਵੇਗੀ ਦੋਖੀ ਹਾਰ ਕੇ ਚੀ ਜਾਣਗੇ। ਇਹੋ ਕੁਝ ਹੋਇਆ ਪਰ ਬਾਬਾ ਰਾਮ ਰਾਇ **ਮਿਟੀ ਮੁਸਲਮਾਨ ਕੀ ਪੇੜੇ ਪਈ ਘੁਮਿਆਰ** ਵਾਲੀ ਪੰਗਤੀ ਦੇ ਅਰਥ ਕਰਨ ਵੇਲੇ ਥਿੜਕ ਗਏ, ਅਰਥ ਦੇ ਅਨਰਥ ਕਰ ਦਿੱਤੇ। ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਨੇ ਆਪਣੇ ਘਰੋਂ ਦੁਰਕਾਰ ਦਿੱਤੇ। (ਦੇਹਰਾਦੂਨ) ਦੂਨ ਦੇ ਇਲਾਕੇ ਵਿਚ ਦੇਹਰਾ ਬਣਾ ਲਿਆ। ਮਾਣ ਵਡਿਆਈ ਵੀ ਵੱਧ ਗਈ, ਮਸੰਦ ਵੀ ਕੋਲ ਸਨ ਪਰ ਗੁਰੂ ਦੇ ਚਰਨਾਂ ਦਾ ਵਿਛੋੜਾ ਤੜਫਾ ਰਿਹਾ ਸੀ। ਆਖਿਰ ਦਸ਼ਮੇਸ਼ ਪਿਤਾ ਜੀ ਵੇਲੇ ਅਰਦਾਸ ਕੀਤੀ। ਸਾਹਿਬ ਜੀ ਦਾ

ਮੁਢ ਕਦੀਮਾਂ ਦਾ ਸੁਭਾਅ ਹੈ ਕਿ ਜਦੋਂ ਕੋਈ ਹਿਰਦੇ ਤੋਂ ਪੁਕਾਰਦਾ ਹੈ ਤਾਂ ਸਤਿਗੁਰੂ ਜੀ ਉਸ ਦੀ ਬਹੁੜੀ ਕਰਦੇ ਹਨ। ਜਮਨਾ ਵਿਚ ਹੀ ਸਤਿਗੁਰੂ ਜੀ ਵੀ ਬੇੜੀ ਵਿਚ ਸਵਾਰ ਹੋ ਕੇ ਆ ਗਏ, ਦੂਜੇ ਪਾਸੇ ਰਾਮ ਰਾਇ ਵੀ ਆਪਣੀ ਬੇੜੀ ਵਿਚ ਸਵਾਰ ਹੋ ਕੇ ਆ ਗਏ। ਭੁੱਲ ਦਾ ਅਹਿਸਾਸ ਕੀਤਾ, ਬਖਸ਼ਿੰਦ ਗੁਰੂ ਜੀ ਨੇ ਰਾਮਰਾਇ ਨੂੰ ਬਖਸ਼ ਦਿੱਤਾ। ਜਿਸ ਨੇ ਅਰਦਾਸ ਕੀਤੀ ਉਹ ਬਖਸ਼ਿਆ ਗਿਆ, ਕੁਝ ਉਸ ਵੇਲੇ ਵੀ ਵਿਛੜੇ ਰਹਿ ਗਏ ਜਿਸ ਕਰਕੇ ਅੱਜ ਵੀ ਰਾਮ ਰਾਈਆਂ ਨਾਲ ਨਹੀਂ ਵਰਤਣਾ ਦਾ ਹੁਕਮ ਸੁਣਾਇਆ ਜਾਂਦਾ ਹੈ। ਅਰਦਾਸ ਆਪਣੇ ਆਪ ਵਿਚ ਹੀ ਇਕ ਕਰਾਮਾਤ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੋਲੋਂ ਬਖਸ਼ਿਸ਼ਾਂ ਲੈ ਕੇ ਮਾਧੋਦਾਸ ਤੋਂ ਬੰਦਾ ਸਿੰਘ ਬਹਾਦਰ ਬਣਿਆ ਗੁਰੂ ਕਾ ਪਿਆਰਾ ਨਾਂਦੇੜ ਸਾਹਿਬ ਦੀ ਧਰਤੀ ਤੋਂ ਆਪਣੇ ਚੇਲਿਆਂ, ਡੇਰੇ ਅਤੇ ਹੋਰ ਕਰਾਮਾਤੀ ਤਾਕਤਾਂ ਦਾ ਮੋਹ ਤਿਆਗ ਕੇ ਜਾਲਮਾਂ ਨੂੰ ਸੋਧਣ ਲਈ ਪੰਜਾਬ ਦੀ ਧਰਤੀ ਵੱਲ ਨੂੰ ਜਦੋਂ ਰਵਾਨਾ ਹੋਣ ਲੱਗਾ ਤਾਂ ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾ ਕਰਕੇ ਬਚਨ ਕਹੇ ਸਨ ਕਿ ਜਦੋਂ ਕਦੇ ਔਖੀ ਘੜੀ ਬਣੇ ਤਦ ਅਰਦਾਸ ਕਰਨੀ। ਬਾਬਾ ਬੰਦਾ ਸਿੰਘ ਬਹਾਦਰ ਜਦੋਂ ਤੁਰੇ ਸਨ ਉਦੋਂ ਪੰਜ ਸਿੰਘ ਨਾਲ ਸਨ ਪਰ ਨਾ ਕੋਲ ਹਥਿਆਰ, ਨਾ ਪੈਸਾ, ਨਾ ਕੋਈ ਫੌਜ, ਨਾ ਖੁਦ ਕੋਈ ਟਰੇਨਿੰਗ ਲਈ, ਕੋਲ ਕੁਝ ਵੀ ਨਹੀਂ। ਹਾਂ, ਕੇਵਲ ਇਕ ਗੁਰੂ ਜੀ ਦਾ ਬਚਨ ਕੋਲ ਸੀ ਕਿ ਜਦੋਂ ਲੋੜ ਪਈ ਅਰਦਾਸ ਕਰ ਲਵੀਂ। ਬੰਦਾ ਸਿੰਘ ਜੀ ਨੇ ਅਜਿਹਾ ਹੀ ਕੀਤਾ। ਜੇ ਕਰ ਧਨ ਦੀ ਲੋੜ ਪਈ ਤਾਂ ਅਰਦਾਸ ਕੀਤੀ, ਗੁਰੂ ਜੀ ਨੇ ਜੁਗਤਿ ਵਰਤਾਈ, ਕੁਝ ਲੁਬਾਣੇ ਬਰਾਦਰੀ ਦੇ ਸਿੱਖ ਦਸਵੰਧ ਲੈ ਕੇ ਹਾਜ਼ਰ ਹੋ ਗਏ। ਅਰਦਾਸ ਕਰਕੇ ਹੁਕਮਨਾਮੇ ਭੇਜੇ ਤਾਂ ਫੌਜਾਂ ਦਾ ਮਾਨੋ ਹੜ੍ਹ ਆ ਗਿਆ। ਅਰਦਾਸ ਕਰਕੇ ਚੜ੍ਹਾਈ ਕੀਤੀ ਤਾਂ ਜ਼ਾਲਮਾਂ ਨੂੰ ਟਿਕਾ ਟਿਕਾ ਕੇ ਸੋਧੇ ਲਾਏ। ਇਹ ਅਸਲ ਵਿਚ ਅਰਦਾਸ ਦੀ ਹੀ ਤਾਕਤ ਅਤੇ ਗੁਰੂ ਚਰਨਾਂ ਦਾ ਭਰੋਸਾ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿਚ ਜ਼ਿਕਰ ਕੀਤਾ ਹੈ ਕਿ ਹੇ ਔਰੰਗਜ਼ੇਬ ਤੈਨੂੰ ਆਪਣੀ ਫ਼ੌਜ, ਅਸਲ੍ਹਾ ਅਤੇ ਧਨ ਦੌਲਤ ਉੱਤੇ ਮਾਣ ਹੈ ਪਰ ਮੇਰਾ ਮਾਣ ਭਰੋਸਾ ਕੇਵਲ ਪ੍ਰਮੇਸਰ 'ਤੇ ਹੀ ਹੈ। ਮੈਂ ਉਸ ਦਾ ਹੀ ਸ਼ੁਕਰ ਕਰਦਾ ਹਾਂ।

> ਤੁਰਾਂ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ॥
> ਕਿ ਮਾ ਰਾ ਨਿਗਾਹਸਤ ਯਜ਼ਦੇ ਸ਼ੁਕਰ॥

ਜਿਵੇਂ ਗੁਰੂ ਜੀ ਨੇ ਕੀਤਾ ਇਸ ਤਰ੍ਹਾਂ ਦਾ ਹੀ ਵਾਕਿਆ ਸਿੱਖ ਇਤਿਹਾਸ ਵਿਚ ਹੈ। ਜਦੋਂ 1823 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਨੌਸ਼ਹਿਰਾ 'ਤੇ ਚੜ੍ਹਾਈ ਕੀਤੀ ਤਾਂ ਉਸ ਵਕਤ ਪਤਾ ਲੱਗਾ ਕਿ ਦੁਸ਼ਮਣ ਦੇ ਮੁਕਾਬਲੇ ਆਪਣੇ ਕੋਲ ਫੌਜ ਅਤੇ ਅਸਲ੍ਹਾ ਬਹੁਤ ਘੱਟ ਹੈ ਤਾਂ ਉਸ ਵਕਤ ਮਹਾਰਾਜੇ ਨੇ ਹੋਰ ਅਸਲ੍ਹਾ

ਅਤੇ ਫ਼ੌਜ ਦੀ ਉਡੀਕ ਕਰਨੀ ਚਾਹੀ ਪਰ ਅਕਾਲੀ ਫੂਲਾ ਸਿੰਘ ਨੇ ਬਚਨ ਆਖੇ ਕਿ ਮੈਨੂੰ ਅਰਦਾਸ 'ਤੇ ਭਰੋਸਾ ਹੈ ਜਿੱਤ ਆਪਣੀ ਹੀ ਹੋਵੇਗੀ। ਉਹੋ ਕੁਝ ਹੋਇਆ। ਜਿੱਤ ਗੁਰੂ ਕੀ ਲਾਡਲੀ ਫੌਜ ਦੀ ਹੀ ਹੋਈ। ਅਕਾਲੀ ਫੂਲਾ ਸਿਘ ਜੀ ਨੇ ਭਾਵੇਂ ਅਰਦਾਸ ਦੀ ਵਡਿਆਈ ਆਪਣੀ ਜਾਨ ਦੀ ਕੀਮਤ ਦੇ ਕੇ ਚੁਕਾਈ ਪਰ ਸਿੱਖ ਨੇ ਗੁਰੂ ਵਾਂਗੂੰ ਹੀ ਅਰਦਾਸ 'ਤੇ ਭਰੋਸਾ ਕੀਤਾ ਸੀ। ਸਿੱਖ ਹਰ ਕਾਰਜ ਦੀ ਆਰੰਭਤਾ ਅਰਦਾਸ ਨਾਲ ਹੀ ਕਰਦਾ ਹੈ। ਸਵੇਰੇ ਸ਼ਾਮ ਨਿਤਨੇਮ ਵੇਲੇ ਅਰਦਾਸ ਕਰਦਾ ਹੈ। ਹਰ ਗੁਰੂ ਘਰ ਵਿਚ ਅਰਦਾਸ ਹੁੰਦੀ ਹੈ। ਇਥੋਂ ਤੱਕ ਗੁਰੂ ਘਰ ਦੀ ਪਹਿਲੀ ਕਾਰਵਾਈ ਹੀ ਅਰਦਾਸ ਤੋਂ ਸ਼ੁਰੂ ਹੁੰਦੀ ਹੈ ਜਦੋਂ ਸਿੱਖ ਅੰਮ੍ਰਿਤ ਵੇਲੇ ਪ੍ਰਕਾਸ਼ ਕਰਨ ਤੋਂ ਵੀ ਪਹਿਲਾਂ ਅਰਦਾਸ ਕਰਕੇ ਦਰਸ਼ਨਾਂ ਦੀ ਮੰਗ ਕਰਦਾ ਹੈ। ਫਿਰ ਸਭ ਤੋਂ ਆਖਰੀ ਕਾਰਜ ਵੀ ਅਰਦਾਸ ਹੀ ਹੈ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਸੇਵਾ ਕੀਤੀ ਜਾਂਦੀ ਹੈ ਤਾਂ ਆਸਣਾਂ 'ਤੇ ਬਿਰਾਜਮਾਨ ਕਰਕੇ ਆਖਰੀ ਕਰਮ ਵੀ ਅਰਦਾਸ ਹੀ ਹੁੰਦਾ ਹੈ।

ਸੱਚ ਪੁੱਛੋ ਤਾਂ ਇਹ ਇਕ ਅਚੰਭਾ ਹੀ ਹੈ ਕਿ ਜਦੋਂ ਵੈਦ (ਡਾਕਟਰ) ਦਾਅਵਾ ਬੰਨਦਾ ਹੈ ਕਿ ਦਵਾਈ ਦਾ ਮੈਨੂੰ ਗਿਆਨ ਹੈ ਮੈਂ ਕਿਸੇ ਮਰੀਜ਼ ਨੂੰ ਬਚਾ ਲਵਾਂਗਾ।

**ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥**
**ਇਹ ਤੋ ਬਸਤ ਗੁਪਾਲ ਕੀ ਜਬ ਭਾਵੈ ਲੇਇ ਖਸਿ॥ (1368)**

ਤਦ ਵੈਦ ਦੇਖਦਾ ਹੀ ਰਹਿ ਜਾਂਦਾ ਹੈ ਕਿ ਮਾਲਕ ਆਪਣੀ ਦਾਤ ਲੈ ਜਾਂਦਾ ਹੈ। ਪਰ ਕਈ ਵਾਰੀ ਡਾਕਟਰ (ਵੈਦ) ਆਖਦਾ ਹੈ ਕਿ ਇਸ ਨੂੰ ਕੈਂਸਰ ਜਾਂ ਕੋਈ ਹੋਰ ਬਿਮਾਰੀ ਹੈ ਇਸ ਦੀ ਜ਼ਿੰਦਗੀ ਅਤੇ ਮੌਤ ਦਰਮਿਆਨ ਕੁਝ ਹੀ ਸਮਾਂ ਬਾਕੀ ਹੈ ਤਾਂ ਕਈ ਵਾਰੀ ਕੀਤੀ ਹੋਈ ਅਰਦਾਸ ਅਜਿਹੇ ਅੰਦਾਜ਼ੇ ਲਾਉਣ ਵਾਲਿਆਂ ਨੂੰ ਦੰਗ ਕਰ ਦਿੰਦੀ ਹੈ। ਇਕ ਵਿਦਵਾਨ ਦਾ ਵੀ ਕਥਨ ਹੈ ਕਿ—

**ਜੋ ਬਾਤ ਦਵਾ ਸੇ ਬਨ ਨ ਸਕੇ ਉਹ ਬਾਤ ਦੁਆ ਸੇ ਹੋਤੀ ਹੈ॥**
**ਜਬ ਮੁਰਸ਼ਿਦ ਕਾਮਿਲ ਮਿਲਤਾ ਹੈ ਤਉ ਬਾਤ ਖੁਦਾ ਸੇ ਹੋਤੀ ਹੈ॥**

ਉਸ ਨੂੰ ਯਕੀਨਨ ਸਫਲਤਾ ਮਿਲਦੀ ਹੈ ਜਿਸ ਕੋਲ ਅਰਦਾਸ, ਵਿਸ਼ਵਾਸ ਅਤੇ ਆਸ ਹੋਵੇ। ਇਹ ਵੀ ਵੀਚਾਰ ਕਰਨੀ ਜ਼ਰੂਰੀ ਹੈ ਕਿ ਅਰਦਾਸ ਨਿਰੀ ਸੁਆਰਥ ਵਾਸਤੇ ਹੀ ਨਾ ਹੋਵੇ, ਇਹ ਅਰਦਾਸ ਪਰਮਾਰਥ ਲਈ ਵੀ ਹੋਣੀ ਚਾਹੀਦੀ।

**ਇਕ ਨਾਨਕ ਕੀ ਅਰਦਾਸਿ ਜਿ ਤੁਧੁ ਭਾਵਸੀ॥**
**ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥ (752)**

# ਅਵਤਾਰ

ਅਵਤਾਰ ਸ਼ਬਦ ਦਾ ਅੱਖਰੀ ਅਰਥ ਹੈ ਉੱਚੇ ਸਥਾਨ ਤੋਂ ਨੀਵੇਂ ਸਥਾਨ 'ਤੇ ਆਉਣਾ ਜਾਂ ਇਹ ਵੀ ਅਰਥ ਕੀਤੇ ਜਾਂਦੇ ਹਨ ਕਿ ਭਗਵਾਨ ਦਾ ਬੈਕੁੰਠ ਧਾਮ ਛੱਡ ਕੇ ਭੂ ਮੰਡਲ ਵਿਚ ਆਉਣਾ। ਗੀਤਾ ਅਤੇ ਹਿੰਦੂ ਧਰਮ ਦੇ ਵਿਸ਼ਵਾਸ ਅਨੁਸਾਰ ਵਿਸ਼ਨੂੰ ਜੀ ਆਪਣੇ ਭਗਤਾਂ ਦੀ ਰੱਖਿਆ ਕਰਨ ਖਾਤਰ ਸਮੇਂ ਸਮੇਂ 'ਤੇ ਚੌਵੀ ਅਵਤਾਰਾਂ ਦੇ ਰੂਪ ਵਿਚ ਪ੍ਰਗਟ ਹੁੰਦੇ ਰਹੇ ਹਨ। ਵਿਸ਼ਨੂੰ ਜੀ ਨੇ ਜਿਹੜੇ ਚੌਵੀ ਅਵਤਾਰਾਂ ਦਾ ਰੂਪ ਧਾਰਨ ਕੀਤਾ ਉਨ੍ਹਾਂ ਦੇ ਨਾਮ ਹਨ—ਮੱਛ, ਕੱਛ, ਬਰਾਹ, ਮੋਹਨੀ, ਨਰਸਿੰਹ, ਪਰਸਰਾਮ, ਰਾਮ ਚੰਦਰ, ਕ੍ਰਿਸ਼ਨ, ਬਲਰਾਮ ਵਾਮਨ ਬੁੱਧ ਨਾਰਦ, ਰਿਸ਼ਭ, ਕਪਿਲ, ਬਿਆਸ, ਹੰਸ ਪ੍ਰਿਥੂ ਦਤਾੜੇ, ਨਰ, ਨਰਾਇਣ, ਹੈਯਗ੍ਰੀਵ, ਵੈਵਸਤ, ਮਨੂ, ਧਨੰਧਰ, ਕਲਿਕੀ ਆਦਿਕ। ਇਨ੍ਹਾਂ ਅਵਤਾਰਾਂ ਦੀ ਗਿਣਤੀ ਭਾਵੇਂ ਚੌਵੀ ਕੀਤੀ ਹੈ ਪਰ ਪ੍ਰਮੁੱਖ ਅਵਤਾਰ ਦਸ ਹੀ ਮੰਨੇ ਜਾਂਦੇ ਹਨ। ਭਾਗਵਤ ਪੁਰਾਣ ਦੀ ਵੀਚਾਰ ਲਿਖਦੀ ਹੈ ਕਿ ਜਿਵੇਂ ਇਕ ਮਹਾਨ ਝੀਲ ਵਿਚੋਂ ਅਨੇਕਾਂ ਹੀ ਨਦੀਆਂ ਨਾਲੇ ਨਿਕਲਦੇ ਹਨ ਇਸ ਤਰ੍ਹਾਂ ਹੀ ਵਿਸ਼ਨੂੰ ਜੀ ਵਿਚੋਂ ਅਵਤਾਰਾਂ ਦਾ ਪ੍ਰਗਟ ਹੋਣਾ ਹੈ। ਇਨ੍ਹਾਂ ਵਿਚੋਂ ਸ੍ਰੀ ਰਾਮ ਚੰਦਰ ਜੀ ਨੂੰ ਚੌਦਾਂ ਕਲਾ ਅਤੇ ਸ੍ਰੀ ਕ੍ਰਿਸ਼ਨ ਜੀ ਸੋਲਾਂ ਕਲਾਂ ਸੰਪੂਰਨ ਮੰਨਿਆ ਗਿਆ ਹੈ।

ਹਿੰਦੂ ਧਰਮ ਅਨੁਸਾਰ ਵਿਸ਼ਨੂੰ ਜੀ ਦੀ ਡਿਊਟੀ ਪ੍ਰਤਿਪਾਲਣਾ ਦੀ ਹੈ ਸੋ ਜਦੋਂ ਵੀ ਕਦੇ ਪ੍ਰਤਿਪਾਲਣਾ ਦੀ ਲੋੜ ਪਈ ਭਾਵੇਂ ਧਰਮ ਦੀ ਹਾਨੀ ਹੋਈ ਤਦ ਬਹੁਤੇ ਅਵਤਾਰ ਵਿਸ਼ਨੂੰ ਜੀ ਦੇ ਪ੍ਰਤਿਪਾਲਕ ਰੂਪ ਵਿਚ ਜਾਂ ਵਿਚ ਪੈਜ ਰੱਖਣ ਦੇ ਰੂਪ ਵਿਚ ਪ੍ਰਗਟ ਹੁੰਦੇ ਰਹੇ ਹਨ। ਸ਼ਿਵ ਜੀ ਦੇ ਭਗਤਾਂ ਨੇ ਵੀ ਅਨੇਕਾਂ ਅਵਤਾਰ ਸ਼ਿਵ ਜੀ ਦੇ ਵੀ ਮੰਨੇ ਹਨ। ਇਨ੍ਹਾਂ ਵਿਚੋਂ ਵੀ ਪ੍ਰਮੁੱਖ ਦਸ ਹੀ ਮੰਨੇ ਜਾਂਦੇ ਹਨ। ਬ੍ਰਹਮਾ ਦਾ ਕਰਮ ਜਨਮ ਦੇਣਾ ਹੈ। ਇਸ ਕਰਕੇ ਹੀ ਬ੍ਰਹਮਾ ਦੀ ਪੂਜਾ ਪ੍ਰਤਿਸ਼ਟਾ ਘੱਟ ਹੈ, ਮੰਦਰ ਵੀ ਘੱਟ ਹਨ, ਇਸ ਤਰ੍ਹਾਂ ਹੀ ਬ੍ਰਹਮਾ ਦੇ ਅਵਤਾਰ ਵੀ ਘੱਟ ਹੀ ਹਨ। ਮਨੁੱਖ ਦੀ ਸਵਾਰਥੀ ਬ੍ਰਿਰਤੀ ਹੋਣ ਕਰਕੇ ਉਸ ਨੇ ਜ਼ਿਆਦਾ ਮਹਾਨਤਾ ਵਿਸ਼ਨੂੰ ਅਤੇ ਸ਼ਿਵ ਜੀ ਨੂੰ ਦਿੱਤੀ ਹੈ ਇਸ ਕਰਕੇ ਇਨ੍ਹਾਂ ਦੇ ਅਵਤਾਰ ਵੀ ਜ਼ਿਆਦਾ ਹੀ ਮੰਨੇ ਜਾਂਦੇ ਹਨ।

ਧਰਮ ਦੀ ਤਵਾਰੀਖ ਅਨੁਸਾਰ ਹਿੰਦੂ ਧਰਮ ਇਕ ਉਲਝਿਆ ਹੋਇਆ ਤਾਣਾ ਪੇਟਾ ਹੈ। ਇਸ ਦਾ ਕੋਈ ਆਦਿ ਜਾਂ ਵਿਚਕਾਰੋਂ ਤੰਦ ਨਹੀਂ ਲੱਭਦੀ। ਜੇ ਇਕ ਗੱਲ ਮੰਨ ਕੇ ਤੁਰਦੇ ਹਾਂ ਤਾਂ ਦੂਜੇ ਧਾਰਮਿਕ ਗ੍ਰੰਥ ਵਿਚ ਕੱਟ ਦਿੱਤੀ ਜਾਂਦੀ ਹੈ। ਇਸ

ਕਰਕੇ ਵੀ ਅਵਤਾਰ ਵਾਦ ਦਾ ਕੋਈ ਸਿਰਾ ਨਹੀਂ ਮਿਲ ਸਕਦਾ। ਦੂਜੇ ਹਿੰਦੂ ਧਰਮ ਅੰਦਰ ਵਿਚਾਰ ਨਾਲੋਂ ਅਕਾਰ ਦੀ ਪੂਜਾ ਬਹੁਤ ਜ਼ਿਆਦਾ ਹੈ। ਇਸ ਲਈ ਵੀ ਇਹ ਰੱਬੀ ਤਾਕਤ ਨੂੰ ਹਮੇਸ਼ਾ ਕਿਸੇ ਅਕਾਰ ਵਿਚ ਹੀ ਸਾਕਾਰ ਕਰਦੇ ਆਏ ਹਨ। ਪਹਿਲਾਂ ਤੋਂ ਹੁਣ ਤੱਕ ਇਹ ਮੂਰਤੀ ਪੂਜਾ ਦੇ ਦੁਆਲੇ ਇਸ ਕਰਕੇ ਹੀ ਘੁੰਮਦੇ ਹਨ। ਇਸਲਾਮ ਦੀ ਦੁਨੀਆ ਵੀ ਇਸ ਕਰਕੇ ਹੀ ਕਾਫਰ ਕਹਿੰਦੀ ਹੈ ਕਿ ਸਭ ਤੋਂ ਵੱਡਾ ਕੁਫਰ (ਝੂਠ) ਹੈ ਕਿ ਰੱਬ ਜਾਂ ਸਰਬ ਸ਼੍ਰੇਸ਼ਟ ਤਾਕਤ ਇਕ ਮੱਛ ਕੱਛ ਆਦਿਕ ਰੂਪ ਵਿਚ ਪ੍ਰਗਟ ਹੋਈ ਹੋਵੇ।

ਅਸਲ ਵਿਚ ਇਹ ਜੁਗਾਂ ਦੇ ਰਾਜੇ ਸਨ। ਉਦੋਂ ਲੋਕ ਰਾਜੇ ਨੂੰ ਰੱਬ ਦਾ ਰੂਪ ਸਮਝ ਕੇ ਪੂਜਦੇ ਸਨ ਕਿਉਂਕਿ ਉਨ੍ਹਾਂ ਦੀਆਂ ਨਜ਼ਰਾਂ ਸਾਹਮਣੇ ਰਾਜਾ ਹੀ ਕਾਨੂੰਨ ਦੀ ਘਾੜਤ ਘੜਨ ਵਾਲਾ ਹੁੰਦਾ ਸੀ। ਰਾਜਾ ਹੀ ਪ੍ਰਜਾ ਦੀ ਪ੍ਰਤਿਪਾਲਣਾ ਕਰਦਾ ਸੀ। ਲੋਕ ਅੰਧ-ਵਿਸ਼ਵਾਸੀ ਹੋਣ ਕਰਕੇ ਇਹ ਯਕੀਨ ਕਰਦੇ ਸੀ ਕਿ ਇਸ ਨੂੰ ਰੱਬ ਨੇ ਹੀ ਅਮੀਰ ਬਣਾ ਕੇ ਭਾਵ ਰਾਜਾ ਬਣਾ ਕੇ ਸਾਡੀ ਰੱਖਿਆ ਲਈ ਭੇਜਿਆ ਹੈ। ਇਸ ਦਾ ਹਰ ਹੁਕਮ ਸਾਡੇ ਲਈ ਧਾਰਮਿਕ ਬਚਨਾਂ ਦੇ ਬਰਾਬਰ ਹੀ ਹੈ ਪਰ ਸੱਚ ਹਕੀਕਤ ਇਹ ਸੀ ਕਿ ਇਨ੍ਹਾਂ ਨੇ ਤਾਂ ਰੱਬ ਦਾ ਇਕ ਵੀ ਭੇਦ ਨਹੀਂ ਜਾਣਿਆ ਸੀ। ਇਹ ਲੋਕਾਂ ਦੀ ਅਗਿਆਨਤਾ ਵਿਚੋਂ ਹੀ ਪ੍ਰਗਟ ਹੋਏ ਹੋਏ ਸਨ। ਗੁਰਬਾਣੀ ਦਾ ਅਟਲ ਫੈਸਲਾ ਹੈ ਕਿ—

— **ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥**
**ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥**
**ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥**
**ਤਿਨ ਭੀ ਅੰਤੁ ਨਾ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥**
**(423)**

— **ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ (894)**

— **ਹੁਕਮਿ ਉਪਾਇ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥**
**ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥ (1037)**

ਗੁਰਮਤਿ ਅਨੁਸਾਰ ਰੱਬ ਸਰਬ ਵਿਆਪਕ ਹੈ ਉਹ ਸੰਸਾਰ ਨੂੰ ਸਾਜ ਕੇ ਆਪ ਕਿਧਰੇ ਵੱਖਰੇ ਟਿਕਾਣੇ ਉੱਤੇ ਨਹੀਂ ਬੈਠਾ ਬਲਕਿ ਉਹ ਤਾਂ—

**ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ (463)**

ਸਾਰੀ ਕਾਇਨਾਤ ਨੂੰ ਬਣਾ ਕੇ ਉਸ ਵਿਚ ਹੀ ਰਮਿਆ ਹੋਇਆ ਹੈ। ਸੋ ਰੱਬ ਦਾ ਕਿਸੇ ਵੱਖਰੇ ਅਸਮਾਨ ਤੋਂ ਉਤਰ ਕੇ ਨੀਵੇਂ ਆ ਕੇ ਕੋਈ ਅਕਾਰ ਧਾਰਨ ਕਰਨਾ ਇਹ ਕੇਵਲ ਹਿੰਦੂ ਧਰਮ ਦੀ ਹੀ ਵੀਚਾਰ ਹੈ। ਇਕ ਵਾਰੀ ਫਿਰ ਸਪੱਸ਼ਟ

ਕਰਨਾ ਚਾਹੁੰਦਾ ਹਾਂ ਕਿ ਹਿੰਦੂ ਧਰਮ ਅਕਾਰ ਦਾ ਪੁਜਾਰੀ ਹੋਣ ਕਰਕੇ ਉਹ ਹਰ ਇਕ ਚੀਜ਼ ਦਾ ਤਸੱਵਰ (ਨਕਸ਼ਾ) ਅਕਾਰ ਰੂਪ ਵਿਚ ਹੀ ਬਣਾਉਂਦਾ ਹੈ। ਇਸ ਕਰਕੇ ਹੀ ਜੇਕਰ ਰੱਬ ਦਾ ਕੋਈ ਅਵਤਾਰ ਅਕਾਰ ਹੈ ਫਿਰ ਉਸ ਦਾ ਟਿਕਾਣਾ ਵੀ ਦੱਸਣਾ ਪਵੇਗਾ ਇਸ ਲਈ ਉਸ ਨੇ ਇਸ ਦਾ ਟਿਕਾਣਾ ਬੈਕੁੰਠ ਧਾਮ ਹੀ ਪ੍ਰਗਟ ਕਰ ਦਿੱਤਾ। ਗੁਰਮਤਿ ਅਨੁਸਾਰ ਰੱਬ ਕਿਸੇ ਵੱਖਰੇ ਬੈਕੁੰਠ ਵਿਚ ਨਹੀਂ ਬਲਕਿ ਘਟਿ ਘਟਿ ਵਾਸੀ ਹੈ। ਸੋ ਰੱਬ ਕਿਤੇ ਜਾਂਦਾ ਹੀ ਨਹੀਂ ਤਾਂ ਉਸ ਦਾ ਅਕਾਰ ਧਾਰਨ ਕਰਕੇ ਪ੍ਰਗਟ ਹੋਣਾ ਭਾਵ ਅਵਤਾਰ ਧਾਰਨ ਕਰਨਾ ਵੀ ਨਹੀਂ ਹੋ ਸਕਦਾ। ਇਸ ਕਰਕੇ ਗੁਰਮਤਿ ਅਵਤਾਰਵਾਦ ਤੋਂ ਬਿਲਕੁਲ ਮੁਕਤ ਵੀਚਾਰਧਾਰਾ ਰੱਖਦੀ ਹੈ। ਤਿੰਨ ਦੇਵਤਿਆਂ ਦੀ ਥਾਂ ਇਕੋ ਇਕ ਸ਼੍ਰੇਸ਼ਟ ਤਾਕਤ ਪ੍ਰਮੇਸ਼ਰ ਹੀ ਸਭ ਕੁਝ ਕਰਨ ਕਾਰਨ ਹੈ। ਗਿਆਨੀ ਗਿਆਨ ਸਿੰਘ ਜੀ ਦਾ ਹਵਾਲਾ ਦੇ ਕੇ ਭਾਈ ਕਾਨ ਸਿੰਘ ਨਾਭਾ ਨੇ ਗੁਰਮਤਿ ਮਾਰਤੰਡ ਵਿਚ ਪ੍ਰਗਟ ਕੀਤਾ ਹੈ ਕਿ—

**ਹਿੰਦੂ ਕਹਤ ਜਿਨੂੰ ਅਵਤਾਰ॥**
**ਪ੍ਰਮੇਸ਼੍ਵਰ ਤਨ ਧਾਰੇ ਸਾਰ॥**
**ਪ੍ਰਮੇਸੂਰ ਥਪਿ ਪੂਜਤ ਮਾਨਤ॥**
**ਭਜਨ ਧਯਾਨ ਉਨਹੀ ਕਾ ਠਾਨਤ॥**
**ਸਿਖ ਉਨ੍ਹੂੰ ਪਰਮੇਸ਼ਰ ਨਾ ਮਾਨੈ॥**
**ਪਰਮੇਸ਼ਰ ਕੇ ਸੇਵਕ ਜਾਨੈ॥** (ਪੰਥ ਪ੍ਰਕਾਸ਼ ਅਧਿ: 74)

ਜਿੱਥੇ ਸਿੱਖੀ ਦੇ ਮੂਲ ਮੰਤ੍ਰ ਵਿਚ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਅਕਾਲ ਪੁਰਖ ਅਜੂਨੀ ਹੈ ਫਿਰ ਅੱਗੇ ਜਾ ਕੇ ਹੋਰ ਵੀ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ ਜਦੋਂ ਇਹ ਬਚਨ ਪੜ੍ਹਦੇ ਹਾਂ ਕਿ—

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨ ਸੋਇ॥** (2)

ਭਗਤ ਕਬੀਰ ਸਾਹਿਬ ਜੀ ਦਾ ਬਚਨ ਕਿੰਨੀ ਪਿਆਰੀ ਵੀਚਾਰ ਦਿੰਦਾ ਹੈ ਕਿ ਲੋਕ ਐਵੇਂ ਹੀ ਝੂਠ ਪੜ੍ਹ ਪੜ੍ਹ ਕੇ ਖੁਸ਼ ਹੋਈ ਜਾਂਦੇ ਹਨ ਅਤੇ ਬਹਿਸ ਕਰਦੇ ਹਨ ਪਰ ਸੱਚ ਹਕੀਕਤ ਇਹ ਹੈ ਕਿ ਸਦੀਵੀ ਹੋਂਦ ਵਾਲਾ ਨਿਰੰਕਾਰ ਵਾਹਿਗੁਰੂ ਜੀ ਸਾਰੀ ਖ਼ਲਕਤ ਵਿਚ ਆਪ ਹੀ ਵਸ ਰਿਹਾ ਹੈ ਅਤੇ ਉਹ ਕਿਸੇ ਵੱਖਰੇ ਟਿਕਾਣੇ 'ਤੇ ਨਹੀਂ ਰਹਿੰਦਾ ਅਤੇ ਨਾ ਹੀ ਰੱਬ ਕ੍ਰਿਸ਼ਨ ਦੇ ਰੂਪ ਵਿਚ ਹੈ ਜਿਵੇਂ ਉਹ ਹਰ ਥਾਂ 'ਤੇ ਵੱਸਦਾ ਹੈ ਉਸ ਤਰ੍ਹਾਂ ਹੀ ਕ੍ਰਿਸ਼ਨ ਜੀ ਦੇ ਅੰਦਰ ਵਸਦਾ ਹੈ ਪਰ ਕ੍ਰਿਸ਼ਨ ਜੀ ਰੱਬ ਨਹੀਂ।

**ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ॥**
**ਹਕੁ ਸਚੁ ਖਾਲਕੁ ਖਲਕ ਮਿਆਨੇ, ਸਿਆਮ ਮੂਰਤਿ ਨਾਹਿ॥** (727)

ਅਸੀਂ ਤਾਂ ਸਗੋਂ ਉਸ ਪ੍ਰਮੇਸ਼ਰ ਦੇ ਪੁਜਾਰੀ ਹਾਂ ਜਿਸ ਦੇ ਦਰ 'ਤੇ ਅਜਿਹੇ ਅਵਤਾਰ ਕੇਵਲ ਇਕ ਸੇਵਾਦਾਰ ਦੀ ਹੀ ਪਾਇਆਂ ਰੱਖਦੇ ਹਨ ਇਹ ਖੁਦ ਹੀ ਕਿਵੇਂ ਰੱਬ ਹੋ ਸਕਦੇ ਹਨ।

**ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਿਮੰਡ ਜਾ ਕੇ ਧ੍ਰਮਸਾਲ॥**
**ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥**
**ਐਸੋ ਧਣੀ ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥** (1156)

ਭਾਈ ਗੁਰਦਾਸ ਜੀ ਨੇ ਬਚਨ ਸਮਝਾਏ ਹਨ ਕਿ ਜਿਵੇਂ ਕੋਈ ਕੱਪੜੇ ਦਾ ਵਪਾਰੀ ਕਿਸੇ ਨੰਗੇ ਹੀ ਰਹਿਣ ਵਾਲੇ ਲੋਕਾਂ ਵਿੱਚ ਜਾ ਕੇ ਕੱਪੜੇ ਦਾ ਵਪਾਰ ਕਰਨਾ ਚਾਹੇ ਤਾਂ ਲਾਭ ਤਾਂ ਇਕ ਪਾਸੇ ਆਪਣਾ ਮੂਲ ਵੀ ਬਚਾਉਣਾ ਔਖਾ ਹੋ ਜਾਏਗਾ। ਕਿਸੇ ਨੇਤਰਹੀਣ ਮਨੁੱਖ ਕੋਲੋਂ ਹੀਰੇ ਰਤਨਾਂ ਦੀ ਪਰਖ ਕਰਨ ਦੀ ਜਾਂਚ ਸਿਖਣੀ ਚਾਹੇ ਤਾਂ ਸਗੋਂ ਧੋਖਾ ਹੀ ਖਾਏਗਾ। ਕੋਈ ਰਾਜਾ ਹੋ ਕੇ ਕਿਸੇ ਕੰਗਾਲ ਕੋਲ ਮੰਗਣ ਚਲਾ ਜਾਵੇ ਪ੍ਰਾਪਤੀ ਤਾਂ ਕੀ ਹੋਣੀ ਹੈ ਸਗੋਂ ਬਦਨਾਮੀ ਹੀ ਲੈ ਕੇ ਪਰਤੇਗਾ। ਕਿਸੇ ਗੂੰਗੇ ਮਨੁੱਖ ਨੂੰ ਉਸਤਾਦ ਧਾਰਨ ਕਰਕੇ ਕੋਈ ਜੋਤਿਸ਼, ਵੈਦਿਕ ਆਦਿ ਦੀ ਵਿੱਦਿਆ ਕਿਵੇਂ ਸਿੱਖ ਸਕਦਾ ਹੈ। ਕਿਸੇ ਬਹਿਰੇ (ਬੋਲ਼ੇ) ਮਨੁੱਖ ਕੋਲੋਂ ਰਾਗ ਅਤੇ ਸੰਗੀਤਕ ਵਿਦਿਆ ਨੂੰ ਹਾਸਿਲ ਕਰਨ ਦੀ ਲਾਲਸਾ ਲੈ ਕੇ ਜਾਵੇ ਤਾਂ ਇਹ ਉਸ ਦੀ ਵੱਡੀ ਭੁੱਲ ਮੰਨੀ ਜਾਵੇਗੀ। ਇਨ੍ਹਾਂ ਉਪਰੋਕਤ ਉਦਾਹਰਨਾਂ ਵਾਗੂੰ ਹੀ ਜੇਕਰ ਕੋਈ ਦੇਵ ਆਦਿਕ ਦੀ ਪੂਜਾ ਕਰਕੇ ਜੀਵਨ ਮੁਕਤੀ ਦੀ ਪ੍ਰਾਪਤੀ ਦੀ ਆਸ ਲਾਈ ਬੈਠਾ ਹੈ ਤਾਂ ਉਹ ਬਹੁਤ ਵੱਡੇ ਭੁਲੇਖੇ ਵਿਚ ਹੀ ਹੈ। ਸਤਿਗੁਰੂ ਜੀ ਤੋਂ ਬਿਨਾਂ ਜਮਾਂ ਦੀ ਸੂਲੀ ਤੋਂ ਬਚ ਨਹੀਂ ਸਕਦਾ।

**ਅੰਬਰ ਬੇਚਨ ਜਾਇ ਦੇਸ਼ ਦਿਗੰਬਰਨ ਕੇ,**
**ਪ੍ਰਾਪਤਿ ਨ ਹੋਇ ਲਾਭ ਸਹਸੋ ਹੈ ਮੂਲਿ ਕੋ॥**
**ਰਤਨ ਪ੍ਰੀਖਿਆ ਸਿਖਿਆ ਚਾਹੈ ਜਾਉ ਅੰਧਨ ਪੈ,**
**ਰੰਕਨ ਪੈ ਰਾਜ ਮਾਂਗੈ ਮਿਥਿਆ ਭਰਮ ਭੂਲਿ ਕੋ॥**
**ਗੁੰਗਾ ਪੈ ਪੜਨ ਜਾਇ ਜੋ ਤਕ ਬੈਦਿਕ ਵਿੱਦਿਆ,**
**ਬਹਿਰਾ ਪੈ ਰਾਗ ਨਾਦ, ਅਨਿਖਾ ਅਭੂਲਿ ਕੋ॥**
**ਤੈਸੇ ਆਨ ਦੇਵ ਸੇਵ ਦੋਖ ਮੇਟਿ ਮੋਖ ਚਾਹੈ,**
**ਬਿਨ ਸਤਿਗੁਰ ਦੁਖ ਸਹੈ ਜਨ ਸੂਲਿ ਕੋ॥** (475)

ਭਾਵੇਂ ਕਈ ਵਾਰੀ ਸਤਿਗੁਰੂ ਜੀ ਦੇ ਪ੍ਰਕਾਸ਼ ਪੁਰਬਾਂ 'ਤੇ ਅਸੀਂ ਇਹ ਅਗਿਆਨਤਾ ਵਸ ਉਨ੍ਹਾਂ ਦਾ ਅਵਤਾਰ ਪੁਰਬ ਕਹਿ ਦਿੰਦੇ ਹਾਂ ਪਰ ਸਤਿਗੁਰੂ ਜੀ ਨੇ ਤਾਂ ਕੇਵਲ ਕਾਇਆ ਹੀ ਪਲਟੀ ਸੀ। ਉਹ ਤਾਂ ਜਦੋਂ ਤੋਂ ਗੁਰੂ ਨਾਨਕ ਸਾਹਿਬ

ਜੀ ਦੇ ਰੂਪ ਵਿਚ ਪ੍ਰਗਟ ਹੋ ਗਏ ਫਿਰ ਜੋਤਿ ਅਤੇ ਜੁਗਤਿ ਉਹੋ ਹੀ ਰੱਖ ਕੇ ਕੇਵਲ ਕਾਇਆ ਹੀ ਪਲਟ ਕੇ ਅੱਜ ਵੀ ਸਾਡੇ ਕੋਲ ਹਨ। ਆਏ ਜ਼ਰੂਰ ਸਨ ਪਰ ਸ਼ਬਦ ਰੂਪ ਵਿਚ ਸਦੀਵ ਲਈ ਟਿਕ ਗਏ। ਉਹ ਮੁੜ ਕੇ ਗਏ ਨਹੀਂ। ਇਸ ਲਈ ਗੁਰਸਿਖੀ ਅੰਦਰ ਨਾ ਤਾਂ ਗੁਰੂ ਜੀ ਹੀ ਕਿਸੇ ਦਾ ਅਵਤਾਰ ਹਨ ਅਤੇ ਨਾ ਹੀ ਅਵਤਾਰਵਾਦ ਨੂੰ ਕੋਈ ਮਹਾਨਤਾ ਹੈ। ਅਸੀਂ ਤਾਂ ਚੌਦਾਂ ਕਲਾਂ ਜਾਂ ਸੋਲਾਂ ਕਲਾਂ ਦੇ ਅਵਤਾਰਾਂ ਦੇ ਪੁਜਾਰੀ ਨਹੀਂ ਸਗੋਂ ਇਥੇ ਤਾਂ ਅਨਤ ਕਲਾ ਹੋਇ ਠਾਕੁਰ ਚੜਿਆ ਦੇ ਉਪਾਸ਼ਕ ਹਾਂ ਜਾਂ ਫਿਰ—

> **ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥**
> **ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥** (256)

ਗੁਰਸਿੱਖੀ ਤਾਂ "**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ**" ਦਾ ਸੁਨੇਹਾ ਦਿੰਦੀ ਹੈ।

# ਔਰਤ

ਮਨੁੱਖ ਦੇ ਉੱਤੇ ਇਸਤਰੀ ਜਾਤੀ ਦਾ ਬਹੁਤ ਪਰਉਪਕਾਰ ਹੈ। ਕਦੇ ਇਸ ਨੇ ਮਾਂ ਬਣ ਕੇ ਪਾਲਿਆ, ਕਦੇ ਭੈਣ ਬਣ ਕੇ ਪਿਆਰ ਦਿੱਤਾ ਅਤੇ ਕਦੇ ਧੀ ਬਣ ਕੇ ਲਾਡ ਲਡਾਇਆ। ਫਿਰ ਕਦੇ ਪਤਨੀ ਬਣ ਕੇ ਸੇਵਾ ਖਿਦਮਤ ਕੀਤੀ। ਜਿੰਨਾ ਇਸਤਰੀ ਨੇ ਜੀਵਨ ਅੰਦਰ ਸਾਥ ਦਿੱਤਾ ਹੈਰਾਨੀ ਹੁੰਦੀ ਹੈ ਕਿ ਓਨਾ ਹੀ ਮਨੁੱਖ ਜਾਤੀ ਨੇ ਇਸ ਨਾਲ ਧੱਕਾ ਅਤੇ ਬੇਇਨਸਾਫੀ ਕੀਤੀ। ਸੰਸਾਰ ਦੇ ਅਗਿਆਨੀ ਲੋਕ ਐਸਾ ਕਰਦੇ ਚਲੋ ਫਿਰ ਵੀ ਕਿਹਾ ਜਾ ਸਕਦਾ ਸੀ ਕਿ ਸੰਸਾਰ ਬਹੁਤਾ ਸੁਆਰਥ ਨੂੰ ਮੁੱਖ ਰੱਖ ਕੇ ਚਲਦਾ ਹੈ ਪਰ ਇਸ ਵਿਚਾਰੀ ਨਾਲ ਤਾਂ ਧਰਮ ਦੀ ਦੁਨੀਆਂ ਵਿਚ ਵੀ ਰੱਜ ਕੇ ਬੇਇਨਸਾਫੀ ਹੋਈ ਹੈ। ਧਰਮ ਦਾ ਕੰਮ ਤਾਂ ਅਜਿਹੇ ਸਮਾਜ ਦੇ ਦੁਰਕਾਰਿਆਂ ਨੂੰ ਗਲ ਲਾਉਣਾ ਸੀ ਪਰ ਧਰਮੀ ਕਹਾਉਣ ਵਾਲਿਆਂ ਨੇ ਵੀ ਕਲਮੀ ਨਸ਼ਤਰਾਂ ਨਾਲ ਇਸਤਰੀ ਦੀ ਸ਼ਖ਼ਸੀਅਤ ਨੂੰ ਲਹੂ ਲੁਹਾਣ ਕਰ ਦਿੱਤਾ। ਆਪਣਾ ਖੇਤਰ ਧਰਮ ਦਾ ਹੋਣ ਕਰਕੇ ਬਹੁਤੀ ਵੀਚਾਰ ਧਾਰਮਿਕ ਖੇਤਰ ਵਿਚੋਂ ਹੀ ਕਰਾਂਗੇ। ਕੁਝ ਦੂਜੇ ਧਰਮਾਂ ਦੀਆਂ ਉਦਾਹਰਨਾਂ ਪੇਸ਼ ਹਨ।

ਈਸਾਈ ਧਰਮ ਅਨੁਸਾਰ ਸਾਰੇ ਗੁਨਾਹਾਂ ਅਤੇ ਪਾਪਾਂ ਦੀ ਜੜ੍ਹ ਅਸਲ ਵਿਚ ਇਸਤਰੀ ਹੀ ਹੈ ਕਿਉਂਕਿ ਸ਼ੈਤਾਨ ਜਦੋਂ ਮਨੁੱਖ ਨੂੰ ਕੁਰਾਹੇ ਪਾਉਣਾ ਚਾਹੁੰਦਾ ਹੈ ਤਾਂ ਉਸ ਕੋਲ ਸਭ ਤੋਂ ਪਹਿਲਾ ਹਥਿਆਰ ਇਸਤਰੀ ਹੀ ਹੁੰਦੀ ਹੈ। ਇਸ ਦੀ ਮਦਦ ਨਾਲ ਉਹ ਮਨੁੱਖ ਨੂੰ ਧਾਰਮਿਕ ਅਸੂਲਾਂ ਤੋਂ ਡਿਗਾ ਦਿੰਦਾ ਹੈ। ਸੇਂਟ ਪਾਲ ਵਰਗੀ ਇਕ ਮੰਨੀ ਪ੍ਰਮੰਨੀ ਧਾਰਮਿਕ ਸ਼ਖ਼ਸੀਅਤ ਵੀ ਕਹਿ ਰਹੇ ਹਨ ਕਿ ਬਹੁਤ ਚੰਗਾ ਹੋਵੇ ਜੇਕਰ ਮਨੁੱਖ ਇਸਤਰੀ ਛੂਹੇ ਤੱਕ ਨਾ। ਇਸਤਰੀ ਨੂੰ ਓਦਾਂ ਵੀ ਮਰਦ ਦੇ ਮੁਕਾਬਲੇ ਦਰਜਾ ਦੇਣ ਲੱਗਿਆਂ ਇਸ ਦਾ ਦਰਜਾ ਨੀਵਾਂ ਹੀ ਮੁਕੱਰਰ ਕਰਦਾ ਹੈ। ਇਥੋਂ ਤੱਕ ਕਹਿ ਦਿੱਤਾ ਕਿ ਔਰਤ ਇਕ ਰੱਬ ਦੀ ਮਜ਼ੇਦਾਰ ਗਲਤੀ ਹੈ। ਦੂਜਾ ਹਿੰਦੂ ਧਰਮ ਵੀ ਸੰਸਾਰ ਦੇ ਸਿਰ ਕੱਢ ਧਰਮਾਂ ਵਿਚ ਆਪਣੀ ਸ਼ਮੂਲੀਅਤ ਰੱਖਦਾ ਹੈ। ਇਸ ਨੇ ਤਾਂ ਰੱਜ ਕੇ ਇਸਤਰੀ ਨੂੰ ਕੋਸਿਆ ਹੈ। ਹਿੰਦੂ ਧਰਮ ਵਿਚ ਮਨੂੰ ਸਿਮ੍ਰਤੀ ਦਾ ਮੁਕਾਮ ਕਾਫੀ ਉੱਚਾ ਮੰਨਿਆ ਜਾਂਦਾ ਹੈ ਪਰ ਮਨੂੰ ਸਿਮ੍ਰਤੀ ਇਸਤਰੀ ਨਾਲ ਬੇਇਨਸਾਫੀ ਕਰਦੀ ਹੋਈ ਆਖਦੀ ਹੈ ਕਿ ਜੇਕਰ ਕਿਸੇ ਇਸਤਰੀ ਦਾ ਪਤੀ ਮੌਤ ਦੇ ਰਾਹ ਸੰਸਾਰ ਛੱਡ ਜਾਂਦਾ ਹੈ ਤਾਂ ਇਸਤਰੀ ਦੂਜੀ ਸ਼ਾਦੀ ਬਾਰੇ ਵੀਚਾਰ ਵੀ ਨਾ ਕਰੇ ਕਿਉਂਕਿ ਦੂਜੀ ਸ਼ਾਦੀ ਕਰਕੇ ਸੰਸਾਰ ਅੰਦਰ ਨਿੰਦਾ ਹੁੰਦੀ ਹੈ ਅਤੇ ਮਰਨ ਮਗਰੋਂ ਗਿੱਦੜ ਦੀ ਜੂਨ ਪੈਂਦੀ ਹੈ। ਇਸ ਲਈ ਚੰਗਾ ਇਹੋ ਹੀ ਹੈ ਕਿ ਚੰਗਾ ਖਾਣਾ ਖਾਣ ਦੀ ਥਾਂ ਕੰਦ

ਮੂਲ ਆਦਿਕ ਖਾ ਕੇ ਆਪਣਾ ਸਰੀਰ ਸੁਕਾ ਲਵੇ ਪਰ ਦੂਜਾ ਵਿਆਹ ਨਾ ਕਰਕੇ ਮੁੜ ਖੁਸ਼ੀਆਂ ਦਾ ਦਰਵਾਜ਼ਾ ਬੰਦ ਕਰ ਲਵੇ। ਹਾਲਾਂਕਿ ਮੌਤ ਕਿਸੇ ਦੇ ਆਪਣੇ ਵਸ ਨਹੀਂ ਇਸਤਰੀ, ਬਚਪਨ, ਜੁਆਨੀ ਜਾਂ ਬੁਢੇਪੇ ਵੇਲੇ ਵੀ ਆਪਣੀ ਮਰਜ਼ੀ ਨਾਲ ਕੁਝ ਨਹੀਂ ਕਰ ਸਕੀ।

ਰਮਾਇਣ ਦਾ ਲਿਖਾਰੀ ਤਾਂ ਚੰਗਾ ਭਗਤ ਅਤੇ ਰੱਬੀ ਅਦਬ ਭੈ ਦਾ ਧਾਰਨੀ ਹੋਣਾ ਚਾਹੀਦਾ ਸੀ ਪਰ ਤੁਲਸੀ ਦਾਸ ਜਿਸ ਨੇ ਦੁਬਾਰਾ ਰਮਾਇਣ ਲਿਖੀ ਸੀ ਉਹ ਵੀ ਲਿਖਦਾ ਹੈ ਕਿ ਚਾਰ ਚੀਜ਼ਾਂ ਪਿਆਰ ਦਾ ਹੱਕ ਨਹੀਂ ਰੱਖਦੀਆਂ ਬਲਕਿ ਇਨ੍ਹਾਂ ਨੂੰ ਹਮੇਸ਼ਾ ਝਿੜਕ ਕੇ ਹੀ ਰਖਣਾ ਚਾਹੀਦਾ ਹੈ। ਤੁਲਸੀ ਜੀ ਨੇ ਲਿਖਿਆ—

**ਢੋਰ, ਪਸ਼ੂ, ਸ਼ੂਦਰ ਅਰ ਨਾਰੀ॥**
**ਇਹ ਸਭ ਤਾੜਨ ਕੇ ਅਧਿਕਾਰੀ॥**

ਇਸ ਨੇ ਵੀ ਇਸਤਰੀ ਨੂੰ ਪਸ਼ੂ ਸ਼੍ਰੇਣੀ ਨਾਲ ਲਿਆ ਕੇ ਖੜਾ ਕਰ ਦਿੱਤਾ ਹੈ।

ਹਿੰਦੂ ਧਰਮ ਅੰਦਰ ਪਦਮ ਪੁਰਾਣ ਨੇ ਤਾਂ ਕਹਿਰ ਢਾਹੁਣ ਲੱਗਿਆਂ ਇਸਤਰੀ 'ਤੇ ਕੋਈ ਤਰਸ ਨਹੀਂ ਕੀਤਾ ਸਗੋਂ ਲਿਖ ਦਿੱਤਾ ਕਿ ਪਤੀ ਦੇ ਅਨੇਕਾਂ ਔਗੁਣ ਵੀ ਇਸਤਰੀ ਨੂੰ ਨਜ਼ਰ ਅੰਦਾਜ਼ ਕਰਨੇ ਚਾਹੀਦੇ ਹਨ। ਪਤੀ ਸ਼ਰਾਬੀ, ਕਾਤਲ, ਜੁਆਰੀ, ਚੋਰ, ਡਾਕੂ, ਵੇਸਵਾਗਾਮੀ ਇਤਿਆਦਕ ਜਿੰਨੇ ਮਰਜ਼ੀ ਪਾਪਾਂ ਨਾਲ ਆਪਣਾ ਜੀਵਨ ਮੈਲਾ ਕਰ ਚੁੱਕਾ ਹੋਵੇ ਪਰ ਇਸਤਰੀ ਫਿਰ ਵੀ ਉਸ ਦੀ ਸੇਵਾ ਕਰੇ ਬਲਕਿ ਉਸ ਨੂੰ ਪਤੀ ਪਰਮੇਸ਼ਰ ਕਹਿ ਕੇ ਸਵੀਕਾਰ ਕਰੇ। ਸ਼ਾਇਦ ਇਹੋ ਹੀ ਕਾਰਨ ਹੋਵੇਗਾ ਕਿ ਜਿਹੜੀ ਸੀਤਾ ਜੀ ਆਪਣੇ ਜੀਵਨ ਦੇ ਕਿਰਦਾਰ ਨੂੰ ਰਾਵਣ ਦੀ ਕੈਦ ਵਿਚ ਵੀ ਬਰਕਰਾਰ ਰੱਖਦੀ ਹੈ ਪਰ ਭਗਵਾਨ ਕਹਾਉਣ ਵਾਲੇ ਰਾਮ ਚੰਦਰ ਜੀ ਅਗਨੀ ਪ੍ਰੀਖਿਆ ਲੈ ਕੇ ਫਿਰ ਘਰੇ ਰੱਖਦੇ ਹਨ ਲੇਕਿਨ ਫਿਰ ਵੀ ਹੈਰਾਨੀ ਹੈ ਜਦੋਂ ਧੋਬੀ ਦੇ ਕਹਿਣ 'ਤੇ ਗਰਭਵਤੀ ਅਵਸਥਾ ਵਿਚ ਵੀ ਘਰੋਂ ਕੱਢ ਦਿੱਤਾ ਜਾਂਦਾ ਹੈ। ਕਦੇ ਦਰਬਾਰ ਲਗਾ ਕੇ ਉਚੀ ਸੋਚ ਸੋਚ ਕੇ ਇਸਤਰੀ ਲਈ ਬੇਹਤਰ ਕਦਮ ਨਹੀਂ ਚੁੱਕੇ ਗਏ ਤਾਂ ਕਿ ਇਸ ਦਾ ਪਰਦਾ ਕੱਜ ਦਿੱਤਾ ਜਾਵੇ ਸਗੋਂ ਭਰੇ ਦਰਬਾਰਾਂ ਵਿਚ ਵੀ ਦੁਰਯੋਧਨ ਦੇ ਰੂਪ ਵਿਚ ਚੀਰ ਹਰਨ (ਕੱਪੜੇ ਉਤਾਰਨੇ) ਹੁੰਦੇ ਰਹੇ ਹਨ। ਕਦੇ ਜੁਆਰੀਆਂ ਨੇ ਇਕ ਆਮ ਵਸਤੂ ਵਾਂਗ ਜੂਏ ਵਿਚ ਹਾਰਿਆ ਸੀ। ਇਹ ਦੋਵੇਂ ਕਰਮ ਕਾਰਵਾਂ ਪਾਡਵਾਂ ਵੇਲੇ ਦਰੋਪਤੀ ਨਾਲ ਹੋਏ ਮੰਨੇ ਜਾਂਦੇ ਹਨ। ਅੱਜ ਜਦੋਂ ਵਿੱਦਿਆ ਦਾ ਪਸਾਰਾ ਹੋ ਚੁੱਕਾ ਹੈ ਤਾਂ ਅੱਜ ਇਹ ਪੜ੍ਹ ਕੇ ਹੀ ਗਲੀਚਤਾ ਤੇ ਸ਼ਰਮਿੰਦਗੀ ਹੁੰਦੀ ਹੈ ਕਿ ਜਿਸ ਦੀ ਕੁੱਖ ਤੋਂ ਮਨੁੱਖ ਨੇ ਜਨਮ ਲਿਆ ਸੀ ਤਾਂ ਉਸ ਨੂੰ ਅਦਬ ਸਤਿਕਾਰ ਦੇਣ ਦੀ ਥਾਂ ਸਗੋਂ ਦਾਸੀਆਂ ਬਣਾ ਕੇ ਮੰਦਰਾਂ ਵਿਚ ਸਦਾ ਲਈ ਛੱਡ ਦੇਣਾ। ਇਥੋਂ ਤੱਕ ਕਿ ਜਗਨ ਨਾਥ ਦੇ ਮਸ਼ਹੂਰ ਮੰਦਰ ਅੰਦਰ ਕਈ ਕਈ ਸੁੰਦਰ ਤੋਂ ਸੁੰਦਰ ਲੜਕੀਆਂ ਹੁੰਦੀਆਂ ਹਨ ਜਿਹੜੀਆਂ ਸੰਗੀਤ

ਤੇ ਨਾਚ ਕਰਦੀਆਂ ਹਨ। ਜਿਥੇ ਨਾਚ ਹੁੰਦਾ ਹੈ ਉਥੇ ਮੰਦਰ ਅੰਦਰ ਵੀ ਕਾਮ ਵਾਸ਼ਨਾ ਦੇ ਭਟਕਾਉਣ ਲਈ 64 ਤਰੀਕੇ ਕਾਮ ਵਾਸ਼ਨਾਵਾਂ ਨਾਲ ਸੰਬੰਧਿਤ ਚਿਤਰਾਂ ਦੇ ਰੂਪ ਵਿਚ ਉਕਰੇ ਹੋਏ ਹਨ। ਇਕ ਲੜਕੀ ਨੇ ਨੱਚਦਿਆਂ ਹੀ ਆਪਣੇ ਕੱਪੜੇ ਉਤਾਰਕੇ ਆਪਣਾ ਆਪਾ ਜਗਨ ਨਾਥ ਅੱਗੇ ਭੇਟ ਕਰਨਾ ਹੁੰਦਾ ਹੈ। ਉੱਥੇ ਮੰਦਰ ਅੰਦਰ ਕੇਵਲ ਬ੍ਰਾਹਮਣ ਹੀ ਰਹਿ ਸਕਦਾ ਹੈ ਅਤੇ ਇਹ ਦਾਸੀ ਕਿਸੇ ਵੀ ਹਰਕਤ ਬਾਰੇ ਸ਼ਿਕਾਇਤ ਨਹੀਂ ਕਰ ਸਕਦੀ। ਇਥੋਂ ਤੱਕ ਵਿਆਹ ਕੇ ਲਿਆਂਦੀ ਹੋਈ ਇਸਤਰੀ ਨਾਲ ਵੀ ਉਹ ਭੋਜਨ ਸਾਂਝਾ ਨਹੀਂ ਕਰ ਸਕਦਾ ਕਿਉਂਕਿ ਬ੍ਰਾਹਮਣ ਸ਼ੂਦਰ ਦਾ ਜੂਠਾ ਨਹੀਂ ਖਾਂਦਾ ਅਤੇ ਇਸਤਰੀ ਜਾਤੀ ਦਾ ਦਰਜਾ ਸ਼ੂਦਰ ਦੇ ਬਰਾਬਰ ਹੀ ਹੈ।

ਦੁਨੀਆ ਦੇ ਧਰਮਾਂ ਵਿਚੋਂ ਇਸਲਾਮ ਵੀ ਪ੍ਰਮੁੱਖ ਧਰਮਾਂ ਵਿਚ ਗਿਣਿਆ ਜਾਂਦਾ ਹੈ। ਇਸਲਾਮ ਅੰਦਰ ਤਾਂ ਉਨ੍ਹਾਂ ਦਾ ਧਾਰਮਿਕ ਗ੍ਰੰਥ ਪਵਿੱਤਰ ਕੁਰਾਨ ਮਜੀਦ ਹੀ ਇਸ ਗੱਲ ਦੀ ਹਾਮੀ ਭਰਦੀ ਹੈ ਕਿ ਮਨੁੱਖ ਨੂੰ ਇਹ ਪੂਰਨ ਅਜ਼ਾਦੀ ਹੈ ਕਿ ਉਹ ਔਰਤ ਉੱਤੇ ਆਪਣਾ ਹੱਕ ਜਮਾਵੇ। ਮਨੁੱਖ ਹੋਣ ਨਾਤੇ ਭਾਵ ਮਰਦ ਨੂੰ ਇਹ ਹੱਕ ਹੈ ਕਿ ਉਹ ਭਾਵੇਂ ਚਾਰ ਸ਼ਾਦੀਆਂ ਕਰ ਸਕਦਾ ਹੈ ਪਰ ਇਸਤਰੀ ਲਈ ਅਜਿਹੇ ਕਿਸੇ ਹੱਕ ਦੀ ਹਾਮੀ ਇਸਲਾਮ ਨਹੀਂ ਭਰਦਾ। ਮਰਦ ਤੇ ਉਸ ਦੇ ਪਹਿਰਾਵੇ 'ਤੇ ਵੀ ਪਾਬੰਦੀ ਨਹੀਂ ਲਾਉਂਦਾ ਜਦਕਿ ਇਸਤਰੀ ਲਈ ਜ਼ਰੂਰੀ ਹੈ ਕਿ ਉਹ ਬੁਰਕੇ ਵਿਚ ਆਪਣੇ ਆਪ ਨੂੰ ਕੱਜ ਕੇ ਰੱਖੇ। ਇਥੇ ਵੀ ਕਸੂਰ ਭਾਵੇਂ ਮਨੁੱਖੀ ਸੋਚ ਜਾਂ ਨੇਤਰਾਂ ਦਾ ਹੈ ਪਰ ਇਸ ਦੀ ਸਜ਼ਾ ਇਸਲਾਮ ਇਸਤਰੀ ਨੂੰ ਹੀ ਦਿੰਦਾ ਹੈ। ਮਸਜਦ ਅੰਦਰ ਵੀ ਇਸਲਾਮ ਦੀ ਕਿਸੇ ਸਿੱਖਿਆ ਨੂੰ ਉਪਦੇਸ਼ਕ ਬਣਕੇ ਇਸਤਰੀ ਨਹੀਂ ਦੇ ਸਕਦੀ ਉਹ ਤਾਂ ਬਲਕਿ ਨਮਾਜ਼ ਪੜਨ ਵਕਤ ਅੱਗੇ ਹੋ ਕੇ ਨਹੀਂ ਆ ਸਕਦੀ ਭਾਵ ਜਦੋਂ ਨਮਾਜ਼ ਅਦਾ ਕੀਤੀ ਜਾਂਦੀ ਹੈ ਤਾਂ ਉਦੋਂ ਇਕ ਮੁਸਲਮਾਨ ਨਮਾਜ਼ੀਆਂ ਦੀ ਅਗਵਾਈ ਕਰਦਾ ਹੈ ਪਰ ਇਹ ਅਗਵਾਈ ਇਸਤਰੀ ਨਹੀਂ ਕਰ ਸਕਦੀ। ਅਦਾਲਤਾਂ ਵਿਚੋਂ ਜਿਥੋਂ ਇਨਸਾਫ਼ ਮਿਲਦਾ ਹੈ ਪਰ ਉਥੇ ਵੀ ਇਕ ਇਸਤਰੀ ਦੀ ਗਵਾਹੀ ਇਕ ਮਰਦ ਦੇ ਬਰਾਬਰ ਨਹੀਂ ਬਲਕਿ ਇਕ ਮਰਦ ਦੀ ਗਵਾਹੀ ਦੋ ਔਰਤਾਂ ਦੀ ਗਵਾਹੀ ਦੇ ਬਰਾਬਰ ਹੁੰਦੀ ਹੈ। ਮਰਦ ਜਦੋਂ ਵੀ ਚਾਹੇ ਤਲਾਕ ਦੇ ਸਕਦਾ ਹੈ ਪਰ ਇਸਤਰੀ ਲਈ ਇਥੇ ਵੀ ਬਰਾਬਰਤਾ ਨਹੀਂ ਕਿਉਂਕਿ ਇਸਤਰੀ ਅਜਿਹਾ ਨਹੀਂ ਕਰ ਸਕਦੀ। ਇਸ ਲਈ ਇਸਲਾਮ ਧਰਮ ਨੇ ਵੀ ਇਸਤਰੀ ਪ੍ਰਤੀ ਇਮਾਨਦਾਰੀ ਨਹੀਂ ਵਰਤੀ ਇਸ ਵਿਚਾਰੀ ਦਾ ਮੁਕਾਮ ਪੈਰਾਂ ਦੀ ਜੁੱਤੀ ਤੱਕ ਨਿਸ਼ਚਿਤ ਕਰ ਦਿੱਤਾ ਸੀ।

ਜੋਗਮਤ ਨੇ ਤਾਂ ਇਨਸਾਫ਼ ਹੀ ਕੀ ਕਰਨਾ ਸੀ ਕਿਉਂਕਿ ਇਹ ਤਾਂ ਵਿਚਾਰਾ ਇਸਤਰੀ ਤੋਂ ਡਰਦਾ ਹੀ ਤਾਂ ਜੰਗਲਾਂ ਵੱਲ ਭੱਜ ਗਿਆ ਸੀ। ਜੋਗੀਆਂ ਵਿਚ ਪ੍ਰਚਲਿਤ ਸੀ ਕਿ ਵਿਆਹ ਵੇਲੇ ਨੂੰ ਕਹਿੰਦੇ ਸਨ ਕਿ ਮਾਉ ਕਹੇ ਮੇਰਾ ਪੁਤ

ਵਿਆਹਿਆ॥ ਗਿਲੀ ਲਕੜੀ ਕੋ ਘੁਣ ਲਾਇਆ॥ ਜੋਗੀ ਉੱਤੇ ਬਹੁਤਾ ਇਤਰਾਜ਼ ਵੀ ਨਹੀਂ ਕੀਤਾ ਜਾ ਸਕਦਾ ਇਹ ਤਾਂ ਇਸਤਰੀ ਦਾ ਮੂੰਹ ਦੇਖਣਾ ਵੀ ਗੁਨਾਹ ਕਬੂਲ ਕਰਦਾ ਹੈ। ਇਸ ਤਰ੍ਹਾਂ ਹੀ ਜੈਨ ਮਤ ਕਹਿੰਦਾ ਹੈ ਕਿ ਇਸਤਰੀ ਸਿਧੀ ਮੁਕਤੀ ਪ੍ਰਾਪਤ ਨਹੀਂ ਕਰ ਸਕਦੀ ਬਲਕਿ ਇਹ ਪਤੀ ਦੀ ਸੇਵਾ ਵਿਚੋਂ ਮਨੁੱਖਾ ਜਨਮ ਪ੍ਰਾਪਤ ਕਰਕੇ ਫਿਰ ਬੰਦਗੀ ਕਰਕੇ ਮੁਕਤ ਹੋ ਸਕਦੀ ਹੈ। ਬੁੱਧ ਧਰਮ ਨੇ ਤਾਂ ਕੰਮ ਹੀ ਨਿਬੇੜ ਦਿਤਾ ਉਹ ਤਾਂ ਇਹ ਮੰਨਦਾ ਹੈ ਕਿ ਇਸਤਰੀ ਵਿਚ ਰੂਹ ਹੀ ਨਹੀਂ ਹੁੰਦੀ। ਇਸ ਲਈ ਔਰਤ ਤਾਂ ਮੋਖ ਦੁਆਰ ਪ੍ਰਾਪਤ ਹੀ ਨਹੀਂ ਕਰ ਸਕਦੀ। ਜੇਕਰ ਭਿਖਸ਼ੂਆਂ ਵਿਚ ਇਸਤਰੀਆਂ ਸ਼ਾਮਿਲ ਕਰ ਦਿਤੀਆਂ ਜਾਣ ਤਾਂ ਬੁੱਧ ਧਰਮ ਲੰਮਾ ਸਮਾਂ ਨਹੀਂ ਚੱਲ ਸਕੇਗਾ।

ਅਰਸਤੂ ਵਰਗਾ ਦਾਰਸ਼ਨਿਕ ਬੰਦਾ ਇਹ ਕਹਿੰਦਾ ਹੈ ਕਿ ਔਰਤ ਅਧੂਰੀ ਕਿਰਤ ਹੈ।

ਵਾਰਿਸ ਸ਼ਾਹ ਦੀ ਕਲਮ ਨੇ ਲਿਖ ਦਿੱਤਾ ਕਿ ਵਾਰਿਸ ਰੰਨ, ਫਕੀਰ, ਤਲਵਾਰ, ਘੋੜਾ ਚਾਰੇ ਥੋਕ ਇਹ ਕਿਸੇ ਯਾਰ ਹੈ ਨਹੀਂ॥ ਉਸ ਨੇ ਵੀ ਇਸਤਰੀ ਨੂੰ ਬੇਵਫਾ ਦੀ ਲਾਈਨ ਵਿਚ ਖੜ੍ਹਾ ਕਰ ਦਿੱਤਾ।

ਆਓ ਲੇਖ ਦੀ ਮੁਹਾਰ ਸਿੱਖ ਧਰਮ ਵੱਲ ਮੋੜੀਏ। ਇਥੇ ਸਭ ਤੋਂ ਪਹਿਲਾਂ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਸਪੱਸ਼ਟ ਕੀਤਾ ਕਿ **ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥** ਬੇਬੇ ਨਾਨਕੀ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਜੋ ਪਿਆਰ ਦੀ ਵੀਚਾਰ ਹੈ ਉਸ ਦੀ ਮਿਸਾਲ ਮਿਲਣੀ ਔਖੀ ਹੈ। ਉਨ੍ਹਾਂ ਦੀ ਸੁਪਤਨੀ ਸਤਿਕਾਰਯੋਗ ਮਾਤਾ ਸੁਲਖਣੀ ਜੀ ਦਾ ਵੀ ਗੁਰੂ ਘਰ ਅੰਦਰ ਪੂਰਨ ਅਦਬ ਸਤਿਕਾਰ ਰਿਹਾ ਹੈ। ਉਦਾਸੀਆਂ (ਪ੍ਰਚਾਰਕ ਦੌਰੇ) ਵੇਲੇ ਬਕਾਇਦਾ ਸੁਲਤਾਨਪੁਰ ਲੋਧੀ ਵਿਖੇ ਮਾਤਾ ਸੁਲੱਖਣੀ ਜੀ ਬੇਬੇ ਨਾਨਕੀ ਜੀ ਕੋਲ ਰਹੇ ਸਨ। ਗੁਰੂ ਅੰਗਦ ਦੇਵ ਸਾਹਿਬ ਜੀ ਵੇਲੇ ਉਨ੍ਹਾਂ ਦੀ (ਸੁਪਤਨੀ) ਮਹਲ ਨੂੰ ਲੰਗਰ ਦੀ ਸੇਵਾ ਮਿਲੀ ਹੋਈ ਸੀ। ਲੰਗਰ ਦੀ ਸੇਵਾ ਇਤਨੀ ਮਹਾਨਤਾ ਨਾਲ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਉਨ੍ਹਾਂ ਦਾ ਨਾਮ ਅੰਕਿਤ ਹੋ ਗਿਆ ਸੀ।

**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥ (967)**

ਗੁਰੂ ਅਮਰਦਾਸ ਜੀ ਨੇ ਅਕਬਰ ਬਾਦਸ਼ਾਹ ਨਾਲ ਹੋਈ ਮੁਲਾਕਾਤ ਵਿਚ ਇਸਤਰੀ ਉੱਤੇ ਹੋ ਰਹੇ ਕਹਿਰ ਦਾ ਮੁਦਾ ਉਠਾ ਕੇ ਉਦੋਂ ਸਤੀ ਪ੍ਰਥਾ ਨੂੰ ਬੰਦ ਕਰਵਾ ਕੇ ਇਸਤਰੀ ਤੇ ਕਮਾਏ ਜਾਂਦੇ ਜ਼ੁਲਮ ਦਾ ਹੀ ਨਾਸ਼ ਨਹੀਂ ਕੀਤਾ ਬਲਕਿ ਇਸ ਨਾਲ ਔਰਤ ਦੇ ਮਾਨ ਸਨਮਾਨ ਨੂੰ ਵੀ ਬਰਕਰਾਰ ਕੀਤਾ। ਭਾਈ ਸੀਂਹੇ ਦੀ ਲੜਕੀ ਬੀਬੀ ਮਥੋ ਨੂੰ ਪਹਿਲੀ ਸਿੱਖ ਪ੍ਰਚਾਰਕ ਬੀਬੀ ਬਣਾਇਆ ਸੀ। ਗੁਰੂ ਰਾਮਦਾਸ ਜੀ ਵੇਲੇ ਬੀਬੀ ਭਾਨੀ ਜੀ ਦੀ ਸੇਵਾ ਸਤਿਕਾਰ ਦਾ ਵੀ ਇਕ ਆਪਣਾ ਅਸਥਾਨ ਹੈ। ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਅਖੌਤੀ ਚਾਰ ਭਗਤਾਂ ਵਿਚੋਂ

ਛੱਜੂ ਜੀ ਦੀ ਬਾਣੀ ਅੰਕਿਤ ਨਹੀਂ ਕੀਤੀ ਸੀ ਜਿਸ ਵਿਚ ਇਸਤਰੀ ਜਾਤੀ ਦਾ ਤ੍ਰਿਸਕਾਰ ਕੀਤਾ ਹੋਇਆ ਸੀ। ਛੇਵੇਂ ਸਤਿਗੁਰੂ ਗੁਰੂ ਹਰਿਗੋਬਿੰਦ ਸਾਹਿਬ ਜੀ ਵੇਲੇ ਸ਼ਾਹ ਦੌਲਾ ਨੂੰ ਸਮਝਾਉਂਦਿਆਂ ਗੁਰੂ ਜੀ ਨੇ ਕਿਰਪਾ ਕੀਤੀ ਅਤੇ "ਦੌਲਤ ਗੁਜ਼ਰਾਨ, ਪੁੱਤਰ ਨਿਸ਼ਾਨ ਅਤੇ ਇਸਤਰੀ ਈਮਾਨ ਹੈ" ਦਾ ਦਰਜਾ ਦਿੱਤਾ ਸੀ। ਦਸਮੇਸ਼ ਜੀ ਨੇ ਅਮ੍ਰਿਤ ਛਕਣ ਦਾ ਬਰਾਬਰ ਦਾ ਹੱਕ ਦੇ ਕੇ ਇਕੋ ਜਿਹੀ ਪੰਜ ਕਕਾਰੀ ਵਰਦੀ, ਇਕੋ ਜਿਹਾ ਪਿਆਰ ਸਤਿਕਾਰ ਦਿੱਤਾ ਸੀ, ਇਕੋ ਹੀ ਉਪਦੇਸ਼ ਦਿੱਤਾ ਸੀ। ਹੋਰ ਵੀ ਸਿੱਖ ਧਰਮ ਅੰਦਰ ਇਸਤਰੀ ਦਾ ਮੁਕਾਮ ਦੇਖਣ ਲਈ ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰ ਕੌਰ ਜੀ ਜੀ ਸ਼ਖ਼ਸੀਅਤ ਆਪਣੇ ਆਪ ਵਿਚ ਇਕ ਮਿਸਾਲ ਹੈ। ਸ: ਜੱਸਾ ਸਿੰਘ ਆਹਲੂਵਾਲੀਆ ਦੀ ਮਾਤਾ ਖੁਦ ਦੀਵਾਨਾਂ ਵਿਚ ਜਾ ਕੇ ਕੀਰਤਨ ਕਰਕੇ ਆਪਣਾ ਗੁਜ਼ਰਾਨ ਚਲਾਉਂਦੀ ਸੀ। ਬੀਬੀ ਹਰਸ਼ਰਨ ਕੌਰ ਨੂੰ ਡੋਲੀ ਵਿਚ ਸਹੁਰੇ ਘਰ ਜਾਂਦੀ ਨੂੰ ਹੀ ਜਦੋਂ ਜ਼ਾਲਮਾਂ ਨੇ ਡੋਲਾ ਲੁੱਟ ਲਿਆ ਸੀ ਤਾਂ ਸਿੰਘਾਂ ਦੀ ਬਹਾਦਰੀ ਕਰਕੇ ਡੋਲਾ ਤਾਂ ਮੋੜ ਲਿਆਂਦਾ ਪਰ ਬੀਬੀ ਸਰਨ ਅੰਮ੍ਰਿਤ ਛੱਕ ਕੇ ਹਰਸ਼ਰਨ ਕੌਰ ਬਣੀ ਅਤੇ ਜਮਰੌਦ ਦੇ ਕਿਲ੍ਹੇ ਦੇ ਘੇਰੇ ਵੇਲੇ ਸ਼ਹਾਦਤ ਦਿੱਤੀ ਸੀ। ਸਿੱਖ ਰਾਜ ਵੇਲੇ ਆਪਣੇ ਪਤੀ ਗੁਰਬਖਸ਼ ਸਿੰਘ ਦੇ ਚੜ੍ਹਾਈ ਕਰ ਜਾਣ ਵੇਲੇ ਉਸ ਦੀ ਪਤਨੀ ਸਦਾ ਕੌਰ ਨੇ ਖੁਦ ਆਪ ਹੀ ਬਹਾਦਰੀ ਦੀ ਮਿਸਾਲ ਕਾਇਮ ਨਹੀਂ ਕੀਤੀ ਸਗੋਂ ਦੂਰ-ਅੰਦੇਸ਼ੀ ਨਾਲ ਸੋਚ ਕੇ ਸ: ਰਣਜੀਤ ਸਿੰਘ ਨਾਲ ਆਪਣੀ ਲੜਕੀ ਦਾ ਰਿਸ਼ਤਾ ਕਰਕੇ ਉਸ ਨੂੰ ਜਵਾਈ ਬਣਾ ਕੇ ਇੰਨੀ ਯੋਗ ਅਗਵਾਈ ਅਤੇ ਮਦਦ ਦਿੱਤੀ ਕਿ ਸ: ਰਣਜੀਤ ਸਿੰਘ ਦਾ ਕਦਮ ਰਾਜ ਤਖਤ 'ਤੇ ਟਿਕਿਆ ਸੀ। ਮਹਾਰਾਣੀ ਚੰਦ ਕੌਰ, ਮਹਾਰਾਣੀ ਜਿੰਦਾਂ ਇਨ੍ਹਾਂ ਦੀ ਬਹਾਦਰੀ ਇਤਿਹਾਸ ਵਿਚ ਇਕ ਮਿਸਾਲ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਵਕਤ ਖਦਰਾਣੇ ਦੀ ਢਾਬ 'ਤੇ ਲੜੇ ਜੰਗ ਅੰਦਰ ਮਾਤਾ ਭਾਗ ਕੌਰ ਦੀ ਬਹਾਦਰੀ ਉੱਤੇ ਇਤਿਹਾਸ ਮਾਣ ਕਰਦਾ ਰਹੇਗਾ।

ਜਿੰਨਾ ਅਦਬ ਸਤਿਕਾਰ ਸਿੱਖ ਧਰਮ ਨੇ ਇਸਤਰੀ ਨੂੰ ਦਿੱਤਾ ਸੀ ਪਰ ਅੱਜ ਅਫਸੋਸ ਨਾਲ ਲਿਖਣਾ ਪੈਂਦਾ ਹੈ ਕਿ ਓਨਾ ਹੀ ਇਸਤਰੀ ਨੇ ਸਿੱਖ ਧਰਮ ਤੋਂ ਆਪਣੀ ਦੂਰੀ ਬਣਾਈ ਹੋਈ ਹੈ। ਅਜੋਕੇ ਸਮੇਂ ਅੰਦਰ ਵੀ ਜਿਹੜੇ ਇਸਤਰੀਆਂ ਨੂੰ ਕਾਮ ਪੁਤਲੀਆਂ ਕਹਿ ਕੇ ਅਖੌਤੀ ਸਾਧ ਬਣੇ ਫਿਰਦੇ ਹਨ ਇਹ ਔਰਤਾਂ ਉਨ੍ਹਾਂ ਦੀ ਹੀ ਸੇਵਾ ਵਿਚ ਤਨ ਮਨ ਕਰਕੇ ਲਗਦੀਆਂ ਹਨ ਗੁਰੂ ਘਰ ਪ੍ਰਤੀ ਇਨ੍ਹਾਂ ਦੀ ਕਦੇ ਵੀ ਸ਼ਰਧਾ ਨਹੀਂ ਬਣੀ। ਜੇਕਰ ਹੁਣ ਵੀ ਕੋਈ ਬੀਬੀ ਗੁਰਬਾਣੀ ਦਾ ਪਾਠ, ਨਿਤਨੇਮ ਅਤੇ ਗੁਰੂ ਵੱਲੋਂ ਬਖਸ਼ੀ ਸਿੱਖੀ ਕਮਾਵੇ ਤਾਂ ਉਸ ਦੇ ਘਰੋਂ ਕਦੇ ਸਿੱਖੀ ਦੀ ਖੁਸ਼ਬੋ ਨਾ ਗੁਆਚੇ ਅਤੇ ਨਾ ਹੀ ਇਹ ਅਖੌਤੀ ਲੋਟੂ ਟੋਲੇ ਪੈਦਾ ਹੋਣ। ਸਤਿਗੁਰੂ ਜੀ ਨੇ ਤਾਂ ਕਦੋਂ ਦਾ ਬਰਾਬਰਤਾ ਦਾ ਹੱਕ ਇਹ ਕਹਿ ਕੇ ਦਿੱਤਾ ਸੀ ਕਿ ਪਤੀ ਪਤਨੀ ਮੂਰਤਾਂ ਹੀ ਦੋ ਹੋਵਣ ਪਰ ਉਨ੍ਹਾਂ ਦੇ ਅੰਦਰਲੀ ਜੋਤਿ ਇਕ ਹੀ ਹੋ ਜਾਵੇ।

ਇਹ ਫਿਰ ਦੁੱਖ ਨਾਲ ਲਿਖ ਰਿਹਾ ਹਾਂ ਕਿ ਇਸ ਅਜ਼ਾਦੀ ਅਤੇ ਬਰਾਬਰਤਾ ਦੀ ਲੜਾਈ ਦੇ ਪਰਦੇ ਹੇਠ ਸਗੋਂ ਅੱਜ ਫਿਰ ਇਸਤਰੀ ਨੇ ਆਪਣਾ ਆਪ ਨੰਗੇਜ਼ ਦੀ ਮੰਡੀ ਵਿਚ ਵੇਚ ਦਿੱਤਾ ਹੈ। ਪੁਰਾਤਨ ਕਾਲ ਅੰਦਰ ਕਿਸੇ ਇਕ ਦਰੋਪਤੀ ਦਾ ਚੀਰ ਹਰਨ ਹੋਇਆ ਸੀ ਉਹ ਵੀ ਦੂਜਿਆਂ ਨੇ ਕੀਤਾ ਸੀ ਪਰ ਅੱਜ ਤਾਂ ਥਾਂ ਥਾਂ ਚੀਰ ਹਰਨ ਹੋ ਰਿਹਾ ਹੈ। ਇਹ ਚੀਰ ਹਰਨ ਕੋਈ ਬੇਗਾਨਾ ਨਹੀਂ ਬਲਕਿ ਖੁਦ ਹੀ ਆਪਣਾ ਚੀਰ ਹਰਨ ਆਪ ਕਰ ਰਹੀ ਹੈ।

ਔਰਤ ਨਾਲੋਂ ਵੱਧ ਔਰਤ ਦੀ ਹੋਰ ਕੋਈ ਦੁਸ਼ਮਣ ਨਹੀਂ। ਕਦੇ ਔਰਤ ਹੀ ਔਰਤ ਨੂੰ ਕੁਖ ਵਿਚ ਕਤਲ ਕਰਵਾ ਰਹੀ ਹੈ। ਕਦੇ ਸੱਸ ਬਣ ਕੇ ਮਰਵਾ ਰਹੀ ਹੈ, ਕਦੇ ਵੱਸਦੇ ਘਰਾਂ ਵਿਚ ਗਲਤ ਤਰੀਕੇ ਦਾਖਲ ਹੋ ਕੇ ਘਰਾਂ ਨੂੰ ਤਬਾਹ ਕਰ ਰਹੀ ਹੈ। ਔਰਤ ਦਾ ਘਰ ਔਰਤ ਹੀ ਬਰਬਾਦ ਕਰ ਰਹੀ ਹੈ। ਆਪਣੀ ਬੱਚੀਆਂ ਭੈਣਾਂ ਨੂੰ ਕਲਮ ਦੀ ਦੁਹਾਈ ਪਾ ਕੇ ਬੇਨਤੀ ਕਰਦਾ ਹਾਂ ਕਿ ਤੁਸੀਂ ਫਿਰ ਗੁਰੂ ਜੀ ਦੀ ਬਖਸ਼ੀ ਸਿੱਖੀ ਧਾਰਨ ਕਰਕੇ, ਬੀਬੀ ਅਮਰੋ ਜੀ ਦੇ ਆਦਰਸ਼, ਬੇਬੇ ਨਾਨਕੀ ਜੀ ਦੇ ਆਦਰਸ਼, ਮਾਤਾ ਗੁਜਰੀ ਜੀ ਦੇ ਆਦਰਸ਼ ਨੂੰ ਧਾਰਨ ਕਰੋ। ਸਮਾਜ ਦੀ ਸਿਰਜਨਾ ਚੰਗੀ ਤਦ ਹੀ ਹੋ ਸਕਦੀ ਹੈ ਜੇ ਇਸ ਦੀ ਸ਼ੁਰੂਆਤ ਔਰਤ ਹੀ ਕਰੇ ਕਿਉਂਕਿ ਕੁਦਰਤ ਨੇ ਇਸ ਨੂੰ ਸਿਰਜਨਾਤਮਿਕ ਬਿਰਤੀ ਵਾਲੀ ਬਣਾਇਆ ਹੈ।

# ਅੰਮ੍ਰਿਤ

ਹਰ ਜੀਵਨ ਨੂੰ ਆਪਣੀ ਜ਼ਿੰਦਗੀ ਨਾਲ ਬਹੁਤ ਪਿਆਰ ਹੁੰਦਾ ਹੈ। ਸਭ ਤੋਂ ਵਧੀਕ ਭੈ ਮੌਤ ਦਾ ਹੁੰਦਾ ਹੈ ਕਿਉਂਕਿ ਮੌਤ ਇਸ ਕੋਲੋਂ ਜ਼ਿੰਦਗੀ ਖੋਂਹਦੀ ਹੈ। ਇਸ ਕਰਕੇ ਹੀ ਇਸ ਨੇ ਮਰਣ ਮਨਹੁ ਵੀਸਾਰਿਆ ਭਾਵ ਮੌਤ ਹੀ ਜ਼ਿੰਦਗੀ ਵਿਚੋਂ ਭੁਲਾ ਦਿੱਤੀ ਪਰ ਜਿਹੜੀ ਚੀਜ਼ ਭੁਲਾਈ ਹੈ ਉਹ ਖਤਮ ਨਹੀਂ ਹੋਈ, ਕਦੇ ਕਦਾਈਂ ਫਿਰ ਯਾਦ ਆ ਜਾਂਦੀ ਹੈ। ਇਸ ਤਰ੍ਹਾਂ ਵਾਰ-ਵਾਰ ਮੌਤ ਦਾ ਯਾਦ ਆ ਕੇ ਜ਼ਿੰਦਗੀ ਨੂੰ ਸਤਾਉਣਾ ਇਸ ਜੀਵ ਨੂੰ ਬੁਰਾ ਲੱਗਦਾ ਹੈ। ਫਿਰ ਇਹ ਭਾਲ ਕੀਤੀ ਕਿ ਕੋਈ ਅਜਿਹੀ ਚੀਜ਼ ਹੋਵੇ ਜਿਹੜੀ ਮੌਤ ਕੋਲੋਂ ਬਚਾ ਸਕਦੀ ਹੋਵੇ। ਮੌਤ ਨੂੰ ਮੇਟਣ ਲਈ ਭਾਵ ਜਿਥੇ ਮੌਤ ਨਾ ਹੋਵੇ ਮ੍ਰਿਤੂ ਰਹਿਤ ਹੋਵੇ ਤਾਂ ਅ ਅਗੇਤਰ ਲੱਗ ਕੇ ਬਣਿਆ ਸ਼ਬਦ ਅ+ਮ੍ਰਿਤ=ਅੰਮ੍ਰਿਤ ਦੀ ਭਾਲ ਵਿੱਚ ਲੱਗ ਗਿਆ। ਅੰਮ੍ਰਿਤ ਢੂੰਡਦਿਆਂ ਕਈ ਟਿਕਾਣਿਆਂ ਦਾ ਪਤਾ ਲੱਗਾ। ਹਰ ਥਾਂ ਇਸ ਨੇ ਪਹੁੰਚ ਵੀ ਕੀਤੀ ਪਰ ਹਰ ਥਾਂ ਤੋਂ ਨਿਰਾਸ਼ਤਾ ਹੀ ਪਲੇ ਪਈ। ਜਿਸ ਨੂੰ ਅੰਮ੍ਰਿਤ ਸਮਝਦਾ ਸੀ ਉਹ ਅਸਲ ਵਿਚ ਇਕ ਥੋੜ ਚਿਰੀ ਸੁਖ ਦਾ ਭੁਲੇਖਾ ਹੀ ਸੀ ਪਰ ਅੰਮ੍ਰਿਤ ਨਹੀਂ ਸੀ। ਇਸ ਭਾਲ ਵਿਚ ਚੰਗੇ ਲੋਕ ਵੀ ਲੱਗੇ ਪਰ ਅੰਮ੍ਰਿਤਸਰ ਦੀ ਪ੍ਰਾਪਤੀ ਨਾ ਹੋ ਸਕੀ।

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥**
**ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥**
**ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ॥**
**ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ॥**
**ਕਹੈ ਨਾਨਕ ਜਿਸ ਨੋ ਆਪਿ ਤੁਠਾ,**
**ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥ (918)**

ਇਕ ਸੁਆਲ ਸੁਭਾਵਿਕ ਹੀ ਪੈਦਾ ਹੋ ਜਾਏਗਾ ਕਿ ਉਹ ਕਿਹੋ ਜਿਹਾ ਅੰਮ੍ਰਿਤ ਹੈ ਜਿਹੜਾ ਸੁਰ ਨਰ ਮੁਨਿ ਜਨ ਨੂੰ ਲੱਭਿਆ ਪਰ ਗੁਰੂ ਪਾਤਿਸ਼ਾਹ ਜੀ ਕੋਲੋਂ ਪ੍ਰਾਪਤ ਹੋ ਜਾਂਦਾ ਹੈ। ਇਸ ਸ਼ਬਦ ਅੰਦਰ ਹੀ ਇਨ੍ਹਾਂ ਸ਼ੰਕਿਆਂ ਦੇ ਜਵਾਬ ਰੱਖੇ ਹੋਏ ਹਨ। ਸਭ ਤੋਂ ਪਹਿਲੀ ਖੂਬੀ ਹੈ ਕਿ **ਸਚਾ ਮਨਿ ਵਸਾਇਆ**। ਧਾਰਮਿਕ ਦੁਨੀਆ ਵਿਚ ਸਭ ਤੋਂ ਜ਼ਿਆਦਾ ਮੁਸ਼ਕਲ ਕੇਵਲ ਮਨ ਦੀ ਹੀ ਹੈ। ਅਸ਼ਟਾਵਕਰ ਨੇ ਜਨਕ ਰਾਜੇ ਦੀ ਤਸੱਲੀ ਇਸ ਮਨ ਦੀ ਵੀਚਾਰ ਨਾਲ ਹੀ ਕਰਵਾਈ ਸੀ। ਰਾਜੇ ਦਾ ਹੁਕਮ ਸੀ ਕਿ ਇਕ ਪੈਰ ਰਕਾਬ ਵਿਚ ਰੱਖਿਆ ਹੋਇਆ ਹੈ ਕੇਵਲ ਦੂਜਾ ਪੈਰ

ਉਲਟਾ ਕੇ ਘੋੜੇ ਉੱਤੇ ਸਵਾਰ ਹੋਣਾ ਹੈ। ਅਸ਼ਟਾਵਕਰ ਨੇ ਕਿਹਾ ਕਿ ਪਹਿਲਾਂ ਇਹ ਦੱਸੋ ਕਿ ਇਸ ਉਪਦੇਸ਼ ਦੇ ਬਦਲੇ ਭੇਟਾ ਕੀ ਕਰੋਗੇ। ਰਾਜੇ ਜਨਕ ਨੇ ਆਖਿਆ ਕਿ ਮੈਂ ਰਾਜਾ ਹਾਂ। ਮੈਨੂੰ ਕੋਈ ਮੁਸ਼ਕਿਲ ਨਹੀਂ ਜੋ ਕੁਝ ਵੀ ਮੰਗੋਗੇ ਉਹੋ ਹੀ ਦੇ ਦਿਆਂਗਾ । ਅਸ਼ਟਾਵਕਰ ਨੇ ਮਨ ਹੀ ਮੰਗ ਲਿਆ। ਰਾਜੇ ਜਨਕ ਨੇ ਭੇਟਾ ਕਰਨ ਲਈ ਬਚਨ ਕਰ ਲਿਆ ਕਿ ਮੇਰਾ ਮਨ ਹੁਣ ਤੋਂ ਬਾਅਦ ਤੁਹਾਡਾ ਹੋਵੇਗਾ। ਬੱਸ ਉਦੋਂ ਹੀ ਰਾਜਾ ਦੂਜਾ ਪੈਰ ਘੁਮਾ ਕੇ ਘੋੜੇ 'ਤੇ ਸਵਾਰ ਹੋਣ ਲੱਗਾ ਤਾਂ ਅਸ਼ਟਾਵਕਰ ਨੇ ਕਿਹਾ ਕਿ ਮਨ ਮੇਰੇ ਕੋਲ ਹੈ ਇਹ ਮੇਰੀ ਮਰਜ਼ੀ ਤੋਂ ਬਿਨਾਂ ਨਹੀਂ ਜਾ ਸਕਦਾ ਬਲਕਿ ਦੂਜਾ ਪੈਰ ਵੀ ਰਕਾਬ ਵਿਚੋਂ ਕੱਢ ਦਿਓ। ਉਸ ਰਾਜੇ ਨੂੰ ਸਾਰੀ ਵੀਚਾਰ ਸਮਝ ਆ ਗਈ ਕਿ ਅਸਲ ਕਹਾਣੀ ਮਨ ਦੀ ਹੈ। ਸੋ ਸਤਿਗੁਰੂ ਜੀ ਨੇ ਸਭ ਤੋਂ ਪਹਿਲਾਂ ਮਨ ਵਿੱਚ ਹੀ ਸਚਾ ਪ੍ਰਮੇਸ਼ਰ ਬਸਾ ਦਿੱਤਾ ਜਿਸ ਕਰਕੇ ਮਨ ਤਾਂ ਆਪਣੇ ਮੂਲ ਨਾਲ ਜੁੜ ਗਿਆ।

ਦੂਜੀ ਵੀਚਾਰ ਹੈ ਕਿ ਸਾਰੇ ਜੀਵ ਭਾਵੇਂ ਤੇਰੇ ਹੀ ਪੈਦਾ ਕੀਤੇ ਹੋਏ ਹਨ ਪਰ ਇਕਨਾਂ ਦੇ ਉੱਤੇ ਤੇਰੀ ਕਿਰਪਾ ਹੋਣ ਕਰਕੇ ਉਹ ਗੁਰੂ ਜੀ ਨੂੰ ਪਰਸਣ ਭਾਵ ਮਿਲਣ ਆਉਂਦੇ ਹਨ ਕਿਉਂਕਿ ਗੁਰੂ ਜੀ ਕੋਲੋਂ ਇਕ ਹੋਰ ਰਹਿਮਤ ਮਿਲਦੀ ਹੈ ਕਿ ਜਿਹੜੇ ਲਬੁ, ਲੋਭ ਅਤੇ ਹੰਕਾਰ ਅੰਦਰੋਂ ਅੰਮ੍ਰਿਤ ਨਾਲੋਂ ਮੇਰਾ ਸਬੰਧ ਤੋੜੀ ਰੱਖਦੇ ਸਨ ਉਨ੍ਹਾਂ ਨੂੰ ਗੁਰੂ ਜੀ ਨੇ ਕਾਬੂ ਕਰ ਦਿੱਤਾ ਹੈ। ਇਸ ਲਈ ਗੁਰੂ ਹੁਣ ਬਹੁਤ ਹੀ ਪਿਆਰਾ ਲੱਗਣ ਲੱਗ ਪਿਆ ਹੈ।

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੁਕਾਰਾ॥ (600)**

ਇਹ ਅੰਮ੍ਰਿਤ ਭਾਲਿਆਂ ਜਾਂ ਚਲਾਕੀਆਂ ਨਾਲ ਜਾਂ ਫਿਰ ਕਿਸੇ ਮੁੱਲ ਨਾਲ ਨਹੀਂ ਮਿਲਦਾ। ਇਹ ਤਾਂ ਸਗੋਂ ਜਿਸ ਉੱਤੇ ਮੇਰਾ ਮਾਲਿਕ ਕਿਰਪਾ ਕਰਦਾ ਹੈ ਉਸ ਨੂੰ ਹੀ ਪ੍ਰਾਪਤ ਹੁੰਦਾ ਹੈ।

ਇਕ ਹੋਰ ਵੀ ਵੀਚਾਰ ਆਉਂਦੀ ਹੈ ਕਿ ਦੇਵਤਿਆਂ ਅਤੇ ਦੈਂਤਾਂ ਨੇ ਰਲ ਕੇ ਸਮੁੰਦਰ ਰਿੜਕਿਆ ਤਾਂ ਉਥੋਂ ਚੌਦਾਂ ਰਤਨ ਨਿਕਲੇ ਜਿਨ੍ਹਾਂ ਵਿਚੋਂ ਅਮ੍ਰਿਤ ਵੀ ਇਕ ਰਤਨ ਸੀ ਪਰ ਇਹ ਆਪਸੀ ਲੜਾਈ ਵਿਚ ਬਾਰਾਂ ਥਾਵਾਂ 'ਤੇ ਡੁਲ ਗਿਆ ਜਿਸ ਕਰਕੇ ਹਰੇਕ ਸਾਲ ਇਕ ਥਾਂ 'ਤੇ ਮੇਲਾ ਲੱਗਦਾ ਹੈ। ਇਹੋ ਕਾਰਨ ਹੈ ਕਿ ਇਕ ਥਾਂ 'ਤੇ ਕੁੰਭ ਦਾ ਮੇਲਾ ਮੁੜ ਬਾਰਾਂ ਸਾਲਾਂ ਬਾਅਦ ਲੱਗਦਾ ਹੈ ਭਾਵ ਸਪੱਸ਼ਟ ਹੈ ਕਿ ਇਹ ਵੀ ਸੁਪਨਾ ਸਾਕਾਰ ਨਾ ਕਰ ਸਕੇ। ਅੰਮ੍ਰਿਤ ਦੀ ਗੱਲ ਸਾਰੇ ਵਿਚਾਰਵਾਨਾਂ ਨੇ ਕੀਤੀ ਹੈ ਪਰ ਢੰਗ ਤਰੀਕਾ ਵੱਖੋ ਵੱਖਰਾ ਸੀ ਹਾਲਾਂਕਿ ਸਾਰਿਆਂ ਦਾ ਮਕਸਦ ਭਾਵੇਂ ਇਕੋ ਹੀ ਸੀ। ਵੈਦਿਕ ਕਾਲ ਦੇ ਰਿਸ਼ੀ ਮੁਨੀ ਵੀ ਇਕ ਅਜਿਹੀ ਚੀਜ਼ ਦੀ ਭਾਲ ਵਿਚ ਰਹੇ ਜਿਸ ਨਾਲ ਜੀਵਨ ਦੀ ਡੋਰ ਲੰਮੀ ਕੀਤੀ ਜਾ ਸਕੇ। ਉਨ੍ਹਾਂ ਨੇ ਇਸ ਦਾ ਨਾਮ ਸੋਮਰਸ ਰੱਖਿਆ ਹੈ। ਜੋਗੀ ਨੇ ਇਸ ਅੰਮ੍ਰਿਤ ਦਾ

ਟਿਕਾਣਾ ਦਸਮ ਦੁਆਰ ਮੰਨਿਆ ਹੈ। ਉਹ ਸੋਚਦਾ ਹੈ ਕਿ ਹਠ ਯੋਗ ਸਾਧਨਾ ਨਾਲ ਦਸਮ ਦੁਆਰਾ ਜਦੋਂ ਖੁੱਲ੍ਹ ਜਾਂਦਾ ਹੈ ਤਾਂ ਉਦੋਂ ਹਰ ਵਕਤ ਅੰਮ੍ਰਿਤ ਵਰਖਾ ਹੁੰਦੀ ਹੈ। ਸਤਿਗੁਰ ਜੀ ਨੇ ਕਿਰਪਾ ਕਰਕੇ ਸਮਝਾਇਆ ਕਿ ਅੰਮ੍ਰਿਤ ਅਸਲ ਵਿਚ ਰੱਬ ਦਾ ਨਾਮ ਹੀ ਹੈ ਇਹੋ ਨਾਮ ਬਾਣੀ ਵਿਚ ਹੋਣ ਕਰਕੇ ਬਾਣੀ ਵੀ ਅੰਮ੍ਰਿਤ ਬਾਣੀ ਬਣ ਗਈ ਇਸੇ ਅੰਮ੍ਰਿਤ ਬਾਣੀ ਨਾਲ ਗੁਰ ਜੀ ਚਰਨ ਪਾਹੁਲ ਬਣਾਉਂਦੇ ਰਹੇ ਫਿਰ ਮਗਰੋਂ ਕਲਗੀਧਰ ਦਸਮੇਸ਼ ਪਿਤਾ ਜੀ ਨੇ ਇਸ ਰੀਤ ਨੂੰ ਬਦਲ ਕੇ ਖੰਡੇ ਬਾਟੇ ਦੀ ਪਾਹੁਲ, ਅੰਮ੍ਰਿਤ ਬਣਾ ਦਿੱਤਾ। ਇਸ ਅੰਮ੍ਰਿਤ ਦੇ ਪੀਣ (ਛੱਕਣ) ਨਾਲ ਹਰ ਪੱਖੋਂ ਦਲੇਰੀ ਆ ਗਈ। ਰੱਬੀ ਰਜ਼ਾ ਵਿਚ ਰਹਿ ਕੇ ਦੁਨੀਆਂ ਦੀ ਹਰ ਮੁਸ਼ਕਲ ਨੂੰ ਚੜ੍ਹਦੀ ਕਲਾ ਵਿਚ ਹੱਲ ਕਰਨਾ ਇਹ ਇਨ੍ਹਾਂ ਦੀ ਪਹਿਲੀ ਦਲੇਰੀ ਹੈ। ਵਕਤ ਦਾ ਹਾਕਮ ਇਨ੍ਹਾਂ ਦਲੇਰਾਂ ਦੇ ਖੂਨ ਦਾ ਪਿਆਸਾ ਰਿਹਾ ਹੈ। ਉਹ ਲੱਗਦੀ ਵਾਹ, ਕਦੇ ਨੀਂਹਾਂ ਵਿਚ ਚਿਣਾ ਕੇ, ਕਦੇ ਘਰ ਘਾਟ ਉਜਾੜ ਕੇ, ਕਦੇ ਜੰਗ ਦੇ ਮੈਦਾਨਾਂ ਵਿਚ, ਕਦੇ ਆਰਿਆਂ ਨਾਲ ਚੀਰਿਆ, ਕਦੇ ਖੋਪਰੀਆਂ ਲਾਹ ਕੇ, ਕਦੇ ਬੰਦ ਬੰਦ ਕੱਟ ਕੇ, ਕਦੇ ਚਰਖੜੀਆਂ 'ਤੇ ਚਾੜ੍ਹ ਕੇ, ਕਦੇ ਅੱਗਾਂ ਨਾਲ ਸਾੜ ਕੇ ਹਰ ਤਰੀਕੇ ਕੋਸ਼ਿਸ਼ ਕਰਦੇ ਰਹੇ ਪਰ ਇਨ੍ਹਾਂ ਨੇ ਤਾਂ ਇਕੱਲਿਆਂ ਇਕੱਲਿਆਂ ਕੀ ਹਾਰਨਾ ਸੀ ਵੱਡੇ ਵੱਡੇ ਘਲੂਘਾਰੇ ਵੀ ਇਨ੍ਹਾਂ ਦੀ ਕਮਰ ਟੇਢੀ ਨਾ ਕਰ ਸਕੇ। ਮਰਦ ਦਲੇਰਾਂ ਨੇ ਸੀਸ ਤਲੀਆਂ 'ਤੇ ਰਖ ਕੇ ਮੁਕਾਬਲੇ ਕੀਤੇ। ਇਕ ਇਕ ਸਿੰਘ ਕਈਆਂ ਕਈਆਂ 'ਤੇ ਭਾਰੂ ਹੁੰਦਾ ਸੀ। ਇਹ ਬਖਸ਼ਿਸ਼ ਅੰਮ੍ਰਿਤ ਸਦਕਾ ਹੀ ਸੀ।

ਅੰਮ੍ਰਿਤ ਅਸਲ ਵਿਚ ਕੁਝ ਘੁੱਟਾਂ ਪਵਿੱਤਰ ਜਲ ਦੀਆਂ ਨਹੀਂ ਹਨ ਇਹ ਤਾਂ ਅਸਲ ਵਿਚ ਜ਼ਿੰਦਗੀ ਵਿਚ ਇਕ ਬਹੁਤ ਵੱਡੀ ਤਬਦੀਲੀ ਲੈ ਆਉਂਦਾ ਹੈ। ਅੰਮ੍ਰਿਤ ਜ਼ਿੰਦਗੀ ਦੇ ਅਨੇਕਾਂ ਪੱਖਾਂ ਵਿਚ ਤਬਦੀਲੀ ਕਰ ਦਿੰਦਾ ਹੈ ਕੁਝ ਕੁ ਨੁਕਤੇ ਵੀਚਾਰਦੇ ਹਾਂ। (1) ਅੰਮ੍ਰਿਤ ਇਕ ਚੰਗਾ ਕਿਰਦਾਰ ਦਿੰਦਾ ਹੈ। ਅੰਮ੍ਰਿਤਧਾਰੀ ਵਿਅਕਤੀ ਰੱਬ ਦੇ ਪ੍ਰਤੀ ਵਫ਼ਾਦਾਰ ਹੁੰਦਾ ਹੈ। ਇਹ ਸੰਸਾਰ ਪ੍ਰਤੀ ਵੀ ਵਫਾਦਾਰ ਹੁੰਦਾ ਹੈ। ਕਿਸੇ ਨਾਲ ਧੋਖਾ ਠੱਗੀ ਜਾਂ ਹੋਰ ਕੋਈ ਫਰੇਬ ਨਹੀਂ ਕਰਦਾ। ਆਪਣੇ ਪਰਿਵਾਰ ਪ੍ਰਤੀ ਵੀ ਹਰ ਪੱਖੋਂ ਵਫਾਦਾਰ ਹੁੰਦਾ ਹੈ। ਚੰਗੀ ਨੇਕ ਕਮਾਈ ਕਰਦਾ ਹੈ। ਨਸ਼ਿਆਂ ਤੋਂ ਮੁਕਤ ਹੋ ਕੇ ਜਿਥੇ ਚੰਗਾ ਪਰਿਵਾਰਕ ਜ਼ਿੰਮੇਵਾਰ ਬਣਦਾ ਹੈ ਉਥੇ ਅਜਿਹੇ ਲੋਕ ਦੇਸ਼ ਦੀ ਖਾਤਰ ਵੀ ਵਫਾਦਾਰ ਹੁੰਦੇ ਹਨ। ਇਨ੍ਹਾਂ ਗੱਲਾਂ ਦੀ ਹਾਮੀ ਇਤਿਹਾਸ ਭਰਦਾ ਹੈ। ਜਦੋਂ ਸਿੰਘ ਗੋਰਿਆਂ ਦੀ ਫੌਜ ਪ੍ਰਤੀ ਹੋਰ ਕਿਸੇ ਦੇਸ਼ ਵਿਰੁੱਧ ਲੜੇ ਤਾਂ ਸਾਰੇ ਭਾਵੇਂ ਭੱਜ ਜਾਂਦੇ ਸਨ ਪਰ ਸਿੰਘਾਂ ਨੇ ਆਪਣੀ ਪਿੱਠ ਦਿਖਾਉਣ ਦੀ ਬਜਾਇ ਦੂਜਿਆਂ ਨੂੰ ਪਿੱਠ ਦਿਖਾ ਕੇ ਭਜਣ ਤੇ ਮਜ਼ਬੂਰ ਕਰ ਦਿੱਤਾ ਸੀ। ਅੰਦਰਲੀ ਇਕ ਬਚਨ ਬਧਤਾ ਹੈ ਜਿਹੜੀ ਅੰਮ੍ਰਿਤ ਦੀ ਤਾਕਤ ਨਾਲ ਹੀ ਬਣਦੀ ਹੈ।

ਜਿਥੇ ਸਾਰਾ ਸੰਸਾਰ ਮਨ ਪੱਖੋਂ ਦੁਖੀ ਹੁੰਦਾ ਹੈ ਉਥੇ ਅੰਮ੍ਰਿਤਧਾਰੀ ਆਪਣੇ ਮਨ

ਨੂੰ ਗੁਰੂ ਚਰਨਾਂ ਨਾਲ ਜੋੜ ਕੇ ਇਸ ਦੀ ਗੁਲਾਮੀ ਤੋਂ ਨਿਕਲ ਕੇ ਸਗੋਂ ਮਨ ਨੂੰ ਜਿੱਤ ਲੈਂਦਾ ਹੈ। ਅਜਿਹਾ ਪੁਰਖ ਮਨ ਨੂੰ ਜਿੱਤਣ ਕਾਰਨ ਜ਼ਿੰਦਗੀ ਦਾ ਅੰਮ੍ਰਿਤ ਵੇਲਾ ਬਿਸਤਰ 'ਤੇ ਨਹੀਂ ਸਗੋਂ ਗੁਰੂ ਚਰਨਾਂ ਨਾਲ ਜੁੜਕੇ ਅਨੰਦ ਮਾਣਦਾ ਹੈ। ਮਨ ਆਲਸੀ ਨਹੀਂ ਸਗੋਂ ਉਦਮ ਕਰੇ ਭਲਕੇ ਪ੍ਰਭਾਤੀ ਦਾ ਧਾਰਨੀ ਹੋ ਜਾਂਦਾ ਹੈ। ਨਾਮ ਰਸ ਦਾ ਵਪਾਰੀ ਬਣ ਕੇ "ਨਾਨਕ ਭਗਤਾ ਸਦਾ ਵਿਗਾਸੁ" ਨਾਲ ਦਿਨ ਰਾਤ ਨਾਮ ਖੁਮਾਰੀ ਦਾ ਅਨੰਦ ਮਾਣਦਾ ਹੈ। ਮਨ ਨੂੰ ਜਿੱਤ ਕੇ ਹੋਛੇ ਰਸਾਂ ਤੋਂ ਰੋਕ ਕੇ ਹਰ ਤਰੀਕੇ ਚੰਗੇ ਗੁਣਾਂ ਦਾ ਧਾਰਨੀ ਹੁੰਦਾ ਹੈ।

ਅੰਮ੍ਰਿਤ ਧਾਰਨ ਕਰਨ ਨਾਲ ਮਨੁੱਖ ਆਜ਼ਾਦ ਮਹਿਸੂਸ ਕਰਦਾ ਹੈ। ਕੁਝ ਇਕ ਲੰਮੇ ਸਮੇਂ ਦੀਆਂ ਗੁਲਾਮੀਆਂ ਦਾ ਜੂਲਾ ਵਗਾਹ ਮਾਰਦਾ ਹੈ। ਅੰਦਰ ਇਕ ਨਵੀਂ ਸ਼ਾਹਿਨਸ਼ਾਹਤ ਪੈਦਾ ਹੁੰਦੀ ਹੈ। ਪਿਛਲੇ ਸਮੇਂ ਅੰਦਰ ਨੀਵੀਂ ਜਾਤ ਵਾਲਾ ਪੱਗੜੀ ਨਹੀਂ ਬੰਨ ਸਕਦਾ ਸੀ। ਪਰ ਅੰਮ੍ਰਿਤ ਛੱਕ ਕੇ ਮਨੁੱਖ ਸਿਰ ਦੀ ਪਗੜੀ ਨੂੰ ਰੱਬ ਦਾ ਦਿੱਤਾ ਹੋਇਆ ਤਾਜ ਮਹਿਸੂਸ ਕਰਦਾ ਹੈ। ਸਿੰਘ ਅਤੇ ਕੌਰ ਮਿਲੇ ਹੋਏ ਸ਼ਬਦ ਅੰਦਰ ਇਕ ਅਗੰਮੀ ਪਿਆਰ ਪੈਦਾ ਕਰਦੇ ਹਨ ਕਿ ਮੈਂ ਤਾਂ ਸਿਰ ਸ਼ਾਹਾਂ ਦੇ ਸ਼ਾਹ ਦਾ ਪੁੱਤਰ ਹਾਂ। ਮੈਂ ਕਿਸੇ ਨੂੰ ਭੈ ਦੇਣਾ ਵੀ ਨਹੀਂ ਅਤੇ ਕਿਸੇ ਦਾ ਭੈ ਸਹਿਣਾ ਵੀ ਨਹੀਂ।

ਜਿਥੇ ਅੰਮ੍ਰਿਤ ਅੰਦਰ ਦੀ ਬਾਦਸ਼ਾਹਿਤ ਪੈਦਾ ਕਰਦਾ ਹੈ ਉਥੇ ਜਨ ਪਟ ਅੰਦਰ ਬਾਹਰ ਗੁਦੜ ਭਾਵ ਅੰਦਰੋਂ ਰੇਸ਼ਮ ਵਰਗਾ ਸੰਤ ਪਰ ਬਾਹਰੋਂ ਗੁਦੜ ਭਾਵ ਬਿਲਕੁਲ ਸਾਦਾ ਨਜ਼ਰ ਆਉਂਦਾ ਹੈ। ਮਨੁੱਖ ਦੇ ਨੇਤਰ ਵੀ ਇਸ ਦੀ ਭਟਕਣਾ ਵਿਚ ਚੋਖਾ ਵਾਧਾ ਕਰਦੇ ਹਨ ਪਰ ਜਦੋਂ ਲਿਬਾਸ ਸਾਦਾ ਸਾਫ-ਸੁਥਰਾ ਅਤੇ ਚੰਗੇ ਢੰਗ ਦਾ ਪਹਿਨਿਆ ਹੋਇਆ ਹੁੰਦਾ ਹੈ ਤਾਂ ਇਹ ਵਿਕਾਰ ਪੈਦਾ ਕਰਨ ਦੀ ਥਾਂ ਪਿਆਰ ਪੈਦਾ ਕਰਦਾ ਹੈ। ਆਪ ਭਟਕਿਆ ਹੋਇਆ ਇਨਸਾਨ ਭੜਕੀਲੇ ਪਹਿਰਾਵੇ ਪਹਿਨਦਾ ਹੈ। ਅੰਮ੍ਰਿਤ ਰੱਬੀ ਬਾਣੀ ਨਾਲ ਜੋੜ ਕੇ ਸਮਝਾਉਂਦਾ ਹੈ ਕੂੜ ਕਾਇਆ ਕੂੜ ਕੱਪੜ ਪਹਿਨਣ ਦੀ ਥਾਂ ਗੁਰੂ ਜੀ ਵੱਲੋਂ ਬਖਸ਼ੇ ਹੋਏ ਪੰਜ ਕਕਾਰੀ ਗਹਿਣੇ ਪਹਿਨ ਕੇ ਆਪਣੇ ਆਪ ਨੂੰ ਰੱਬ ਦਾ ਪੁੱਤਰ ਮਹਿਸੂਸ ਕਰਦਾ ਹੈ। ਚੰਗੀ ਪੁਸ਼ਾਕ, ਚੰਗੀ ਖੁਰਾਕ ਚੰਗੇ ਇਨਸਾਨ ਦੀ ਨਿਸ਼ਾਨੀ ਹੁੰਦੀ ਹੈ।

ਅੰਮ੍ਰਿਤ ਸਾਡੇ ਮਨ ਅੰਦਰ ਅੰਜਨ ਵਿੱਚ ਰਹਿੰਦਿਆਂ ਨਿਰੰਜਨ ਹੋਣ ਲਈ ਨਿਤਨੇਮ ਦੀ ਦਾਤ ਦਿੰਦਾ ਹੈ। ਹਰ ਰੋਜ਼ ਨਿਤਨੇਮ ਕਰਦਿਆਂ ਪਾਪਾਂ ਭਰੀ ਮਤਿ ਨੂੰ ਨਾਮ ਨਾਲ ਧੋਣ ਦੀ ਜਾਚ ਸਿਖ ਲੈਂਦਾ ਹੈ। ਫਿਰ ਅਜਿਹਾ ਪਵਿੱਤਰ ਹੋਇਆ ਮਨ ਆਪਣੇ ਮੂਲ ਦੀ ਪਹਿਚਾਣ ਕਰਕੇ ਗੁਰਮਤੀ ਰੰਗ ਮਾਣਦਾ ਹੈ। ਅੰਮ੍ਰਿਤ ਅੰਦਰੋਂ ਵੀ ਪਵਿੱਤਰਤਾ ਕਰਕੇ ਅੰਦਰ ਅੰਮ੍ਰਿਤ ਨਾਲ ਹੀ ਭਰ ਦਿੰਦਾ ਹੈ। ਉਸ ਦੀ ਜੀਵਨ ਨਗਰੀ ਵਿਚ ਮਾੜੀ ਵਿਚਾਰ ਅਤੇ ਵਿਕਾਰ ਪੈਦਾ ਨਹੀਂ ਹੁੰਦੇ। ਉਥੇ ਤਾਂ ਸਗੋਂ ਸਦਾ ਹੀ ਪਰਉਪਕਾਰ ਜਨਮ ਲੈਂਦੇ ਹਨ। ਸ਼ਾਮ ਹਮੇਸ਼ਾ ਹੀ ਉਦਾਸ ਹੋਇਆ

ਕਰਦੀ ਹੈ ਇਸ ਕਰਕੇ ਹੀ ਮਾਨਸਿਕ ਤੌਰ 'ਤੇ ਕਮਜ਼ੋਰ ਬੰਦੇ ਜਾਂ ਤਾਂ ਨਸ਼ੇ ਦੀ ਗੋਦ ਵਿਚ ਜ਼ਿੰਦਗੀ ਦਾ ਹੀਰਾ ਸੁੱਟ ਦਿੰਦੇ ਹਨ ਜਾਂ ਫਿਰ ਹੋਰ ਵਿਕਾਰੀ ਬ੍ਰਿਤੀਆਂ ਜਿਨ੍ਹਾਂ ਦਾ ਨਾਉ ਮਹਿਫਲਾਂ ਰੱਖਿਆ ਹੋਇਆ ਹੁੰਦਾ ਹੈ ਉਥੇ ਜਾ ਕੇ ਜ਼ਿੰਦਗੀ ਦਾ ਉਜਾੜਾ, ਮਨ ਦਾ ਉਜਾੜਾ, ਧਨ ਦਾ ਉਜਾੜਾ ਆਪ ਆਪਣੇ ਹੱਥੀਂ ਕਰਦੇ ਹਨ। ਪਰ ਅੰਮ੍ਰਿਤਧਾਰੀ ਦੀ ਸ਼ਾਮ ਰਹਰਾਸਿ ਦੀ ਬੁੱਕਲ ਵਿਚ ਬੈਠ ਕੇ ਰੱਬੀ ਲੋਰੀਆਂ ਲੈਂਦੀ ਹੈ। ਰਾਤ ਦੇ ਵਕਤ ਦੁਨੀਆਂ ਦੇ ਘਾਟੇ ਵਾਧੇ ਦੀ ਚਿੰਤਾ ਛੱਡ ਕੇ **ਈਹਾ ਖਾਟਿ ਚਲਹੁ ਹਰਿ ਲਾਹਾ** ਦਾ ਵੀਚਾਰ ਬਣਾ ਕੇ ਚਿੰਤਾ ਵਿਚ ਨਹੀਂ ਸਗੋਂ **ਸਹਜੇ ਜਾਗੈ ਸਹਜੈ ਸੋਵੈ** ਦਾ ਧਾਰਨੀ ਹੋ ਕੇ ਨਿਚੰਤ ਰੱਬੀ ਭਾਣੇ ਦੀ ਮੌਜ ਮਾਣਦਾ ਹੈ। ਇਹ ਸਮੁੱਚੇ ਨਿਤਨੇਮ ਦੀਆਂ ਦਾਤਾਂ ਅੰਮ੍ਰਿਤ ਨਾਲ ਹੀ ਜੀਵਨ ਵਿਚ ਪ੍ਰਵੇਸ਼ ਕਰ ਜਾਂਦੀਆਂ ਹਨ।

ਦੁਨੀਆਂ ਦੀ ਬਰਬਾਦੀ ਦਾ ਕਾਰਨ ਅਕਸਰ ਨਫ਼ਰਤ ਅਤੇ ਈਰਖਾ ਦੇ ਪੁਆੜੇ ਹੁੰਦੇ ਹਨ ਪਰ ਅੰਮ੍ਰਿਤ ਜਿਥੇ ਮਨ ਚਿਤ ਅੰਦਰੋਂ ਇਕ ਕਰ ਦਿੰਦਾ ਹੈ ਤਾਂ ੧ਓ ਦਾ ਜਾਪ ਕਰਨ ਵਾਲਾ ਸਾਰਿਆਂ ਵਿਚ ਇਕ ਦੀ ਹੀ ਜੋਤਿ ਮਹਿਸੂਸ ਕਰਨ ਲੱਗ ਪੈਂਦਾ ਹੈ। ਅਜਿਹੇ ਮਨੁੱਖ ਨੂੰ ਸਾਰਾ ਸੰਸਾਰ ਪ੍ਰਮੇਸ਼ਰ ਦੀ ਔਲਾਦ ਅਤੇ ਆਪਣਾ ਇਕ ਪਰਿਵਾਰ ਨਜ਼ਰ ਆਉਣ ਲੱਗ ਪੈਂਦਾ ਹੈ। ਜਿਸ ਨਾਲ ਵਿਤਕਰੇ ਮੁੱਕ ਜਾਂਦੇ ਹਨ **ਸਭ ਕੋ ਮੀਤ ਹਮ ਆਪਨ ਕੀਨਾ** ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਅੰਮ੍ਰਿਤ ਕਿਸੇ ਦਾ ਬੁਰਾ ਚਿਤ ਵਿਚ ਰੱਖਣ ਦੀ ਨਹੀਂ ਦਿੰਦਾ। ਕਿਸੇ ਦਾ ਬੁਰਾ ਚਿਤ ਵਿਚ ਨਹੀਂ ਤਾਂ ਕਿਸੇ ਦਾ ਬੁਰਾ ਕਿਵੇਂ ਕਰ ਸਕਦਾ ਹੈ ਇਹ ਤਾਂ ਸਗੋਂ ਪਿਆਰ ਦੀ ਖੁਸ਼ਬੋ ਵੰਡਦਾ ਹੈ। ਨਫਰਤ ਦਾ ਬੀਜ ਹੀ ਨਾਸ਼ ਹੋ ਜਾਂਦਾ ਹੈ। ਜਿਹੜਾ ਪ੍ਰੇਮ ਖੇਲਨ ਕਾ ਚਾਉ ਲੈ ਕੇ ਆਇਆ ਸੀ ਉਹ ਗੁਰੂ ਦੇ ਪਿਆਰਿਆਂ ਵਿਚ ਸ਼ਾਮਿਲ ਹੋ ਜਾਂਦਾ ਹੈ। ਪਿਆਰਿਆਂ ਵਿਚੋਂ ਪਿਆਰ ਹੀ ਡੁਲਦਾ ਹੈ।

ਭੁਲੜ ਲੋਕ ਕੇਵਲ ਦੁਨੀਆਂ ਦੇ ਖਿਨ ਮਾਤਰ ਵਿਚ ਬਿਨਸ ਜਾਣ ਵਾਲੇ ਇਨ੍ਹਾਂ ਸੁੱਖਾਂ ਮਗਰ ਹੀ ਲੱਗ ਕੇ ਜ਼ਿੰਦਗੀ ਦੀ ਮੰਜ਼ਿਲ ਲੱਭਣ ਦੀ ਥਾਂ ਦੂਜੀ ਕੁਵਾਟੜੀ ਵਿਚ ਹੀ ਭਟਕੇ ਰਹਿ ਜਾਂਦੇ ਹਨ। ਅੰਮ੍ਰਿਤ ਆਤਮਾ ਨੂੰ ਉਸ ਦੀ ਮੰਜ਼ਿਲ ਜੋਤੀ ਸੰਗਿ ਜੋਤਿ ਸਮਾਨਾ ਤੱਕ ਪਹੁੰਚਾ ਦਿੰਦਾ ਹੈ। ਮਨੁੱਖੀ ਦੇਹੁਰੀਆ, ਗੋਬਿੰਦ ਮਿਲਨ ਕੀ ਬਰੀਆ ਤਾਂ ਹੈ ਪਰ ਮਿਲਦਾ ਕੋਈ ਵਿਰਲਾ ਹੀ ਹੈ। ਅੰਮ੍ਰਿਤ ਆਤਮਾ ਨੂੰ ਪ੍ਰਮਾਤਮਾ ਵਿਚ ਮਿਲਾ ਦਿੰਦਾ ਹੈ। ਜਨਮ ਮਰਨ ਦੁੱਖ ਜਾਇ ਦਾ ਮੁਕਾਮ ਹਾਸਿਲ ਹੋ ਜਾਂਦਾ ਹੈ। ਅੰਮ੍ਰਿਤ ਅਸਲ ਵਿਚ ਸਭ ਤੋਂ ਪਹਿਲਾਂ ਗੁਰੂ ਮਿਲਾਪ ਹੀ ਤਾਂ ਹੈ। ਗੁਰੂ ਮਿਲਾਪ ਵਿਚ ਵਿਛੁੜਿਆਂ ਮੇਲੇ ਪ੍ਰਭੂ ਲਈ ਦਰਗਹ ਦਾ ਬਸੀਠ ਬਣ ਜਾਂਦਾ ਹੈ ਇਸ ਲਈ ਅੰਮ੍ਰਿਤ ਜ਼ਿੰਦਗੀ ਦੇ ਮਕਸਦ ਦੀ ਪੂਰਤੀ ਕਰਵਾਉਂਦਾ ਹੈ। ਇਹ ਅਧੂਰੇ ਆਏ ਹੋਏ ਨੂੰ ਪੂਰਾ ਪ੍ਰਭੂ ਜਪਾ ਕੇ ਨਾਨਕ ਪੂਰਾ ਪਾਇਆ ਤੱਕ ਲੈ ਜਾਂਦਾ ਹੈ। ਇਹੋ ਹੀ ਜੀਵਨ ਮਕਸਦ ਸੀ।

ਸੰਸਾਰੀ ਜਨਮ ਨਾਲ ਸੰਸਾਰੀ ਮਾਤਾ ਪਿਤਾ ਦਾ ਮਿਲਾਪ ਹੁੰਦਾ ਹੈ। ਇਨ੍ਹਾਂ

ਮਾਤਾ ਪਿਤਾ ਦੀ ਘਾਲਣਾ ਦਾ ਵੀ ਮਨੁੱਖ ਕਰਜ ਨਹੀਂ ਉਤਾਰ ਸਕਦਾ ਪਰ ਇਹ ਮਾਤਾ ਪਿਤਾ ਜੀਵਨ ਮਕਸਦ ਵੇਲੇ ਮਦਦਗਾਰ ਨਹੀਂ ਬਣ ਸਕਦੇ। "ਜਹ ਮਾਤਾ ਪਿਤਾ ਸੁਤ ਮੀਤ ਨਾ ਭਾਈ" ਹੁੰਦਾ ਹੈ ਉਥੇ ਫਿਰ ਧਾਰਮਿਕ ਮਾਤਾ ਪਿਤਾ ਮਿਲਦੇ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਰਗਾ ਪਿਤਾ ਸਤਿਕਾਰਯੋਗ ਮਾਤਾ ਸਾਹਿਬ ਕੌਰ ਵਰਗੀ ਮਾਤਾ ਇਹ ਕੇਵਲ ਅੰਮ੍ਰਿਤ ਨਾਲ ਹੀ ਮਿਲਦੇ ਹਨ। ਜਿਨ੍ਹਾਂ ਦੇ ਮਾਤਾ ਪਿਤਾ ਦੀਆਂ ਅਥਾਹ ਕੁਰਬਾਨੀਆਂ ਕਰਕੇ ਰੁਤਬੇ ਬਹੁਤ ਉੱਚੇ ਬੁਲੰਦ ਹੋਣ ਉਨ੍ਹਾਂ ਦੀ ਔਲਾਦ ਦਾ ਵੀ ਬਹੁਤ ਸਤਿਕਾਰ ਵੱਧ ਜਾਂਦਾ ਹੈ। ਇਥੋਂ ਤੱਕ ਕਿ ਫਿਰ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਖਾਸ ਰੂਪ ਖਾਲਸਾ ਕਹਿ ਕੇ ਪੁਕਾਰਦੇ ਹਨ। ਅੰਮ੍ਰਿਤਧਾਰੀ ਵੀ ਆਪਣੇ ਅੰਦਰ ਇਕ ਗਰਵ ਮਹਿਸੂਸ ਕਰਦਾ ਹੈ ਕਿ ਮੈਂ ਇਕ ਮਹਾਨ ਤੋਂ ਮਹਾਨ ਮਾਤਾ ਪਿਤਾ ਦਾ ਲਾਡਲਾ ਪੁੱਤਰ ਹਾਂ। ਅਜਿਹੇ ਮਾਤਾ ਪਿਤਾ ਤੇ ਕੌਣ ਮਾਣ ਮਹਿਸੂਸ ਨਹੀਂ ਕਰਦਾ।

ਅਮ੍ਰਿਤ, ਗੁਰੂ ਨਾਲ ਇਕ ਵਾਅਦਾ ਕੀਤਾ ਹੋਇਆ ਹੈ ਕਿ ਮੈਨੂੰ ਸੰਸਾਰ ਅੰਦਰ ਕਰਮ ਇੰਦਰੇ ਗਿਆਨ ਇੰਦ੍ਰਿਆਂ ਦੀ ਕੈਦ ਵਿਚੋਂ ਕੱਢ ਕੇ ਗੁਰਮਤਿ ਦੀ ਦਾਤ ਦੇ ਕੇ ਚੰਗਾ ਇਨਸਾਨ ਬਣਾਉਣਾ ਹੈ। ਤਦ ਗੁਰੂ ਜੀ ਵੀ ਅਥਾਹ ਕਿਰਪਾ ਕਰਦੇ ਹਨ। ਆਪਣੀ ਮਿਹਰ ਦੀ ਨਦਰ ਨਾਲ ਇਸ ਨੂੰ ਮਾਨਸ ਤੋਂ ਦੇਵਤਾ ਬਣਾ ਦਿੰਦੇ ਹਨ ਜਿਸ ਨਾਲ ਇਹ **ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗ ਪਾਣੀ** ਦਾ ਧਾਰਨੀ ਹੋ ਕੇ ਰੱਬੀ ਪਿਆਰ ਵਿਚ ਦਿਨ ਰਾਤ ਹੀ ਸਚੇ ਦੀਆਂ ਸਿਫਤਾਂ ਸਲਾਹਾਂ ਨਾਲ ਆਪਣੀ ਜੀਵਨ ਦੀ ਪੂਰੀ ਜੁਗਤਿ ਹਾਸਿਲ ਕਰ ਲੈਂਦਾ ਹੈ।

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (522)**

# ਅੰਮ੍ਰਿਤ ਵੇਲਾ

ਸੰਸਾਰ ਅੰਦਰ ਹਰ ਇਕ ਕੰਮ ਦਾ ਸਮਾਂ ਨਿਸ਼ਚਿਤ ਹੁੰਦਾ ਹੈ। ਫਸਲ ਵਕਤ ਨਾਲ ਬੀਜੀ ਜਾਂਦੀ ਹੈ। ਦੁਕਾਨਾਂ ਖੁੱਲ੍ਹਣ ਦਾ ਵਕਤ ਹੈ। ਮਨੁੱਖ ਦੇ ਖਾਣ ਪੀਣ ਦਾ ਸਮਾਂ ਨਿਸ਼ਚਿਤ ਹੁੰਦਾ ਹੈ। ਸੌਣ ਵਾਸਤੇ ਰਾਤ ਬਣੀ ਹੈ। ਕੰਮਾਂ ਕਾਰਾਂ ਵਾਸਤੇ ਦਿਨ ਬਣਿਆ ਹੈ। ਬਚਪਨ ਸਿੱਖਿਆ ਹਾਸਿਲ ਕਰਨ ਲਈ ਹੈ। ਜੁਆਨੀ ਪਰਿਵਾਰ ਗ੍ਰਿਹਸਥੀ ਵਸਾਉਣ ਲਈ ਹੈ। ਬੁਢੇਪਾ ਸਿਆਣਪ ਦਾ ਚਿੰਨ੍ਹ ਮੰਨ ਕੇ ਚੰਗੀ ਵੀਚਾਰ ਦੇਣ ਦਾ ਸਮਾਂ ਹੈ ਭਾਵ ਹਰ ਖੇਤਰ ਵਿਚ ਸਮੇਂ ਦੀ ਹੀ ਖੇਡ ਹੈ। ਇਸ ਤਰ੍ਹਾਂ ਹੀ ਹਰਿ ਧਨ ਦੇ ਬੀਜਣ ਦਾ ਵਕਤ ਧਾਰਮਿਕ ਦੁਨੀਆ ਨੇ ਨਿਸ਼ਚਿਤ ਕੀਤਾ ਹੋਇਆ ਹੈ।

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥**
**ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ॥ (734)**

ਦੁਨੀਆ ਵਿਚ ਕਈ ਵਾਰੀ ਮਜ਼ਬੂਰੀ ਇਸ ਸਮੇਂ ਵਿਚ ਹੇਰ ਫੇਰ ਵੀ ਕਰ ਦਿੰਦੀ ਹੈ ਪਰ ਫਿਰ ਵੀ ਲੋਕੀਂ ਇਸ ਦੀ ਕਦਰ ਕਰਕੇ ਸੰਸਾਰੀ ਤਰੱਕੀਆਂ ਕਰਦੇ ਹਨ। ਇਸ ਤਰ੍ਹਾਂ ਹੀ ਕਿਸੇ ਦੀ ਮਜ਼ਬੂਰੀ ਹੋ ਸਕਦੀ ਹੈ ਸਵੇਰ ਦੇ ਵਕਤ ਦੀ ਸੰਭਾਲ ਨਹੀਂ ਕਰ ਸਕਦਾ ਪਰ ਅਕਸਰ ਰੂਹ ਦੇ ਖੇੜੇ ਦਾ ਵਕਤ ਸੁਬਹ ਦਾ ਹੀ ਮੰਨਿਆ ਗਿਆ ਹੈ। ਉਸ ਵਕਤ ਸੰਤਾਂ ਨੇ ਨਾਮ ਦੇ ਰੰਗ ਵਿਚ ਜੁੜ ਕੇ ਸਿਮਰਨ ਦੀਆਂ ਤਰੰਗਾਂ ਨਾਲ ਵਾਤਾਵਰਣ ਸ਼ੁਧ ਕੀਤਾ ਹੁੰਦਾ ਹੈ। ਜਿਵੇਂ ਕਿਸੇ ਦੇ ਘਰ ਪਰਿਵਾਰ ਵਿਚ ਸ਼ਾਦੀ ਵਿਆਹ ਦਾ ਕਾਰਜ ਹੋਵੇ ਪਰ ਸ਼ਾਮਿਲ ਹੋਏ ਹੋਰ ਪਰਿਵਾਰ ਵੀ ਖੁਸ਼ੀ ਦਾ ਅਨੰਦ ਮਾਣਦੇ ਹਨ। ਅਜਿਹਾ ਇਸ ਕਰਕੇ ਹੈ ਕਿਉਂਕਿ ਚਾਰੇ ਪਾਸੇ ਖੁਸ਼ੀ ਦਾ ਹੀ ਮਾਹੌਲ ਹੁੰਦਾ ਹੈ। ਬਸ ਇਸ ਤਰ੍ਹਾਂ ਹੀ ਜਦੋਂ ਚਾਰੇ ਪਾਸੇ ਨਾਮ ਸਿਮਰਨ ਦੀਆਂ ਤਰੰਗਾਂ ਦਾ ਹੀ ਪ੍ਰਭਾਵ ਹੁੰਦਾ ਹੈ ਕਿਉਂਕਿ ਭਗਤਾਂ ਦੇ ਹਿਰਦਿਆਂ ਅੰਦਰ ਹਰਿ ਸਿਮਰਨ ਦੇ ਤਰੰਗ ਉਠਦੇ ਹਨ ਤਦ ਹਰ ਇਕ ਹਿਰਦੇ ਨੂੰ ਇਹ ਰੱਬੀ ਖੇੜਾ ਨਸੀਬ ਹੋ ਸਕਦਾ ਹੈ ਜੇਕਰ ਉਹ ਸਮੇਂ ਦੀ ਸੰਭਾਲ ਕਰਕੇ ਸਵੇਰੇ ਸੁਵਖਤੇ ਉਠ ਸਕੇ।

**ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥**
**ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥ (319)**

ਮਨੁੱਖ ਦੀ ਸੋਚ ਹੁੰਦੀ ਹੈ ਕਿ ਮੈਂ ਚੰਗਾ ਘਰ ਬਣਾਵਾਂ, ਘਰ ਵਿਚ ਚੰਗਾ ਸੁਖ ਦੇਣ ਵਾਲਾ ਸਮਾਨ ਵੀ ਰੱਖਾਂ ਤਾਂ ਕਿ ਮੈਂ ਖੁਸ਼ੀਆਂ ਨੂੰ ਮਾਣ ਸਕਾਂ ਪਰ ਸਤਿਗੁਰੂ ਜੀ ਦਾ ਅਟੱਲ ਫੈਸਲਾ ਹੈ ਕਿ ਅਸਲ ਵਿਚ ਖੁਸ਼ੀ ਉਥੇ ਹੀ ਮਿਲਦੀ ਹੈ ਜਿਥੇ ਹਰੀ ਪਰਮੇਸ਼ਰ ਦੀ ਯਾਦ ਹੋਵੇ ਨਹੀਂ ਤਾਂ ਵੱਡਾ ਘਰ ਦੁਨੀਆ ਦੀ ਵਡਿਆਈ ਤਾਂ ਦਿਵਾ ਸਕਦਾ ਹੈ ਪਰ ਮਨ ਦੀ ਖੁਸ਼ੀ ਨਹੀਂ। ਦੁਨੀਆ ਦੀ ਵਡਿਆਈ ਇਕ ਖੋਟਾ ਮਿੱਤਰ ਹੈ।

**ਘਰ ਮੰਦਰ ਖੁਸੀਆਂ ਤਹੀ ਜਹ ਤੂ ਆਵਹਿ ਚਿਤਿ॥**
**ਦੁਨੀਆ ਕੀਆਂ ਵਡਿਆਈਆ ਨਾਨਕ ਸਭਿ ਕੁਮਿਤ॥ (319)**

ਸ਼ੇਖ ਫਰੀਦ ਜੀ ਨੇ ਸਵੇਰ ਦਾ ਸਮਾਂ ਸੌਂ ਕੇ ਗੁਜ਼ਾਰਨ ਵਾਲਿਆਂ ਦੀ ਗਿਣਤੀ ਮਰੇ ਹੋਏ ਲੋਕਾਂ ਵਿਚ ਕੀਤੀ ਹੈ।

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥ (1383)**

ਇਕ ਪਾਸੇ ਅੰਮ੍ਰਿਤ ਵੇਲੇ ਨੇ ਅੰਮ੍ਰਿਤ ਨਾਮ ਨਾਲ ਜੋੜ ਕੇ ਅੰਮ੍ਰਿਤ ਵਰਖਾ ਕਰਕੇ ਜੀਵਨ ਹੀ ਅੰਮ੍ਰਿਤ ਵਰਗਾ ਬਣਾ ਦਿਤਾ ਪਰ ਦੂਜੇ ਪਾਸੇ ਉਸ ਹੀ ਜ਼ਿੰਦਗੀ ਨੂੰ ਮੁਰਦੇ ਨਾਲ ਤਸਬੀਹ ਦਿੱਤੀ ਜਾਂਦੀ ਹੈ। ਗੁਰਬਾਣੀ ਅਨੁਸਾਰ ਜੀਵਤ ਹੀ ਉਹ ਲੋਕ ਹਨ ਜਿਹੜੇ ਸਾਈਂ ਦੀ ਯਾਦ ਵਿਚ ਜੁੜੇ ਰਹਿੰਦੇ ਹਨ।

**ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ॥**
**ਸਾਧਸੰਗਿ ਤਿਨੀ ਦਰਸਨੁ ਪਾਇਆ॥ (740)**
**ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ॥**
**ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ॥ (319)**

ਧੰਨ ਗੁਰੂ ਰਾਮਦਾਸ ਜੀ ਦਾ ਪਵਿੱਤਰ ਬਚਨ ਹੈ ਕਿ ਜਿਸ ਨੇ ਗੁਰੂ ਜੀ ਦਾ ਸਿਖ ਅਖਵਾਉਣਾ ਹੈ ਉਸ ਲਈ ਜ਼ਰੂਰੀ ਹੈ ਕਿ ਉਹੋ ਭਲਕੇ ਉਠਕੇ ਹਰੀ ਦੀ ਬੰਦਗੀ ਕਰੇ।

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ (305)**

ਸਵੇਰ ਦਾ ਵਕਤ ਅਸਲ ਵਿਚ ਮਨ ਦੇ ਟਿਕਾ ਦਾ ਵੀ ਵਕਤ ਹੈ। ਹਾਲੇ ਜੀਵਨ ਦੇ ਤਲਾਬ ਵਿਚ ਇਛਾਵਾਂ ਦੀਆਂ ਲਹਿਰਾਂ ਨਹੀਂ ਉਠੀਆਂ ਹੁੰਦੀਆਂ। ਸਰੀਰਕ ਲੋੜਾਂ ਵੀ ਸੰਕੋਚ ਵਿਚ ਹੁੰਦੀਆਂ ਹਨ। ਅੱਖਾਂ ਅੱਗੇ ਵੀ ਸੰਸਾਰ ਦਾ ਰੰਗ ਰੂਪ ਨਹੀਂ ਹੁੰਦਾ। ਰਾਤ ਰੂਪ ਦਾਈ ਨੇ ਜੀਵ ਰੂਪ ਬੱਚੇ ਨੂੰ ਦਿਨ ਰੂਪ ਖਿਡਾਵੇ ਨੂੰ ਹਾਲੇ ਸੌਂਪਿਆ ਨਹੀਂ ਹੁੰਦਾ (ਦਿਵਸ ਰਾਤਿ ਦੁਇ ਦਾਈ ਦਾਇਆ ਖੇਲੇ ਸਗਲ ਜਗਤੁ) ਦਿਨ ਦੇ ਖਿਡਾਵੇ ਫਿਰ ਆਪਣੀਆਂ ਹੀ ਧੰਧੇ ਦੀਆਂ ਖੇਡਾਂ ਖਿਡਾਉਣੀਆਂ

ਹੁੰਦੀਆਂ ਹਨ ਇਹ ਉਹ ਸਮਾਂ ਹੈ ਜਦੋਂ ਰਾਤ ਦਾਈ ਦਿਨ ਦਾਇ ਨੂੰ ਸੌਂਪਣ ਦੀ ਤਿਆਰੀ ਕਰ ਰਹੀ ਹੁੰਦੀ ਹੈ ਉਦੋਂ ਮਨ ਨਾ ਦਿਨ ਕੋਲ ਹੁੰਦਾ ਹੈ ਅਤੇ ਨਾ ਹੀ ਦਾਈ ਕੋਲ ਹੁੰਦਾ ਹੈ। ਇਹ ਵਿਚਕਾਰਲਾ ਸਮਾਂ ਰੱਬ ਦੀ ਯਾਦ ਲਈ ਸੌਖਾ ਬਣ ਜਾਂਦਾ ਹੈ। ਸਵੇਰੇ ਸਵੇਰੇ ਅੰਦਰ ਚਾਉ ਵੀ ਅਵੱਲਾ ਹੁੰਦਾ ਹੈ। ਦਰਿਆਵਾਂ ਨਾਲ ਦੋਸਤੀ ਅਤੇ ਮਨ ਅਤੇ ਮੁੱਖ ਵਿਚ ਸਚੇ ਨਾਮ ਦਾ ਨਿਵਾਸ ਹੁੰਦਾ ਹੈ। ਗੁਰਬਾਣੀ ਦੇ ਬਚਨ ਹਨ :—

**ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥ (146)**

ਧੰਨ ਗੁਰੂ ਨਾਨਕ ਸਾਹਿਬ ਜੀ ਜਪੁਜੀ ਸਾਹਿਬ ਦੀ ਪਵਿੱਤਰ ਬਾਣੀ ਅੰਦਰ ਅੰਮ੍ਰਿਤ ਵੇਲੇ ਨੂੰ ਅੰਮ੍ਰਿਤ ਬਣਾਉਣ ਲਈ ਰੱਬ ਦੀਆਂ ਵਡਿਆਈਆਂ ਦੀ ਵੀਚਾਰ ਕਰਨ ਦੀ ਤਾਕੀਦ ਕਰਦੇ ਹਨ। ਇਸ ਨਾਲ ਰੱਬੀ ਸਿਫਤ ਸਲਾਹ ਦਾ ਮਾਨੋ ਕੱਪੜਾ ਹੀ ਮਿਲ ਜਾਂਦਾ ਹੈ। ਜਿਵੇਂ ਕੱਪੜਾ ਗਰਮੀ ਸਰਦੀ ਮੀਂਹ ਪਾਣੀ ਆਦਿਕ ਤੋਂ ਬਚਾਉਂਦਾ ਹੈ, ਨੰਗੇਜ ਕਜਦਾ ਹੈ ਇਸ ਤਰ੍ਹਾਂ ਹੀ ਰੱਬੀ ਬਖਸ਼ਿਸ਼ ਦਾ ਕੱਪੜਾ ਵਿਕਾਰਾਂ ਦਾ ਸੇਕ, ਵਿਕਾਰਾਂ ਦੇ ਮੀਂਹ ਪਾਣੀ ਹਨ੍ਹੇਰੀ ਆਦਿਕ ਤੋ ਬਚਾ ਕੇ ਸਗੋਂ ਪਤਿ ਦਾ ਕੱਪੜਾ ਬਣਕੇ ਔਗੁਣਾਂ ਦਾ ਪਰਦਾ ਬਣਦਾ ਹੈ। ਇਸ ਕੱਪੜੇ ਦੀ ਇਹ ਵੀ ਖੂਬੀ ਹੈ ਕਿ ਇਸ ਨਾਲ ਮੋਖ ਦੁਆਰ ਭਾਵ ਰੱਬ ਦੀ ਅਭੇਦਤਾ ਵੀ ਮਿਲ ਜਾਂਦੀ ਹੈ। ਇਹ ਬਖਸ਼ਿਸ਼ ਦਾ ਕੱਪੜਾ ਪਹਿਨ ਕੇ ਹਰ ਪ੍ਰਕਾਰ ਦੇ ਵਿਕਾਰਾਂ ਤੋਂ ਬਚਣ ਵਾਲਾ ਸਚਿਆਰ ਹੋ ਜਾਂਦਾ ਹੈ। ਸਚਿਆਰ ਹੀ ਜੀਵਨ ਦਾ ਆਦਰਸ਼ ਹੈ।

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥ (2)**

ਸੰਸਾਰ ਅੰਦਰ ਸਵੇਰ ਤੋਂ ਕੀਤੀ ਮਿਹਨਤ ਸ਼ਾਮ ਦੇ ਵਕਤ ਪ੍ਰਾਪਤੀ ਦਾ ਵਕਤ ਹੁੰਦਾ ਹੈ ਪਰ ਨਿਰੰਕਾਰ ਦੇ ਘਰ ਸਗੋਂ ਇਹ ਸਾਰੀ ਦਾਤਿ ਰਾਤ ਨੂੰ ਤਿਆਰ ਹੁੰਦੀ ਹੈ। ਪਹਿਲੇ ਪਹਿਰੇ ਫੁੱਲ ਬਣਦਾ ਹੈ ਫਿਰ ਰਾਤ ਨੂੰ ਇਹ ਫਲ ਬਣਦਾ ਹੈ। ਫੁੱਲ ਤੋਂ ਫਲ ਬਣਾਉਣਾ ਇਹ ਰੱਬ ਦੇ ਹੱਥ ਹੈ ਜਗਿਆਸੂ ਕੋਲ ਕੇਵਲ ਇੰਤਜ਼ਾਰ ਕਰਨਾ ਹੀ ਹੁੰਦਾ ਹੈ। ਜਿਹੜਾ ਸੇਵਕ ਰਾਤ ਨੂੰ ਸੌਣ ਲੱਗਾ ਸੋਹਿਲਾ ਸਾਹਿਬ ਰਾਹੀਂ ਫੁੱਲ ਲਈ ਮਾਨੋ ਬੇਨਤੀ ਕਰਦਾ ਹੈ ਤਾਂ ਸਾਰੀ ਰਾਤ ਇਹ ਫੁੱਲ ਫਲ ਬਣ ਜਾਂਦਾ ਹੈ ਅਤੇ ਅੰਮ੍ਰਿਤ ਵੇਲੇ ਇਸ ਫਲ ਦੀ ਦਾਤ ਸਾਈਂ ਪਾਸੋਂ ਲੈਣੀ ਹੁੰਦੀ ਹੈ। ਜਿਵੇਂ ਫਲ ਵਕਤ ਨਾਲ ਨਾ ਤੋੜਿਆ ਜਾਵੇ ਤਦ ਪ੍ਰਾਪਤੀ ਤੋਂ ਸੱਖਣੇ ਰਹਿ ਜਾਈਦਾ ਹੈ ਬਸ ਇਸ ਤਰ੍ਹਾਂ ਹੀ ਰੱਬ ਇਹ ਫਲ ਅੰਮ੍ਰਿਤ ਵੇਲੇ ਵੰਡਦਾ ਹੈ। ਜੋ ਸਾਈਂ ਦੀ ਕਿਰਪਾ ਨਾਲ ਜਾਗਦੇ ਹਨ ਉਹ ਪ੍ਰਾਪਤ ਕਰਦੇ ਹਨ।

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥ (1384)

ਗੁਰੂ ਅਰਜਨ ਪਾਤਿਸ਼ਾਹ ਜੀ ਦੀ ਵੀ ਪ੍ਰੇਮ ਭਰੀ ਪ੍ਰੇਰਨਾ ਹੈ ਕਿ ਪਹੁ ਫੁਟਣ ਤੋਂ ਪਹਿਲਾਂ ਸਾਈਂ ਦਾ ਨਾਮ ਆਪਣੀ ਜ਼ੁਬਾਨ 'ਤੇ ਰੱਖ ਲੈ ਅਤੇ ਫਿਰ ਨਿਸ ਬਾਸਰ ਭਾਵ ਦਿਨ ਰਾਤ ਹੀ ਉਸ ਦੀ ਯਾਦ ਵਿਚ ਗੁਜਰੇਗਾ। ਇਸ ਤਰ੍ਹਾਂ ਜ਼ਿੰਦਗੀ ਦੇ ਕਾਰੇ ਭਾਵ ਕਲਾ ਕਲੇਸ਼ਾਂ ਦਾ ਨਾਸ਼ ਹੋ ਜਾਵੇਗਾ।

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਅਰਾਧਿ॥
ਕਾਹ੍ਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥ (255)

ਪਿਆਸ ਕਦੇ ਵਕਤ ਦੀ ਗੁਲਾਮ ਨਹੀਂ ਹੁੰਦੀ। ਪਿਆਸ ਵੇਲਾ ਨਹੀਂ ਦੇਖਦੀ ਇਹ ਕਿਸੇ ਵੇਲੇ ਵੀ ਲੱਗ ਸਕਦੀ ਹੈ ਫਿਰ ਇਹ ਵੀ ਨਹੀਂ ਕਿ ਹੁਣ ਵਕਤ ਹੋ ਗਿਆ ਤੇ ਪਿਆਸ ਬੁਝ (ਖਤਮ ਹੋ) ਜਾਵੇ ਇਹ ਤਾਂ ਜਦੋਂ ਲੱਗ ਗਈ ਫਿਰ ਜਿੰਨਾ ਚਿਰ ਪਾਣੀ ਨਹੀਂ ਮਿਲਦਾ ਓਨਾ ਚਿਰ ਲੱਗੀ ਹੀ ਰਹਿੰਦੀ ਹੈ। ਕੁਦਰਤਿ ਵਿੱਚ ਇਕ ਜੀਵ ਅਜਿਹਾ ਹੈ ਜਿਸ ਨੂੰ ਪਿਆਸ ਲੱਗਦੀ ਹੈ ਪਰ ਉਹ ਆਪਣੀ ਪਿਆਸ ਬੁਝਾ ਨਹੀਂ ਸਕਦਾ। ਹੈਰਾਨੀ ਦੀ ਗੱਲ ਹੈ ਕਿ ਪਿਆਸਾ ਹੁੰਦਾ ਹੈ ਤਾਂ ਪੁਕਾਰ ਕੇਵਲ ਅੰਮ੍ਰਿਤ ਵੇਲੇ ਕਰਦਾ ਹੈ। ਪੁਕਾਰ ਹਰ ਵੇਲੇ ਨਹੀਂ ਕਰਦਾ ਜਦਕਿ ਪਿਆਸ ਤਾਂ ਹਰ ਵੇਲੇ ਹੀ ਪਾਣੀ ਮੰਗਦੀ ਹੋਵੇਗੀ ਪਰ ਇਸ ਜੀਵਨ ਨੂੰ ਪਤਾ ਹੈ ਪਿਆਸ ਭਾਵੇਂ ਹਰ ਵਕਤ ਹੈ ਪਰ ਮੈਂ ਜੇਕਰ ਅੰਮ੍ਰਿਤ ਵੇਲੇ ਬੋਲਾਂਗਾ ਤਦ ਮੇਰਾ ਪਿਆਰਾ ਜਲਦੀ ਪੁਕਾਰ ਸੁਣ ਲੈਂਦਾ ਹੈ, ਸ਼ਾਇਦ ਇਸ ਕਰਕੇ ਹੀ ਬਬੀਹਾ ਨਾਮ ਦਾ ਜੀਵ ਆਪਣੀ ਪੁਕਾਰ ਨੂੰ ਅੰਮ੍ਰਿਤ ਵੇਲੇ ਹੀ ਪ੍ਰਮਾਤਮਾ ਦੇ ਚਰਨਾਂ ਵਿੱਚ ਰੱਖਦਾ ਹੈ।

ਬਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰ ਸੁਣੀ ਪੁਕਾਰ॥
ਮੇਘੈਨੋ ਫੁਰਮਾਨ ਹੋਆ ਬਰਸੋ ਕਿਰਪਾ ਧਾਰਿ॥ (1285)

ਜਦੋਂ ਸੁਭਾਗੇ ਬੰਦੇ ਅੰਦਰ ਵੀ ਰੱਬ ਦੇ ਨਾਮ ਦੀ ਪਿਆਸ ਲੱਗਦੀ ਹੈ ਤਾਂ ਜੇਕਰ ਉਹ ਵੀ ਅੰਮ੍ਰਿਤ ਵੇਲੇ ਉੱਠ ਕੇ ਪੁਕਾਰ ਕਰੇਗਾ ਤਾਂ ਬਬੀਹੇ ਦੀ ਪਿਆਸ ਬੁਝਾਉਣ ਵਾਲਾ ਗੁਰੂ ਰੂਪ ਬਦਲ ਹੋ ਕੇ ਰਹਿਮਤ ਦੀ ਬਰਸਾਤ ਕਰੇਗਾ ਜਿਸ ਨਾਲ ਅੰਦਰ ਨਾਮ ਦੀ ਕਣੀ ਪੈ ਜਾਵੇਗੀ। ਅੰਦਰਲਾ ਸ਼ਾਂਤ ਹੋ ਜਾਵੇਗਾ।

ਮਨੁੱਖਾ ਜਨਮ ਵੀ ਅੰਮ੍ਰਿਤ ਵੇਲਾ ਹੀ ਹੈ ਜਿਸ ਨੇ ਇਸ ਵੇਲੇ ਦੀ ਕਦਰ ਨਾ ਕੀਤੀ ਤਦ ਉਹ ਵੀ ਆਖਿਰ ਪਛਤਾਉਂਦਾ ਹੀ ਹੈ। ਸਤਿਗੁਰੂ ਜੀ ਕਿਰਪਾ ਕਰਕੇ ਸਮਝਾਉਂਦੇ ਹਨ।

ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥ (20)

ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥ (23)

ਇਕ ਵੀਚਾਰ ਹੋਰ ਸਮਝਣੀ ਬਹੁਤ ਜ਼ਰੂਰੀ ਹੈ ਕਿ ਅਸਲ ਵਿਚ ਪ੍ਰਮੇਸ਼ਰ ਦਾ ਨਾਮ ਜਾਂ ਅੰਮ੍ਰਿਤ ਬਾਣੀ ਅੰਮ੍ਰਿਤ ਹੈ ਅਤੇ ਜਿਸ ਨਾਲ ਵੀ ਜੁੜ ਜਾਵੇ ਉਸ ਨੂੰ ਹੀ ਅੰਮ੍ਰਿਤ ਬਣਾ ਦਿੰਦੀ ਹੈ। ਜਿਵੇਂ ਗੁਰੂ ਜੀ ਨੇ ਸਾਦੇ ਪਾਣੀ ਵਿਚ ਬਾਣੀ ਘੋਲੀ ਸੀ ਉਹ ਪਾਣੀ, ਬਾਣੀ ਨਾਲ ਮਿਲ ਕੇ ਅੰਮ੍ਰਿਤ ਬਣ ਗਿਆ। ਜਿਹੜਾ ਕੜਾਹ, ਗੁਰੂ ਜੀ ਨੂੰ ਯਾਦ ਕਰਕੇ ਅਨੰਦੁ ਸਾਹਿਬ ਦਾ ਪਾਠ ਕਰਕੇ ਅਰਦਾਸ ਕੀਤੀ ਤਾਂ ਉਸ ਬਾਣੀ ਨੇ ਉਸ ਪਦਾਰਥ ਨੂੰ ਕੜਾਹ ਪ੍ਰਸ਼ਾਦ ਬਣਾ ਦਿੱਤਾ। ਇਸ ਤਰ੍ਹਾਂ ਹੀ ਹੋਰ ਜਿਥੇ ਵੀ ਰੱਬ ਦਾ ਨਾਮ ਜਾਂ ਰੱਬ ਦੀ ਬਾਣੀ ਹੋਵੇਗੀ ਤਾਂ ਉਥੇ ਹੀ ਅੰਮ੍ਰਿਤ ਬਣ ਜਾਵੇਗਾ। ਵਕਤ ਆਪਣੇ ਆਪ ਵਿਚ ਕੁਝ ਵੀ ਨਹੀਂ ਪਰ ਜਦੋਂ ਪ੍ਰਭੂ ਸੇਵਕ ਇਸ ਨਾਲ ਅੰਮ੍ਰਿਤ ਨਾਮ ਜਾਂ ਅੰਮ੍ਰਿਤ ਬਾਣੀ ਜੋੜ ਦਿੰਦਾ ਹੈ ਤਾਂ ਇਹ ਵੇਲਾ ਵੀ ਅੰਮ੍ਰਿਤ ਵੇਲਾ ਬਣ ਜਾਂਦਾ ਹੈ। ਜੇਕਰ ਕੋਈ ਕਿਸੇ ਮਜ਼ਬੂਰੀ ਵਸ ਰਾਤ ਦਾ ਪਿਛਲਾ ਪਹਿਰ ਨਹੀਂ ਸਭਾਲ ਸਕਦਾ ਤਾਂ ਇਹ ਕਿਸੇ ਵੇਲੇ ਨੂੰ ਵੀ ਅੰਮ੍ਰਿਤ ਬਾਣੀ ਜਾਂ ਅੰਮ੍ਰਿਤ ਨਾਮ ਨਾਲ ਅੰਮ੍ਰਿਤ ਵੇਲਾ ਬਣਾ ਸਕਦਾ ਹੈ ਕਿਉਂਕਿ ਬੰਦਗੀ ਨੂੰ ਸਮੇਂ ਦੀ ਗੁਲਾਮ ਨਹੀਂ ਬਣਾਇਆ ਜਾ ਸਕਦਾ—

ਜੇ ਵੇਲਾ ਵਖਤੁ ਵਿਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥ (35)

ਦੂਜੇ ਪਾਸੇ ਜੇਕਰ ਰਾਤ ਦਾ ਪਿਛਲਾ ਪਹਿਰ ਜਾਗ ਕੇ ਕੱਟਿਆ ਪਰ ਇਹ ਅੰਮ੍ਰਿਤ ਬਾਣੀ ਨਾਲ ਸਾਝਾਂ ਨਹੀਂ ਕੀਤਾ ਤਾਂ ਇਹ ਅੰਮ੍ਰਿਤ ਵੇਲਾ ਨਹੀਂ ਰਹਿੰਦਾ। ਗੁਰੂ ਪਾਤਿਸ਼ਾਹ ਜੀ ਨੇ ਜਿਥੇ ਅੰਮ੍ਰਿਤ ਵੇਲੇ ਹੀ ਚੀਕ ਚਿਹਾੜਾ ਪੈ ਜਾਵੇ ਤਾਂ ਉਸ ਨੂੰ ਜ਼ਹਿਰ ਕਹਿਰ ਕਿਹਾ ਸੀ "**ਲਾਹੌਰ ਸਹਰੁ ਜਹਰੁ ਕਹਰੁ॥**" ਪਰ ਜੇਕਰ ਉਥੇ ਰੱਬ ਦੀਆਂ ਸਿਫਤਾਂ ਹੋਣ ਲੱਗ ਪੈਣ ਤਾਂ ਉਹੋ ਹੀ ਅੰਮ੍ਰਿਤਸਰ ਸਿਫਤੀ ਦਾ ਘਰ ਬਣ ਜਾਂਦਾ ਹੈ। ਵੀਚਾਰ ਇਹ ਹੈ ਕਿ ਵੇਲਾ ਕਿਹੜਾ ਸੀ ਪਰ ਮੈਂ ਕੀ ਕੀਤਾ ਇਸ ਗੱਲ 'ਤੇ ਨਿਰਭਰ ਕਰਦਾ ਹੈ। ਉਸ ਤਰ੍ਹਾਂ ਇਸ ਵਿਚ ਸ਼ੱਕ ਨਹੀਂ ਕਿ ਜੋ ਸਵੇਰ ਦਾ ਹਰ ਇਕ ਚੀਜ਼ ਉੱਤੇ ਖੇੜਾ ਹੁੰਦਾ ਹੈ ਉਸ ਦਾ ਮਨ ਉੱਤੇ ਵੀ ਅਸਰ ਹੁੰਦਾ ਹੈ। ਸਵੇਰ ਵੇਲੇ ਮਨ ਦੀ ਭਟਕਣਾ ਦਾ ਚੌਗਿਰਦਾ ਛੋਟਾ ਹੁੰਦਾ ਹੈ ਪਕੜਨਾ ਸੌਖਾ ਹੈ ਪਰ ਦਿਨ ਵੇਲੇ ਮਨ ਦਾ ਚੌਗਿਰਦਾ ਬਹੁਤ ਵਿਸ਼ਾਲ ਹੋ ਜਾਂਦਾ ਹੈ ਇਸ ਕਰਕੇ ਬਹੁਤਾ ਖਿਲਰਿਆ ਮਨ ਇਕੱਠਾ ਕਰਨਾ ਵੀ ਔਖਾ ਹੋ ਜਾਂਦਾ ਹੈ।

# ਇਸ਼ਕ

ਵੈਸੇ ਤਾਂ ਅੱਖਾਂ ਸਾਰੇ ਸੰਸਾਰ ਨੂੰ ਵੇਖਦੀਆਂ ਹਨ ਅਤੇ ਕੰਨ ਬਹੁਤ ਕੁਝ ਸੁਣਦੇ ਹਨ ਪਰ ਕਿਸੇ ਕਿਸੇ ਨੂੰ ਅੱਖ ਦੇਖ ਕੇ ਅਤੇ ਕੰਨ ਸੁਣ ਕੇ ਦਿਲ ਦੇ ਨੇੜੇ ਕਰ ਦਿੰਦਾ ਹੈ। ਦਿਲ ਫਿਰ ਉਸ ਦਾ ਪ੍ਰਭਾਵ ਕਬੂਲ ਕਰਦਾ ਹੈ ਅਤੇ ਇੰਨਾ ਪ੍ਰਭਾਵਿਤ ਹੋ ਜਾਂਦਾ ਹੈ ਕਿ ਦਿਲ ਆਪਣੀ ਸਭ ਤੋਂ ਕੀਮਤੀ ਪ੍ਰੇਮ ਦੀ ਦੌਲਤ ਲੁਟਾ ਕੇ ਆਪ ਉਸ ਪਿਆਰੇ ਦਾ ਗੁਲਾਮ ਬਣ ਜਾਂਦਾ ਹੈ। ਇਹੋ ਹੀ ਗੁਲਾਮੀ ਜਦੋਂ ਦਿਲੋਂ ਜਾਨ ਨਾਲ ਕਰਦਾ ਹੈ ਤਾਂ ਇਹੋ ਇਸ਼ਕ ਬਣ ਜਾਂਦੀ ਹੈ। ਇਸ਼ਕ ਆਪੇ ਲਈ ਜਿਊਣਾ ਛੱਡ ਕੇ ਪਿਆਰੇ ਲਈ ਜਿਊਣਾ ਸਿਖਾਉਂਦਾ ਹੈ। ਪਿਆਰੇ ਦਾ ਜੀਵਨ ਅਤੇ ਆਪਣੀ ਮੌਤ ਚੰਗੀ ਲੱਗਣ ਲੱਗ ਪੈਂਦੀ ਹੈ। ਸਿਆਣਿਆਂ ਨੇ ਕਹਾਵਤਾਂ ਬਣਾ ਦਿੱਤੀਆਂ ਹਨ ਕਿ "ਇਸ਼ਕ ਦੀ ਇਹ ਖ਼ੂਬ ਖ਼ੁਮਾਰੀ, ਜੀਵਨ ਨਾਲੋਂ ਮੌਤ ਪਿਆਰੀ" ਹੋ ਜਾਂਦੀ ਹੈ ਭਾਵ ਪਿਆਰੇ ਖਾਤਰ ਜ਼ਿੰਦਗੀ ਦਾ ਤਿਆਗ ਕਰਨਾ ਵੀ ਆਸ਼ਕਾਂ ਲਈ ਸਸਤਾ ਸੌਦਾ ਹੁੰਦਾ ਹੈ। ਇਸ਼ਕ ਦੋ ਤਰ੍ਹਾਂ ਦਾ ਹੈ ਇਕ ਇਸ਼ਕ ਮਜ਼ਾਜੀ, ਦੂਜਾ ਇਸ਼ਕ ਹਕੀਕੀ। ਇਸ਼ਕ ਮਜ਼ਾਜੀ ਦਾ ਜਨੂੰਨ ਭਾਵੇਂ ਇਕ ਹਕੀਕੀ ਵਰਗਾ ਹੀ ਹੈ ਪਰ ਇਸ਼ਕ ਮਜ਼ਾਜੀ ਸਰੀਰ ਤੋਂ ਸਰੀਰ ਤੱਕ ਹੀ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਅਜਿਹੇ ਆਸ਼ਕਾਂ ਦਾ ਜ਼ਿਕਰ ਕੀਤਾ ਹੈ—

**ਲੈਲਾ ਮਜਨੂੰ ਆਸ਼ਕੀ ਚਹੁੰ ਚੱਕੀ ਜਾਤੀ॥**
**ਸੋਰਠਿ ਬੀਜਾ ਗਾਵੀਐ ਜਸ ਸੁਗੜਾਬਤੀ॥**
**ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ॥**
**ਮੇਹੀਵਾਹ ਨੋ ਸੋਹਣੀ ਨੈ ਤਰਦੀ ਰਾਤੀ॥**
**ਰਾਂਝਾ ਹੀਰ ਵਖਾਣੀਐ ਉਹੁ ਪਿਰਮ ਪਰਾਤੀ॥**
**ਪੀਰ ਮੁਰੀਦਾਂ ਪਿਰਹੜੀ ਗਾਵਨਿ ਪਰਭਾਤੀ॥**

ਇਸ ਮਿਜ਼ਾਜੀ ਪ੍ਰੀਤ ਦੇ ਧਾਰਨੀ ਲੋਕ ਵੀ ਇਕ ਦੂਜੇ ਵਿਚ ਅਭੇਦ ਤਾਂ ਹੋਇ ਪਰ ਜ਼ਿੰਦਗੀ ਨੂੰ ਰੱਬੀ ਮਿਲਾਪ ਦੀ ਮੰਜ਼ਿਲ ਨਸੀਬ ਨਹੀਂ ਹੋ ਸਕੀ। ਦੋ ਸਰੀਰਕ ਕਲਬੂਤ ਲੋਕਾਂ ਦੀਆਂ ਨਜ਼ਰਾਂ ਵਿੱਚ ਵੱਖੋ ਵੱਖਰੇ ਸਨ ਪਰ ਅੰਦਰਲੀ ਰੂਹ ਦੋਹਾਂ ਦੀ ਇਕ ਹੋ ਚੁੱਕੀ ਸੀ। ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ ਆਖੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖਿਓ ਕੋਈ। ਇਸ ਪ੍ਰੀਤ ਦੇ ਓਟ ਆਸਰੇ ਵਿੱਚ ਬਹੁਤ ਲੋਕ ਵਿਸ਼ੇ ਵਿਕਾਰਾਂ ਦੇ ਸ਼ਿਕਾਰ ਵੀ ਹੋਏ। ਮਨੁੱਖ ਦੀ ਮਨੁੱਖੀ ਸਰੀਰ ਨਾਲ ਬਹੁਤ ਵਾਰੀ ਪ੍ਰੀਤ ਸੁਆਰਥ ਦੀ ਪ੍ਰਾਪਤੀ ਤੱਕ ਹੀ ਸੀਮਤ ਹੁੰਦੀ ਹੈ। ਇਸ ਕਰਕੇ ਹੀ

ਇਨ੍ਹਾਂ ਆਸ਼ਕਾਂ ਨੂੰ ਸਮਾਜ ਨੇ ਆਪਣੀ ਪ੍ਰਵਾਨਗੀ ਦੀ ਮੋਹਰ ਨਹੀਂ ਲਾਈ। ਦੂਜੀ ਤਰ੍ਹਾਂ ਦੀ ਪ੍ਰੀਤ ਦਾ ਨਾਉਂ ਇਸ਼ਕ ਹਕੀਕੀ ਹੈ। ਇਹ ਰੱਬੀ ਆਸ਼ਕ ਰੱਬ ਨੂੰ ਯਾਦ ਕਰਕੇ ਅਜਿਹਾ ਸਿਦਕ ਦਾ ਸਿਜਦਾ ਕਰਦਾ ਹੈ ਕਿ ਆਪਣਾ ਆਪਾ ਆਪਣੇ ਪਿਆਰੇ ਦੀ ਮੰਡੀ ਵਿਚ ਵੇਚ ਦਿੰਦੇ ਹਨ। ਉਨ੍ਹਾਂ ਦੇ ਭਾਣੇ ਸੰਸਾਰ ਇਕ ਤੀਲਾਂ ਦਾ ਆਲ੍ਹਣਾ ਹੁੰਦਾ ਹੈ।

ਧਾਰਮਿਕ ਦੁਨੀਆ ਅੰਦਰ ਭਗਤੀ ਨੌਂ ਪ੍ਰਕਾਰ ਦੀ ਮੰਨੀ ਜਾਂਦੀ ਹੈ ਪਰ ਗੁਰਮਤਿ ਨੇ ਇਨ੍ਹਾਂ ਵਿਚੋਂ ਕੇਵਲ ਪ੍ਰੇਮਾ ਭਗਤੀ ਹੀ ਕਬੂਲ ਕੀਤੀ ਹੈ **"ਪ੍ਰੇਮ ਭਗਤਿ ਪ੍ਰਭ ਲਾਗੀ॥ ਸੋ ਪਾਏ ਜਿਸੁ ਵਡਭਾਗੀ॥"** ਗੁਰੂ ਨਾਨਕ ਸਾਹਿਬ ਦੇ ਘਰ ਪ੍ਰੇਮ, ਪ੍ਰੀਤ ਦੀ ਬਹੁਤ ਉੱਚੀ ਥਾਂ ਮੰਨੀ ਗਈ ਹੈ। ਪਰ ਨਾਲ ਹੀ ਸਪੱਸ਼ਟ ਕਰ ਦਿੱਤਾ ਕਿ ਦੁਨੀਆਂ ਦੀ ਪ੍ਰੀਤ ਸੁਆਰਥ ਦੀ ਨੀਂਹ 'ਤੇ ਖਲੋਤੀ ਹੈ। ਜਿਥੇ ਸੁਭਾਵਿਕ ਹੈ ਕਿ ਸੁਆਰਥ ਪੂਰਾ ਹੋਣ ਤੱਕ ਤਾਂ ਨਿਭ ਸਕਦੀ ਹੈ ਪਰ ਮਗਰੋਂ ਅਧਵਾਟੇ ਛੱਡ ਜਾਂਦੀ ਹੈ। ਜਿਸ ਕਰਕੇ ਹਜ਼ੂਰ ਨੇ ਸਪੱਸ਼ਟ ਕਰ ਦਿੱਤਾ ਕਿ—

**ਬਿਨੁ ਗੋਵਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ॥**
**ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ॥** (671)

ਇਸ਼ਕ ਦੀ ਦੁਨੀਆਂ ਦੀਆਂ ਤਿੰਨ ਗੱਲਾਂ ਬਹੁਤ ਕੀਮਤੀ ਹਨ। ਆਸ਼ਕ ਇਹ ਤਿੰਨ ਹੀ ਗੱਲਾਂ ਚਾਹੁੰਦੇ ਹਨ। ਪਹਿਲੀ ਗੱਲ ਕਿ ਮੇਰਾ ਪਿਆਰਾ ਹਰ ਵਕਤ ਮੇਰੇ ਨਾਲ ਹੀ ਰਹੇ, ਉਸ ਦਾ ਕਦੇ ਵੀ ਵਿਛੋੜਾ ਨਾ ਪਵੇ। ਦੂਜੀ ਗੱਲ ਕਿ ਉਹ ਧੋਖੇਬਾਜ਼ ਨਾ ਹੋਵੇ, ਚੰਦ ਰੋਜ਼ ਦਿਲ ਦੇ ਖਿਡੌਣੇ ਨਾਲ ਖੇਡ ਕੇ ਮੁੜ ਸਾਰੀ ਜ਼ਿੰਦਗੀ ਤੜਫਣ ਲਈ ਨਾ ਛੱਡ ਜਾਵੇ। ਤੀਜੀ ਗੱਲ ਹੈ ਕਿ ਉਸ ਦਾ ਪਿਆਰ ਸੁਆਰਥੀ ਨਾ ਹੋਵੇ। ਸੁਆਰਥੀ ਪਿਆਰ ਦਾ ਸਫਰ ਹਮੇਸ਼ਾ ਬਹੁਤ ਛੋਟਾ ਹੁੰਦਾ ਹੈ ਜਿਸ ਕਰਕੇ ਸਦੀਵ ਨਿਭਦੀ ਨਹੀਂ। ਇਹ ਸਾਰੀਆਂ ਗੱਲਾਂ ਕੇਵਲ ਰੱਬ ਦੇ ਇਸ਼ਕ ਉੱਤੇ ਹੀ ਪੂਰੀ ਉਤਰਦੀਆਂ ਹਨ ਕਿਉਂਕਿ ਉਹ ਹੀ ਹਰ ਥਾਂ ਉੱਤੇ ਵਿਆਪਕ ਹੈ ਭਾਵ ਕਦੇ ਵਿਛੋੜਾ ਨਹੀਂ ਪੈਂਦਾ। ਦੂਜਾ ਉਹ ਕਦੇ ਧੋਖਾ ਨਹੀਂ ਕਰਦਾ ਸਦੀਵ ਕਾਲ ਲਈ ਵਫਾਦਾਰ ਹੈ। ਤੀਜੀ ਗੱਲ ਹੈ ਕਿ ਉਸ ਦਾ ਪਿਆਰ ਕਦੇ ਸੁਆਰਥੀ ਨਹੀਂ ਹੁੰਦਾ ਕਿਉਂਕਿ ਉਸ ਨੂੰ ਸਾਡੇ ਤੱਕ ਕੋਈ ਸੁਆਰਥ ਨਹੀਂ। ਇਸ ਕਰਕੇ ਹੀ ਜਿਹੜਾ ਗੁਰਮੁਖ ਰੱਬ ਨਾਲ ਆਸ਼ਕੀ ਕਰਦਾ ਹੈ ਉਸ ਨੂੰ ਸੱਚਾ ਇਸ਼ਕ ਮਿਲਦਾ ਹੈ। ਗੁਰਮੁਖ ਵੀ ਨਿਰਸੁਆਰਥ ਹੋ ਕੇ ਰੱਬ ਨਾਲ ਇਸ਼ਕ ਕਰਦੇ ਹਨ। ਰੱਬ ਕਦੇ ਧੋਖਾ ਨਹੀਂ ਦਿੰਦਾ। ਉਹ ਰੱਬ ਨਾਲ ਇਸ਼ਕ ਕਰਕੇ ਰੱਬ ਦੀ ਸਚੇ ਰੂਪ ਵਿਚ ਪ੍ਰਾਪਤੀ ਕਰ ਲੈਂਦੇ ਹਨ।

**ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ॥**
**ਅਨਦਿਨੁ ਰਹਹਿ ਅਨੰਦਿ ਨਾਨਕ ਸਹਜ ਸਮਾਈਐ॥** (1422)

ਕਿਸੇ ਰੱਬੀ ਇਸ਼ਕ ਵਿੱਚ ਰੰਗੇ ਹੋਏ ਫਕੀਰ ਕੋਲੋਂ ਇਕ ਸੁਆਲ ਪੁਛਿਆ ਗਿਆ ਕਿ ਆਮ ਕਰਕੇ ਧਰਮ ਦੀ ਦੁਨੀਆ ਵਿਚ ਦੋ ਤਰ੍ਹਾਂ ਦੇ ਲੋਕ ਜ਼ਿਆਦਾਤਰ ਦੇਖੇ ਜਾਂਦੇ ਹਨ। ਇਕ ਉਹ ਹਨ ਜਿਹੜੇ ਸਵਰਗ ਦੀ ਜਾਂ ਪ੍ਰਲੋਕ ਦੇ ਸੁਖਾਂ ਦੀ ਲਾਲਸਾ ਰੱਖ ਕੇ ਰੱਬੀ ਭਜਨ ਬੰਦਗੀ ਕਰਦੇ ਹਨ ਜਾਂ ਫਿਰ ਦੂਜੇ ਉਹ ਲੋਕ ਹਨ ਕਿ ਜਿਹੜੇ ਨਰਕਾਂ ਤੋਂ ਬਚਣ ਲਈ ਉਨ੍ਹਾਂ ਦੁੱਖਾਂ ਦੇ ਡਰ ਕਰਕੇ ਰੱਬੀ ਇਬਾਦਤ ਵਿੱਚ ਲੱਗੇ ਹੋਏ ਹਨ। ਤੁਹਾਨੂੰ ਕਿਸ ਕਿਸਮ ਦੀ ਲਾਲਸਾ ਬੰਦਗੀ ਨਾਲ ਜੋੜੀ ਬੈਠੀ ਹੈ ਤਾਂ ਉਸ ਪ੍ਰੀਤਵਾਨ ਨੇ ਬਹੁਤ ਹੀ ਪਿਆਰੇ ਸ਼ਬਦਾਂ ਵਿੱਚ ਜੁਆਬ ਦਿੱਤਾ ਕਿ ਪਿਆਰਿਆ ਇਸ਼ਕ ਵਿੱਚ ਆਪਣੀ ਚੋਣ ਨਹੀਂ ਹੁੰਦੀ ਬਲਕਿ ਪਿਆਰੇ ਦੀ ਖੁਸ਼ੀ ਹੁੰਦੀ ਹੈ। ਫਿਰ ਤੈਨੂੰ ਸੱਚੀ ਆਸ਼ਕੀ ਦਾ ਪਤਾ ਨਹੀਂ ਹੋਣਾ। ਸੱਚਾ ਆਸ਼ਕ ਨਾ ਸਵਰਗ ਦੀ ਲਾਲਸਾ ਅਤੇ ਨਾ ਹੀ ਨਰਕ ਦਾ ਡਰ ਰੱਖਦਾ ਹੈ ਉਹ ਤਾਂ ਜਿਥੈ ਰਖਹਿ ਬੈਕੁੰਠੁ ਤਿਥਾਈ ਸਮਝਦਾ ਹੈ। ਜਿਥੇ ਮੇਰੇ ਪਿਆਰੇ ਦੀ ਯਾਦ ਹੈ ਉਹ ਨਰਕ ਕਿਵੇਂ ਹੋ ਸਕਦਾ ਹੈ। ਉਹ ਸਵਰਗ ਵੀ ਨਰਕ ਬਣ ਜਾਵੇਗਾ ਜਿਥੇ ਉਸ ਦਾ ਵਿਛੋੜਾ ਪੈਂਦਾ ਹੈ। ਇਸ ਲਈ ਮੇਰੀ ਕੋਈ ਚੋਣ ਨਹੀਂ ਮੈਂ ਤਾਂ ਆਪਣੇ ਪਿਆਰੇ ਦੀ ਪ੍ਰੀਤ ਦਾ ਵਣਜਾਰਾ ਹਾਂ। ਅਜਿਹੀ ਸੱਚੀ ਆਸ਼ਕੀ ਦੀ ਲੋਰ ਵਿੱਚ ਹੀ ਰੱਬੀ ਪਿਆਰ ਵਾਲਿਆਂ ਨੇ ਇਹ ਬਚਨ ਕਹੇ ਹੋਣਗੇ ਕਿ—

**ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ॥**
**ਹੋਨਾ ਹੈ ਸੋ ਹੋਈਹੈ ਮਨਹਿ ਨ ਕੀਜੈ ਆਸ॥ (337)**

ਭਾਈ ਨੰਦ ਲਾਲ ਸਿੰਘ ਜੀ ਤਾਂ ਸਪੱਸ਼ਟ ਕਰਦੇ ਹਨ ਕਿ ਕਿਸੇ ਨਰਕ ਸਵਰਗ ਦੀ ਪ੍ਰਵਾਹ ਨਹੀਂ ਕਿਉਂਕਿ ਰੱਬ ਦਾ ਇਸ਼ਕ ਤਾਂ ਰੱਬੀ ਪ੍ਰੀਤਵਾਨ ਨੂੰ ਆਪਣਾ ਹੀ ਰੂਪ ਬਣਾ ਲੈਂਦਾ ਹੈ।

**ਇਸ਼ਕਿ ਮੌਲਾ ਮਰ ਤੁਰਾ ਮੌਲਾ ਕੁਨਦ॥**
**ਦਰਦਿ ਗੁਮਹਾ ਬਿਹਤਰੋ ਔਲਾ ਕੁਨਦ॥**

ਸਿਆਣੇ ਦਾਨੇ ਵਿਦਵਾਨ ਜ਼ਿੰਦਗੀ ਦੀਆਂ ਮਾਮੂਲੀ ਜਿਹੀਆਂ ਗੱਲਾਂ ਵਿੱਚੋਂ ਵੀ ਕਈ ਵਾਰੀ (ਜ਼ਿੰਦਗੀ ਨਾਮਾ) ਆਪਣੀ ਦਾਨੀ ਸੋਚ ਨਾਲ ਬਹੁਤ ਕੁਝ ਲੱਭ ਕੇ ਜ਼ਿੰਦਗੀ ਦੇ ਰਾਹਾਂ ਨੂੰ ਸੁਹੇਲਾ ਕਰ ਦਿੰਦੇ ਹਨ। ਆਮ ਬੰਦੇ ਹੀ ਜ਼ਿੰਦਗੀ ਅੰਦਰ ਜਿੰਦਰਾ ਅਤੇ ਚਾਬੀ ਨਿਤ ਵਰਤੋਂ ਦੀ ਚੀਜ਼ ਹਨ। ਜਿੰਦਰਾ ਅਤੇ ਚਾਬੀ ਮਾਨੋ ਆਪਸ ਵਿੱਚ ਪ੍ਰੀਤਾਂ ਦੀਆਂ ਗੱਲਾਂ ਕਰਦੇ ਹਨ। ਜਿੰਦਰਾ ਚਾਬੀ ਨੂੰ ਪੁਛਦਾ ਹੈ ਕਿ ਜਦੋਂ ਦੇ ਆਪਾਂ ਬਣੇ ਹਾਂ ਉਦੋਂ ਦੇ ਹੀ ਆਪਾਂ ਇਕੱਠੇ ਬਾਜ਼ਾਰ ਵਿਚ ਆਏ, ਇਕੱਠੇ ਰਹੇ, ਇਕੱਠੇ ਵਿਕੇ ਪਰ ਮੈਨੂੰ ਹੈਰਾਨੀ ਹੈ ਕਿ ਹੁਣ ਤੂੰ ਮੈਨੂੰ ਘਰੇ ਛੱਡ ਕੇ ਆਪ ਮਾਲਕ ਨਾਲ ਪਤਾ ਨਹੀਂ ਕਿਥੇ ਕਿਥੇ ਫਿਰਦੀ ਰਹਿੰਦੀ ਹੈਂ। ਤੈਨੂੰ ਮੇਰੇ ਨਾਲ ਪ੍ਰੀਤ ਕਰਨੀ ਚਾਹੀਦੀ ਹੈ ਜਦਕਿ ਤੂੰ ਮੈਨੂੰ ਕਦੇ ਕਦਾਈਂ ਹੀ ਮਿਲਦੀ ਹੈਂ। ਦੇਖ ਤੇਰੀ ਖਾਤਰ ਮੈਂ ਆਪਣੇ ਆਪ ਵਿੱਚ ਵੀ ਛੇਕ ਕਰਵਾਏ ਹਨ। ਇਨ੍ਹਾਂ ਛੇਕਾਂ ਦੇ ਰਾਹੀਂ ਤੂੰ

ਮੇਰੇ ਅੰਦਰ ਹਿਰਦੇ ਤੱਕ ਜਾ ਆਉਂਦੀ ਹੈਂ। ਮੈਨੂੰ ਹੋਰ ਕਿਸੇ ਵੀ ਗੱਲ ਦਾ ਸ਼ਿਕਵਾ ਨਹੀਂ ਪਰ ਮੈਨੂੰ ਦੁੱਖ ਹੈ ਕਿ ਤੂੰ ਪ੍ਰੀਤ ਨਹੀਂ ਨਿਭਾਉਂਦੀ ਬਲਕਿ ਮੇਰੇ ਨਾਲੋਂ ਜ਼ਿਆਦਾ ਤੂੰ ਦੂਜਿਆਂ ਦੇ ਹੱਥਾਂ ਵਿਚ ਖੇਡਦੀ ਹੈਂ। ਤਦ ਚਾਬੀ ਨੇ ਜਵਾਬ ਦਿੱਤਾ ਕਿ ਸੱਜਣਾ ਇਸ ਵਿਚ ਸ਼ਕ ਨਹੀਂ ਕਿ ਆਪਾਂ ਇਕਠੇ ਬਣੇ, ਇਕੱਠੇ ਰਹੇ, ਇਕੱਠੇ ਵਿਕੇ ਸਾਂ ਪਰ ਤੂੰ ਬੇਵਫਾ ਨਿਕਲਿਆ ਤਦ ਕਰਕੇ ਮੈਂ ਤੇਰੇ ਨਾਲ ਗੂੜੀ ਪ੍ਰੀਤ ਨਹੀਂ ਪਾਉਂਦੀ। ਜਿੰਦਰਾ ਹੈਰਾਨ ਹੋ ਕੇ ਪੁੱਛਦਾ ਹੈ ਕਿ ਮੈਂ ਤਾਂ ਸਗੋਂ ਤੈਨੂੰ ਉਲ੍ਹਾਮਾ ਦਿੰਦਾ ਹਾਂ ਪਰ ਤੂੰ ਉਲਟਾ ਮੈਨੂੰ ਕਿਵੇਂ ਕਹਿ ਸਕਦੀ ਹੈਂ? ਤਦ ਚਾਬੀ ਫਿਰ ਬੋਲੀ ਕਿ ਸੁਣ ਤੇਰੀ ਪ੍ਰੀਤ ਕਿਵੇਂ ਝੂਠੀ ਹੈ। ਜਦੋਂ ਕਦੇ ਮੈਨੂੰ ਤੇਰਾ ਵਿਛੋੜਾ ਪੈ ਜਾਵੇ ਭਾਵ ਜਿੰਦਰਾ ਗੁਆਚ ਜਾਵੇ ਤਾਂ ਮਾਲਕ ਕਦੇ ਚਾਬੀ ਲੈ ਕੇ ਬਾਜ਼ਾਰ ਨਹੀਂ ਜਾਂਦਾ ਕਿ ਇਹ ਚਾਬੀ ਹੈ ਮੈਂ ਇਸ ਦੇ ਨਾਲ ਦਾ ਜਿੰਦਰਾ ਲੈਣਾ ਹੈ ਕਿਉਂਕਿ ਸਭ ਨੂੰ ਪਤਾ ਹੈ ਕਿ ਚਾਬੀ ਵਫਾਦਾਰ ਹੈ ਜਿੰਦਰਾ ਗੁਆਚ ਜਾਵੇ ਤਾਂ ਚਾਬੀ ਹੋਰ ਨਾਲ ਪ੍ਰੀਤ ਨਹੀਂ ਪਾਉਂਦੀ ਪਰ ਜੇਕਰ ਮੈਂ ਗੁਆਚ ਜਾਵਾਂ ਤਾਂ ਤੂੰ ਮਾਲਕ ਨਾਲ ਜਾ ਕੇ ਜਦੋਂ ਮਰਜ਼ੀ ਨਵੀਂ ਚਾਬੀ ਲਗਵਾ ਲੈਂਦਾ ਹੈਂ। ਜਿਸ ਕਰਕੇ ਫਿਰ ਮੈਂ ਤੇਰੇ ਨਾਲ ਪ੍ਰੀਤ ਨਹੀਂ ਕਰਦੀ। ਹਮੇਸ਼ਾ ਜਿੰਦਰੇ ਹੀ ਚਾਬੀਆਂ ਲੱਭਦੇ ਹਨ ਪਰ ਕਦੇ ਚਾਬੀ ਨੇ ਜਿੰਦਰਾ ਨਹੀਂ ਲੱਭਿਆ। ਸੱਚੀ ਆਸ਼ਕੀ ਥਾਂ ਥਾਂ ਨੇਹ ਨਹੀਂ ਲਗਾਉਂਦੀ।

ਇਸ਼ਕ ਹਕੀਕੀ ਅੰਦਰ ਦੇਖੀਏ ਤਾਂ ਬਹੁਤ ਲੰਮਾ ਇਤਿਹਾਸ ਹੈ ਇਨ੍ਹਾਂ ਰੱਬੀ ਆਸ਼ਕਾਂ ਦਾ ਪਰ ਕੁਝ ਕੁ ਉਦਾਹਰਨਾਂ ਪੇਸ਼ ਹਨ। ਜਿਵੇਂ ਸੱਚੇ ਇਸ਼ਕ ਅੰਦਰ ਭਗਤ ਨਾਮਦੇਵ ਮੰਦਰਾਂ ਵਿਚੋਂ ਧੱਕੇ ਖਾ ਕੇ ਵੀ ਆਪਣੇ ਪਿਆਰੇ ਦਾ ਪੱਲਾ ਨਹੀਂ ਛਡਦਾ ਜਿਸ ਕਰਕੇ ਫਿਰ ਪਿਆਰਾ ਵੀ ਉਨ੍ਹਾਂ ਨਿੰਦਕਾਂ ਅਤੇ ਹੰਕਾਰੀਆਂ ਵੱਲ ਪਿਠ ਕਰਕੇ ਨਾਮ ਦੇਉ ਨੂੰ ਮੁਖ ਲਾ ਲੈਂਦਾ ਹੈ। ਸ਼ੇਖ ਫ਼ਰੀਦ ਜੀ ਦਾ ਆਪਣੇ ਪਿਆਰੇ ਇਸ਼ਕ ਅੰਦਰ ਤਨ ਸੁਕਾ ਪਿੰਜਰ ਬਣ ਜਾਂਦਾ ਹੈ ਪਰ ਆਪਣੇ ਆਪ ਨੂੰ ਹੀ ਕਹਿ ਰਹੇ ਹਨ ਕਿ ਬੰਦੇ ਦੇ ਭਾਗ ਦੇਖ ਫਿਰ ਵੀ ਪਿਆਰੇ ਦਾ ਮਿਲਾਪ ਨਸੀਬ ਨਹੀਂ ਹੋਇਆ।

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ (1382)**

ਆਸ਼ਕ ਪਿਆਰੇ ਨਾਲ ਪ੍ਰੀਤਾਂ ਪਾ ਕੇ ਆਪਣੇ ਹੀ ਅੰਦਰ ਨਾ ਮਿਲਾਪ ਹੋਣ ਕਰਕੇ ਆਪਣੇ ਹੀ ਔਗੁਣਾਂ ਨੂੰ ਕੋਸਦਾ ਹੈ। ਇਕ ਰੱਬੀ ਆਸ਼ਕ ਨੂੰ ਪ੍ਰੀਤ ਨੇ ਇੰਨਾ ਮਜਬੂਰ ਕੀਤਾ ਹੈ ਕਿ ਘਰ ਬਾਰ ਛੱਡ ਕੇ ਮਸੀਤ ਹੀ ਆ ਬੈਠਾ। ਹਰ ਰੋਜ਼ ਬੰਦਗੀ ਕਰਨੀ ਜੋ ਮਿਲ ਜਾਏ ਸ਼ੁਕਰ ਕਰਕੇ ਖਾ ਪਹਿਨ ਛੱਡਣਾ। ਇਕ ਦਿਨ ਉਸ ਮਸੀਤ ਦੇ ਕਾਜ਼ੀ ਨੇ ਹਰ ਰੋਜ਼ ਇਸ ਤਰ੍ਹਾਂ ਮੁਫਤ ਦੀਆਂ ਖਾਣ ਵਾਲਾ ਸਮਝ ਕੇ ਉਸਨੂੰ ਕਹਿ ਦਿੱਤਾ ਕਿ ਮਸੀਤ ਅੰਦਰ ਗੰਦ ਬਹੁਤ ਪੈ ਗਿਆ ਹੈ ਤੁਸੀਂ ਕਿਰਪਾ ਕਰਕੇ ਜਿਹੜੀਆਂ ਚੀਜ਼ਾਂ ਗੰਦੀਆਂ ਹਨ ਉਨ੍ਹਾਂ ਨੂੰ ਕੱਢ ਕੇ ਬਾਹਰ ਸੁੱਟ ਦਿਓ। ਕਾਜ਼ੀ ਨੇ

ਸੋਚਿਆ ਕਿ ਇਸ ਕੋਲੋਂ ਕੋਈ ਨਾ ਕੋਈ ਸੇਵਾ ਜ਼ਰੂਰ ਕਰਵਾਇਆ ਕਰੀਏ ਰੋਜ਼ ਇਥੇ ਹੀ ਰਹਿੰਦਾ ਹੈ। ਉਸ ਰੱਬੀ ਆਸ਼ਕ ਨੇ ਆਪਣਾ ਸਮਾਨ ਚੁੱਕਿਆ ਅਤੇ ਚੁੱਪ ਚੁਪੀਤਾ ਲੰਘ ਗਿਆ। ਕਾਜ਼ੀ ਬਹੁਤ ਹੈਰਾਨ ਹੋਇਆ ਕਿ ਕਿੰਨਾ ਕੰਮ ਚੋਰ ਸੀ ਇਕ ਦਿਨ ਵੀ ਸੇਵਾ ਨਹੀਂ ਕਰ ਸਕਿਆ। ਉਦਾਂ ਰੱਬ ਦਾ ਪਿਆਰਾ ਕਹਿਲਾਉਂਦਾ ਸੀ। ਇਕ ਦਿਨ ਅਚਾਨਕ ਕਿਸੇ ਰਸਤੇ ਵਿਚ ਉਸ ਕਾਜ਼ੀ ਨੂੰ ਇਸ ਰੱਬੀ ਆਸ਼ਕ ਦਾ ਮਿਲਾਪ ਹੋ ਗਿਆ ਤਾਂ ਉਸ ਨੂੰ ਦੇਖ ਕੇ ਕਾਜ਼ੀ ਨੇ ਕਿਹਾ ਕਿ ਤੈਨੂੰ ਗੰਦ ਬਾਹਰ ਸੁੱਟਣ ਵਾਸਤੇ ਕਿਹਾ ਸੀ ਪਰ ਤੂੰ ਸੇਵਾ ਕਰਨ ਤੋਂ ਟੱਲ ਕੇ ਮੁੜ ਕੇ ਮਸੀਤ ਹੀ ਨਹੀਂ ਗਿਆ। ਉਸ ਫਕੀਰ ਨੇ ਨਿਮਰਤਾ ਨਾਲ ਜਵਾਬ ਦਿੱਤਾ ਕਿ ਕਾਜ਼ੀ ਜੀ ਮੈਂ ਸਾਰੇ ਪਾਸੇ ਦੇਖਿਆ ਤਦ ਮੈਨੂੰ ਮੇਰੇ ਤੋਂ ਗੰਦੀ ਚੀਜ਼ ਮਸੀਤ ਵਿਚ ਨਜ਼ਰ ਨਹੀਂ ਆਈ ਜਿਸ ਕਰਕੇ ਤੁਹਾਡਾ ਆਖਾ ਮੰਨ ਕੇ ਮੈਂ ਮਸੀਤੋਂ ਬਾਹਰ ਆ ਗਿਆ ਅਤੇ ਮੁੜ ਮਸੀਤ ਨਹੀਂ ਗਿਆ। ਹੁਣ ਮੈਂ ਇਥੇ ਰਾਹਾਂ ਵਿੱਚ ਹੀ ਆਪਣੇ ਪਿਆਰੇ ਨੂੰ ਪ੍ਰੇਮ ਦੀਆਂ ਅਵਾਜ਼ਾਂ ਮਾਰਦਾ ਰਹਿੰਦਾ ਹਾਂ। ਕਾਜ਼ੀ ਇਸ ਰੱਬੀ ਆਸ਼ਕ ਬਾਰੇ ਕੀ ਸੋਚਦਾ ਸੀ ਪਰ ਉਸ ਦੀ ਵੀਚਾਰ ਸੁਣ ਕੇ ਉਸ ਦੀ ਆਸ਼ਕੀ ਅੱਗੇ ਉਸ ਦਾ ਆਪ ਮੁਹਾਰੇ ਹੀ ਸਿਜਦਾ ਹੋ ਗਿਆ ਕਿ ਰੱਬ ਦਾ ਇਸ਼ਕ ਦਿਲ ਵਿਚ ਵਸਾ ਕੇ ਘੁੰਮਣ ਵਾਲਿਆ ਅਸਲ ਵਿਚ ਤਾਂ ਅਸੀਂ ਹੀ ਮਸੀਤਾਂ ਵਿੱਚ ਗੰਦ ਹਾਂ ਕਿਉਂਕਿ ਦਿਲ ਤਾਂ ਪਿਆਰੇ ਦੀ ਯਾਦ ਤੋਂ ਸੱਖਣਾ ਹੈ। ਧੰਨ ਗੁਰੂ ਅੰਗਦ ਸਾਹਿਬ ਜੀ ਦਾ ਆਸਾ ਕੀ ਵਾਰ ਦਾ ਇਕ ਸਲੋਕ ਹੈ ਕਿ ਇਹ ਕਿਹੋ ਜਿਹੀ ਆਸ਼ਕੀ ਹੈ ਜਿਹੜੀ ਪਿਆਰੇ ਨੂੰ ਛਡ ਕੇ ਕਿਸੇ ਦੂਜੇ ਨਾਲ ਪ੍ਰੀਤ ਪਾ ਲਵੇ ਬਲਕਿ ਆਸ਼ਕ ਤਾਂ ਉਹ ਹੁੰਦਾ ਹੈ ਜਿਹੜਾ ਹਰ ਵਕਤ ਹੀ ਆਪਣੇ ਪਿਆਰੇ ਦੀ ਯਾਦ ਵਿੱਚ ਗੁਆਚਾ ਰਹੇ। ਆਸ਼ਕ ਦਾ ਉਹ ਕੰਮ ਨਹੀਂ ਕਿ ਜਿਹੜਾ ਆਪ ਨੂੰ ਚੰਗਾ ਲੱਗਦਾ ਹੈ ਉਹ ਹੀ ਚੰਗਾ ਹੈ ਤੇ ਜਿਹੜਾ ਆਪ ਨੂੰ ਮੰਦਾ ਲੱਗਦਾ ਹੈ ਉਹ ਮੰਦਾ ਹੈ ਬਲਿਕ ਆਸ਼ਕ ਤਾਂ ਉਹ ਹੁੰਦਾ ਹੈ ਜਿਹੜੇ ਕਦੇ ਲੇਖੇ ਜੋਖੇ ਨਾਲ ਨਹੀਂ ਵਰਤਦਾ ਸਗੋਂ ਪਿਆਰੇ ਦੀ ਹਰ ਗੱਲ ਹੀ ਉਸ ਨੂੰ ਪਿਆਰੀ ਲੱਗਦੀ ਹੈ ਬਚਨ ਹਨ—

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥ (474)**

ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਤੱਤੀ ਤਵੀ 'ਤੇ ਬੈਠ ਕੇ ਵੀ ਰੱਬੀ ਭਾਣਾ ਮਿੱਠਾ ਕਰਕੇ ਮੰਨ ਕੇ ਇਸ ਸਲੋਕ ਦੇ ਅਰਥ ਆਪਣੀ ਸੱਚੀ ਆਸ਼ਕੀ ਦਾ ਸਬੂਤ ਦੇ ਕੇ ਕੀਤੇ ਹਨ। ਸੁੱਖਾਂ ਵੇਲੇ ਹਰ ਕੋਈ ਭਾਣਾ ਮੰਨ ਲੈਂਦਾ ਹੈ ਪਰ ਤੱਤੀ ਤਵੀ 'ਤੇ ਬੈਠ ਕੇ ਸੀਸ ਤੇ ਗਰਮ ਰੇਤ ਪਵਾ ਕੇ ਵੀ ਰੱਬੀ

ਭਾਣਾ ਮੰਨਣ ਵਾਲਾ ਕੋਈ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਮਹਾਰਾਜ ਵਰਗਾ ਸੱਚਾ ਆਸ਼ਿਕ ਹੀ ਹੋ ਸਕਦਾ ਹੈ।

ਰੱਬ ਕਿਰਪਾ ਕਰੇ ਦੁਨੀਆ ਦੇ ਝੂਠੇ ਇਸ਼ਕ ਵਿਚੋਂ ਨਿਕਲ ਕੇ **"ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ"** ਤੱਕ ਪਹੁੰਚ ਸਕੀਏ ਪਰ ਇਹ ਤੱਦ ਹੀ ਹੋ ਸਕਦਾ ਹੈ ਜੇਕਰ ਸੱਚੇ ਦਾ ਸੱਚਾ ਢੋਆ ਮਿਲ ਜਾਵੇ ਨਹੀਂ ਤਾਂ ਬਹੁਤ ਔਖਾ ਹੈ ਕਿਉਂਕਿ ਆਸ਼ਕ ਆਸਾਂ ਤੋਂ ਬਾਹਰਾ ਹੁੰਦਾ ਹੈ ਪਰ ਮੇਰੇ ਅੰਦਰ ਤਾਂ ਮਾਇਕੀ ਲਾਲਸਾ ਦੇ ਢੇਰ ਲੱਗੇ ਪਏ ਹਨ। ਇਹ ਤਾਂ ਮਾਲਿਕ ਹੀ ਕਿਰਪਾ ਕਰਕੇ ਸਾਨੂੰ ਖਾਹਿਸ਼ਾਂ ਵਿਚੋਂ ਕੱਢ ਕੇ ਸੱਚਾ ਇਸ਼ਕ ਬਖਸ਼ਿਸ਼ ਕਰੇ ਤਾਂ ਕਿ ਪ੍ਰੀਤ ਦੇ ਜਨੂੰਨ ਨਾਲ ਧਰਮ ਕਮਾਇਆ ਜਾ ਸਕੇ।

**ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥**
**ਆਸ ਨਿਰਾਸਾ ਹਿਕ ਤੂ ਹਉ ਬਲਿ ਬਲਿ ਬਲਿ ਗਈਆਸ॥** (1100)

# ਇਸ਼ਨਾਨ

ਧਰਮ ਦੀ ਦੁਨੀਆ ਵਿਚ ਪ੍ਰਵੇਸ਼ ਕਰਦਿਆਂ ਹੀ ਮਨੁੱਖ ਨੂੰ ਇਕ ਉਪਦੇਸ਼ ਵਾਰ ਵਾਰ ਦ੍ਰਿੜ ਕਰਵਾਇਆ ਜਾਂਦਾ ਹੈ ਕਿ ਮਨੁੱਖੀ ਜਾਮਾ, ਨਿੱਜ ਘਰ ਮਹਲ ਪਹੁੰਚਣ ਲਈ ਹੈ ਤਾਂ ਕਿ 'ਬਹੁਰਿ ਨ ਹੋਇਗੋ ਫੇਰਾ' ਦੀ ਦਾਤ ਪ੍ਰਾਪਤ ਕਰ ਸਕੇ। ਇਸ ਲਈ ਦੁਨੀਆ ਵਿਚ ਇਸ ਕਾਰਜ ਦੀ ਪੂਰਤੀ ਲਈ ਉਪਰਾਲੇ ਵੀ ਬਹੁਤ ਹੋਏ ਹਨ। ਇਨ੍ਹਾਂ ਉਪਰਾਲਿਆਂ ਵਿਚੋਂ ਇਕ ਉਪਰਾਲਾ ਇਸ਼ਨਾਨ ਕਰਨਾ ਵੀ ਮੰਨ ਲਿਆ ਸੀ। ਇਸ ਭਾਵਨਾ ਨਾਲ ਹੀ ਤੀਰਥ ਹੋਂਦ ਵਿਚ ਆਏ। ਹਿੰਦੂ ਧਰਮ ਨੇ ਤਾਂ ਤੀਰਥਾਂ ਦੀ ਪ੍ਰਮੁੱਖ ਗਿਣਤੀ ਵੀ ਅਠਾਹਠ ਬਣਾ ਦਿੱਤੀ ਸੀ। ਮਨੁੱਖ ਸ਼੍ਰੋਮਣੀ ਜਾਮੇ ਦਾ ਮਾਲਿਕ ਹੋਣ ਕਰਕੇ ਇਸ ਨੂੰ ਸਾਫ-ਸੁਥਰਾ ਰਹਿਣਾ ਚਾਹੀਦਾ ਹੈ। ਇਸ਼ਨਾਨ ਨਾਲ ਬੰਦੇ ਦੀ ਦੇਹੀ ਦੀ ਸਫਾਈ ਤਾਂ ਰਹਿੰਦੀ ਹੈ ਪਰ ਜੇਕਰ ਪਾਣੀ ਦਾ ਇਸ਼ਨਾਨ ਰੱਬ ਦੀ ਪ੍ਰਾਪਤੀ ਦਾ ਸਾਧਨ ਮੰਨ ਲਿਆ ਜਾਵੇ ਤਾਂ ਇਹ ਕੇਵਲ ਇਕ ਭੁੱਲ ਹੀ ਨਹੀਂ ਬਲਕਿ ਧਰਮ ਦੀ ਦੁਨੀਆਂ ਲਈ ਬਹੁਤ ਵੱਡਾ ਭਰਮ ਹੈ। ਪ੍ਰਮੇਸ਼ਰ ਦੇ ਘਰ ਮਨ ਦੀ ਪਵਿੱਤਰਤਾ ਦੀ ਕੀਮਤ ਪੈਂਦੀ ਹੈ। ਸਤਿਗੁਰੂ ਜੀ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਜੇ ਕੋਈ ਕੇਵਲ ਸਰੀਰਕ ਇਸ਼ਨਾਨ ਨਾਲ ਮਨ ਦੀ ਪਵਿੱਤਰਤਾ ਸਮਝਦਾ ਹੈ ਤਾਂ ਇਸ ਕਰਮ ਨਾਲ ਉਸ ਦਾ ਰੱਬੀ ਮਿਲਾਪ ਨਹੀਂ ਹੋ ਸਕਦਾ। ਸੁੱਚੇ ਉਹ ਹਨ ਜਿਨ੍ਹਾਂ ਦੇ ਮਨ ਵਿਚ ਸੱਚੇ ਦਾ ਵਾਸਾ ਹੋ ਜਾਂਦਾ ਹੈ।

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥ (472)**

ਕੋਈ ਬੰਦਾ ਕੱਪੜੇ ਸਾਫ ਸੁਥਰੇ ਪਾ ਕੇ ਸਰੀਰਕ ਇਸ਼ਨਾਨ ਕਰਕੇ ਹੀ ਆਪਣੇ ਆਪ ਨੂੰ ਸੰਜਮੀ ਸਮਝਦਾ ਹੈ ਤਾਂ ਉਹ ਅੰਦਰਲੀ ਮੈਲ ਤੋਂ ਅਣਜਾਣ ਹੋਣ ਕਰਕੇ ਬਾਹਰੋਂ ਹੀ ਮਲ ਮਲ ਕੇ ਧੋਂਦਾ ਹੈ। ਅੰਦਰਲੀ ਮੈਲ ਉਸ ਤਰ੍ਹਾਂ ਹੀ ਲੱਗੀ ਰਹਿੰਦੀ ਹੈ।

**ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥**
**ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥ (139)**

ਬਾਹਰ ਦੀ ਪਵਿੱਤਰਤਾ ਨਾਲ ਅੰਦਰਲੀ ਮੈਲ ਨੂੰ ਕੋਈ ਫਰਕ ਨਹੀ ਪੈਂਦਾ **ਮਨਿ ਮੈਲੈ ਸਭੁ ਕਿਛੁ ਮੈਲਾ** ਹੋਣ ਕਰਕੇ ਵਿਕਾਰ ਜਾਂ ਹੋਰ ਮੈਲ ਦੇ ਕਾਰਨ ਨੇਤਰ, ਸ੍ਰਵਣ, ਜੀਭ, ਹਿਰਦਾ, ਭਾਵ ਹਰ ਇਕ ਕਰਮ ਇੰਦਰਾ ਅਤੇ ਗਿਆਨ ਇੰਦਰਾ ਮੈਲਾ ਹੀ ਹੋਵੇਗਾ। ਮਨੁੱਖਾਂ ਦੀ ਇਕ ਕਿਸਮ ਹੋਰ ਵੀ ਪੈਦਾ ਹੋਈ ਜਿਸ ਨੇ ਅੰਦਰਲੀ ਮੈਲ ਲਾਹੁਣ ਲਈ ਜੰਗਲਾਂ ਬੇਲਿਆਂ ਆਦਿਕ ਵਿਚ ਜਾ ਕੇ ਪ੍ਰਭੂ

ਭਗਤੀ ਕਰਨੀ ਪਸੰਦ ਕੀਤੀ ਪਰ ਉਹ ਬਾਹਰੋਂ ਇੰਨੇ ਮਲੀਨ ਹੋ ਗਏ ਕਿ ਕੇਸ ਜਟਾਵਾਂ ਵਿਚ ਬਦਲ ਗਏ। ਸਰੀਰ ਤੇ ਸੁਆਹ ਮਲ ਕੇ ਹੋਰ ਕਰੂਪ ਬਣਾ ਲਿਆ। ਬਾਹਰੋਂ ਗਲੀਚਤਾ ਪ੍ਰਗਟ ਹੋਣ ਲੱਗ ਪਈ। ਗੁਰਮਤਿ ਨੇ ਦੋਨਾਂ ਨੂੰ ਹੀ ਨਹੀਂ ਕਬੂਲਿਆ। ਗੁਰਮਤਿ ਨੇ ਜੀਅਹੁ ਨਿਰਮਲ ਅਤੇ ਬਾਹਰੋਂ ਨਿਰਮਲ ਵਾਲਿਆਂ ਨੂੰ ਪ੍ਰਵਾਨਗੀ ਦਿੱਤੀ ਹੈ। ਇਕ ਇਸ਼ਨਾਨ ਬਾਹਰੋਂ ਵੀ ਕਰਨਾ ਹੈ ਪਰ ਨਾਲ ਹੀ ਪ੍ਰਭੂ ਯਾਦ ਨਾਲ ਜੁੜ ਕੇ ਅੰਦਰਲਾ ਇਸ਼ਨਾਨ ਵੀ ਕਰਨਾ ਹੈ ਜਿਸ ਨਾਲ ਦੋਵੇਂ ਤਰ੍ਹਾਂ ਦੀ ਮੈਲ ਤੋਂ ਮੁਕਤ ਹੋ ਜਾਣਾ ਹੈ। ਗੁਰੂ ਅਮਰਦਾਸ ਜੀ ਦੇ ਪਵਿੱਤਰ ਬੋਲ ਹਨ:—

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥**
**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥**
**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥**
**ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥ (919)**

ਧੰਨ ਗੁਰੂ ਅਮਰਦਾਸ ਜੀ ਦਾ ਜੀਵਨ ਇਕ ਬਹੁਤ ਵੱਡਾ ਰਹੱਸ ਖੋਹਲਦਾ ਹੈ ਕਿ ਲੰਮਾ ਸਮਾਂ ਤੀਰਥਾਂ 'ਤੇ ਜਾਣ ਦੇ ਮਗਰੋਂ ਵੀ ਆਤਮਿਕ ਅਵਸਥਾ ਨੂੰ ਇਕ ਸੰਨਿਆਸੀ ਦਾ ਬੋਲ ਡਗਮਗਾ ਗਿਆ ਸੀ। ਜਦੋਂ ਸੰਨਿਆਸੀ ਸੁਆਲ ਪੁੱਛਦਾ ਹੈ ਕਿ ਤੁਹਾਡਾ ਗੁਰੂ ਕੌਣ ਹੈ ਤਾਂ ਬਾਬਾ ਅਮਰ ਦਾਸ ਜੀ ਨੇ ਆਖਿਆ ਕਿ ਗੁਰੂ ਤਾਂ ਹਾਲੇ ਧਾਰਨ ਨਹੀਂ ਕੀਤਾ। ਸੰਨਿਆਸੀ ਨੇ ਅਜਿਹਾ ਜਵਾਬ ਸੁਣ ਕੇ ਬਚਨ ਆਖਿਆ ਸੀ ਕਿ ਤੇਰਾ ਜਨਮ ਬਿਰਥਾ ਹੈ ਅਤੇ ਤੇਰੇ ਨਾਲ ਵਿਚਾਰਨ ਕਰਕੇ ਮੇਰਾ ਵੀ ਜਨਮ ਭ੍ਰਿਸ਼ਟ ਹੋ ਗਿਆ ਹੈ ਤਾਂ ਬਾਬਾ ਅਮਰ ਦਾਸ ਜੀ ਬਹੁਤ ਵਿਆਕੁਲ ਹੋ ਗਏ ਕਿ ਏਨਾ ਸਮਾਂ ਤੀਰਥਾਂ 'ਤੇ ਆਉਣ ਨਾਲ ਵੀ ਜਨਮ ਬਿਰਥਾ ਹੈ, ਮੈਂ ਤਾਂ ਸੋਚਦਾ ਸਾਂ ਕਿ ਮੇਰਾ ਜਨਮ ਤਾਂ ਸਫਲ ਹੋ ਗਿਆ ਹੋਵੇਗਾ। ਇਥੇ ਤਾਂ ਸਗੋਂ ਬਿਰਥਾ ਚਲਾ ਗਿਆ। ਲੰਮੀ ਉਮਰ ਨੇ ਵੀ ਝੰਜੋੜਾ ਦਿੱਤਾ ਕਿ ਬਿਰਧ ਅਵਸਥਾ ਦਾ ਕਬਜ਼ਾ ਹੋ ਚਲਾ ਹੈ। ਤੀਰਥ ਨੇ ਜਨਮ ਬਿਰਥਾ ਕਰ ਦਿੱਤਾ ਸੀ। ਆਪਣੀ ਹੀ ਭਤੀਜ ਨੂੰਹ ਬੀਬੀ ਅਮਰੋ ਜੀ ਵੱਲੋਂ ਸੁਣਿਆ ਇਕ ਬਚਨ ਭਰੋਸਾ ਬਣ ਗਿਆ ਕਿ ਬਿਰਥਾ ਹੋਏ ਜਨਮ ਨੂੰ ਅਮਰ ਕਰ ਸਕਦਾ ਹੈ ਤਾਂ ਇਹੋ ਸਤਿਗੁਰੂ ਜੀ ਦਾ ਪਵਿੱਤਰ ਬਚਨ ਕਰ ਸਕਦਾ ਹੈ। ਇਕ ਪਾਸੇ ਤੀਰਥਾਂ 'ਤੇ ਕਈ ਸਾਲ ਭਟਕਣ ਨਾਲ ਵੀ ਜਨਮ ਬਿਰਥਾ ਸੀ ਪਰ ਦੂਜੇ ਪਾਸੇ ਗੁਰੂ ਜੀ ਨੂੰ ਮਿਲੇ ਵੀ ਨਹੀਂ ਕੇਵਲ ਗੁਰੂ ਦੀ ਬੱਚੀ ਕੋਲੋਂ ਅੰਮ੍ਰਿਤ ਬਚਨ ਹੀ ਸੁਣਿਆ ਹੈ ਤਾਂ ਉਸ ਨੇ ਸੰਨਿਆਸੀ ਦਾ ਕਹਿਆ ਬਚਨ ਧੋ ਕੇ ਰੱਖ ਦਿਤਾ ਸਗੋਂ ਅੰਦਰ ਦੀ ਅਵਾਜ਼ ਨੇ ਕਿਹਾ ਕਿ ਅਮਰ ਦਾਸ ਤੀਰਥ ਨੇ ਅਮਰ ਨਹੀਂ ਕਰਨਾ ਬਲਕਿ ਗੁਰੂ ਨੇ ਅੰਮ੍ਰਿਤ ਬਚਨ ਦੇ ਕੇ ਅਮਰ ਕਰ ਦੇਣਾ ਹੈ। ਇਹ ਬਿਲਕੁਲ ਸੱਚ ਹੈ ਕਿ ਜਿਹੜਾ ਬਜ਼ੁਰਗ ਬਾਬਾ ਬਿਰਥਾ ਜਨਮ ਸੁਣ ਕੇ ਕੰਬ ਉਠਿਆ ਸੀ ਉਹੋ ਬਜ਼ੁਰਗ ਬਾਪੂ ਧੰਨ ਗੁਰੂ ਅਮਰਦਾਸ ਜੀ ਬਣ ਕੇ ਹੋਰਾਂ

ਦੇ ਬਿਰਥੇ ਜਾਂਦੇ ਜੀਵਨਾਂ ਨੂੰ ਅਮਰ ਕਰ ਰਹੇ ਹਨ। ਗੁਰੂ ਨਾਨਕ ਪਾਤਿਸ਼ਾਹ ਜੀ ਦਾ ਪਵਿੱਤਰ ਬਚਨ ਹੈ ਕਿ ਤੀਰਥਾਂ ਤੇ ਤਾਂ ਇਸ਼ਨਾਨ ਕਰਾਂ ਜੇਕਰ ਤੈਨੂੰ ਚੰਗਾ ਲੱਗਦਾ ਹੋਵੇ, ਜੇ ਤੈਨੂੰ ਹੀ ਚੰਗਾ ਨਹੀਂ ਲੱਗਦਾ ਤਾਂ ਮੇਰੇ ਇਸ਼ਨਾਨ ਕਰਨ ਦਾ ਕੀ ਲਾਭ ਹੈ।

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**
**ਜੇਤੀ ਸਿਰਠਿ ਉਪਾਈ ਵੇਖਾ ਵਿਣ ਕਰਮਾ ਕਿ ਮਿਲੈ ਲਈ॥ (2)**

ਗੁਰੂ ਅਰਜੁਨ ਪਾਤਿਸ਼ਾਹ ਜੀ ਨੇ ਕਿਰਪਾ ਕਰ ਦਿੱਤੀ। ਅੰਮ੍ਰਿਤਸਰ ਦੀ ਧਰਤੀ ਦੋਨੋਂ ਤਰ੍ਹਾਂ ਦੇ ਇਸ਼ਨਾਨ ਕਰਵਾ ਕੇ ਅੰਦਰੋਂ ਬਾਹਰੋਂ ਨਿਰਮਲ ਹੋਣ ਦਾ ਪਾਵਨ ਸੰਦੇਸ਼ਾਂ ਦਿੰਦੀ ਹੈ। ਜਦੋਂ ਸੇਵਕ ਬਾਹਰੋਂ ਸਰੋਵਰ ਵਿਚ ਇਸ਼ਨਾਨ ਕਰਕੇ ਅੰਦਰੋਂ ਗੁਰਬਾਣੀ ਦੇ ਪਾਵਨ ਕੀਰਤਨ ਨਾਲ ਆਤਮਿਕ ਇਸ਼ਨਾਨ ਕਰਦਾ ਹੈ ਤਾਂ ਗੁਰੂ ਪਾਤਿਸ਼ਾਹ ਦੀ ਅਸੀਸ ਮਿਲਦੀ ਹੈ ਕਿ—

**ਕਰਿ ਇਸ਼ਨਾਨ ਸਿਮਰਿ ਪ੍ਰਭੁ ਅਪਣਾ ਮਨ ਤਨ ਭਏ ਅਰੋਗਾ॥**
**ਕੋਟਿ ਬਿਘਨ ਲਾਖੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥ (611)**

ਭੁੱਲੜ ਲੋਕਾਂ ਨੇ ਕੇਵਲ ਤੀਰਥਾਂ ਦਾ ਇਸ਼ਨਾਨ ਹੀ ਮਹਾਨ ਬਣਾ ਦਿੱਤਾ ਸੀ। ਉਥੇ ਕੋਈ ਮਨ ਨੂੰ ਪਵਿੱਤਰ ਕਰਨ ਵਾਲਾ ਉਪਦੇਸ਼ ਨਹੀਂ ਮਿਲਦਾ ਸੀ ਜਿਸ ਕਰਕੇ ਤੀਰਥ 'ਤੇ ਨਹਾਉਣ ਵਾਲਾ ਸਗੋਂ ਹੋਰ ਹੰਕਾਰੀ ਹੋ ਕੇ ਵਾਪਸ ਪਰਤ ਆਉਂਦਾ ਸੀ। ਇਸ ਨਾਲੋਂ ਤਾਂ ਉਹ ਚੰਗਾ ਹੈ ਜਿਹੜਾ ਇਸ਼ਨਾਨ ਵੀ ਨਹੀਂ ਕਰਦਾ ਅਤੇ ਅੰਦਰੋਂ ਹੰਕਾਰ ਨਾਲ ਵੀ ਮੈਲਾ ਨਹੀ ਹੁੰਦਾ ਕਿਉਂਕਿ ਤੀਰਥਾਂ 'ਤੇ ਹਉ ਹਉ ਕਰਤੇ ਹੀ ਮਿਲਦੇ ਸਨ।

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥ (789)**

ਵੈਸੇ ਗੁਰਮਤਿ ਦੇ ਸੁਨਹਿਰੀ ਅਸੂਲਾਂ ਅਨੁਸਾਰ ਨਾਮ ਦਾਨ ਇਸ਼ਨਾਨ ਦਾ ਜ਼ਿਕਰ ਅਨੇਕਾਂ ਵਾਰੀ ਗੁਰਬਾਣੀ ਅੰਦਰ ਜਾਂ ਭਾਈ ਗੁਰਦਾਸ ਜੀ ਦੇ ਬਚਨਾਂ ਵਿਚ ਆਇਆ ਹੈ ਕਿਉਂਕਿ ਧਰਮ ਦਾ ਕਾਰਜ ਬੇ ਧਿਆਨੇ, ਬੇ ਗਿਆਨੇ ਅਤੇ ਬੇ ਇਸ਼ਨਾਨੇ ਨਹੀਂ ਕਰਨਾ ਚਾਹੀਦਾ। ਇਸ਼ਨਾਨ ਜਿਥੇ ਸਰੀਰਕ ਸਫਾਈ ਲਈ ਜ਼ਰੂਰੀ ਹੈ ਉਥੇ ਸੁਚੇਤ ਵੀ ਕਰਦਾ ਹੈ। ਇਸ ਕਰਕੇ ਹੀ ਤਾਂ ਰੱਬ ਦੀ ਬੰਦਗੀ ਕਰਨ ਵਾਲੇ ਨੂੰ ਤੀਰਥਾਂ 'ਤੇ ਜਾਣ ਦੀ ਲੋੜ ਨਹੀਂ ਬਲਕਿ ਉਹ ਜਿਥੇ ਵੀ ਆਪਣੇ ਮੁਬਾਰਕ

ਕਦਮ ਪਾਉਂਦਾ ਹੈ ਉਥੇ ਹੀ ਤੀਰਥ ਬਣ ਜਾਂਦਾ ਹੈ। ਕਬੀਰ ਸਾਹਿਬ ਜੀ ਦਾ ਪਵਿੱਤਰ ਬਚਨ ਹੈ ਕਿ—

**ਕਹਿ ਕਬੀਰ ਹਉ ਭਇਆ ਉਦਾਸੁ॥**
**ਤੀਰਥੁ ਬਡਾ ਕਿ ਹਰਿ ਕਾ ਦਾਸੁ॥ (331)**

ਭਾਵ ਹਰੀ ਦਾ ਦਾਸ ਏਨਾ ਪਵਿੱਤਰ ਹੋ ਜਾਂਦਾ ਹੈ ਕਿ ਜਿਥੇ ਲੋਕ ਤੀਰਥਾਂ 'ਤੇ ਇਸ਼ਨਾਨ ਕਰਦੇ ਹਨ ਪਰ ਤੀਰਥ ਆਪਣਾ ਇਸ਼ਨਾਨ ਗੁਰਮੁਖਾਂ ਦੀ ਚਰਨ ਧੂੜੀ ਵਿੱਚ ਕਰਕੇ ਪਵਿੱਤਰ ਹੁੰਦੇ ਹਨ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ,**
**ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,**
**ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ (1263)**

ਪ੍ਰਮੇਸ਼ਰ ਦੇ ਸਿਮਰਨ ਵਿੱਚ ਇਹ ਤਾਕਤ ਹੈ ਕਿ ਉਸ ਦੀ ਬੰਦਗੀ ਕਰਨ ਵਾਲਿਆਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਕੇ ਭਾਵ ਉਨ੍ਹਾਂ ਕੋਲੋਂ ਰੱਬ ਦੀਆਂ ਵੀਚਾਰਾਂ ਸੁਣ ਕੇ ਇਹ ਇਸ਼ਨਾਨ ਕਰਿਆਂ ਜਨਮ ਕਰਮ ਦੀ ਮੈਲ ਉਤਰ ਜਾਂਦੀ ਹੈ ਅਤੇ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ।

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥**
**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥**
**ਜਨਮ ਕਰਮ ਮਲੁ ਉਤਰੈ ਮਨਿ ਤੇ ਜਾਇ ਗੁਮਾਨੁ॥**
**ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥ (135)**

ਬੰਦਗੀ ਆਪਣੇ ਆਪ ਵਿਚ ਹੀ ਇਕ ਅਜਿਹਾ ਸੁੱਚਾ ਇਸ਼ਨਾਨ ਹੈ ਜਿਹੜਾ ਮਾਲਕ ਦੇ ਦਰ ਕਬੂਲ ਕਰਵਾ ਦਿੰਦਾ ਹੈ। ਉਸ ਨੂੰ ਹੋਰ ਕਿਧਰੇ ਭਟਕਣ ਦੀ ਜ਼ਰੂਰਤ ਹੀ ਨਹੀਂ ਪੈਂਦੀ।

**ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ॥ (262)**

ਧੰਨ ਗੁਰੂ ਨਾਨਕ ਸਾਹਿਬ ਜੀ ਦਾ ਜੈਨੀਆਂ ਲਈ ਬਹੁਤ ਹੀ ਵੀਚਾਰ ਭਰਪੂਰ ਉਪਦੇਸ਼ ਹੈ ਕਿ ਧਰਮ ਦੀ ਦੁਨੀਆ ਵਿਚ ਆਮ ਦੇਖਿਆ ਜਾਂਦਾ ਹੈ ਕਿ ਇਸ਼ਨਾਨ ਕਰਕੇ ਹੀ ਪੂਜਾ ਕੀਤੀ ਜਾਂਦੀ ਹੈ ਅਤੇ ਇਸ਼ਨਾਨ ਕਰਕੇ ਹੀ ਨਮਾਜ਼ ਪੜ੍ਹੀ ਦੀ ਹੈ। ਸਿਆਣੇ ਬੰਦਿਆਂ ਦਾ ਇਹ ਕੰਮ ਹੈ ਕਿ ਇਸ਼ਨਾਨ ਕਰਕੇ ਹਮੇਸ਼ਾ ਸਾਫ-ਸੁਥਰੇ ਰਹਿੰਦੇ ਹਨ ਪਰ ਇਨ੍ਹਾਂ ਗੁਰਮਤਿ ਮਾਰਗ ਤੋਂ ਭਟਕੇ ਲੋਕਾਂ ਭਾਵ ਜੈਨੀਆਂ ਨੂੰ ਤਾਂ ਸਗੋਂ ਕੁਚੀਲ ਰਹਿਣਾ ਤਾਂ ਪਸੰਦ ਹੈ ਪਰ ਇਸ਼ਨਾਨ ਵਾਲੀ ਗੱਲ ਇਨ੍ਹਾਂ ਨੂੰ ਉਕਾ ਹੀ ਪ੍ਰਵਾਨ ਨਹੀਂ। ਇਹ ਇਨਸਾਨ ਨਹੀਂ ਬਲਕਿ ਸ਼ੈਤਾਨ ਹੀ ਹਨ।

**ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥**
**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰ ਪਾਈਐ ਪਾਣੀ॥**
**ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥ (150)**

ਭਾਈ ਨੰਦ ਲਾਲ ਸਿੰਘ ਜੀ ਦੇ ਬਚਨ ਕਿੰਨੇ ਪਿਆਰੇ ਹਨ ਜਿਹੜੇ ਗੁਰਸਿਖੀ ਰਹਿਤ ਬਾਰੇ ਦੱਸਦੇ ਹਨ।

**ਗੁਰਸਿਖ ਰਹਿਤ ਸੁਨਹੁ ਹੇ ਮੀਤ॥ ਪਰਭਾਤੇ ਉਠ ਕਰਿ ਹਿਤ ਚੀਤ॥**
**ਵਾਹਿਗੁਰੂ ਗੁਰੂ ਮੰਤ੍ਰ ਸੁ ਜਾਪ॥ ਕਰ ਇਸ਼ਨਾਨ ਪੜੇ ਜਪੁ ਜਾਪੁ॥**
**ਸੰਧਿਆਂ ਸਮੇਂ ਸੁਨੈ ਰਹਿਰਾਸ॥ ਕੀਰਤਨ ਕਥਾ ਸੁਨੈ ਹਰਿ ਯਾਸ॥**
**ਇਨ ਮੈ ਨੇਮ ਜੁ ਏਕ ਕਰਾਇ॥ ਸੋ ਸਿਖ ਅਮਰਾਪੁਰੀ ਮਹਿ ਜਾਇ॥**

(ਭਾਈ ਨੰਦ ਲਾਲ ਸਿੰਘ ਜੀ)

ਅਜੋਕੇ ਸਮੇਂ ਅੰਦਰ ਸਿਖੀ ਵਿੱਚ ਵੀ ਅਨੇਕਾਂ ਭਰਮਾਂ ਨੇ ਆਪਣੀ ਥਾਂ ਬਣਾ ਲਈ ਹੈ ਜਿਵੇਂ ਭਾਈ ਕਾਨ ਸਿੰਘ ਜੀ ਨਾਭਾ ਨੇ ਗੁਰਮਤਿ ਮਾਰਤੰਡ ਦੇ 85 ਪੰਨੇ ਉੱਤੇ ਬਹੁਤ ਸੋਹਣਾ ਲਿਖਿਆ ਹੈ ਕਿ ਜੇਕਰ ਅਸੀਂ ਕੇਸਾਂ ਨੂੰ ਚੰਗੀ ਤਰ੍ਹਾਂ ਧੁੱਪ ਲਗਾਕੇ ਖੁਸ਼ਕ ਨਹੀਂ ਕਰ ਸਕਦੇ ਤਾਂ ਕੇਸੀ ਇਸ਼ਨਾਨ ਦੀ ਰੋਜ਼ ਜ਼ਰੂਰਤ ਨਹੀਂ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਵੀ ਕੇਸਾਂ ਦੀ ਬੇਅਦਬੀ ਹੁੰਦੀ ਹੈ। ਕੇਸਾਂ ਵਿਚੋਂ ਬੋ ਆਉਣ ਲੱਗ ਪੈਂਦੀ ਹੈ ਪਰ ਕੇਸ ਮੈਲੇ ਵੀ ਨਾ ਹੋਣ ਦੇਵੋ। ਹਰ ਰੋਜ਼ ਕੇਸੀ ਇਸ਼ਨਾਨ ਤਦ ਹੀ ਕਰਨਾ ਚਾਹੀਦਾ ਹੈ ਜੇ ਕਰ ਪੂਰੀ ਸੇਵਾ ਸੰਭਾਲ ਹੋ ਸਕਦੀ ਹੋਵੇ। ਕਈ ਵੀਰ ਇਸ ਨੂੰ ਪੂਰਾ ਇਸ਼ਨਾਨ ਮੰਨਦੇ ਹਨ ਪਰ ਗੁਰਬਾਣੀ ਅਨੁਸਾਰ ਪੂਰਾ ਇਸ਼ਨਾਨ ਤਾਂ ਸਗੋਂ ਸੰਗਤ ਵਿੱਚ ਆ ਕੇ ਪ੍ਰਭੂ ਮਿੱਤਰ ਨੂੰ ਮਿਲਣ ਨਾਲ ਹੀ ਹੋ ਸਕਦਾ ਹੈ।

**ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ॥ (688)**

ਕਵੀ ਸੰਤੋਖ ਜੀ ਨੇ ਬੜੇ ਪਿਆਰੇ ਬਚਨ ਸੂਰਜ ਪ੍ਰਕਾਸ਼ ਅੰਦਰ ਅੰਕਿਤ ਕੀਤੇ ਹਨ। ਜੇਕਰ ਹੋ ਸਕੇ ਤਾਂ ਸਾਦੇ ਪਾਣੀ ਨਾਲ ਹੀ ਇਸ਼ਨਾਨ ਕਰੇ ਕਿਉਂਕਿ ਅੰਮ੍ਰਿਤ ਵੇਲੇ ਦਾ ਸਮਾਂ ਬਹੁਤ ਟਿਕਾਅ ਵਾਲਾ ਹੁੰਦਾ ਹੈ ਇਸ ਵੇਲੇ ਵੱਧ ਤੋਂ ਵੱਧ ਲਾਹਾ ਲੈਣਾ ਚਾਹੀਦਾ ਹੈ ਪਰ ਜੇਕਰ ਕਿਸੇ ਕਾਰਨ ਕਰਕੇ ਠੰਢਾ ਪਾਣੀ ਯੋਗ ਨਾ ਹੋਵੇ ਤਾਂ ਇਸ ਗੱਲ ਦਾ ਵਹਿਮ ਨਹੀਂ ਕਰਨਾ ਚਾਹੀਦਾ ਬਲਕਿ ਲੋੜ ਮੁਤਾਬਿਕ ਪਾਣੀ ਗਰਮ ਕਰਿਆ ਜਾ ਸਕਦਾ ਹੈ। ਲਗਦੀ ਵਾਹ ਜੇਕਰ ਕੋਈ ਸਰੀਰਕ ਮਜ਼ਬੂਰੀ ਨਾ ਹੋਵੇ ਤਾਂ ਇਸ਼ਨਾਨ ਬਗੈਰ ਦਿਨ ਨਾ ਬਤੀਤ ਕਰੇ ਅਤੇ ਨਾ ਹੀ ਪ੍ਰਸ਼ਾਦਾ ਪਾਣੀ ਛਕੇ ਪਰ ਇਸ ਗੱਲ ਦਾ ਵੀ ਭਰਮ ਨਹੀਂ ਕਰਨਾ ਕਿਉਂਕਿ ਕਈ ਵਾਰੀ ਸਫਰ ਦਰਮਿਆਨ ਜਾਂ ਹੋਰ ਕਿਸੇ ਡਾਕਟਰੀ ਸਲਾਹ ਨਾਲ ਇਸ਼ਨਾਨ ਨਾ ਹੋ ਸਕੇ ਤਾਂ ਵੀ ਧਰਮ ਵਿੱਚ ਕੋਈ ਵਿਘਨ ਨਹੀਂ ਪੈਂਦਾ। ਜਦੋਂ ਸੰਭਵ ਹੋਵੇ ਤਾਂ ਇਸ਼ਨਾਨ ਕਰੇ। ਸਿੰਘ ਜਿਥੇ ਅੰਦਰੋਂ ਬਾਣੀ ਪੜੇ ਉਥੇ ਬਾਹਰੋਂ ਵੀ ਸੁਚੇਤ ਅਤੇ

ਸਿਮਰਿਆ ਹੋਇਆ ਹੀ ਜਚਦਾ ਹੈ। ਕਵੀ ਜੀ ਦੇ ਬਚਨ ਹਨ।

**ਸੀਤਲ ਜਲ ਕੋ ਅੰਮੀਕਾਰੈ॥ ਜੇ ਨਹਿ ਸਕਤਿ ਤਪਤ ਕਰਿ ਬਾਰੈ॥**
**ਬਿਨ ਇਸ਼ਨਾਨ ਨ ਦਿਵਸ ਬਿਤਾਵੈ॥ ਬਿਨ ਇਸ਼ਨਾਨ ਨ ਭੋਜਨ ਖਾਵੈ॥**

(ਰਾਸਿ-3-ਅੰਸ਼-43)

ਸੋ ਜਿਥੇ ਬਾਹਰੀ ਇਸ਼ਨਾਨ ਜ਼ਰੂਰੀ ਹੈ ਉਥੇ ਤੀਰਥਾਂ ਦੇ ਇਸ਼ਨਾਨ ਦੀ ਥਾਂ ਸਤਿਗੁਰੂ ਜੀ ਵੱਲੋਂ ਰਹਿਮਤ ਨਾਲ ਮਿਲਿਆ ਗਿਆਨ ਹੀ ਤੀਰਥ ਹੈ।

**ਗੁਰਵਾਕ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥ (688)**

ਬੰਦਗੀ ਨਾਲ ਅੰਦਰ ਹੀ ਤੀਰਥ ਬਣ ਜਾਂਦਾ ਹੈ ਜਿਥੇ ਹਰ ਰੋਜ਼ ਇਸ਼ਨਾਨ ਹੋ ਜਾਂਦਾ ਹੈ।

**ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥ ਮਲਿ ਨਾਉ॥**

ਭਾਈ ਗੁਰਦਾਸ ਜੀ ਦੇ ਬਚਨ ਵੀ ਗੁਰਮਤਿ ਸੇਧ ਦਿੰਦੇ ਹਨ ਕਿ—

**ਨਾਮੁ ਦਾਨੁ ਇਸ਼ਨਾਨੁ ਦ੍ਰਿੜ ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ॥**
**ਮਿਠਾ ਬੋਲਣ ਨਿਵ ਚਲਣੁ ਨਵੇਲਾ॥ (ਵਾਰ 12-ਪਉੜੀ-16)**

ਗੁਰਮਤਿ ਵਿਚ ਸਰੀਰਕ ਇਸ਼ਨਾਨ, ਸਰੀਰਕ ਸਫਾਈ ਅਤੇ ਸੁਚੇਤਤਾ ਲਈ ਹੈ। ਪਾਣੀ ਨਾਲ ਮੁਕਤੀ ਨਹੀਂ ਮਿਲਦੀ, ਮੁਕਤੀ ਬਾਣੀ ਨਾਲ ਹੀ ਮਿਲਦੀ ਹੈ।

# ਇਸਲਾਮ

ਇਸਲਾਮ ਸ਼ਬਦ ਦਾ ਅੱਖਰੀ ਅਰਥ ਹੈ ਖ਼ੁਦਾ ਦੀ ਰਜ਼ਾ ਵਿਚ ਰਹਿਣਾ, ਰੱਬੀ ਹੁਕਮ ਦੀ ਪਾਲਣਾ ਕਰਨਾ ਜਾਂ ਸਿਰ ਨਿਵਾਉਣਾ। ਇਸਲਾਮ ਦੀ ਸਥਾਪਨਾ ਹਜ਼ਰਤ ਮੁਹੰਮਦ ਸਾਹਿਬ ਜੀ ਤੋਂ ਹੋਈ ਮੰਨੀ ਜਾਂਦੀ ਹੈ। ਹਜ਼ਰਤ ਮੁਹੰਮਦ ਸਾਹਿਬ ਜੀ ਦਾ ਜਨਮ 20 ਅਪ੍ਰੈਲ 571 ਈਸਵੀ ਨੂੰ ਅਰਬ ਦੇਸ਼ ਅੰਦਰ ਪ੍ਰਸਿੱਧ ਮੱਕਾ ਨਾਮ ਦੇ ਸ਼ਹਿਰ ਵਿਚ ਹੋਇਆ ਸੀ। ਆਪ ਜੀ ਦੇ ਪਿਤਾ ਜੀ ਦਾ ਨਾਮ ਅਬਦੁੱਲਾ ਜੀ ਅਤੇ ਮਾਤਾ ਜੀ ਦਾ ਨਾਮ ਅਮਿਕਾ ਸੀ। ਅਬਦੁਲਾ ਜੀ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਜਨਮ ਤੋ ਵੀ ਪਹਿਲਾਂ ਹੀ ਸੰਸਾਰਿਕ ਜੀਵਨ ਸਮਾਪਤ ਕਰ ਅੱਲ੍ਹਾ ਘਰ ਜਾ ਪਹੁੰਚੇ ਸਨ। ਮਾਤਾ ਜੀ ਦੀ ਜ਼ਿੰਦਗੀ ਵੀ ਕੋਈ ਲੰਮੀ ਨਹੀਂ ਸੀ ਬਲਕਿ ਜੀਵਨ ਹਾਲੇ ਬਚਪਨ ਦੇ ਪਘੂੰੜੇ ਵਿੱਚ ਹੀ ਲੋਰੀਆਂ ਲੈ ਰਿਹਾ ਸੀ, ਹਾਲੇ ਉਮਰ ਨੇ ਸਾਲ ਸਾਲ ਕਰਕੇ ਸਿਰਫ ਛੇ ਕਦਮ ਹੀ ਪੁੱਟੇ ਸਨ ਕਿ ਮਾਂ ਦਾ ਵੀ ਦੇਹਾਂਤ ਹੋ ਗਿਆ। ਅਨਾਥ ਜ਼ਿੰਦਗੀ ਦੇ ਭਾਰ ਨੂੰ ਚੁੱਕਣ ਖਾਤਰ ਨਿੱਕੀ ਉਮਰ ਨੇ ਹੀ ਭੇਡਾਂ ਦਾ ਚਾਰਨ ਵਾਲਾ ਬਣਾ ਦਿੱਤਾ। ਜ਼ਿੰਦਗੀ ਨੂੰ ਜਿਵੇਂ ਕਿਵੇਂ 20-25 ਸਾਲਾਂ ਤੱਕ ਲੈ ਆਂਦਾ ਸੀ ਕਿ ਜ਼ਿੰਦਗੀ ਦਾ ਸੰਬੰਧ ਇਕ ਬਹੁਤ ਹੀ ਅਮੀਰ ਇਸਤਰੀ ਜਿਹੜੀ ਕਿ ਪਹਿਲਾਂ ਹੀ ਵਿਧਵਾ ਸੀ ਨਾਲ ਜੋੜ ਦਿੱਤਾ। ਇਸ ਇਸਤਰੀ ਦਾ ਨਾਮ ਖਦੀਜਾ ਸੀ। ਖਦੀਜਾ ਨਾਲ ਹੀ ਮਗਰੋਂ ਸ਼ਾਦੀ ਵੀ ਕਰ ਲਈ ਹਾਲਾਂਕਿ ਇਹ ਹਜ਼ਰਤ ਮੁਹੰਮਦ ਸਾਹਿਬ ਜੀ ਤੋਂ ਉਮਰ ਵਿਚ ਵੀ ਕਾਫੀ ਵਡੇਰੀ ਸੀ। ਇਸ ਹੀ ਖਦੀਜਾ ਕੋਲ ਪਹਿਲਾਂ ਨੌਕਰੀ ਕੀਤੀ ਫਿਰ ਇਸ ਨਾਲ ਹੀ ਸ਼ਾਦੀ ਕਰ ਲਈ ਜਿਸ ਵਿਚੋਂ ਛੇ ਬੱਚਿਆਂ ਦਾ ਜਨਮ ਹੋਇਆ ਪਰ ਦੋ ਲੜਕੇ ਅਤੇ ਚਾਰ ਲੜਕੀਆਂ ਵਿਚੋਂ ਕੇਵਲ ਫਾਤਿਮਾ ਨਾਮ ਦੀ ਬੱਚੀ ਹੀ ਬਚੀ ਸੀ ਬਾਕੀ ਛੋਟੀ ਉਮਰੇ ਹੀ ਕਾਲ ਵਸ ਹੋ ਗਏ ਸਨ। ਫਾਤਿਮਾ ਦੀ ਸ਼ਾਦੀ ਹਜ਼ਰਤ ਅਲੀ ਨਾਲ ਕੀਤੀ ਗਈ ਸੀ। ਆਪ ਜੀ ਦੇ ਦਾਦਾ ਅਬਦੁਲ ਮੁਤਾਲਿਬ ਪਹਿਲਾਂ ਹੀ ਕਾਬੇ ਦੀ ਸੇਵਾ ਸੰਭਾਲ ਕਰ ਰਹੇ ਸਨ ਜਿਸ ਕਰਕੇ ਆਪ ਜੀ ਨੇ ਵੀ ਕਾਬੇ ਅੰਦਰੋਂ ਸਾਰੇ 360 ਬੁੱਤ ਤੁੜਵਾ ਦਿੱਤੇ। ਕਾਬੇ ਦੀ ਇਮਾਰਤ ਵੀ ਕਈ ਵਾਰੀ ਬਣੀ, ਕਈ ਵਾਰੀ ਟੁੱਟੀ ਸੀ। ਇਕ ਵਾਰੀ ਇਸ ਦਾ ਨੀਂਹ ਪੱਥਰ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਖ਼ੁਦ ਰੱਖਿਆ ਅਤੇ ਧਰਤੀ ਤੋਂ ਪੰਜ ਫੁਟ ਉੱਚਾ ਇਕ ਕਾਲੇ ਰੰਗ ਦਾ ਪੱਥਰ ਕੰਧ ਵਿਚ ਜੜਿਆ ਗਿਆ। ਇਸ ਨੂੰ ਮੁਸਲਮਾਨ ਵੀਰ ਅਦਬ ਸਤਿਕਾਰ ਨਾਲ ਸੰਗੇ ਅਸ਼ਵੱਦ ਆਖਦੇ ਹਨ। ਹੱਜ ਕਰਨ ਸਮੇਂ ਇਸ ਨੂੰ ਚੁੰਮਿਆ ਜਾਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਜੀ ਨੇ ਕਰੀਬ ਪੰਜ ਸਾਲ ਪਹਾੜਾਂ ਦੀਆਂ ਗੁਫਾਵਾਂ ਵਿਚ ਇਕਾਂਤਵਾਸ ਗੁਜ਼ਾਰਿਆ। ਇਸ ਗੁਫ਼ਾ ਨੂੰ ਹਿਰਾ ਪਹਾੜ ਦੀ ਗੁਫਾ ਕਹਿ ਕੇ ਯਾਦ ਕੀਤਾ ਜਾਂਦਾ ਹੈ। ਇਥੋਂ ਹੀ

ਸਤ ਅਸਮਾਨਾਂ ਦਾ ਗਿਆਨ ਹੋਇਆ ਸੀ। ਇਥੇ ਹੀ ਮੰਨਿਆ ਜਾਂਦਾ ਹੈ ਕਿ ਜ਼ਿਬਰਾਇਲ ਨਾਮ ਦਾ ਫਰਿਸ਼ਤਾ ਹਜ਼ਰਤ ਮੁਹੰਮਦ ਸਾਹਿਬ ਜੀ ਨੂੰ ਮਿਲਿਆ ਸੀ ਅਤੇ ਉਥੇ ਹੀ ਖ਼ੁਦਾ ਦਾ ਪੈਗਾਮ ਦਿੱਤਾ ਗਿਆ। ਹਾਲਾਂਕਿ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਵਿਦਿਅਕ ਅਦਾਰੇ ਵਿਚੋਂ ਕੋਈ ਦੁਨਿਆਵੀ ਤਾਲੀਮ ਹਾਸਿਲ ਨਹੀਂ ਕੀਤੀ ਸੀ। ਇਸ ਕਰਕੇ ਹੀ ਇਨ੍ਹਾਂ ਨੂੰ ਓਮੀ ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਸ ਪੈਗਾਮ ਦਾ ਦੂਜਾ ਨਾਮ ਹੀ ਕੁਰਾਨ ਮਜੀਦ ਹੈ। ਜਦੋਂ ਇਕਾਂਤਵਾਸ ਹੋਏ ਤਾਂ ਉਦੋਂ ਉਮਰ 35 ਸਾਲ ਸੀ ਪਰ ਪੰਜ ਸਾਲਾਂ ਦੀ ਇਕਾਂਤ ਵਿੱਚ ਜਦੋਂ ਚਾਲੀ ਸਾਲ ਦੇ ਹੋਏ ਤਾਂ ਇਸਲਾਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ ਸੀ। ਪਹਿਲਾਂ ਪਹਿਲ ਮੱਕੇ ਦੇ ਵਸਨੀਕਾਂ ਵੱਲੋਂ ਸਖ਼ਤ ਵਿਰੋਧ ਕੀਤਾ ਗਿਆ ਜਿਸ ਕਰਕੇ ਆਪ ਜੀ ਮੱਕੇ ਨੂੰ ਛੱਡ ਕੇ ਮਦੀਨੇ ਚਲੇ ਗਏ। ਇਥੋਂ ਹੀ ਹਿਜ਼ਰੀ ਸੰਨ ਸ਼ੁਰੂ ਹੁੰਦਾ ਹੈ। ਹਿਜਰ ਦਾ ਅਖਰੀ ਅਰਥ ਵਿਛੋੜਾ ਹੈ। ਮਦੀਨੇ ਦੇ ਲੋਕਾਂ ਵੱਲੋਂ ਭਰਵਾਂ ਸਹਾਰਾ ਮਿਲਿਆ ਇਥੇ ਹੀ ਯਹੂਦੀਆਂ, ਇਸਾਈਆਂ ਤੋਂ ਇਕ ਨਿਵੇਕਲੀ ਕਿਸਮ ਦੀ ਇਸਲਾਮੀ ਕੌਮ ਦੀ ਸਿਰਜਨਾ ਹੁੰਦੀ ਹੈ। ਯਾਦ ਰੱਖਣਯੋਗ ਬਾਤ ਹੈ ਕਿ ਹਜ਼ਰਤ ਈਸਾ ਜੀ ਹਜ਼ਰਤ ਮੁਹੰਮਦ ਸਾਹਿਬ ਤੋਂ 571 ਸਾਲ ਪਹਿਲਾਂ ਹੋਏ ਹਨ ਕਿਉਂਕਿ ਈਸਵੀ ਸੰਨ ਹਜ਼ਰਤ ਈਸਾ ਜੀ ਨਾਲ ਸੰਬੰਧਿਤ ਹੈ। ਇਸਲਾਮ ਧਰਮ ਅੰਦਰ ਹਜ਼ਰਤ ਮੁਹੰਮਦ ਸਾਹਿਬ ਦੀ ਸਭ ਤੋਂ ਪਹਿਲਾਂ ਇਨ੍ਹਾਂ ਦੀ ਪਤਨੀ ਹੀ ਮੁਰੀਦ ਬਣੀ ਸੀ। ਫਿਰ ਹਜ਼ਰਤ ਅਲੀ ਜਿਹੜੇ ਫਾਤਿਮਾ ਦੇ ਪਤੀ ਭਾਵ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਦਾਮਾਦ ਸਨ ਉਹ ਵੀ ਮੁਰੀਦ ਬਣੇ। ਇਸ ਦੇ ਨਾਲ ਹੀ ਅਬੂ ਬਕਰ ਜਿਹੜੇ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਸਹੁਰੇ ਸਨ ਇਹ ਮੁਰੀਦ ਬਣੇ ਸਨ। ਮੱਕੇ ਨਿਵਾਸੀਆਂ ਦੀ ਵਿਰੋਧਤਾ ਦੇ ਕਾਰਨ ਮਦੀਨੇ ਨਿਵਾਸੀਆਂ ਨਾਲ ਕਈ ਲੜਾਈਆਂ ਵੀ ਹੋਈਆਂ ਪਰ ਜਿੱਤ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਹੀ ਹੋਈ ਹੈ।

ਹਿਜ਼ਰ ਭਾਵ ਮੱਕੇ ਦੇ ਤਿਆਗ ਤੋਂ ਦਸ ਸਾਲ ਮਗਰੋਂ ਆਪ ਜੀ ਨੇ ਇਕ ਵੱਡੇ ਇਕੱਠ ਦੇ ਰੂਪ ਵਿਚ ਫਿਰ ਮੱਕੇ ਅੰਦਰ ਆ ਕੇ ਨਮਾਜ਼ ਪੜ੍ਹੀ ਅਤੇ ਆਪਣੇ ਮੁਰੀਦਾਂ ਲਈ ਅਜਿਹਾ ਹੀ ਕਰਨ ਦਾ ਉਪਦੇਸ਼ ਦਿੱਤਾ ਸੀ। ਇਸਲਾਮ ਅੰਦਰ ਹਜ਼ਰਤ ਮੁਹੰਮਦ ਸਾਹਿਬ ਜੀ ਨੂੰ ਖ਼ੁਦਾ ਦਾ ਆਖਰੀ ਪੈਗੰਬਰ ਮੰਨਿਆ ਜਾਂਦਾ ਹੈ। ਇਸ ਕਰਕੇ ਹੀ ਜਦੋਂ ਬੱਚੇ ਦਾ ਜਨਮ ਹੁੰਦਾ ਹੈ ਜਾਂ ਹੋਰ ਕਿਸੇ ਮੌਕੇ ਅਤੇ ਦੁਨੀਆ ਤੋਂ ਰੁਖਸਤ ਹੋਣ ਵਾਲੇ ਕੋਲ ਇਹ ਹੀ ਪੜ੍ਹਿਆ ਜਾਂਦਾ ਹੈ ਕਿ ਇਕ ਅਲਾਹ ਹੀ ਸਾਰੀਆਂ ਤਾਰੀਫ਼ਾਂ ਦਾ ਮਾਲਕ ਹੈ ਅਤੇ ਹਜ਼ਰਤ ਮੁਹੰਮਦ ਸਾਹਿਬ ਉਸ ਦਾ ਹੀ ਭੇਜਿਆ ਆਖਰੀ ਰਸੂਲ ਹੈ।

**ਲਾ ਇਲ ਇਲਾਹ ਮੁਹੰਮਦ ਰਸੂਲ ਇਲਾਹ॥**

ਇਸਲਾਮ ਦੇ ਪੈਰੋਕਾਰਾਂ ਨੂੰ ਹੀ ਮੁਸਲਮਾਨ ਕਿਹਾ ਜਾਂਦਾ ਹੈ। ਇਸਲਾਮ ਦੇ ਪੰਜ ਮੁੱਖ ਤੱਤ੍ਵ ਹਨ। ਸਭ ਤੋਂ ਪਹਿਲਾ ਕਲਮਾਂ ਹੈ ਜਿਹੜਾ ਉਪਰ ਲਿਖਿਆ ਹੈ ਕਿ

ਅਲਾਹ ਲਾ ਸ਼ਰੀਕ ਅਤੇ ਸਾਰੀਆਂ ਤਾਰੀਫਾਂ ਦਾ ਹੱਕਦਾਰ ਹੈ। ਦੂਜਾ ਤੱਤ ਹੈ ਨਮਾਜ਼। ਮੁਸਲਮਾਨ ਵੀਰ ਲਈ ਪੰਜ ਨਮਾਜ਼ਾਂ ਪੜਨੀਆਂ ਜ਼ਰੂਰੀ ਹਨ। ਸ਼ੇਖ ਫਰੀਦ ਜੀ ਦਾ ਇਸ ਲਈ ਹੀ ਬੜੀ ਤਾੜਨਾ ਭਰਿਆ ਬਚਨ ਹੈ ਕਿ—

**ਫਰੀਦਾ ਬੇਨਿਵਾਜਾ ਕੁਤਿਆ ਇਹ ਨ ਭਲੀ ਰੀਤਿ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥** (1381)

ਪਹਿਲੀ ਨਮਾਜ਼ ਨੂੰ ਸਲਾਤੁਲ ਫਜ਼ਰ ਭਾਵ ਪ੍ਰਭਾਤ ਤੋਂ ਲੈ ਕੇ ਸੂਰਜ ਚੜ੍ਹਨ ਤੱਕ ਪੜ੍ਹਿਆ ਜਾਂਦਾ ਹੈ। ਦੂਜੀ ਨਮਾਜ਼ ਸਲਾਤੁਲ ਜ਼ਹਰ ਇਸ ਨੂੰ ਸੂਰਜ ਦੇ ਅਸਤ ਹੋਣ ਤੋਂ ਪਹਿਲਾਂ ਪੜ੍ਹਿਆ ਜਾਂਦਾ ਹੈ। ਤੀਜੀ ਨਮਾਜ਼ ਨੂੰ ਸਲਾਤੁਲ ਅਸਰ ਕਹਿੰਦੇ ਹਨ, ਇਹ ਦਿਨ ਦੇ ਤੀਜੇ ਪਹਰ ਵੇਲੇ ਪੜ੍ਹੀ ਜਾਂਦੀ ਹੈ। ਚੌਥੀ ਨਮਾਜ਼ ਸਲਾਤੁਲ ਮਗਰਿਬ ਕਹਾਉਂਦੀ ਹੈ ਜਿਸ ਦੇ ਪੜ੍ਹਨ ਦਾ ਵਕਤ ਸੂਰਜ ਛੁਪਣ ਤੋਂ ਲੈ ਕੇ ਅਸਮਾਨ ਦੀ ਸੁਰਖੀ ਮਿਟ ਜਾਣ ਤੱਕ ਹੈ। ਪੰਜਵੀਂ ਨਮਾਜ਼ ਰਾਤ ਸੌਣ ਸਮੇਂ ਪੜ੍ਹੀ ਜਾਂਦੀ ਹੈ ਇਸ ਨੂੰ ਸਲਾਤੁਲ ਵਿਸ਼ਾ ਕਿਹਾ ਜਾਂਦਾ ਹੈ।

ਤੀਜਾ ਪ੍ਰਮੁੱਖ ਤੱਤੂ ਹੈ ਰੋਜ਼ਾ। ਰੋਜ਼ਾ ਰੱਖਣ ਦਾ ਅਰਥ ਹੈ ਵਰਤ ਰੱਖਣਾ। ਰੋਜ਼ੇ ਰੱਖਣ ਦੇ ਵੈਸੇ ਤਾਂ ਕਈ ਦਿਨ ਮਿਥੇ ਗਏ ਹਨ ਜਿਵੇਂ ਮੁਹਰਮ ਦੇ ਦਸਵੇਂ ਦਿਨ ਈਦੁਲਫਿਤਰ ਤੋਂ 6 ਦਿਨ ਮਗਰੋਂ ਹਰ ਹਫਤੇ ਦੇ ਸੋਮਵਾਰ ਅਤੇ ਵੀਰਵਾਰ ਨੂੰ ਜਾਂ ਫਿਰ ਅੰਗਰੇਜ਼ੀ ਮਹੀਨੇ ਮੁਤਾਬਿਕ 13, 14, 15ਵੇਂ ਦਿਨ ਵੀ ਰੋਜ਼ੇ ਰੱਖੇ ਜਾਂਦੇ ਹਨ ਪਰ ਸਭ ਤੋਂ ਜ਼ਿਆਦਾ ਮਹੱਤਵ ਰਮਜ਼ਾਨ ਦੇ ਮਹੀਨੇ ਰੋਜ਼ਿਆਂ ਦਾ ਹੈ। ਇਨ੍ਹਾਂ ਦਿਨਾਂ ਵਿਚ ਤਿੰਨ ਖਾਸ ਗੱਲਾਂ ਹੁੰਦੀਆਂ ਹਨ। ਸਭ ਤੋਂ ਪਹਿਲੀ ਬਹਿਸ਼ਤ ਦਾ ਦਰਵਾਜ਼ਾ ਖੁੱਲ੍ਹਾ ਹੁੰਦਾ ਹੈ, ਦੂਜਾ ਨਰਕਾਂ ਦੇ ਦਰਵਾਜ਼ੇ ਬੰਦ ਹੁੰਦੇ ਹਨ ਤੀਜਾ ਮਨ ਰੂਪੀ ਸ਼ੈਤਾਨ ਹੀ ਕੈਦੀ ਹੁੰਦਾ ਹੈ ਜਿਹੜਾ ਕੁਰਾਹੇ ਨਹੀਂ ਪਾਉਂਦਾ। ਇਸ ਲਈ ਰਮਜ਼ਾਨ ਦੇ ਰੋਜ਼ੇ ਰੱਬ ਦੇ ਨਜ਼ਦੀਕ ਹੋਣ ਲਈ ਉਤਮ ਮੰਨੇ ਜਾਂਦੇ ਹਨ। ਰੋਜ਼ੇ 30 ਦਿਨ ਰੱਖਣੇ ਹੁੰਦੇ ਹਨ। ਜੇ ਕਿਸੇ ਬਿਮਾਰੀ, ਸਫਰ ਜਾਂ ਹੋਰ ਕਿਸੇ ਕਾਰਨ ਨਾ ਰੱਖਿਆ ਜਾਵੇ ਤਾਂ ਇਨ੍ਹਾਂ ਨੂੰ ਤੀਹ ਦਿਨ ਪੂਰੇ ਹੋਣ ਮਗਰੋਂ ਜਿਹੜੇ ਦਿਨ ਟੁੱਟ ਗਏ ਸਨ ਭਾਵ ਰੋਜ਼ੇ ਨਹੀਂ ਰੱਖੇ ਜਾ ਸਕੇ ਸਨ ਤਾਂ ਉਨ੍ਹਾਂ ਨੂੰ ਪੂਰਾ ਕਰਨਾ ਹੁੰਦਾ ਹੈ। ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਅਨਾਜ ਪ੍ਰਸ਼ਾਦ ਪਾਣੀ ਖਾ ਕੇ ਫਿਰ ਸੂਰਜ ਦੇ ਅਸਤ ਹੋਣ ਤੱਕ ਕੁਝ ਨਹੀਂ ਖਾਣਾ ਹੁੰਦਾ। ਰੋਜ਼ਿਆਂ ਦਰਮਿਆਨ ਕੇਵਲ ਦੁੱਧ ਚੁੰਘਾ ਰਹੀ ਇਸਤਰੀ ਜਾਂ ਗਰਭਵਤੀ ਅਤੇ ਕੇਵਲ ਬੱਚੇ ਨੂੰ ਛੋਟ ਹੈ ਪਰ ਬਾਕੀ ਲਈ ਰੋਜ਼ੇ ਰੱਖਣੇ ਜ਼ਰੂਰੀ ਹਨ।

ਇਸਲਾਮੀ ਦੁਨੀਆ ਦਾ ਚੌਥਾ ਤੱਤੂ ਹੈ ਜ਼ਕਾਤ। ਇਸ ਦਾ ਅਖਰੀ ਅਰਥ ਹੈ ਆਪਣੀ ਆਮਦਨੀ ਵਿਚੋਂ ਕੁਝ ਹਿੱਸਾ ਧਾਰਮਿਕ ਕਾਰਜਾਂ ਲਈ ਵੱਖਰਾ ਕਰਨਾ। ਇਸਲਾਮ ਅੰਦਰ ਇਹ ਵਿਸ਼ਵਾਸ ਹੈ ਕਿ ਜੇਕਰ ਜ਼ਕਾਤ ਦੇ ਦਿੱਤਾ ਜਾਂਦਾ ਹੈ ਤਾਂ

ਬਾਕੀ ਦਾ ਧਨ ਸਾਰਾ ਹੀ ਪਵਿੱਤਰ ਹੋ ਜਾਂਦਾ ਹੈ। ਜ਼ਕਾਤ ਜਿਹੜਾ ਧਨ ਇਕ ਸਾਲ ਕੋਲ ਰਿਹਾ ਹੋਵੇ ਉਸ ਉੱਤੇ ਲੱਗਦਾ ਹੈ। ਜਿਸ ਕੋਲ, ਚਾਰ ਊਠਾਂ ਤੋਂ ਉਪਰ ਹੋਵੇ, ਦੋ ਸੌ ਦਿਰਮ, ਸੋਨੇ ਦੇ ਸਿੱਕੇ ਹੋਵਣ ਉਸ ਨੂੰ ਜ਼ਕਾਤ ਦੇਣਾ ਜ਼ਰੂਰੀ ਹੈ। ਇਸ ਤਰ੍ਹਾਂ ਇਸ ਜ਼ਕਾਤ ਨੂੰ ਸਤ ਥਾਵਾਂ 'ਤੇ ਖਰਚ ਕੀਤਾ ਜਾ ਸਕਦਾ ਹੈ। ਫ਼ਕੀਰਾਂ ਵਿੱਚ, ਅਨਾਥਾਂ ਵਿੱਚ, ਜ਼ਕਾਤ ਉਗਰਾਹੁਣ ਵਾਲਿਆਂ ਵਿੱਚ, ਗੁਲਾਮਾਂ ਦੀ ਮੁਕਤੀ ਲਈ, ਕਰਜ਼ਦਾਰਾਂ ਦਾ ਕਰਜ਼ ਚੁਕਾਉਣ ਲਈ, ਧਰਮ ਯੁੱਧਾਂ ਲਈ ਅਤੇ ਧਨਹੀਣ ਮੁਸਾਫਰਾਂ ਦੀ ਮਦਦ ਲਈ। ਇਸਲਾਮ ਦਾ ਪੰਜਵਾਂ ਤੱਤੂ ਹੈ ਹੱਜ। ਹੱਜ ਦਾ ਅਰਥ ਹੈ ਯਾਤਰਾ ਜਾਂ ਜ਼ਿਆਰਤ ਕਰਨਾ। ਹਜ ਕਰਨ ਲਈ ਨਿਯਮ ਹੈ ਕਿ ਮੱਕੇ ਦੇ ਨੇੜੇ ਜਾ ਕੇ ਇਸ਼ਨਾਨ ਕਰਕੇ ਪਹਿਲਾਂ ਬਸਤਰ ਉਤਾਰੇ ਜਾਂਦੇ ਹਨ। ਇਥੋਂ ਦੋ ਚਾਦਰਾਂ ਧਾਰਨ ਕਰਨੀਆਂ ਹੁੰਦੀਆਂ ਹਨ। ਇਕ ਲੱਕ ਨਾਲ ਅਤੇ ਦੂਜੀ ਸਰੀਰ ਦੁਆਲੇ ਲਪੇਟੀ ਜਾ ਸਕਦੀ ਹੈ। ਮੱਕਾ ਸ਼ਹਿਰ ਦਾ ਨਾਮ ਹੈ। ਇਸ ਵਿਚ ਕਾਬਾ ਇਕ ਪਵਿੱਤਰ ਅਸਥਾਨ ਹੈ, ਇਸ ਕੋਲ ਜਾ ਕੇ ਫਿਰ ਇਸ਼ਨਾਨ ਕਰਕੇ ਸੱਤ ਵਾਰ ਕਾਬੇ ਦੁਆਲੇ ਪ੍ਰਕਰਮਾ ਕਰਨੀਆਂ ਹਨ। ਤਿੰਨ ਪ੍ਰਕਰਮਾ ਤੇਜੀ ਨਾਲ ਅਤੇ ਚਾਰ ਬਹੁਤ ਸਹਜ ਨਾਲ ਤੁਰ ਕੇ ਕਰਨੀਆਂ ਹਨ। ਹਰ ਵਾਰੀ ਲੱਗੇ ਅਸਵੱਦ (ਕਾਲੇ ਰੰਗ ਦੇ ਪੱਥਰ) ਨੂੰ ਚੁੰਮਣਾ ਹੈ। ਨੌਂ ਦਿਨਾਂ ਵਿਚ ਇਹ ਸਾਰੀ ਕਿਰਿਆ ਕਰਕੇ ਦਸਵੇਂ ਦਿਨ ਕਿਸੇ ਪਸ਼ੂ ਦੀ ਬਲੀ ਦਿੱਤੀ ਜਾਂਦੀ ਹੈ। ਸ਼ੈਤਾਨ ਦੀ ਬਣੀ ਹੋਈ ਥਾਂ ਉੱਤੇ ਸੱਤ ਪੱਥਰ ਮਾਰੇ ਜਾਂਦੇ ਹਨ ਫਿਰ ਮੁੰਡਨ ਕਰਵਾ ਕੇ ਅਤੇ ਨਹੁੰ ਉਤਰਵਾ ਕੇ ਆਪਣੀ ਸਹੂਲਤ ਮੁਤਾਬਿਕ ਕੱਪੜੇ ਪਹਿਨੇ ਜਾਂਦੇ ਹਨ। ਇਥੇ ਇਕ ਜ਼ਮ ਜ਼ਮ ਨਾਮ ਦਾ ਖੂਹ ਹੈ ਜਿਸ ਦਾ ਪਾਣੀ ਪੀਤਾ ਜਾਂਦਾ ਹੈ। ਹੱਜ ਕਰਨ ਵਾਲੇ ਨੂੰ ਸਤਿਕਾਰ ਨਾਲ ਹਾਜੀ ਕਿਹਾ ਜਾਂਦਾ ਹੈ। ਹੱਜ ਕਰਨਾ ਹਰ ਮੁਸਲਮਾਨ ਲਈ ਜ਼ਰੂਰੀ ਹੈ ਕਿਉਂਕਿ ਇਥੇ ਹੀ ਹਜ਼ਰਤ ਇਬਰਾਹਿਮ ਨੇ ਆਪਣੇ ਰੱਬੀ ਯਕੀਨ ਦੀ ਪ੍ਰੀਖਿਆ ਦਿੱਤੀ ਸੀ ਜਦੋਂ ਉਸ ਲਈ ਹੁਕਮ ਹੋਇਆ ਸੀ ਕਿ ਆਪਣੇ ਪੁੱਤਰ ਦੀ ਬਲੀ ਦੇ। ਉਸ ਨੇ ਅੱਖਾਂ ਉੱਤੇ ਪੱਟੀ ਬੰਨ੍ਹ ਕੇ ਤੇਜ਼ ਛੁਰੀ ਚਲਾਈ ਤਾਂ ਫਿਰ ਜਦੋਂ ਅੱਖਾਂ ਖੋਲ੍ਹੀਆਂ ਤਾਂ ਹੈਰਾਨੀ ਹੋਈ ਕਿ ਇਹ ਤਾਂ ਇਕ ਭੇਡੂ ਸੀ ਅਤੇ ਉਸ ਦਾ ਪੁੱਤਰ ਤਾਂ ਦੂਰ ਬੈਠਾ ਰੱਬੀ ਮੌਜ ਵਿਚ ਮੁਸਕਰਾ ਰਿਹਾ ਸੀ। ਇਸ ਕਰਕੇ ਇਥੇ ਭਗਤੀ ਕਰਨ ਦੀ ਖਾਸ ਮਹਾਨਤਾ ਹੈ। ਭਗਤ ਕਬੀਰ ਸਾਹਿਬ ਜੀ ਨੇ ਹੱਜ ਕਰਨ ਵਲੇ ਹਾਜੀ ਨੂੰ ਬਚਨ ਸਮਝਾਇਆ ਹੈ ਕਿ ਹੱਜ ਦੇ ਨਾਲ-ਨਾਲ ਆਪਣੇ ਮਨ ਦੀ ਸਫਾਈ ਵੀ ਜ਼ਰੂਰੀ ਹੈ। ਕਪਟ ਨਾਲ ਕੀਤਾ ਹੱਜ ਕਬੂਲ ਨਹੀਂ ਪੈਂਦਾ।

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥ (1374)**

ਇਸਲਾਮ ਦਾ ਜਨਮ ਅਰਬ ਦੇਸ਼ ਵਿੱਚ ਹੋਇਆ ਸੀ। ਅਰਬ ਦੇਸ਼ ਗਰਮ ਹੋਣ

ਕਰਕੇ ਇਸ ਧਰਮ ਅੰਦਰ ਰੱਬੀ ਰਜ਼ਾ ਤੋਂ ਉਲਟ ਚੱਲਣ ਵਾਲੇ ਵਾਸਤੇ ਜਿੰਨੇ ਵੀ ਰੱਬੀ ਤਸੀਹੇ ਦਿੱਤੇ ਜਾਂਦੇ ਉਹ ਸਾਰੇ ਹੀ ਤਪਸ਼ ਨਾਲ ਸੰਬੰਧਿਤ ਹਨ। ਇਸਲਾਮ ਅੰਦਰ ਇਨ੍ਹਾਂ ਤਿੰਨਾਂ ਗੱਲਾਂ ਦੀ ਵੀ ਬਹੁਤ ਮਹਾਨਤਾ ਹੈ। ਸਭ ਤੋਂ ਪਹਿਲੀ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਅਲਾਹ ਵੱਲੋਂ ਭੇਜੇ ਹੋਏ ਪੈਗੰਬਰ ਹਨ। ਦੂਜੀ ਗੱਲ ਹੈ ਕਿ ਕੁਰਾਨ ਮਜ਼ੀਦ ਖੁਦਾਈ ਕਲਾਮ ਹੈ ਕਿਉਂਕਿ ਇਹ ਸਿੱਧਾ ਹੀ ਜ਼ਿਬਰਾਇਲ ਫਰਿਸ਼ਤੇ ਰਾਹੀਂ ਹਜ਼ਰਤ ਮੁਹੰਮਦ ਸਾਹਿਬ ਜੀ ਕੋਲ ਆਇਆ ਸੀ। ਤੀਜੀ ਵੀਚਾਰ ਬਹੁਤ ਕੀਮਤੀ ਹੈ ਕਿ ਅਲਾਹ ਲਾ ਸ਼ਰੀਕ ਹੈ। ਅਲਾਹ ਦਾ ਕੋਈ ਸ਼ਰੀਕ ਬਰਾਬਰੀ ਕਰਨ ਵਾਲਾ ਨਹੀਂ। ਇਸਲਾਮ ਅੰਦਰ ਹਜ਼ਰਤ ਮੁਹੰਮਦ ਸਾਹਿਬ ਦੀ ਕੋਈ ਵੀ ਤਸਵੀਰ ਨਹੀਂ। ਇਹ ਲੋਕ ਕਾਫੀਆਂ ਬਹੁਤ ਪਿਆਰ ਨਾਲ ਸੁਣਦੇ ਹਨ। ਇਸਲਾਮ ਦੁਨੀਆਂ ਦੇ ਧਰਮਾਂ ਵਿੱਚੋਂ ਪ੍ਰਮੁੱਖ ਧਰਮ ਹੈ।

# ਇਕਾਂਤ

ਜਦੋਂ ਮਨੁੱਖ ਦੇ ਕੋਲ ਜੀਵਨ ਦੀਆਂ ਲੋੜਾਂ ਦੀ ਪੂਰਤੀ ਲਈ ਸਾਧਨ ਬਹੁਤ ਸੀਮਤ ਹੁੰਦੇ ਹਨ ਤਦ ਮਨੁੱਖ ਦੀ ਸੋਚ ਹੁੰਦੀ ਹੈ ਕਿ ਮੇਰੇ ਕੋਲ ਵੱਡਾ ਸਾਰਾ ਘਰ ਹੋਵੇ, ਧੰਨ ਦੌਲਤ ਹੋਵੇ, ਚੰਗੀ ਕਾਰ, ਚੰਗਾ ਮਾਣ ਸਤਿਕਾਰ, ਚੰਗਾ ਪਰਿਵਾਰ ਭਾਵ ਦੁਨੀਆ ਦੇ ਹਰ ਮੌਜ ਮਸਤੀ ਦਾ ਸਮਾਨ ਮੇਰੇ ਘਰ ਵਿੱਚ ਹੋਵੇ, ਫਿਰ ਇਹ ਲਾਲਸਾ ਮਨੁੱਖ ਦੀ ਭੱਜ ਦੌੜ ਵਿੱਚ ਵਾਧਾ ਕਰਦੀ ਹੈ। ਇਹ ਭੱਜ ਦੌੜ ਫਿਰ ਇਤਨੀ ਵੱਧ ਜਾਂਦੀ ਹੈ ਕਿ ਮਨੁਖ ਫਿਰ ਦੁਬਾਰਾ ਇਕਾਂਤ ਦੀ ਭਾਲ ਕਰਨ ਲੱਗ ਪੈਂਦਾ ਹੈ। ਆਪਣੀ ਜ਼ਿੰਦਗੀ ਦੇ ਕੁਝ ਦਿਨ ਕਦੇ ਪਹਾੜਾਂ ਉੱਤੇ ਜਾਂਦਾ ਹੈ ਕਦੇ ਕਿਸੇ ਪਿਕਨਿਕ 'ਤੇ ਜਾਂਦਾ ਹੈ ਤੇ ਕਦੇ ਹੋਰ ਘੁੰਮਣ ਫਿਰਨ ਦਾ ਬਹਾਨਾ ਬਣਾ ਲੈਂਦਾ ਹੈ ਪਰ ਚਾਹਤ ਫਿਰ ਦੁਬਾਰਾ ਇਕਾਂਤ ਦੀ ਬਣ ਜਾਂਦੀ ਹੈ। ਅਸਲ ਵਿਚ ਮਨੁੱਖੀ ਸੋਚ ਫੈਸਲਾ ਕਰ ਲੈਂਦੀ ਹੈ ਕਿ ਸੁੱਖ ਸਹੂਲਤਾਂ ਦਾ ਸਾਰਾ ਸਮਾਨ ਮੈਨੂੰ ਪਰਮ ਸੁੱਖ ਦੇ ਸਕਦਾ ਹੈ। ਥੋੜ੍ਹੇ ਜਿਹੇ ਸਮੇਂ ਮਗਰੋਂ ਹੀ ਇਹ ਭਰਮ ਦੂਰ ਹੋ ਜਾਂਦਾ ਹੈ ਪਰ ਸੁੱਖ ਦੀ ਭਾਲ ਫਿਰ ਸ਼ੁਰੂ ਹੋ ਜਾਂਦੀ ਹੈ। ਗੁਰਮਤਿ ਬਹੁਤ ਪਿਆਰੀ ਸੇਧ ਬਖਸ਼ਿਸ਼ ਕਰਦੀ ਹੈ ਕਿ ਸਾਰਾ ਸੁਖਾਂ ਦਾ ਸਾਜੋ ਸਮਾਨ ਵੀ ਹੋਵੇ ਪਰ ਇਨ੍ਹਾਂ ਨੂੰ ਮਨ ਅੰਦਰ ਲੱਦ ਕੇ ਭਾਵ ਚੁੱਕ ਕੇ ਨਾ ਫਿਰ ਬਲਕਿ ਜਿਵੇਂ ਕਿਸੇ ਦੇ ਘਰ ਕੋਈ ਮਹਿਮਾਨ ਆਇਆ ਹੁੰਦਾ ਹੈ , ਸਾਮਾਨ ਸਾਰਾ ਉਹ ਵੀ ਵਰਤਦਾ ਹੈ ਪਰ ਉਸ ਦੇ ਮਨ ਵਿਚ ਇਸ ਦਾ ਭਾਰ ਨਹੀਂ ਹੁੰਦਾ। ਉਹ ਸਭ ਕੁਝ ਵਿਚ ਰਹਿ ਕੇ ਵੀ ਆਪਣੇ ਆਪ ਨੂੰ ਇਕਾਂਤ ਵਿਚ ਹੀ ਮਹਿਸੂਸ ਕਰਦਾ ਹੈ। ਰੱਬੀ ਬੰਦਗੀ ਇਹੋ ਹੀ ਸੂਝ ਪ੍ਰਦਾਨ ਕਰਦੀ ਹੈ ਕਿ ਘਰ, ਪਰਿਵਾਰ, ਸੁਖ ਸਹੂਲਤਾਂ ਸਾਰੀਆਂ ਹੋਣ ਦੇ ਨਾਲ ਨਾਲ ਇਹ ਇਕਾਂਤ ਮਹਿਸੂਸ ਕਰੇ ਕਿ ਇਹ ਸਾਰਾ ਕੁਝ ਮੇਰਾ ਮਾਲਿਕ ਹੀ ਕਰਨ ਕਰਾਵਨਹਾਰ ਹੈ। ਅਸਲ ਵਿਚ ਜਦੋਂ ਮਨ ਅੰਦਰ ਇਨ੍ਹਾਂ ਚੀਜ਼ਾਂ ਦਾ ਖਿਲਾਰਾ ਪੈ ਜਾਂਦਾ ਹੈ ਤਾਂ ਫਿਰ ਪ੍ਰਾਪਤੀ ਉੱਤੇ ਹੰਕਾਰ ਅਤੇ ਇਨ੍ਹਾਂ ਚੀਜ਼ਾਂ ਦੇ ਗੁਆਚਣ ਉਤੇ ਦੁੱਖ, ਬੱਸ ਇਹ ਦੋ ਹੀ ਗੱਲਾਂ ਮਨੁੱਖ ਦੀ ਜ਼ਿੰਦਗੀ ਵਿਚ ਰੋਲਾ ਪਾਈ ਰੱਖਦੀਆਂ ਹਨ। ਜ਼ਿੰਦਗੀ ਵਿਚ ਉਹ ਸੁਖ ਚੈਨ ਪੈਦਾ ਨਹੀਂ ਹੋਣ ਦਿੰਦੀਆਂ। ਜੇਕਰ ਮਨੁੱਖੀ ਸੋਚ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਪਵਿੱਤਰ ਬਚਨ ਵਰਗੀ ਬਣ ਜਾਵੇ ਫਿਰ ਸਾਰਿਆਂ ਵਿਚ ਰਹਿੰਦਾ ਹੋਇਆ ਵੀ ਆਪਣੇ ਆਪ ਨੂੰ ਇਕਾਂਤ ਵਿੱਚ ਹੀ ਮਹਿਸੂਸ ਕਰੇਗਾ।

ਅਪੁਨੀ ਇਤਨੀ ਕਛੂ ਨ ਸਾਰੀ॥
ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ॥ ਰਹਾਉ॥
ਦਿਉਸ ਚਾਰਿ ਕੇ ਦੀਸਹਿ ਸਗੀ ਊਹਾਂ ਨਾਹੀ ਜਹ ਭਾਰੀ॥
ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ ਜੋ ਕਾਮਿ ਨਹੀ ਗਾਵਾਰੀ॥
ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ॥
ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ॥ (1215)

ਕਈ ਵਾਰੀ ਮਨੁੱਖ ਧਰਮੀ ਲੋਕਾਂ ਨੂੰ ਦੇਖ ਕੇ ਵੀ ਭਰਮੀ ਹੋ ਜਾਂਦਾ ਹੈ ਕਿ ਸ਼ਾਇਦ ਇਹ ਜੰਜਾਲਾਂ ਦਾ ਤਿਆਗ ਕਰਕੇ ਜੰਗਲਾਂ ਵਿੱਚ ਜਾ ਬੈਠੇ ਹਨ ਸ਼ਾਇਦ ਇਹ ਬਹੁਤ ਸੁਖੀ ਹੋਣਗੇ ਪਰ ਬਹੁਤੀ ਵਾਰੀ ਇਹ ਭਰਮ ਵੀ ਨੇੜੇ ਹੋ ਕੇ ਦੇਖਣ ਨਾਲ ਟੁੱਟ ਜਾਂਦਾ ਹੈ ਕਿਉਂਕਿ ਸੰਸਾਰੀ ਬੰਦਾ ਘਰ ਪਰਿਵਾਰ ਵਿਚ ਫਸਿਆ ਹੁੰਦਾ ਹੈ ਅਤੇ ਬਹੁਤੀ ਵਾਰੀ ਜੰਗਲੀ ਰਹਿਣ ਵਾਲੇ ਲੋਕ ਆਪਣੇ ਡੇਰੇ ਜਾਂ ਚੇਲਿਆਂ ਦੇ ਜੰਜਾਲ ਵਿਚ ਫਸੇ ਹੁੰਦੇ ਹਨ। ਮੋਹ ਇਕੋ ਜਿਹਾ ਹੀ ਦੁਖ ਦਿੰਦਾ ਹੈ ਭਾਵੇਂ ਘਰ ਦਾ ਹੋਵੇ, ਭਾਵੇ ਚੇਲਿਆਂ ਦਾ ਹੋਵੇ। ਹੰਕਾਰ ਵੀ ਉਸ ਤਰ੍ਹਾਂ ਹੀ ਦੁੱਖ ਦਿੰਦਾ ਹੈ ਫਰਕ ਸਿਰਫ਼ ਇੰਨਾ ਹੈ ਕਿ ਹੰਕਾਰ ਕਿਸ ਚੀਜ਼ ਦਾ ਹੈ। ਸਮਾਨ ਵੱਖੋ-ਵਖਰਾ ਹੋ ਸਕਦਾ ਹੈ ਪਰ ਹਿਰਦਾ ਹੰਕਾਰ ਨਾਲ ਹੀ ਭਰਿਆ ਹੋਇਆ ਹੁੰਦਾ ਹੈ। ਇਕ ਵਾਰੀ ਇਕ ਨਗਰ ਵਿਚ ਇਕ ਪਰਿਵਾਰ ਦੇ ਦੋ ਬੱਚੇ ਸਨ। ਉਨ੍ਹਾਂ ਨੂੰ ਪਿਤਾ ਨੇ ਚੰਗੀ ਸਿੱਖਿਆ ਦੇ ਕੇ ਪੜ੍ਹਾਇਆ, ਦੋਵੇਂ ਵੱਡੇ ਹੋ ਗਏ। ਸਮੇਂ ਨੇ ਦੋਨਾਂ ਨੂੰ ਵੱਖੋ-ਵੱਖ ਕਰ ਦਿੱਤਾ। ਇਕ ਫਕੀਰ ਬਣ ਗਿਆ ਦੂਜਾ ਚੰਗਾ ਕਾਰੋਬਾਰੀ ਬਣ ਗਿਆ। ਇਕ ਦਾ ਘਰ ਵੱਡਾ ਸੀ ਅਤੇ ਦੂਜੇ ਦਾ ਡੇਰਾ ਵੱਡਾ ਸੀ। ਇਕ ਦੀ ਆਮਦਨੀ ਚੰਗੀ ਸੀ ਦੂਜੇ ਦੀ ਭੇਟਾ ਚੰਗੀ ਸੀ ਭਾਵ ਦੋਵੇਂ ਕਰੀਬ ਇਕੋ ਜਿਹੇ ਸਨ। ਸਮੇਂ ਦੇ ਗੇੜ ਦੇ ਕਾਰਨ ਅਚਾਨਕ ਇਕ ਸਮਾਗਮ ਵਿਚ ਦੋਵੇਂ ਇਕੱਠੇ ਹੋ ਗਏ। ਘਰ ਬਾਰੀ ਆਪਣਾ ਆਪਾ ਪ੍ਰਗਟ ਕਰੇ ਅਤੇ ਤਿਆਗੀ ਆਪਣਾ ਪ੍ਰਗਟਾਵਾ ਕਰੇ। ਜੋ ਉਹ ਆਪਣੇ ਧੀਆਂ ਪੁੱਤਰਾਂ ਵਿੱਚ ਬੈਠਾ ਸੁੱਖ ਦਾ ਪ੍ਰਗਟਾਵਾ ਕਰ ਰਿਹਾ ਸੀ ਤਾਂ ਦੂਜਾ ਆਪਣੇ ਚੇਲਿਆਂ ਵਿੱਚ ਬੈਠਾ ਆਪਣੇ ਆਪ ਨੂੰ ਵੱਡਾ ਪ੍ਰਗਟਾ ਰਿਹਾ ਸੀ। ਜੇ ਇਕ ਦੇ ਕੱਪੜੇ ਚੰਗੇ ਸਨ ਤਾਂ ਦੂਜੇ ਦਾ ਚੋਲਾ ਕੀਮਤੀ ਸੀ। ਇਕ ਹੰਕਾਰ ਦਾ ਵਚਨ ਬੋਲਦਾ ਤਾਂ ਜੋਗੀ ਵੀ ਆਪਣੇ ਹੰਕਾਰ ਨੂੰ ਨਿਮਰਤਾ ਦੇ ਕੱਪੜੇ ਪਾ ਕੇ ਬੋਲਦਾ ਭਾਵ ਹਰ ਗੱਲ ਵਿਚ ਇਕ ਦੂਜੇ ਤੋਂ ਸੁਖੀ ਹੋਣ ਦਾ ਪ੍ਰਗਟਾਵਾ ਕਰ ਰਹੇ ਸਨ। ਅਚਾਨਕ ਹੀ ਇਕ ਸੇਵਕ ਖਲੋ ਕੇ ਬੇਨਤੀ ਕਰਨ ਲੱਗਾ ਕਿ ਬਾਬਾ ਜੀ ਕਿਰਪਾ ਕਰਕੇ ਮੈਨੂੰ ਛੁੱਟੀ ਦਿਓ ਮੈਂ ਜਾਣਾ ਚਾਹੁੰਦਾ ਹਾਂ। ਸਾਰਿਆਂ ਦਾ ਧਿਆਨ ਉਧਰ ਚਲਾ ਗਿਆ। ਇਹ ਤਾਂ ਬਾਬਾ ਜੀ ਦਾ ਬਹੁਤ ਨਜ਼ਦੀਕੀ ਸੇਵਕ ਸੀ। ਉਸ ਸੇਵਕ ਨੇ ਫਿਰ ਕਿਹਾ ਕਿ ਬਾਬਾ ਜੀ ਮੈਂ ਤਾਂ ਇਕਾਂਤ ਦੀ ਭਾਲ ਵਿੱਚ ਆਇਆ ਸਾਂ ਪਰ ਮੇਰਾ ਭਰਮ ਦੂਰ ਹੋ ਗਿਆ ਕਿਉਂਕਿ ਤੁਸੀਂ ਦੋਵੇਂ ਹੀ ਆਪਣੇ ਆਪਣੇ ਅੰਦਰ ਇੰਨੀ

ਭੀੜ ਇਕੱਠੀ ਕਰੀ ਬੈਠੇ ਹੋ। ਮੈਨੂੰ ਪ੍ਰਤੀਤ ਹੋ ਗਿਆ ਹੈ ਕਿ ਇਥੇ ਤਾਂ ਰੱਬ ਦੀ ਜਾਂ ਰੱਬ ਦੀ ਗੱਲ ਦੀ ਕੋਈ ਥਾਂ ਹੀ ਨਹੀਂ। ਇਸ ਤੋਂ ਤਾਂ ਮੈਂ ਪਹਿਲਾਂ ਹੀ ਚੰਗਾ ਸੀ ਕਿਉਂਕਿ ਮੈਂ ਦਿਨੇ ਸੰਸਾਰ ਵਿਚ ਵਿਚਰਦਾ ਸੀ ਪਰ ਸੁਭਾ ਸ਼ਾਮ ਸਾਈਂ ਦੇ ਪਿਆਰ ਵਿਚ ਜੁੜਦਾ ਸੀ। ਬਾਬਾ ਜੀ ਕੋਲ ਅੱਜ ਤੱਕ ਲੋਕ ਉਪਦੇਸ਼ ਲੈਣ ਆਉਂਦੇ ਸਨ ਪਰ ਅੱਜ ਕਿਸੇ ਦੇ ਉਪਦੇਸ਼ ਨੇ ਬਾਬਾ ਜੀ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਕਿ ਬਾਹਰ ਦਾ ਤਿਆਗ ਅੰਦਰ ਦੀ ਇਕਾਂਤ ਨਹੀਂ ਦਿੰਦਾ, ਮੇਰੇ ਨਾਲੋਂ ਤਾਂ ਮੇਰਾ ਭਰਾ ਚੰਗਾ ਹੈ ਕਿਉਂਕਿ ਆਮ ਲੋਕਾਂ ਨੂੰ ਤਿਆਗੀ ਹੋਣ ਦਾ ਭੁਲੇਖਾ ਤਾਂ ਨਹੀਂ ਪਾ ਰਿਹਾ। ਹੈਰਾਨੀ ਹੋਈ ਬਾਬਾ ਜੀ ਨੇ ਹੱਥ ਜੋੜ ਕੇ ਆਖਿਆ ਕਿ ਸਜਣਾ ਚੱਲ ਪਹਿਲਾਂ ਆਪਾਂ ਅੰਦਰੋਂ ਇਸ ਹੰਕਾਰ ਮੋਹ ਮਮਤਾ ਨੂੰ ਕੱਢ ਕੇ ਆਪਣੇ ਆਪ ਨੂੰ ਇਕਾਂਤ ਵਿਚ ਕਰੀਏ। ਅਸਲ ਇਕਾਂਤ ਤਾਂ ਇਹ ਹੈ ਕਿ ਸਾਰਿਆਂ ਵਿਚ ਰਹਿ ਕੇ ਵੀ ਨਿਰਲੇਪ ਰਹੀਏ। ਸਭ ਕੈ ਮਧ ਸਗਲ ਤੇ ਉਦਾਸ ਦੀ ਬ੍ਰਿਤੀ ਬਣ ਜਾਵੇ। ਦੂਜੇ ਭਰਾ ਨੇ ਵੀ ਸਮਝ ਲਿਆ ਕਿ—

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ (1375)**

ਹੈਰਾਨੀ ਦੀ ਗੱਲ ਹੈ ਕਿ ਅੱਗੇ ਇਕਾਂਤ ਵਿਚੋਂ ਇਕਾਂਤ ਨਹੀਂ ਮਿਲਦੀ ਸੀ ਪਰ ਅੱਜ ਸਾਰੇ ਲੋਕਾਂ ਨਾਲ ਸਮਾਗਮ ਵਿਚ ਆ ਕੇ ਵੀ ਉਹ ਆਪਣੇ ਆਪ ਨੂੰ ਇਕਾਂਤ ਵਿਚ ਮਹਿਸੂਸ ਕਰ ਰਹੇ ਸਨ। ਦੁਨੀਆਂ ਅੰਦਰ ਓਨੀ ਮਨੁੱਖਾਂ ਦੀ ਭੀੜ ਨਹੀਂ ਪਰ ਜਿੰਨੀ ਬੰਦੇ ਅੰਦਰ ਦੁਨੀਆ ਦੀ ਭੀੜ ਲੱਗੀ ਹੁੰਦੀ ਹੈ। ਅਸਲ ਵਿੱਚ ਇਕਾਂਤ ਬਾਹਰ ਦੀ ਨਹੀਂ ਬਲਕਿ ਅੰਦਰ ਦੀ ਇਕਾਂਤ ਬਣਾਉਣ ਦੀ ਲੋੜ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਨਾਲ ਸਿਧਾਂ ਦੀ ਗੋਸ਼ਟਿ ਹੋਈ ਸੀ। ਉਸ ਅੰਦਰ ਸਿਧ ਕਈ ਬਿਖਮ ਤੋਂ ਬਿਖਮ ਸੁਆਲ ਪੁਛਦੇ ਸਨ ਪਰ ਸਤਿਗੁਰੂ ਜੀ ਬਹੁਤ ਹੀ ਧੀਰਜ ਨਾਲ ਉਨ੍ਹਾਂ ਦੇ ਸੁਆਲਾਂ ਦੇ ਜੁਆਬ ਦਿੰਦੇ ਸਨ। ਸਿੱਧਾਂ ਵਿਚੋਂ ਚਰਪਟ ਨਾਮ ਦਾ ਜੋਗੀ ਇਕ ਸੁਆਲ ਕਰਦਾ ਹੈ ਕਿ ਸੰਸਾਰ ਇਕ ਬਿਖਮ ਸਾਗਰ ਹੈ ਜਿਸ ਨੂੰ ਪਾਰ ਕਰਨਾ ਔਖਾ ਹੈ। ਅਸੀਂ ਤਾਂ ਇਥੇ ਇਕਾਂਤ ਵਿਚ ਆ ਕੇ ਜਪ ਤਪ ਕਰਦੇ ਹਾਂ। ਸੰਸਾਰ ਨੂੰ ਛੱਡ ਕੇ ਬਿਖਮ ਕਾਰ ਕਰ ਰਹੇ ਹਾਂ ਪਰ ਤੁਸੀਂ ਸੰਸਾਰ ਅੰਦਰ ਰਹਿ ਕੇ ਵੀ ਕਿਵੇਂ ਧਰਮ ਕਮਾ ਸਕਦੇ ਹੋ? ਕਿਵੇ ਸੰਸਾਰ ਤੋਂ ਪਾਰ ਹੋ ਸਕਦੇ ਹੋ? ਇਸ ਪ੍ਰਥਾਇ ਤੁਸੀਂ ਆਪਣੀ ਸੁੱਚੀ ਵੀਚਾਰ ਪ੍ਰਗਟ ਕਰੋ। ਸਤਿਗੁਰ ਗੁਰੂ ਨਾਨਕ ਸਾਹਿਬ ਜੀ ਨੇ ਬਚਨ ਆਖੇ ਕਿ ਭਾਈ ਜਿਥੇ ਹੋਰ ਕੋਈ ਪੰਛੀ ਜਦੋਂ ਉਸ ਦੇ ਖੰਭਾਂ ਨੂੰ ਪਾਣੀ ਲੱਗ ਜਾਂਦਾ ਹੈ ਤਾਂ ਉਹ ਉਡਣ ਦੇ ਕਾਬਲ ਨਹੀਂ ਰਹਿੰਦਾ ਉਸ ਪੰਛੀ ਦੇ ਖੰਭ ਗਿੱਲੇ ਹੋ ਜਾਂਦੇ ਹਨ ਪਰ ਇਕ ਮੁਰਗਾਬੀ ਅਜਿਹਾ ਪੰਛੀ ਹੈ ਜਿਸ ਦੇ ਖੰਭ ਨਹੀਂ ਭਿੱਜਦੇ ਪਾਣੀ ਜਿੰਨਾ ਮਰਜ਼ੀ ਜੋਰ ਲਾ ਲਵੇ ਪਰ ਉਸ ਮੁਰਗਾਬੀ ਉੱਤੇ ਕੋਈ ਅਸਰ ਨਹੀਂ ਕਰ ਸਕਦਾ। ਇਸ ਤਰ੍ਹਾਂ ਹੀ ਅਸੀਂ ਸ਼ਬਦ ਸੁਰਤਿ ਦਾ ਅਭਿਆਸ

ਕਰਕੇ ਆਪਣੇ ਅੰਦਰ ਇਹੋ ਜਿਹੀ ਇਕਾਂਤ ਪੈਦਾ ਕਰ ਲਈ ਜਿਸ ਉਤੇ ਸੰਸਾਰ ਦੀ ਮੋਹ ਮਮਤਾ ਦੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ। ਅਸੀਂ ਆਸਾ ਵਿਚ ਹੀ ਨਿਰਾਸ਼ ਹੋਣ ਦਾ ਮਾਰਗ ਅਪਣਾ ਲਿਆ ਹੈ। ਜਿਸ ਕਰਕੇ ਸਾਡੇ ਲਈ ਇਹ ਸੰਸਾਰ ਸਾਗਰ ਦੁਤਰ ਸਾਗਰ ਨਹੀਂ ਰਹਿ ਗਿਆ।

**ਜੈਸੇ ਜਲ ਮਹਿ ਕਮਲੁ ਨਿਰਾਲਮ, ਮੁਰਗਾਈ ਨੈ ਸਾਣੈ॥**
**ਸੁਰਤਿ ਸਬਦ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**
**ਰਹਹਿ ਇਕਾਂਤ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਂ ਕਾ ਦਾਸੋ॥** (938)

ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦਾ ਪਵਿੱਤਰ ਬਚਨ ਹੈ ਕਿ ਘਰ ਬਾਰ ਛੱਡ ਕੇ ਬਾਹਰ ਜਾ ਕੇ ਉਦਾਸੀ ਬਣ ਬੈਠਾ। ਇਕਾਂਤ ਭਾਲਣ ਗਿਆ ਸੀ ਪਰ ਮਨਿ ਅੰਦਰਿ ਮੋਹ ਮਮਤਾ ਦੀਆਂ ਬੱਝੀਆਂ ਗੰਢਾਂ ਨਾ ਖੋਹਲ ਸਕਿਆ। ਤਨ ਕਰਕੇ ਇਕਾਂਤ ਵਿੱਚ ਆ ਗਿਆ ਪਰ ਉਸ ਦਾ ਮਨ ਫਿਰ ਉਸ ਤਰ੍ਹਾਂ ਦੀ ਹੀ ਭੀੜ ਆਪਣੇ ਦੁਆਲੇ ਇਕੱਠੀ ਕਰੀ ਬੈਠਾ ਹੈ। ਸਿਰਫ ਇਕ ਮਾਸ ਦਾ ਟੁਕੜਾ ਭਾਵ ਕੇਵਲ ਜੀਭ ਹੀ ਟੱਪਣ ਤੋਂ ਹਟੀ ਹੈ ਪਰ ਮਨ ਉਸ ਤਰ੍ਹਾਂ ਹੀ ਕਲਪਨਾ ਦੀ ਦੁਨੀਆ ਵਿਚ ਠੋਕਰਾਂ ਖਾਂਦਾ ਹੈ।

**ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥**
**ਹੋਇ ਉਦਾਸੀ ਗ੍ਰਿਹ ਤਜਿ ਚਲਿਓ ਛੁਟਕੈ ਨਾਹੀ ਨਾਠਾ॥** (1000)

ਜੇਕਰ ਘਰ ਪਰਿਵਾਰ ਛੱਡ ਕੇ ਇਕਾਂਤ ਨਹੀਂ ਲੱਭ ਸਕਿਆ ਤਾਂ ਪੰਚਮ ਗੁਰਦੇਵ ਜੀ ਦਾ ਵਚਨ ਹੈ ਕਿ ਸੁਣਿ ਭਲਿਆ ਅਸਲ ਵਿੱਚ ਇਕਾਂਤ ਵਾਸ ਉਹ ਹੈ ਜਿਸ ਦਾ ਹਿਰਦਾ ਟਿਕਾਅ ਵਿੱਚ ਆ ਜਾਂਦਾ ਹੈ। ਹਿਰਦਾ ਉਸ ਦਾ ਹੀ ਟਿਕਾਅ ਵਿੱਚ ਆ ਸਕਦਾ ਹੈ ਜਿਸ ਨੂੰ ਟਿਕਾਣਾ ਅਹਿਲ ਮਿਲ ਜਾਵੇ। ਇਸ ਲਈ ਅੰਦਰਲੀ ਇਕਾਂਤ ਦੀ ਲੋੜ ਹੈ।

**ਸੋ ਇਕਾਂਤੀ ਜਿਸੁ ਰਿਦਾ ਥਾਇ॥**
**ਸੋਈ ਨਿਹਚਲੁ ਸਾਚੁ ਠਾਇ॥** (1180)

ਭਾਈ ਗੁਰਦਾਸ ਜੀ ਨੇ ਸੋਚ ਵੀਚਾਰ ਕੇ ਪੁਰਾਤਨ ਭਗਤਾਂ ਵਿਚੋਂ ਸਭ ਤੋਂ ਵੱਡਾ ਭਗਤ ਮਿਥਲਾਪੁਰੀ ਦਾ ਰਾਜਾ ਜਨਕ ਨੂੰ ਮੰਨਿਆ ਹੈ ਕਿਉਂਕਿ ਹੋਰ ਤਾਂ ਮਾਇਆ ਅਤੇ ਗ੍ਰਹਿਸਥੀ ਦਾ ਤਿਆਗ ਕਰਕੇ ਬੰਦਗੀ ਕਰਨ ਗਏ ਸਨ ਪਰ ਰਾਜਾ ਜਨਕ ਰਾਜਾ ਹੋ ਕੇ ਵੀ ਆਪਣੇ ਆਪ ਨੂੰ ਇਕਾਂਤ ਵਾਸ ਹੀ ਮਹਿਸੂਸ ਕਰਦਾ ਸੀ। ਉਸ ਦਾ ਮਨ ਕਦੇ ਵੀ ਰਾਜ ਤਖਤ 'ਤੇ ਬੈਠ ਕੇ ਰਾਜ ਭਾਗ ਕਮਾਉਂਦਿਆਂ ਵੀ ਰਾਜ ਵਿੱਚ ਖਚਤ ਨਹੀਂ ਹੋਇਆ ਸੀ ਸਗੋਂ ਹਰ ਵਕਤ ਆਪਣੇ ਪਿਆਰੇ ਦੀ ਯਾਦ ਵਿੱਚ ਲੱਗਾ ਰਹਿੰਦਾ ਸੀ।

**ਭਗਤ ਵਡਾ ਰਾਜਾ ਜਨਕੁ ਹੈ**
**ਗੁਰਮੁਖਿ ਮਾਇਆ ਵਿਚਿ ਉਦਾਸੀ॥ (ਵਾਰ 8/8)**

ਪੁਰਾਤਨ ਪੰਜਾਬ ਦੇ ਇਕ ਕਸਬੇ ਸੋਧਰਾ ਵਿਖੇ ਮੁਨਸ਼ੀ ਨਥੂ ਰਾਮ ਦਾ ਪਰਿਵਾਰ ਰਹਿ ਰਿਹਾ ਸੀ। ਕਾਰੋਬਾਰ ਚੰਗਾ ਸੀ, ਘਰ ਦਾ ਗੁਜ਼ਰਾਨ ਕਾਫੀ ਸੌਖਾ ਸੀ। ਮਾਲਕ ਦੀ ਕਿਰਪਾ ਦਾ ਸਦਕਾ ਹਰ ਤਰ੍ਹਾਂ ਦੀ ਸੁਖ ਸਹੂਲਤ ਘਰ ਵਿੱਚ ਰੱਬ ਨੇ ਬਖਸ਼ੀ ਹੋਈ ਸੀ। ਇਸ ਘਰ ਦਾ ਇਕ ਲੜਕਾ ਪਿਤਾ ਜੀ ਦੀਆਂ ਹਦਾਇਤਾਂ ਤੋਂ ਬਿਲਕੁਲ ਵੱਖਰਾ ਹੋ ਕੇ ਨਾ ਕਿਸੇ ਮਾਇਕੀ ਪਦਾਰਥ ਨਾਲ ਮੋਹ ਅਤੇ ਨਾ ਹੀ ਘਰ ਦੇ ਕਾਰੋਬਾਰ ਨਾਲ ਸਰੋਕਾਰ। ਸਗੋਂ ਜਿਹੜੇ ਗਰੀਬ ਲੋਕਾਂ ਕੋਲੋਂ ਅਮੀਰ ਲੋਕਾਂ ਨੇ ਮੁਫਤ ਵਿਚ ਕੰਮ ਕਰਵਾਉਣਾ ਭਾਵ ਭਾਰ ਜਾਂ ਹੋਰ ਸਮਾਨ ਇਧਰ ਉਧਰ ਚੁੱਕ ਕੇ ਲਿਜਾਣਾ ਤਾਂ ਉਹ ਮੁਫਤ ਵਿਚ ਕੰਮ ਕਰਨ ਵਾਲੇ ਵਗਾਰੀਆਂ ਤੇ ਕਈ ਵਾਰੀ ਅਮੀਰਾਂ ਨੇ ਕਹਿਰ ਵੀ ਕਰਨਾ। ਭਾਰ ਬਹੁਤਾ ਹੋਣਾ ਅਤੇ ਵਗਾਰੀ ਵਿੱਚ ਓਨਾ ਵਜ਼ਨ ਚੁੱਕਣ ਦੀ ਸਮਰੱਥਾ ਨਾ ਹੋਣੀ ਜਿਸ ਕਰਕੇ ਉਸ ਵਿਚਾਰੇ ਦੀ ਪੁਕਾਰ ਵੀ ਕਿਸੇ ਨਾ ਸੁਣਨੀ। ਤਦ ਇਸ ਅਮੀਰ ਘਰ ਦੇ ਇਸ ਨੌਜਵਾਨ ਲਾਡਲੇ ਨੇ ਆ ਕੇ ਉਸ ਵਗਾਰੀ ਦਾ ਸਮਾਨ ਚੁੱਕ ਕੇ ਛੱਡ ਆਉਣਾ। ਇਹ ਕੰਮ ਬਹੁਤ ਹੀ ਘਟੀਆ ਕਿਸਮ ਦਾ ਗਿਣਿਆ ਜਾਂਦਾ ਸੀ। ਪੈਸੇ ਦੀ ਘਰ ਵਿਚ ਕੋਈ ਕਮੀ ਨਹੀਂ ਸੀ। ਲੋਕਾਂ ਨੇ ਆ ਕੇ ਨੱਥੂ ਰਾਮ ਜੀ ਨੂੰ ਇਸ ਨੌਜਵਾਨ ਦੀ ਅਵਲੜੀ ਜਿਹੀ ਸੇਵਾ ਬਾਰੇ ਕਈ ਕੁਝ ਕਹਿਣਾ। ਘਰ ਪਰਿਵਾਰ ਵਾਲੇ ਕਈ ਵਾਰੀ ਨਿਰਾਸ਼ ਵੀ ਹੁੰਦੇ। ਸਮਝਾਉਣ ਦੀ ਕੋਸ਼ਿਸ਼ ਵੀ ਕਰਦੇ ਪਰ ਉਸ ਉੱਤੇ ਕੋਈ ਅਸਰ ਨਹੀਂ ਹੁੰਦਾ ਸੀ। ਸਗੋਂ ਹੱਸ ਕੇ ਕਹਿਣਾ ਕਿ ਪਿਤਾ ਜੀ ਕਈ ਮਾਪਿਆਂ ਦੇ ਪੁੱਤਰ ਝੱਲੇ ਵੀ ਹੁੰਦੇ ਹਨ ਮੈਂ ਤੁਹਾਡਾ ਕਮਲਾ, ਝੱਲਾ ਜਿਹਾ ਪੁੱਤਰ ਹਾਂ। ਉਸ ਦੀਆਂ ਵਿਚਾਰਾਂ ਅੱਗੇ ਸਭ ਦੀਆਂ ਵੀਚਾਰਾਂ ਮੁੱਕ ਜਾਂਦੀਆਂ ਸਨ। ਗਰੀਬੀ ਕਾਰਨ ਤਾਂ ਲੋਕ ਵਗਾਰੀ ਕਰਨ ਪਰ ਜਿਨ੍ਹਾਂ ਦਾ ਪਿਤਾ ਭਾਈ ਨੱਥੂ ਰਾਮ ਇੱਕ ਚੰਗੇ ਮੁਨਸ਼ੀ ਦੇ ਅਹੁਦੇ 'ਤੇ ਨੌਕਰੀ ਕਰਦੇ ਹੋਣ ਪੈਸੇ ਦੀ ਕੋਈ ਥੁੜ ਨਹੀਂ ਤਾਂ ਇਤਿਹਾਸ ਅਜਿਹੇ ਨੌਜਵਾਨ ਨੂੰ ਨਮਸਕਾਰਾਂ ਕਰਦਾ ਹੈ ਕਿਉਂਕਿ ਵੱਡੇ ਵੱਡੇ ਜੋਗੀ ਤਪੀਸਰ ਕਹਾਉਣ ਵਾਲੇ ਕਿਸੇ ਦਾ ਤਾਂ ਕੀ ਸੁਆਰਨਾ ਸੀ ਸਗੋਂ ਆਪ ਵੀ ਇਕਾਂਤ ਵਿੱਚ ਬੈਠਕੇ ਵੀ ਇਕਾਂਤ ਹਾਸਿਲ ਨਹੀਂ ਕਰ ਸਕੇ ਪਰ ਇਹ ਨੌਜਵਾਨ ਸਭ ਕੁਝ ਵਿੱਚ ਰਹਿ ਕੇ ਵੀ ਇਕਾਂਤ ਵਿਚ ਸਨ। ਇਸ ਕਰਕੇ ਹੀ ਇਨ੍ਹਾਂ ਦੇ ਕੰਨ ਗਰੀਬਾਂ ਦੀ ਪੁਕਾਰਾਂ ਸੁਣ ਲੈਂਦੇ ਸਨ। ਅੱਖਾਂ ਗਰੀਬਾਂ ਦਾ ਦੁੱਖ ਦੇਖ ਲੈਂਦੀਆਂ ਸਨ। ਦਿਲ ਉਨ੍ਹਾਂ ਨਾਲ ਹਮਦਰਦੀ ਕਰਕੇ ਭਾਰ ਵੰਡਾ ਲੈਂਦਾ ਸੀ। ਇਹੋ ਨੌਜਵਾਨ ਸਿੱਖ ਇਤਿਹਾਸ ਦਾ ਚਮਕਦਾ ਦਮਕਦਾ ਸਿਤਾਰਾ ਭਾਈ ਘਨੱਈਆ ਜੀ ਸਨ। ਭਾਈ ਘਨੱਈਆ ਜੀ ਵਰਗੀ ਇਕਾਂਤ ਕਰੋੜਾਂ ਵਿਚੋਂ ਕਿਸੇ ਵਿਰਲੇ ਸੁਭਾਗੇ ਨੂੰ ਮਿਲਦੀ ਹੈ ਜਿਸ ਨੂੰ ਕੋਈ ਵੀ ਪਕੜ ਆਪਣਾ ਗ਼ੁਲਾਮ ਨਹੀਂ ਬਣਾ ਸਕਦੀ। ਇਹੋ ਜਿਹਾ ਸੱਚਾ ਜੋਗੀ ਜਿਹੜਾ ਸਭ

ਵਿਚ ਰਹਿੰਦਿਆਂ ਹੋਇਆਂ ਵੀ ਇਕਾਂਤਵਾਸ ਦਾ ਵਾਸੀ ਹੁੰਦਾ ਹੈ। ਭਾਈ ਗੁਰਦਾਸ ਜੀ ਦਾ ਇਕ ਕਬਿੱਤ ਅਜਿਹੇ ਇਕਾਂਤੀ ਦੀ ਬਹੁਤ ਸੋਹਣੀ ਵਿਆਖਿਆ ਕਰਦਾ ਹੈ ਕਿ ਰਜ ਗੁਣ, ਤਮ ਗੁਣ, ਸਤ ਗੁਣ ਅਤੇ ਪੰਜੇ ਵਿਸ਼ੇ ਵਿਕਾਰ ਆਪਣੀ ਹਾਰ ਮੰਨ ਲੈਂਦੇ ਹਨ। ਕਾਮਨਾ ਅਤੇ ਖਾਹਿਸ਼ਾਂ ਤੋਂ ਉਪਰ ਉੱਠ ਕੇ ਕੰਮ ਕਰਦਿਆਂ ਵੀ ਨਿਹਕਰਮੀ ਹੋ ਜਾਂਦੇ ਹਨ ਜਿਸ ਕਰਕੇ ਸਾਰੀ ਭਟਕਣਾ, ਚੈਨ ਅਰਾਮ ਵਿਚ ਬਦਲ ਜਾਂਦੀ ਹੈ। ਰਸਾਂ ਕਸਾਂ ਦੀ ਗੁਲਾਮੀ ਖਤਮ ਹੋ ਜਾਂਦੀ ਹੈ। ਨਾਮ ਦਾ ਰਸ ਉਤਮ ਪ੍ਰਤੀਤ ਹੁੰਦਾ ਹੈ। ਸਰੀਰਕ, ਘਰ ਬਾਰ ਅਤੇ ਸੰਸਾਰੀ ਮੋਹ ਖਤਮ ਹੀ ਹੋ ਜਾਂਦਾ ਹੈ। ਗੁਰੂ ਜੀ ਦੀ ਕਿਰਪਾ ਦਾ ਸਦਕਾ ਅਜਿਹਾ ਗੁਰਮੁਖ ਬਿਸਮਾਦ ਰੰਗਾਂ ਵਿਚ ਹੋਣ ਕਰਕੇ ਦੇਹੀ ਵਿਚ ਰਹਿੰਦਾ ਹੋਇਆ ਵੀ ਬਦੇਹੀ ਵਾਂਗ ਇਕਾਂਤਵਾਸ ਵਾਂਗ ਰਹਿੰਦਾ ਹੈ। ਉਸ ਨੂੰ ਕਿਸੇ ਹੋਰ ਗੁਫ਼ਾ ਨੂੰ ਭਾਲਣ ਦੀ ਲੋੜ ਨਹੀਂ ਸਗੋਂ ਜੀਵਨ ਹੀ ਗੁਫਾ ਬਣਾ ਲੈਂਦਾ ਹੈ।

ਰਜ ਤਮ ਸਤ ਕਾਮ ਕ੍ਰੋਧ ਲੋਭ ਮੋਹ ਹੰਕਾਰ,<br>
ਹਾਰਿ ਗੁਰ ਗਿਆਨ ਬਾਨ ਕ੍ਰਾਂਤਿ ਨਿਹ ਕ੍ਰਾਂਤਿ ਹੈ॥<br>
ਕਾਮ ਨਿਹਕਾਮ, ਨਿਹਕਰਮ ਕਰਮ ਮਤਿ,<br>
ਆਸਾ ਕੈ ਨਿਰਾਸ ਭਏ, ਭਾਂਤਿ ਨਹਿ ਭਾਂਤਿ ਹੈ॥<br>
ਸ੍ਵਾਦ ਨਿਹਸ੍ਵਾਦ ਅਰ ਬਾਦ ਨਿਹਬਾਦ ਭਏ,<br>
ਅੰਸਪ੍ਰੇਹ ਨਿਸਪ੍ਰੇਹ ਦੇਹ ਰਹਿ ਪਾਂਤਿ ਹੈ॥<br>
ਗੁਰਮੁਖਿ ਪ੍ਰੇਮ ਰਸ ਬਿਸਮ ਬਦੇਹ ਸਿਖ,<br>
ਮਾਇਆ ਮੈਂ ਉਦਾਸ ਬਾਸ ਏਕਾਕੀ ਇਕਾਂਤ ਹੈ। (272)

# ਇੱਛਾ

ਰੱਬੀ ਹੁਕਮ ਅਨੁਸਾਰ ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਇਸ ਦੀ ਪਾਲਣ ਪਲੋਸਣ ਦੀ ਜ਼ਰੂਰਤ ਵੀ ਬਣ ਜਾਂਦੀ ਹੈ। ਬੱਚੇ ਦੇ ਜਨਮ ਨਾਲ ਹੀ ਇਸ ਦੀ ਲੋੜ ਜਨਮ ਲੈਂਦੀ ਹੈ। ਲੋੜ ਹਮੇਸ਼ਾ ਪੂਰੀ ਹੋ ਹੀ ਜਾਂਦੀ ਹੈ ਪਰ ਬੱਚਾ ਵੱਡਾ ਹੋਇਆ ਤਾਂ ਇਸ ਦੀ ਜ਼ਿੰਦਗੀ ਦਾ ਮੁਖੀ ਮਨ ਬਣ ਗਿਆ। ਜਦੋਂ ਤੱਕ ਬੱਚਾ ਮਨ ਦੇ ਅਧੀਨ ਨਹੀਂ ਸੀ ਤਦ ਤੱਕ ਇਹ ਪਰਮ ਅਨੰਦ ਵਿਚ ਸੀ ਕਿਉਂਕਿ ਹਾਲੇ ਲੋੜ ਹੈ ਅਤੇ ਲੋੜਾਂ ਪੂਰੀਆਂ ਕਰਨੀਆਂ ਔਖੀਆਂ ਨਹੀਂ ਹੁੰਦੀਆਂ ਪਰ ਜਿਉਂ ਜਿਉਂ ਬੱਚਾ ਵੱਡਾ ਹੋਇਆ ਤਿਉਂ ਤਿਉਂ ਮਨ ਦੀ ਦਖਲ ਅੰਦਾਜ਼ੀ ਵੱਧਦੀ ਗਈ। ਹੁਣ ਉਹੋ ਲੋੜ ਬਦਲ ਕੇ ਮਨ ਦੇ ਪਿਛੇ ਲੱਗ ਕੇ ਇੱਛਾ ਬਣ ਗਈ। ਇਹੋ ਕਾਰਨ ਹੈ ਕਿ ਬਹੁਤ ਛੋਟਾ ਬੱਚਾ ਕਦੇ ਇਹ ਨਹੀਂ ਕਹਿੰਦਾ ਕਿ ਮੇਰਾ ਬਿਸਤਰਾ ਕਿਹੋ ਜਿਹਾ ਹੈ। ਮੇਰੇ ਨਾਲ ਦੇ ਅਮੀਰ ਬੱਚੇ ਦੇ ਕੱਪੜੇ ਮਹਿੰਗੇ ਹਨ ਮੈਨੂੰ ਵੀ ਅਜਿਹੇ ਹੀ ਦਿਓ। ਮੇਰਾ ਪ੍ਰਸ਼ਾਦਾ ਪਾਣੀ ਸਾਦਾ ਕਿਉਂ ਹੈ? ਮੈਨੂੰ ਵੀ ਹੋਟਲਾਂ ਵਿਚੋਂ ਅਮੀਰਾਂ ਵਾਲਾ ਖਾਣਾ ਦਿਓ। ਮੇਰਾ ਘਰ ਸਾਦਾ  ਕਿਉਂ ਹੈ? ਮੈਨੂੰ ਵੀ ਅਮੀਰਾਂ ਵਾਲੇ ਮਹਿੰਗੇ ਖਿਡੌਣੇ ਚਾਹੀਦੇ ਹਨ। ਸਾਰੀ ਵੀਚਾਰ ਦਾ ਭਾਵ ਹੈ ਕਿ ਬਚਪਨ ਵਿਚ ਲੋੜ ਪੂਰੀ ਹੋਣੀ ਚਾਹੀਦੀ ਹੈ। ਹੁਣ ਕੇਵਲ ਲੋੜ ਨਹੀਂ ਬਲਕਿ ਇਛਾ ਹੈ। ਲੋੜ ਪੂਰੀ ਹੋ ਜਾਂਦੀ ਹੈ ਪਰ ਇਛਾਵਾਂ ਕਦੇ ਪੂਰੀਆਂ ਨਹੀਂ ਹੁੰਦੀਆਂ। ਬੰਦੇ ਦੀ ਜ਼ਿੰਦਗੀ ਦਾ ਉਹ ਪਰਮ ਅਨੰਦ ਗੁਆਚਣ ਲੱਗ ਪੈਂਦਾ ਹੈ ਮੁੜ ਬੰਦਾ ਲੋੜਾਂ ਦੀ ਪੂਰਤੀ ਲਈ ਦੁਖੀ ਨਹੀਂ ਬਲਕਿ ਇਛਾਵਾਂ ਦੀ ਪੂਰਤੀ ਲਈ ਦੁਖੀ ਹੁੰਦਾ ਹੈ। ਦਿਨ ਰਾਤ ਦੌੜ ਭੱਜ ਕਰਦਾ ਹੈ।

ਆਪਣੀ ਦੌੜ ਭਜ ਕਰਦਾ ਹੋਇਆ ਵੀ ਸੋਚਦਾ ਹੈ ਕਿ ਮੇਰੀਆਂ ਇਛਾਵਾਂ ਪੂਰੀਆਂ ਨਹੀਂ ਹੁੰਦੀਆਂ ਤਦ ਫਿਰ ਧਾਰਮਿਕ ਦੁਨੀਆ ਅੰਦਰ ਪ੍ਰਵੇਸ਼ ਕਰਦਾ ਹੈ। ਬਹੁਤ ਵਾਰੀ ਧਾਰਮਿਕ ਦੁਨੀਆ ਨਾਲ ਰਿਸ਼ਤਾ ਹੀ ਇਛਾਵਾਂ ਦੀ ਪੂਰਤੀ ਕਰਨ ਵਾਸਤੇ ਜੋੜਦਾ ਹੈ। ਜਿਨ੍ਹਾਂ ਨਾਲ ਅੱਗੇ ਵਾਸਤਾ ਪਿਆ ਉਹ ਖ਼ੁਦ ਭਾਵੇਂ ਧਾਰਮਿਕ ਦੁਨੀਆ ਵਿਚ ਰਹਿਣ ਦਾ ਵਿਖਾਵਾ ਕਰਦੇ ਹਨ ਪਰ ਉਨ੍ਹਾਂ ਕੋਲ ਵੀ ਇੱਛਾ ਦੇ ਢੇਰ ਲੱਗੇ ਪਏ ਹਨ, ਤਦ ਉਹ ਵੀ ਸਿੱਧੇ ਰਸਤੇ ਪਾਉਣ ਦੀ ਥਾਂ ਕੁਰਾਹੇ ਪਾ ਦਿੰਦੇ ਹਨ। ਉਨ੍ਹਾਂ ਨੇ ਕੁਝ ਇਕ ਇਛਾਵਾਂ ਦੀ ਪੂਰਤੀ ਕਰਨ ਦੇ ਸਾਧਨ ਮਨੁੱਖ ਨੂੰ ਘੜ ਕੇ ਦੇ ਦਿੱਤੇ ਜਿਵੇਂ ਕਿਸੇ ਨੇ ਕਾਮਧੇਨ ਗਾਂ, ਕਿਸੇ ਨੇ ਚਿੰਤਾਮਨਿ ਪੱਥਰ, ਕਿਸੇ ਨੇ ਪਾਰਜਾਤ ਰੁੱਖ, ਕਿਸੇ ਨੇ ਪਾਰਸ। ਇਥੋਂ ਤੱਕ ਕਿ ਜਿਸ ਦਾ ਨਾਮ ਸਵਰਗ ਰੱਖਿਆ ਉਥੋਂ ਦਾ ਨਕਸ਼ਾ ਵੀ ਇਹੋ ਬਣਾਇਆ ਜਾਂਦਾ ਹੈ ਕਿ ਉਥੇ ਕਿਸੇ

ਕਿਸਮ ਦੀ ਕੋਈ ਕਮੀ ਨਹੀਂ, ਹਰ ਇੱਛਾ ਦੀ ਪੂਰਤੀ ਹੁੰਦੀ ਹੈ। ਅਸਲ ਵਿੱਚ ਦੋਵੇਂ ਧੋਖੇ ਹਨ। ਇਥੇ ਉਨ੍ਹਾਂ ਚੀਜ਼ਾਂ ਨਾਲ ਜੋੜ ਦਿੱਤਾ ਜਿਨ੍ਹਾਂ ਕੋਲੋਂ ਪੁੱਛ ਨਹੀਂ ਸਕਦੇ ਤੇ ਸਵਰਗ ਮਰਨ ਤੋਂ ਬਾਅਦ ਮਿਲਦਾ ਹੈ ਭਾਵ ਸਪੱਸ਼ਟ ਹੈ ਕਿ ਇੱਛਾ ਦੀ ਪੂਰਤੀ ਕਰਨ ਲਈ ਭਟਕਦੇ ਇਸ ਮਨੁਖ ਨੂੰ ਝੂਠੇ ਲਾਰੇ ਲਾ ਕੇ ਇਕ ਵਕਤੀ ਧਰਵਾਸ ਦੇ ਦਿੱਤਾ ਪਰ ਇਸ ਦੀ ਇੱਛਾ ਦਾ ਇਲਾਜ ਨਾ ਕੀਤਾ।

ਬਹੁਤੀਆਂ ਇੱਛਾਵਾਂ ਬਹੁਤੇ ਭਟਕਦੇ ਹੋਏ ਮਨ ਦੀ ਤਸਵੀਰ ਹੁੰਦੀਆਂ ਹਨ। ਜਿੰਨਾ ਕਿਸੇ ਦੇ ਮਨ ਦਾ ਟਿਕਾਅ ਹੋਵੇਗਾ ਓਨਾ ਹੀ ਉਸ ਦੀਆਂ ਇੱਛਾਵਾਂ ਦਾ ਸੰਕੋਚਣਾ ਵੀ ਹੋਵੇਗਾ। ਇਕ ਵੀਚਾਰ ਇਥੇ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਲੋੜਾਂ ਦੀ ਪੂਰਤੀ ਕਰਨੀ ਜ਼ਰੂਰੀ ਹੈ ਇਸ ਲਈ ਨੇਕ ਕਮਾਈ ਕੀਤੀ ਜਾ ਸਕਦੀ ਹੈ। ਸਤਿਗੁਰੂ ਜੀ ਦੇ ਬਚਨ ਵੀ ਧਿਆਨ ਨਾਲ ਪੜ੍ਹੀਏ ਤਾਂ ਸਪੱਸ਼ਟ ਪਤਾ ਲੱਗ ਜਾਂਦਾ ਹੈ ਕਿ ਸਤਿਗੁਰੂ ਜੀ ਨੇ ਤ੍ਰਿਸ਼ਨਾ ਉਸ ਦਾ ਨਾਮ ਰੱਖਿਆ ਹੈ ਜਿਥੇ ਸੰਤੁਸ਼ਟੀ ਨਹੀਂ। ਕੁਝ ਮਾਇਆ ਤਾਂ ਜ਼ਰੂਰਤ ਹੈ ਜਿਵੇਂ—

**ਸਹਸ ਖਟੇ ਲਖ ਕਉ ਉਠਿ ਧਾਵੈ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥ (279)**
**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥**
**ਪਰੈ ਪਰੈ ਹੀ ਕਉ ਲੁਝੀ ਹੇ॥ (213)**

ਪਹਿਲੇ ਸ਼ਬਦ ਵਿਚ ਸਹਸ ਤੋਂ ਗੱਲ ਸ਼ੁਰੂ ਕੀਤੀ ਹੈ, ਇਸ ਤੋਂ ਥਲੇ ਇਕ ਦੋ ਤੋਂ ਸ਼ੁਰੂ ਨਹੀਂ ਕੀਤੀ ਕਿਉਂਕਿ ਇਸ ਥਲੇ ਗੁਜ਼ਰਾਨ ਦੀ ਗੱਲ ਹੈ। ਦੂਜੇ ਸ਼ਬਦ ਅੰਦਰ ਵੀ ਕੋਟਿ ਜੋਰੈ ਤੋਂ ਸ਼ੁਰੂ ਕੀਤਾ ਹੈ ਇਸ ਤੋਂ ਪਹਿਲਾਂ ਗੁਜ਼ਰਾਨ ਹੈ। ਗੁਜ਼ਰਾਨ ਨੂੰ ਗੁਰਮਤਿ ਘਾਲਿ ਖਾਇ ਦਾ ਨਾਮ ਦਿੰਦੀ ਹੈ ਕਿਉਂਕਿ ਇਸ ਸਾਡੀ ਲੋੜ ਹੈ। ਪਰ ਦੂਜਿਆਂ ਵੱਲ ਵੇਖ ਕੇ ਤੁਰਨਾ ਇਹ ਸਾਡੀ ਇੱਛਾ ਹੈ। ਇਛਾਵਾਂ ਅਧੀਨ ਹੋਏ ਮਨੁੱਖ ਕੋਲ ਦੇਖਣ ਲਈ ਬਹੁਤ ਕੁਝ ਹੁੰਦਾ ਹੈ ਪਰ ਕਦੇ ਇਨ੍ਹਾਂ ਦਾ ਸੁੱਖ ਨਹੀਂ ਮਾਣ ਸਕਦਾ। ਲੋੜਵੰਦ ਕੋਲ ਲੋੜ ਦੀ ਪੂਰਤੀ ਕਰਨ ਜੋਗਾ ਹੀ ਹੁੰਦਾ ਹੈ ਅਤੇ ਉਹ ਲੋੜ ਪੂਰੀ ਹੋਵੇ ਤੇ ਬਹੁਤ ਪ੍ਰਸੰਨਤਾ ਮਹਿਸੂਸ ਕਰਦਾ ਹੈ। ਇਛਾਵਾਂ ਵਾਲਾ ਹੋਰ ਵਧੇਰੇ ਪ੍ਰਾਪਤ ਕਰ ਲਵਾਂ ਇਸ ਲਾਲਸਾ ਅਧੀਨ ਆਪਣੀ ਜ਼ਿੰਦਗੀ ਇਕ ਕੈਦੀ ਵਰਗੀ ਬਣਾ ਲੈਂਦਾ ਹੈ ਫਰਕ ਸਿਰਫ ਇੰਨਾ ਹੀ ਹੁੰਦਾ ਹੈ ਕਿ ਆਮ ਕੈਦੀ ਦੀਆਂ ਬੇੜੀਆਂ ਲੋਹੇ ਦੀਆਂ ਹੁੰਦੀਆਂ ਹਨ ਪਰ ਇਸ ਦੀਆਂ ਬੇੜੀਆਂ ਸੋਨੇ ਦੀਆਂ ਹਨ। ਆਮ ਕੈਦੀ ਕਿਸੇ ਇਮਾਰਤ ਵਿਚ ਕੈਦ ਆਪਣੇ ਪਰਿਵਾਰ ਤੋਂ ਦੂਰ ਹੁੰਦਾ ਹੈ, ਇਛਾਵਾਂ ਦੇ ਅਧੀਨ ਕੈਦੀ ਆਪਣੇ ਹੀ ਘਰ ਅੰਦਰ ਨਿਰੰਕਾਰ ਤੋਂ ਦੂਰ ਕੈਦ ਹੋਇਆ ਹੁੰਦਾ ਹੈ। ਕੈਦੀ ਵੀ ਕੈਦ ਵਿੱਚ ਦੁੱਖ ਭੋਗਦਾ ਹੈ। ਕੈਦ ਵਿਚ ਉਸ ਦਾ ਆਪਣਾ ਕੁਝ ਵੀ ਨਹੀਂ। ਇਸ ਤਰ੍ਹਾਂ ਹੀ ਇਹ ਇਛਾਵਾਂ ਦਾ ਕੈਦੀ ਵੀ ਬੇਅੰਤ ਦੁੱਖ ਭੋਗਦਾ ਹੈ। ਕੈਦ

ਵਿੱਚ ਉਸ ਕੋਲ ਸਭ ਕੁਝ ਆਪਣਾ ਹੈ ਪਰ ਸਭ ਕੁਝ ਪਰਾਏ ਵਰਗਾ ਹੀ ਹੈ, ਖਰਚ ਕਰਨ 'ਤੇ ਜਾਨ ਜਾਂਦੀ ਹੈ। ਬਸ ਜੋੜਨ ਦੀ ਤਮੰਨਾ ਹੈ ਖਰਚਣ ਦੀ ਨਹੀਂ। ਪੁਰਾਤਨ ਕਹਾਣੀਆਂ ਵਿਚੋਂ ਇਕ ਕਹਾਣੀ ਹੈ ਕਿ ਇਕ ਵਾਰੀ ਇਕ ਅਮੀਰ ਪੁਰਖ ਕਿਸੇ ਦਰਵੇਸ਼ ਕੋਲ ਬਹੁਤੇ ਧਨ ਖੱਟਣ ਦੀ ਜੁਗਤੀ ਅਧੀਨ ਸੇਵਾ ਕਰ ਲੱਗ ਪਿਆ। ਦਰਵੇਸ਼ਾਂ ਦਾ ਹਿਰਦਾ ਕੋਮਲ ਹੁੰਦਾ ਹੈ ਇਸ ਕਰਕੇ ਉਨ੍ਹਾਂ ਨੇ ਦੱਸਿਆ ਕਿ ਭਾਈ ਪ੍ਰਾਪਤੀ ਦਾ ਢੰਗ ਤੈਨੂੰ ਮੈਂ ਦੱਸ ਦਿੰਦਾ ਹਾਂ ਪਰ ਨਾਲ ਹੀ ਹਦਾਇਤ ਵੀ ਕਰਦਾ ਹਾਂ ਕਿ ਜਿੰਨਾ ਕੁਝ ਪ੍ਰਾਪਤ ਕਰੇਂ ਉਸਦਾ ਅਨੰਦ ਵੀ ਮਾਣੀ ਨਾ ਕਿ ਇਕੱਲਾ ਜੋੜ ਕੇ ਹੀ ਰੱਖ ਜਾਵੇਂ। ਦਰਵੇਸ਼ ਨੇ ਬਹੁਤੇ ਧਨ ਦੀ ਪਰਾਪਤੀ ਲਈ ਉਸ ਨੂੰ ਚਾਰ ਮੋਮਬੱਤੀਆਂ ਦਿੱਤੀਆਂ ਅਤੇ ਨਾਲ ਹੀ ਕਿਹਾ ਕਿ ਇਕ ਮੋਮਬੱਤੀ ਜਗਾ ਕੇ ਘਰੋਂ ਤੁਰ ਪੈਣਾ ਹੈ। ਜਿਥੇ ਮੋਮਬੱਤੀ ਬੁਝ ਜਾਵੇ ਉਥੇ ਜ਼ਮੀਨ ਪੁੱਟ ਕੇ ਦੇਖੀਂ ਤਾਂ ਤੈਨੂੰ ਉਥੇ ਇਕ ਖਜ਼ਾਨਾ ਮਿਲ ਗਿਆ ਤਾਂ ਉਸ ਨੂੰ ਵਰਤ ਲਵੀਂ ਫਿਰ ਕਿਧਰੇ ਇਛਾਵਾਂ ਅਧੀਨ ਹੋ ਕੇ ਭਟਕਣ ਨਾ ਲੱਗ ਜਾਵੀਂ। ਅਮੀਰ ਪੁਰਖ ਨੇ ਚਾਰੇ ਮੋਮਬੱਤੀਆਂ ਲਈਆਂ ਅਤੇ ਘਰ ਜਾ ਕੇ ਹਰ ਰੋਜ਼ ਇਕ ਮੋਮਬੱਤੀ ਜਗਾ ਕੇ ਤੁਰ ਪੈਣਾ ਜਿਥੇ ਖਤਮ ਹੋਵੇ ਉਥੇ ਪੁੱਟ ਕੇ ਦੇਖ ਲਵੇ। ਹਰ ਇਕ ਵਾਰੀ ਉਸ ਨੂੰ ਖਜ਼ਾਨਾ ਮਿਲਿਆ। ਤਿੰਨ ਦਿਸ਼ਾਵਾਂ ਵਿਚ ਜਾ ਕੇ ਨਿਸ਼ਾਨ ਲਗਾ ਲਏ ਅਤੇ ਵੀਚਾਰ ਬਣਾਈ ਕਿ ਚੌਥੀ ਇਕ ਮੋਮਬੱਤੀ ਬਾਕੀ ਹੈ ਮੈਂ ਇਸ ਨਾਲ ਵੀ ਨਿਸ਼ਾਨ ਲਗਾ ਲਵਾਂ ਫਿਰ ਧਨ ਇਕੱਠਾ ਹੀ ਕਰਨਾ ਹੋਵੇਗਾ ਖਜ਼ਾਨੇ ਤਾਂ ਚਾਰੇ ਲੱਭ ਲਏ ਹਨ। ਚੌਥੀ ਮੋਮਬੱਤੀ ਜਗਾ ਕੇ ਘਰੋਂ ਤੁਰ ਪਿਆ ਜਿਥੇ ਬੁਝੀ ਉਥੇ ਦੇਖਿਆ ਕਿ ਇਕ ਬਹੁਤ ਸੋਹਣਾ ਮਹਲ ਬਣਿਆ ਹੋਇਆ ਹੈ। ਦਰਵਾਜ਼ਾ ਖੋਲ੍ਹ ਕੇ ਅੰਦਰ ਚਲਾ ਗਿਆ। ਬਦਕਿਸਮਤੀ ਇਹ ਦਰਵਾਜ਼ਾ ਬਾਹਰੋਂ ਅੰਦਰ ਨੂੰ ਖੁੱਲਣਾ ਸੀ ਪਰ ਅੰਦਰੋਂ ਬਾਹਰ ਨਹੀਂ ਖੁਲਦਾ ਸੀ। ਫਿਰ ਇਕ ਹੋਰ ਦਰਵਾਜ਼ਾ ਹੋਰ ਟੱਪਿਆ ਉਹ ਵੀ ਅੰਦਰ ਨੂੰ ਖੁੱਲ੍ਹਦਾ ਸੀ। ਦੋਵੇਂ ਦਰਵਾਜ਼ੇ ਬੰਦ ਹੋ ਗਏ। ਜਦੋਂ ਅੰਦਰ ਜਾ ਕੇ ਦੇਖਿਆ ਤਾਂ ਬਹੁਤ ਦੁਖੀ ਹੋਇਆ ਕਿਉਂਕਿ ਅੰਦਰ ਇਸ ਵਰਗੇ ਹੀ ਇੱਛਾਵਾਂ ਦੇ ਮਾਰੇ ਹੋਏ ਅਨੇਕਾਂ ਦੁਖਿਆਰੇ ਸਨ ਜਿਹੜੇ ਇਸ ਤਰ੍ਹਾਂ ਹੀ ਇੱਛਾਵਾਂ ਦੀ ਪੂਰਤੀ ਲਈ ਭਟਕਦੇ ਹੋਏ ਇਥੇ ਆ ਕੇ ਕੈਦੀ ਹੋ ਗਏ ਸਨ। ਬਾਹਰ ਜਾਣ ਦਾ ਦਰਵਾਜ਼ਾ ਬੰਦ ਸੀ। ਹੁਣ ਤਾਂ ਇਥੇ ਹੀ ਕੈਦੀ ਬਣ ਕੇ ਰਹਿਣਾ ਪੈਣਾ ਸੀ। ਇਉਂ ਪ੍ਰਤੀਤ ਹੁੰਦਾ ਹੈ ਕਿ ਬੰਦੇ ਕੋਲ ਬਾਲ, ਜੁਆਨੀ, ਬ੍ਰਿਧ ਅਵਸਥਾ ਅਤੇ ਮੌਤ ਦੀਆਂ ਮਾਨੋ ਚਾਰ ਮੋਮਬੱਤੀਆਂ ਹਨ। ਇਕ ਜਗਾ ਕੇ ਜਦੋਂ ਮੁਕਦੀ ਹੈ ਤਾਂ ਜੀਵਨ ਦੀ ਇਕ ਅਵਸਥਾ ਖਤਮ ਹੋ ਜਾਂਦੀ ਹੈ। ਦੂਜੀ ਜਗਾ ਕੇ ਜਾਂਦਾ ਹੈ ਜਿਥੇ ਖਤਮ ਹੁੰਦੀ ਹੈ ਉਥੇ ਜੁਆਨੀ ਦੀ ਅਵਸਥਾ ਖਤਮ ਹੋ ਜਾਂਦੀ ਹੈ। ਤੀਜੀ ਮੋਮਬੱਤੀ ਬੁਢੇਪੇ ਦੇ ਖਜ਼ਾਨੇ ਦੇ ਦਰਸ਼ਨ ਕਰਵਾਉਂਦੀ ਹੈ ਪਰ ਇਸ ਅੰਦਰ ਦੀ ਇੱਛਾ ਕੁਝ ਮਾਨਣ ਦੀ ਥਾਂ ਹੋਰ ਕੁਛ ਜਾਨਣ ਦੀ ਲਾਲਸਾ ਲੈ ਕੇ ਚੌਥੀ ਮੋਮਬੱਤੀ ਜਗਾ ਕੇ ਚਲ ਪਿਆ

ਪਰ ਹੁਣ ਤਾਂ ਮਨੁੱਖਾ ਜਾਮੇ ਦਾ ਦਰਵਾਜ਼ਾ ਹੀ ਬੰਦ ਹੋ ਗਿਆ। ਅੰਦਰ ਕੈਦ ਹੋ ਗਿਆ ਭਾਵ 'ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ' ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ।

ਸਤਿਗੁਰੂ ਜੀ ਨੇ ਮਨੁੱਖ ਦੀ ਇਹ ਦਸ਼ਾ ਦੇਖ ਕੇ ਤਰਸ ਕੀਤਾ ਅਤੇ ਇਸ ਨੂੰ ਸਮਝਾਇਆ ਕਿ ਭਲਿਆ "ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥" ਮਨੁੱਖ ਅੰਦਰ ਇਛਾਵਾਂ ਦੀ ਭੁੱਖ ਕਦੇ ਖਤਮ ਨਹੀਂ ਹੁੰਦੀ ਭਾਵੇਂ ਉਸ ਦੇ ਸਾਹਮਣੇ ਸਾਰੀਆਂ ਪੁਰੀਆਂ ਦੇ ਪਦਾਰਥਾਂ ਦੇ ਢੇਰ ਲਗਾ ਦਿੱਤੇ ਜਾਣ। ਹਾਂ ਇਹ ਇਛਾਵਾਂ ਦਾ ਭੁੱਖਾ ਉਸ ਵਕਤ ਰੱਜਦਾ ਹੈ ਜਦੋਂ ਰੱਬੀ ਗੁਣਾਂ ਦੀ ਮਾਲਾ ਆਪਣੀ ਜ਼ੁਬਾਨ ਨੂੰ ਪਕੜਾਉਂਦਾ ਹੈ। ਪ੍ਰਮੇਸ਼ਰ ਦੇ ਗੁਣ ਗਾ ਗਾ ਕੇ ਆਪਣਾ ਅੰਦਰ ਇੰਨਾ ਸਤੁੰਸ਼ਟ ਕਰ ਲੈਂਦਾ ਹੈ ਕਿ ਫਿਰ ਜਿਥੇ ਇੱਛਾਵਾਂ ਦੀਆਂ ਲਹਿਰਾਂ ਉਠਣ ਦੀ ਥਾਂ ਜੀਵਨ ਅੰਦਰ ਸੰਤੋਖ ਦਾ ਟਿਕਿਆ ਹੋਇਆ ਤਲਾਬ ਬਣ ਜਾਂਦਾ ਹੈ।

"ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥ (147)

ਸਤਿਗੁਰੂ ਜੀ ਨੇ ਕਿਰਪਾ ਕਰਕੇ ਜੀਵ ਨੂੰ ਨਾਮ ਲੜ ਜੋੜ ਕੇ ਇਛਾਵਾਂ ਦੀ ਕੈਦ ਵਿਚੋਂ ਮੁਕਤ ਕਰ ਦਿੱਤਾ। ਬੰਦਗੀ ਕਰਨ ਵਾਲੇ ਲਈ ਦੁਖ, ਸੁਖ, ਕੰਚਨ, ਲੋਭ, ਨਿੰਦਾ, ਉਸਤਤਿ ਭਾਵ ਹਰ ਪੱਖ ਦੀ ਇੱਛਾ ਸ਼ਾਂਤ ਹੋ ਕੇ ਨਾਮ ਦਾ ਰਸ ਅਤੇ ਜੋ ਕੁਛ ਕੋਲ ਹੈ ਉਸ ਨੂੰ ਵਰਤ ਕੇ ਸੁਖ ਮਾਨਣ ਵਾਲੀ ਅਵਸਥਾ ਬਣ ਜਾਂਦੀ ਹੈ। ਇੱਛਾ ਤਾਂ ਹੁਣ ਵੀ ਪੂਰੀ ਹੁੰਦੀ ਹੈ ਪਰ ਹੁਣ ਇਕ ਬਹੁਤ ਵੱਡਾ ਵਾਧਾ ਇਹ ਹੈ ਕਿ ਇਕ ਤਾਂ ਇੱਛਾ ਪੂਰੀ ਹੋਣ ਕਰਕੇ ਮਾਲਿਕ ਦਾ ਸ਼ੁਕਰ ਕਰਦਾ ਹੈ ਦੂਜਾ ਇਛਾ ਵਿਚੋਂ ਇੱਛਾ ਜਨਮ ਨਹੀਂ ਲੈਂਦੀ ਬਲਕਿ ਹਰ ਇਛਾ ਵਿਚੋਂ ਸੁੱਖ ਜਨਮ ਲੈਂਦਾ ਹੈ। ਜਿਸ ਮਾਲਿਕ ਦੇ ਆਸਰੇ ਜ਼ਿੰਦਗੀ ਦਾ ਸਫ਼ਰ ਕਰਦਾ ਹੈ ਉਹ ਮਾਲਕ ਹੀ ਸੁੱਖਾਂ ਦਾ ਦਾਤਾ ਹੈ ਜਿਸ ਕਰਕੇ—

— ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ
ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ (669)
— ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥ (747)

ਸੋ ਮਨੁੱਖ ਲਈ ਗੁਰਬਾਣੀ ਅੰਦਰ ਬਹੁਤ ਪਿਆਰੀ ਸੇਧ ਹੈ ਕਿ ਇੱਛਾਵਾਂ ਦੀ ਪੂਰਤੀ ਇੱਛਾ ਮਗਰ ਲੱਗ ਕੇ ਜੀਵਨ ਦੀ ਭੱਜ ਦੌੜ ਅੰਦਰ ਪੂਰੀ ਨਹੀਂ ਹੁੰਦੀ ਬਲਕਿ ਇੱਛਾਵਾਂ ਪੂਰੀਆਂ ਕਰਨ ਵਾਲੇ ਦੇ ਨਾਮ ਨਾਲ ਜੁੜ ਕੇ ਜੀਵਨ ਅੰਦਰ ਸੰਤੁਸ਼ਟੀ ਪੈਦਾ ਹੁੰਦੀ ਹੈ ਜਿਸ ਨਾਲ

ਸਾਚਾ ਨਾਮੁ ਮੇਰਾ ਆਧਾਰੋ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ॥
(917)

# ਇੰਦਰੇ

ਸਰੀਰਕ ਨਗਰੀ ਦਾ ਕੰਮ ਕਾਜ ਚਲਾਉਣ ਲਈ ਰੱਬ ਨੇ ਮਨੁੱਖ ਨੂੰ ਪੰਜ ਕਰਮ ਇੰਦਰੇ ਅਤੇ ਪੰਜ ਗਿਆਨ ਇੰਦਰੇ ਬਖਸ਼ਿਸ਼ ਕੀਤੇ ਹਨ। ਇਨ੍ਹਾਂ ਦਾ ਨਾਮ ਬਹੁਤ ਪਿਆਰਾ ਸੀ। ਕਰਮ ਇੰਦਰਿਆਂ ਦਾ ਕੰਮ ਸੀ ਕਿ ਅਜਿਹੇ ਕੰਮ ਕਰਦੇ ਜਿਨ੍ਹਾਂ ਦੇ ਕਰਕੇ ਰੱਬ ਦੀ ਨੇੜਤਾ ਹੋ ਜਾਂਦੀ ਪਰ ਦੁੱਖ ਦੀ ਗੱਲ ਹੈ ਕਿ ਮਨੁੱਖ ਨੇ ਕਰਮ ਇੰਦਰਿਆਂ ਦੇ ਨਾਲ ਬਹੁਤੇ ਕੁਕਰਮ ਹੀ ਕਮਾਏ ਹਨ। ਦੂਜੇ ਪਾਸੇ ਗਿਆਨ ਇੰਦਰਿਆਂ ਨਾਲ ਮਨੁੱਖ ਨੇ ਬਹੁਤਾ ਅਗਿਆਨ ਹੀ ਇਕੱਠਾ ਕੀਤਾ ਹੈ। ਸਤਿਗੁਰੂ ਸਮਰੱਥ ਹੈ ਇਸ ਲਈ ਗੁਰੂ ਜੀ ਨੇ ਕਿਰਪਾ ਕਰਕੇ ਇਨ੍ਹਾਂ ਦੀ ਯੋਗ ਵਰਤੋਂ ਕਰਨੀ ਸਿਖਾਈ ਹੈ। ਜਿਵੇਂ ਅੰਗੂਰ ਕਿਸੇ ਸਿਆਣੇ ਦੇ ਹੱਥ ਆ ਜਾਵੇ ਤਾਂ ਗੁਲੂਕੋਜ਼ ਵੀ ਬਣ ਸਕਦਾ ਹੈ ਜਿਹੜਾ ਸੁਖ ਪ੍ਰਦਾਨ ਕਰਦਾ ਹੈ ਪਰ ਕਿਸੇ ਅਣਜਾਣ ਦੇ ਹੱਥ ਆ ਜਾਵੇ ਤਾਂ ਜ਼ਿੰਦਗੀ ਬਰਬਾਦ ਕਰਨ ਵਾਲੀ ਸ਼ਰਾਬ ਵੀ ਬਣ ਸਕਦੀ ਹੈ। ਇਸ ਤਰ੍ਹਾਂ ਹੀ ਬੰਦੇ ਦੀ ਸੋਚ ਨੇ ਅੰਮ੍ਰਿਤ ਪੈਦਾ ਕਰਨ ਵਾਲੀਆਂ ਚੀਜ਼ਾਂ ਵਿਚੋਂ ਵੀ ਜ਼ਹਿਰ ਪੈਦਾ ਕਰਕੇ ਆਪਣੇ ਜੀਵਨ ਦੀ ਬਗੀਚੀ ਨੂੰ ਆਪ ਹੀ ਆਪਣੇ ਹੱਥ ਨਾਲ ਉਜਾੜ ਦਿੱਤਾ ਹੈ। ਇਹ ਸੋਚ ਬਦਲ ਸਕਦੀ ਹੈ ਜੇਕਰ ਬੰਦਾ ਗੁਰੂ ਦੀ ਮਤਿ ਦਾ ਧਾਰਨੀ ਹੋ ਜਾਵੇ। ਫਿਰ ਇਹ ਕਰਮ ਇੰਦਰੇ **"ਐਸਾ ਕੰਮ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ"** ਦੀ ਵੀਚਾਰ ਪੈਦਾ ਕਰ ਸਕਦੇ ਹਨ। ਦੂਜੇ ਪਾਸੇ ਗਿਆਨ ਇੰਦਰੇ "ਐਸਾ ਗਿਆਨੁ ਜਪਹੁ ਮਨ ਮੇਰੇ ਹੋਵਹੁ ਚਾਕਰ ਸਾਚੇ ਕੇਰੇ" ਬਣ ਸਕਦੇ ਹਨ। ਸਤਿਗੁਰੂ ਜੀ ਨੇ ਕਿਰਪਾ ਕਰਕੇ ਇਨ੍ਹਾਂ ਦੀ ਵਰਤੋਂ ਦੀ ਜਾਚ ਸਿਖਾਈ ਹੈ। ਮਨੁੱਖ ਦੇ ਕਰਮ ਇੰਦਰੇ ਹਨ ਮੂੰਹ, ਹੱਥ, ਪੈਰ, ਗੁਦਾ, ਲਿੰਗ। ਪੰਜ ਗਿਆਨ ਇੰਦਰੇ ਹਨ ਨਕ, ਚਮੜੀ, ਨੇਤਰ, ਰਸਨਾ, ਕੰਨ। ਇਨ੍ਹਾਂ ਦਸ ਹੀ ਇੰਦਰਿਆਂ ਦੀ ਯੋਗ ਵਰਤੋਂ ਸਿੱਖ ਲਵੇ ਤਾਂ ਮਨੁੱਖ ਆਪਣੇ ਅੰਦਰਲੀ ਆਤਮਾ ਨਾਲ ਅਟੁੱਟ ਸਾਂਝ ਬਣਾ ਲੈਂਦਾ ਹੈ।

**ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥** (236)

ਸੰਖੇਪ ਜਿਹੀ ਵਿਆਖਿਆ ਕਰਦੇ ਹਾਂ। ਸਭ ਤੋਂ ਪਹਿਲਾਂ ਕਰਮ ਇੰਦਰਿਆਂ ਵਿਚੋਂ ਸਭ ਤੋਂ ਪ੍ਰਮੁੱਖ ਮੂੰਹ ਹੈ ਕਿਉਂਕਿ ਮੂੰਹ ਹੀ ਖਾਂਦਾ ਹੈ, ਮੂੰਹ ਹੀ ਪਹਿਚਾਣ ਬਣਦਾ ਹੈ, ਜਿੰਨੀ ਸੁਹੱਪਣ ਹੈ ਉਹ ਸਾਰੀ ਮੂੰਹ ਕਰਕੇ ਹੀ ਹੈ। ਮਨੁੱਖ ਨੇ ਮੂੰਹ ਦਾ ਖਿਆਲ ਵੀ ਬਹੁਤ ਰੱਖਿਆ ਹੈ। ਸ਼ਿੰਗਾਰ ਲਈ ਸਭ ਤੋਂ ਵੱਧ ਵਕਤ ਮੂੰਹ 'ਤੇ ਹੀ ਖਰਚ ਕਰਦਾ ਹੈ। ਸਭ ਤੋਂ ਵਧੀਕ ਸਮਾਂ ਮੂੰਹ ਵਿਚ ਪਾਉਣ ਲਈ ਵਸਤੂਆਂ ਪੈਦਾ ਕਰਨ ਉੱਤੇ ਹੀ ਲਾਉਂਦਾ ਹੈ। ਸਭ ਤੋਂ ਵਧੀਕ ਲੋਕ ਦਿਖਾਵਾ ਵੀ ਮੂੰਹ ਰੱਖਣ ਲਈ

ਹੀ ਕਰਦਾ ਹੈ। ਸਾਰੇ ਸੰਬੰਧ ਮੂੰਹ ਰੱਖਣ ਲਈ ਹੀ ਨਿਭਾਉਂਦਾ ਹੈ ਪਰ ਸਤਿਗੁਰੂ ਜੀ ਕਿਰਪਾ ਕਰਦੇ ਹਨ ਕਿ ਇਹ ਸਾਰੇ ਕੰਮ ਮੂੰਹ ਦੀ ਖਾਤਰ ਕਰਨ ਵਾਲਿਆ ਇਹ ਵੀ ਚੇਤੇ ਰੱਖ ਕਿ ਅੱਗੇ ਮੂੰਹ ਦਿਖਾਉਣ ਜੋਗਾ ਵੀ ਰੱਖ ਲੈ।

**ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ॥ (1106)**
**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥**
**ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥ (1383)**
**ਜਿਹ ਮੁਖਿ ਪਾਂਚਉ ਅੰਮ੍ਰਿਤ ਖਾਏ॥**
**ਤਿਹ ਮੁਖ ਦੇਖਤ ਲੂਕਟ ਲਾਏ॥ (329)**

ਸਾਰੀ ਜ਼ਿੰਦਗੀ ਸੰਸਾਰ ਵਿੱਚ ਮੂੰਹ ਖਾਤਰ ਕਰਮ ਕਰਦਾ ਰਿਹਾ ਪਰ ਇਹ ਖਿਆਲ ਨਹੀਂ ਆਇਆ ਕਿ ਉਹ ਕੰਮ ਵੀ ਕਰ ਲਵਾਂ ਜਿਸ ਨਾਲ ਦੋਨਾਂ ਲੋਕਾਂ ਵਿੱਚ ਹੀ ਮੁੱਖ ਉਜਲਾ ਹੋ ਜਾਵੇ। ਜੇਕਰ ਬੰਦਾ ਇਸ ਮੂੰਹ ਨਾਲ ਗੁਰੂ ਕੋਲੋਂ ਪੁੱਛੇ ਕਿ **"ਮੁਹੌ ਕਿ ਬੋਲਣ ਬੋਲੀਐ ਜਿਤ ਸੁਣਿ ਧਰੇ ਪਿਆਰ"** ਫਿਰ ਗੁਰੂ ਜੀ ਕਿਰਪਾ ਕਰਕੇ ਦੱਸਦੇ ਹਨ ਕਿ ਰੱਬ ਦੇ ਬੋਲ ਬੋਲਣ ਨਾਲ ਤੇਰੀ ਰੱਬੀ ਦਰਗਾਹ ਵਿੱਚ ਪਤਿ ਰਹਿ ਜਾਵੇਗੀ।

**ਬਾਬਾ ਬੋਲੀਐ ਪਤਿ ਹੋਇ॥**
**ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥ (15)**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (8)**

ਇਸ ਲਈ ਕੂੜ, ਨਿੰਦਾ ਅਤੇ ਮਾੜਾ ਬੋਲ ਕੇ ਹਰ ਇਕ ਹਿਰਦੇ ਨੂੰ ਦੁਖਾ ਕੇ ਜਾਂ ਮੂੰਹ ਅੰਦਰ ਹਰ ਵਕਤ ਜ਼ਹਿਰੀਲੇ ਪਦਾਰਥ ਨਸ਼ੇ ਆਦਿਕ ਪਾ ਕੇ ਜ਼ਿੰਦਗੀ ਬਰਬਾਦ ਕਰਨ ਵਾਲਾ ਵੀ ਮੁਖ ਸਲਾਹਣ ਮੰਦ ਭਾਵ ਰੱਬ ਦੀ ਉਸਤਤਿ ਕਰਨ ਵਾਲਾ ਬਣ ਸਕਦਾ ਹੈ।

ਦੂਜਾ ਕਰਮ ਇੰਦ੍ਰਾ ਹੱਥ ਹੈ। ਇਸ ਨੇ ਵੀ ਕੁਕਰਮਾਂ ਦੀ ਪੂੰਜੀ ਇਕੱਠੀ ਕਰਨ ਵਿੱਚ ਬਹੁਤ ਸਹਾਇਤਾ ਕੀਤੀ ਹੈ। ਦੁਨੀਆਂ ਮਗਰ ਲੱਗ ਕੇ ਹੱਥੀਂ ਪੁੰਨ ਕਰਨ ਦੀ ਥਾਂ ਪਾਪ ਕਰਕੇ ਬੰਦੇ ਨੇ ਦੀਨ ਗਵਾ ਲਿਆ।

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨਾ ਚਾਲੀ ਸਾਥਿ॥**
**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥ (1365)**

ਕਿਸੇ ਦਾ ਗਲਾ ਘੁੱਟਣਾ, ਕਿਸੇ ਨੂੰ ਧੱਕਾ ਦੇਣਾ, ਕਿਸੇ ਨੂੰ ਹੰਕਾਰ ਨਾਲ ਬੋਲਣਾ, ਹੰਕਾਰੀ ਹੋ ਕੇ ਹਿੱਕ ਥਾਪੜ ਕੇ ਡਰਾਉਣਾ, ਦੂਜੇ ਦਾ ਹੱਕ ਖੋਹਣਾ ਇਹ ਸਾਰੇ ਕੁਕਰਮ ਮਨੁੱਖ ਹੱਥਾਂ ਨਾਲ ਹੀ ਕਰਦਾ ਹੈ। ਆਪਣੇ ਹੱਥਾਂ ਨਾਲ ਆਪ ਹੀ ਪਾਪਾਂ ਦੇ ਬੀਜ ਬੋ ਕੇ ਆਖਰ ਉਥੇ ਸਜ਼ਾ ਪਾਉਂਦਾ ਹੈ ਜਿਥੇ ਇਸ ਦੇ ਹੱਥ ਵੱਸ ਕੁਝ ਨਹੀਂ।

**ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥ (1417)**

ਗੁਰੂ ਪਾਤਿਸ਼ਾਹ ਇਨ੍ਹਾਂ ਹੱਥਾਂ ਨਾਲ ਸੇਵਾ ਕਰਨੀ, ਪਰਉਪਕਾਰ ਕਰਨੇ ਅਤੇ ਰੱਬ ਅੱਗੇ ਅਰਦਾਸ ਕਰਨੀ ਸਿਖਾਉਂਦੇ ਹਨ। ਜਿਨ੍ਹਾਂ ਅੰਦਰ ਇਹ ਗੁਣ ਪੈਦਾ ਹੋ ਜਾਣ ਉਨ੍ਹਾਂ ਉੱਤੇ ਮਾਲਕ ਫਿਰ ਆਪਣਾ ਮਿਹਰ ਭਰਿਆ ਹੱਥ ਰੱਖ ਦਿੰਦਾ ਹੈ ਜਿਸ ਨਾਲ ਸਾਰੀ ਮੁਛੰਦਗੀ ਹੀ ਖਤਮ ਹੋ ਜਾਂਦੀ ਹੈ।

**ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ॥ (1405)**

ਤੀਜਾ ਕਰਮ ਇੰਦਰਾ ਪੈਰ ਹੈ। ਪੈਰ ਸਰੀਰ ਰੂਪ ਗੱਡੀ ਦੇ ਪਹੀਏ ਹਨ। ਇਹ ਹਰ ਥਾਂ 'ਤੇ ਚੁੱਕ ਕੇ ਲੈ ਜਾਂਦੇ ਹਨ। ਜਿੰਨੇ ਪਾਪਾਂ ਦੇ ਅੱਡੇ ਹਨ ਉਨ੍ਹਾਂ ਉੱਤੇ ਮਨ ਦੇ ਆਖੇ ਲੱਗ ਕੇ ਇਹ ਪੈਰ ਹੀ ਪਹੁੰਚਾਉਂਦੇ ਹਨ। ਮਾੜੇ ਕੰਮ ਕਰਨ ਮਗਰੋਂ ਫਿਰ ਪੈਰ ਹੀ ਭੱਜ ਕੇ ਆਉਣ ਵਿੱਚ ਮਦਦਗਾਰ ਹੁੰਦੇ ਹਨ ਤਦ ਕਰਕੇ ਹੀ ਬੇੜੀਆਂ ਪੈਰਾਂ ਵਿਚ ਹੀ ਪੈਂਦੀਆਂ ਹਨ ਕਿ ਪਾਪੀ ਦੇ ਸਾਥੀ ਬਣਕੇ ਭੱਜਣ ਵਿਚ ਮਦਦਗਾਰ ਨਾ ਬਣਨ। ਗੁਰੂ ਚਰਨਾਂ ਵਿਚੋਂ ਜੀਵਨ ਦੀ ਸੇਧ ਲੈਣ ਵਾਲਾ ਇਹ ਸਮਝ ਲੈਂਦਾ ਹੈ ਕਿ ਸਭ ਤੋਂ ਨੀਵੇਂ ਪੈਰਾਂ ਦਾ ਵੀ ਕਿੰਨਾ ਸਤਿਕਾਰ ਵੱਧ ਜਾਂਦਾ ਹੈ ਜਦੋਂ ਅਮੀਰ ਤੋਂ ਅਮੀਰ ਬੰਦਾ ਵੀ ਗਰੀਬੜੇ ਜਿਹੇ ਸੇਵਕ ਦੇ ਪੈਰਾਂ ਦੀ ਜੁੱਤੀ ਝਾੜਦਾ ਹੈ। ਪਰ ਇਹ ਸਫਲ ਤਾਂ ਹੀ ਹਨ ਜੇ ਗੁਰੂ ਚਰਨਾਂ ਵਿੱਚ ਸਰੀਰ ਲਿਆਉਂਦੇ ਹਨ।

**ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ॥ (964)**

ਇਥੋਂ ਤੱਕ ਕਿ ਬਾਹਰ 'ਪੈਰ' ਕਹਾਉਣ ਵਾਲਿਆਂ ਦਾ ਨਾਂ ਵੀ ਸਤਿਕਾਰ ਸਹਿਤ 'ਚਰਨ' ਆਖਿਆ ਜਾਂਦਾ ਹੈ। ਚੌਥਾ ਅਤੇ ਪੰਜਵਾਂ ਕਰਮ ਇੰਦਰਾ ਹੈ ਗੁਦਾ ਅਤੇ ਲਿੰਗ। ਇਹ ਸਰੀਰਕ ਗੰਦਗੀ ਦਾ ਨਿਕਾਸ ਹਨ ਪਰ ਗੰਦੀ ਸੋਚ ਨੇ ਇਸ ਵਿਚੋਂ ਵੀ ਕੁਝ ਨਾ ਕੁਝ ਲੱਭ ਲੈਣਾ ਹੈ। ਵਿਸ਼ੇ ਵਿਕਾਰਾਂ ਦੀ ਪੂਰਤੀ ਲਈ ਮਾੜੇ ਕਰਮ ਕਰਦਾ ਹੈ ਪਰ ਜਦੋਂ ਗੁਰਮਤਿ ਦਾ ਧਾਰਨੀ ਹੋ ਜਾਵੇ ਤਾਂ ਆਪਣੀ ਬ੍ਰਿਤੀ ਇਨ੍ਹਾਂ ਕੁਕਰਮਾਂ ਵਿਚੋਂ ਕੱਢ ਕੇ ਸਗੋਂ ਰੱਬੀ ਸ਼ੁਕਰ ਵਿੱਚ ਜੁੜਦਾ ਹੈ ਕਿ ਮੇਰੇ ਦਿਨ ਰਾਤ ਖਾਧੇ ਹੋਏ ਦਾ ਬਣਿਆ ਹੋਇਆ ਗੰਦ ਮੇਰੇ ਅੰਦਰ ਰਹਿੰਦਾ ਤਾਂ ਇਕ ਦਿਨ ਦਾ ਵੀ ਜਿਊਣਾ ਨਰਕ ਬਣ ਜਾਂਦਾ ਹੈ ਪਰ ਤੇਰੀ ਕਿਰਪਾ ਨਾਲ ਹੀ ਮੇਰੇ ਅੰਦਰ ਦੀ ਸਫਾਈ ਰਹਿੰਦੀ ਹੈ।

ਮਨੁੱਖ ਦੇ ਕੋਲ ਗਿਆਨ ਇੰਦਰੇ ਵੀ ਪੰਜ ਹੀ ਹਨ। ਸਭ ਤੋਂ ਪਹਿਲਾਂ ਵੀਚਾਰ ਨੱਕ ਦੀ ਕਰਦੇ ਹਾਂ। ਨੱਕ ਰੱਬ ਨੇ ਸਵੱਛ ਸਾਹ ਲੈਣ ਲਈ ਅਤੇ ਚੰਗੀ ਮੰਦੀ ਥਾਂ ਦੀ ਸੁਗੰਧ ਜਾਂ ਦੁਰਗੰਧ ਦੀ ਪਹਿਚਾਣ ਦੇ ਕੇ ਰਹਿਮਤ ਕੀਤੀ ਸੀ। ਸੁਗੰਧੀ ਪਹਿਚਾਣ ਕੇ ਥਾਂ ਜਾਂ ਪੌਣ ਪਾਣੀ ਚੰਗਾ ਹੈ ਦੀ ਪਰਖ ਕਰ ਸਕਦਾ ਸੀ ਪਰ

ਮਨੁੱਖ ਨੇ ਇਸ ਨਾਲ ਵੀ ਗਿਆਨ ਲੈਣ ਦੀ ਥਾਂ ਅਗਿਆਨ ਹੀ ਇਕੱਠਾ ਕਰ ਲਿਆ। ਨੱਕ ਨਾਲ ਸੁੰਘ ਕੇ ਕਿਸੇ ਦਾ ਰੰਗ ਰੂਪ ਦੇਖਣ ਲਈ ਅੱਖਾਂ ਨੂੰ ਮਜ਼ਬੂਰ ਕਰ ਦਿੰਦਾ ਹੈ। ਭਾਈ ਗੁਰਦਾਸ ਜੀ ਬਚਨ ਹੈ ਕਿ "ਨੱਕ ਨ ਰਜ਼ਾ ਬਾਸ ਲੈ ਦੁਰਗੰਧ ਸੁਬਾਬੇ॥" ਕਿੰਨਾ ਚੰਗਾ ਹੁੰਦਾ ਜੇਕਰ ਗੁਰਬਾਣੀ ਅਨੁਸਾਰ ਰਸੀਆ ਹੋਵੇ ਮੁਸ਼ਕ ਕਾ ਤਬ ਫੂਲ ਪਛਾਣੈ॥ ਵਾਂਗ ਨਾਸਕਾ ਅਮੋਲ ਚਰਨਾਬਿੰਦ ਬਾਝਾ ਕੈ ਦਾ ਧਾਰਨੀ ਹੋ ਜਾਂਦਾ ਹੈ।

ਦੂਜੇ ਗਿਆਨ ਇੰਦਰੇ ਨੂੰ ਚਮੜੀ ਜਾਂ ਤਵਚਾ ਕਹਿੰਦੇ ਹਨ। ਚਮੜੀ ਕਿਸੇ ਵੀ ਚੀਜ਼ ਦੇ ਸਪਰਸ਼ ਹੋਣ ਦਾ ਗਿਆਨ ਦਿੰਦੀ ਹੈ। ਹਵਾ ਦਾ ਗਿਆਨ ਚਮੜੀ ਦੇ ਸਪਰਸ਼ ਤੋਂ ਹੁੰਦਾ ਹੈ। ਬੰਦੇ ਦੀ ਮਾੜੀ ਸੋਚ ਹੋਣ ਕਰਕੇ ਕਾਮ ਦੀ ਜਾਂ ਕਿਸੇ ਵਿਕਾਰਾਂ ਦੀ ਇਕ ਕਿਸਮ ਦੀ ਪੂਰਤੀ ਇਹ ਸਪਰਸ਼ ਨਾਲ ਕਰਦਾ ਹੈ। ਚਮੜੀ ਦੇ ਸਪਰਸ਼ ਨਾਲ ਇਸ ਨੇ ਚੰਗਾ ਗਿਆਨ ਓਨਾ ਹਾਸਿਲ ਨਹੀਂ ਕੀਤਾ ਜਿੰਨਾ ਮਾੜਾ ਗਿਆਨ ਇਕੱਠਾ ਕਰ ਲਿਆ ਹੈ। ਦਮੜੀ ਅਤੇ ਚਮੜੀ ਮਨੁੱਖੀ ਸੋਚ ਦੀਆਂ ਕਮਜ਼ੋਰੀਆਂ ਹਨ ਇਹ ਚਿੱਟੇ ਸਫੈਦ ਰੰਗ ਦੀ ਚਮੜੀ ਦੀ ਕੀਮਤ ਜ਼ਿਆਦਾ ਪਾਉਂਦਾ ਹੈ ਕਾਲੇ ਰੰਗ ਦੀ ਚਮੜੀ ਨਾਲ ਨਫਰਤ ਕਰਦਾ ਹੈ। ਅਜੋਕੇ ਸਮੇਂ ਅੰਦਰ ਸੰਸਾਰ ਦਾ ਬਹੁਤ ਖਿਆਲ ਚਮੜੀ ਦਾ ਰੰਗ ਹੀ ਸਫੈਦ ਕਰਨ ਵਾਸਤੇ ਕੀਤੇ ਅਨੇਕਾਂ ਉਪਰਾਲਿਆਂ ਵੱਲ ਹੀ ਲੱਗਾ ਹੋਇਆ ਹੈ। ਗੁਰੂ ਜੀ ਕੋਲ ਆ ਕੇ ਜਦੋਂ ਪੁਛੇਗਾ ਤਾਂ ਸਤਿਗੁਰੂ ਜੀ ਸਮਝਾਉਂਦੇ ਹਨ ਕਿ—

**ਬਿਸਟਾ ਅਸਤ ਰਕਤੁ ਪਰੇਟੇ ਚਾਮ॥**
**ਇਸੁ ਊਪਰਿ ਲੇ ਰਾਖਿਓ ਗੁਮਾਨ॥ (374)**

ਚਮੜੀ ਇਕ ਚਾਦਰ ਸੀ ਜਿਸ ਨੇ ਅਨੇਕਾਂ ਪ੍ਰਕਾਰ ਦੀ ਗੰਦਗੀ ਆਪਣੇ ਥੱਲੇ ਛੁਪਾਈ ਹੋਈ ਹੈ। ਜਿਥੋਂ ਇਹ ਚਾਦਰ ਥੋੜੀ ਫਟ ਜਾਂਦੀ ਹੈ ਭਾਵ ਚਮੜੀ ਜ਼ਖਮੀ ਹੋ ਜਾਂਦੀ ਹੈ ਤਦ ਇਸ ਨੂੰ ਦੇਖਣ ਨੂੰ ਜੀ ਨਹੀਂ ਕਰਦਾ। ਚਮੜੀ ਦਾ ਸਪਰਸ਼ ਸੁਚੇਤ ਕਰਨ ਲਈ ਸੀ ਕਿਉਂਕਿ ਜਿਵੇਂ ਪਿੱਠ ਪਿਛੇ ਮਨੁੱਖ ਦੇਖ ਨਹੀਂ ਸਕਦਾ ਪਰ ਚਮੜੀ ਨਾਲ ਕੋਈ ਚੀਜ਼ ਸਪਰਸ਼ ਕਰਦੀ ਹੈ ਤਾਂ ਇਹ ਚਮੜੀ ਝੱਟਪਟ ਸੁਨੇਹਾ ਦਿੰਦੀ ਹੈ ਪਰ ਇਸ ਨੇ ਚੰਗੇ ਪਾਸੇ ਪ੍ਰਯੋਗ ਬਹੁਤ ਘੱਟ ਕੀਤਾ ਹੈ। ਮਾੜੇ ਪਾਸੇ ਵਧੀਕ ਕੀਤਾ ਹੈ।

ਗਿਆਨ ਇੰਦਰਿਆਂ ਵਿਚ ਤੀਸਰੀ ਵਾਰੀ ਨੇਤਰਾਂ ਦੀ ਹੈ। ਅੱਖਾਂ ਰੱਬ ਦੀ ਇਕ ਅਦੁੱਤੀ ਦਾਤ ਹਨ। ਇਹ ਹਰ ਵਕਤ ਮਨੁੱਖ ਨੂੰ ਹਰ ਪ੍ਰਕਾਰ ਦੇ ਖਤਰੇ ਤੋਂ ਸੁਚੇਤ ਕਰਦੀਆਂ ਹਨ। ਨੇਤਰਹੀਣ ਦਾ ਡਗਮਗਾ ਕੇ ਚੱਲਣਾ, ਠੋਕਰਾਂ ਖਾ ਕੇ ਚਲਣਾ, ਖਾਣ ਪੀਣ ਭਾਵ ਹਰ ਕੰਮ ਲਈ ਕਿਸੇ ਦੇ ਅਧੀਨ ਹੋਣਾ ਇਹ ਸਭ ਕੁਝ ਕੇਵਲ ਨੇਤਰਾਂ ਦੀ ਦਾਤ ਤੋਂ ਸੱਖਣਾ ਹੋਣ ਕਰਕੇ ਹੀ ਹੈ। ਨੇਤਰ ਵਾਲੇ ਨੂੰ ਕਿੰਨੀ ਆਜ਼ਾਦੀ ਅਤੇ ਕੁਦਰਤ ਦੇ ਦਰਸ਼ਨਾਂ ਦੀ ਮੌਜ ਹੈ ਪਰ ਇਥੇ ਵੀ ਜੀਵਨ ਦੇ ਭਾਂਡੇ

ਨੂੰ ਜ਼ਹਿਰ ਨਾਲ ਭਰ ਲਿਆ। ਵਿਕਾਰਾਂ ਦੀ ਪੂਰਤੀ ਲਈ ਵਿਕਾਰੀ ਮਨੁੱਖ ਲਈ ਨੇਤਰ ਬਹੁਤ ਕਾਰਗਰ ਸਾਧਨ ਹੈ। ਨੇਤਰਾਂ ਦੇ ਰੋਗੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਬਹੁਤ ਵਾਰੀ ਤਾੜਨਾ ਕੀਤੀ ਗਈ ਹੈ ਪਰ ਮਨੁੱਖ ਜ਼ਿੰਦਗੀ ਭਰ ਇਨ੍ਹਾਂ ਨੂੰ ਯੋਗ ਢੰਗ ਨਾਲ ਨਹੀਂ ਵਰਤਦਾ। ਜਦਕਿ ਇਨ੍ਹਾਂ ਨੇਤਰਾਂ ਨਾਲ ਅਰਸ਼ੋ ਕੁਰਸਹੁ ਝਰਦੇ ਨੂਰ ਵਾਲੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਜੰਮਣ ਮਰਨਾ ਕੱਟ ਸਕਦਾ ਸੀ ਪਰ ਇਹ ਸਗੋਂ ਨੇਤਰਾਂ ਨਾਲ ਅਗਿਆਨਤਾ ਇਕੱਠੀ ਕਰਕੇ ਹੋਰ ਕੁਰਾਹੇ ਪੈ ਗਿਆ। ਪੰਜਾਂ ਵਿਚੋਂ ਚੌਥੀ ਗਿਣਤੀ ਰਸਨਾ ਦੀ ਹੈ। ਰਸਨਾ ਜਿਥੇ ਰਸ ਕਸ ਦਾ ਗਿਆਨ ਦਿੰਦੀ ਹੈ, ਹੋਰ ਅੰਦਰ ਪੈਦਾ ਕੀਤੇ ਗਿਆਨ ਦੀ ਭੰਡਾਰਣ ਭਾਵ ਵਰਤਾਵੀ ਹੈ ਉਥੇ ਇਸ ਨੇ ਚੰਗੇ ਸ਼ਬਦ ਕਹਿ ਕੇ ਵਿਛੜਿਆਂ ਨੂੰ ਮਿਲਾਉਣ ਦਾ ਕਾਰਜ ਕਰਨਾ ਸੀ। ਪਰ ਮਨੁੱਖ ਨੇ ਭੈੜੀ ਮਤਿ ਕਰਕੇ ਇਸ ਰਸਨਾ ਨਾਲ ਵੀ ਮਾੜਾ ਹੀ ਬੋਲਿਆ, ਮਾੜਾ ਹੀ ਖਾਧਾ ਹੈ। ਰਸਨਾ, ਗੁਣ ਗੋਪਾਲ ਨਿਧਿ ਗਾਇਣ ਦੀ ਅਵਸਥਾ ਪਾ ਕੇ ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥ ਬਣ ਸਕਦੀ ਹੈ। ਪਰ ਮਨੁੱਖ ਦੀ ਫਿਤਰਤ ਹੈ ਕਿ ਗਿਆਨ ਦੀ ਦਾਤ ਨਾਲ ਜੀਵਨ ਸਫਲ ਕਰਨ ਦੀ ਥਾਂ ਅਗਿਆਨਤਾ ਨਾਲ ਆਪਣੇ ਹੱਥੀਂ ਉਜਾੜਾ ਪਾਈ ਬੈਠਾ ਹੈ।

ਪੰਜਵਾਂ ਗਿਆਨ ਇੰਦਰਾ ਕੰਨ ਹੈ। ਸਰੀਰ ਨਾਲ ਇਸ ਲਈ ਲਾਏ ਸਨ ਕਿ ਸੱਚ ਸੁਣ ਕੇ ਸੱਚ ਦਾ ਧਾਰਨੀ ਹੋ ਸਕੇ ਤਾਂ ਕਿ ਸਚਿਆਰ ਹੋਣ ਦੀ ਨੀਂਹ ਰੱਖੀ ਜਾ ਸਕੇ ਪਰ ਇਹ ਕੂੜਾ ਤਾਂ ਸਗੋਂ ਕੂੜ ਨਾਲ ਨੇਹੁ ਲਾਈ ਬੈਠਾ ਹੈ ਇਸ ਕਰਕੇ ਜਿੰਨੀਂ ਇਸ ਨੇ ਕੰਨਾਂ ਨਾਲ ਨਿੰਦਾ ਸੁਣੀ ਹੈ ਜਾਂ ਵਿਸ਼ੇ ਵਿਕਾਰੀ ਵੀਚਾਰ ਸੁਣੀ ਹੈ ਓਨੀਂ ਇਸ ਨੇ ਰਬ ਦੀ ਉਸਤਤਿ ਨਹੀਂ ਸੁਣੀ। ਵਿਕਾਰੀ ਬੇੜੀਆਂ ਕੱਟਣ ਦੀ ਥਾਂ ਸਗੋਂ ਹੋਰ ਕਰੜੀਆਂ ਕਰ ਬੈਠਾ ਹੈ। ਅੰਦਰ ਸਮੁੱਚਾ ਹੀ ਅਗਿਆਨਤਾ ਨਾਲ ਭਰ ਲਿਆ ਹੈ।

ਰੱਬ ਨੇ ਕਿਰਪਾ ਕਰਕੇ ਇਹ ਕਰਮ ਇੰਦਰੇ ਅਤੇ ਗਿਆਨ ਇੰਦਰੇ ਜੀਵਨ ਦਾ ਮਿਆਰ ਉੱਚਾ ਚੁੱਕ ਕੇ ਜ਼ਿੰਦਗੀ ਨੂੰ ਇਕ ਜਿਊਂਦਾ ਜਾਗਦਾ ਮੰਦਰ ਬਣਾਉਣ ਲਈ ਦਿਤੇ ਸਨ ਪਰ ਇਸ ਨੇ ਚੰਗਾ ਬਣਾਉਣ ਦੀ ਥਾਂ ਸਗੋਂ ਸਭ ਕੁਝ ਢਾਹ ਕੇ ਜੀਵਨ ਇਕ ਡਰਾਉਣਾ ਖੰਡਰਾਤ ਬਣਾ ਦਿੱਤਾ ਹੈ। ਸਤਿਗੁਰੂ ਜੀ ਵੱਲੋਂ ਇਨ੍ਹਾਂ ਸਾਰੇ ਕਰਮ ਅਤੇ ਗਿਆਨ ਇੰਦਰਿਆਂ ਬਾਰੇ ਸਾਂਝੀ ਹਦਾਇਤ ਹੈ ਕਿ—

ਉਸਤਤਿ ਮਨ ਮਹਿ ਕਰ ਨਿਰੰਕਾਰ॥ ਕਰਿ ਮਨ ਮੇਰੇ ਸਤਿ ਬਿਉਹਾਰ॥
ਨਿਰਮਲ ਰਸਨਾ ਅੰਮ੍ਰਿਤੁ ਪੀਉ॥ ਸਦਾ ਸੁਹੇਲਾ ਕਰਿ ਲੇਹਿ ਜੀਉ॥
ਨੈਨਹੁ ਪੇਖੁ ਠਾਕੁਰ ਕਾ ਰੰਗੁ॥ ਸਾਧ ਸੰਗਿ ਬਿਨਸੈ ਸਭ ਸੰਗੁ॥
ਚਰਨ ਚਲਹੁ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥ (281)
ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥

**ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥ (921)**
**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**
**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥**
**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥ (922)**

ਭਾਈ ਗੁਰਦਾਸ ਜੀ ਇਨ੍ਹਾਂ ਕਰਮ ਇੰਦਰਿਆਂ ਨੂੰ ਜਾਂ ਗਿਆਨ ਇੰਦਰਿਆਂ ਨੂੰ ਸਾਕਾਰ ਕ੍ਰਿਤ ਵਿਚ ਲਾ ਕੇ ਜੀਵਨ ਸਫਲ ਕਰਨ ਦੀ ਜਾਚ ਸਮਝਾ ਰਹੇ ਹਨ।

**ਚਿੰਰਕਾਲ ਮਾਨਸ ਜਨਮ ਨਿਰਮਲ ਪਾਏ**
**ਸਫਲ ਜਨਮ ਗੁਰ ਚਰਨ ਸ਼ਰਨ ਕੈ॥**

ਗੁਰੂ ਜੀ ਕਿਰਪਾ ਕਰਨ ਮਨੁੱਖ ਨੂੰ ਸੰਸਾਰ ਦਾ ਬਹੁਤ ਕੁਝ ਯੋਗ ਵਰਤਣਾ ਆ ਗਿਆ ਹੈ ਪਰ ਜੇਕਰ ਇਸ ਨੂੰ ਆਪਣੇ ਹੀ ਗਿਆਨ ਅਤੇ ਕਰਮ ਇੰਦਰੇ ਵਰਤਣੇ ਆ ਜਾਣ ਤਾਂ ਜੀਵਨ ਦੀ ਯਾਤਰਾ ਮੁੱਕ ਕੇ ਮੰਜ਼ਿਲ ਮਿਲ ਜਾਵੇਗੀ।

# ਈਰਖਾ

ਈਰਖਾਲੂ ਮਨੁੱਖ ਆਪਣੇ ਹੀ ਜੀਵਨ ਦੀ ਭੱਠੀ ਅੰਦਰ ਆਪਣੀ ਹੀ ਜ਼ਿੰਦਗੀ ਦੀਆਂ ਲੱਕੜਾਂ ਬਣਾ ਕੇ ਆਪ ਹੀ ਆਪਣੇ ਜੀਵਨ ਨੂੰ ਸਾੜ ਕੇ ਰਾਖ ਬਣਾਉਂਦਾ ਹੈ। ਅਜਿਹਾ ਪੁਰਖ ਵੇਖਣ ਨੂੰ ਸੰਸਾਰ ਅੰਦਰ ਤੁਰਿਆ ਫਿਰਦਾ ਨਜ਼ਰ ਆਉਂਦਾ ਹੈ ਪਰ ਅੰਦਰੋਂ ਸਾਰੇ ਗੁਣਾਂ ਦਾ ਆਪ ਹੀ ਨਾਸ਼ ਕਰਕੇ ਮਾਨੋ ਇਕ ਜਿਊਂਦੀ ਲਾਸ਼ ਬਣ ਜਾਂਦਾ ਹੈ। ਈਰਖਾ ਕਦੇ ਵੀ ਅੰਦਰੂਨੀ ਖੇੜਾ ਨਹੀਂ ਰਹਿਣ ਦਿੰਦੀ ਸਗੋਂ ਹਰ ਵਕਤ ਕਲਪਨਾ ਵਿੱਚ ਜੀਵਨ ਬਰਬਾਦ ਕਰਦੀ ਹੈ।

ਹਰ ਮਨੁੱਖ ਦੀ ਇਹ ਚਾਹਤ ਹੈ ਕਿ ਚੰਗੇ ਗੁਣ ਮੇਰੇ ਕੋਲ ਹੋਣ, ਚੰਗਾ ਧਨ, ਚੰਗਾ ਘਰ, ਚੰਗਾ ਕਾਰੋਬਾਰ ਇਤਿਆਦਿਕ ਸਾਰੀਆਂ ਚੰਗੀਆਂ ਚੀਜ਼ਾਂ ਨੂੰ ਆਪਣੀ ਹੀ ਝੋਲੀ ਵਿੱਚ ਥਾਂ ਦੇਣੀ ਚਾਹੁੰਦਾ ਹੈ ਪਰ ਅਜਿਹਾ ਕੁਦਰਤੀ ਨੇਮ ਅਨੁਸਾਰ ਹੋ ਨਹੀਂ ਸਕਦਾ। ਸਿਆਣਾ ਦਾਨਾ ਪੁਰਖ ਤਾਂ ਆਪਣੇ ਹੀ ਔਗੁਣਾਂ ਵੱਲ ਝਾਤ ਮਾਰ ਕੇ ਪਰਮੇਸ਼ਰ ਦਾ ਧੰਨਵਾਦ ਕਰਦਾ ਹੈ ਕਿ ਹੇ ਰੱਬਾ ਤੂੰ ਮੇਰੀ ਔਕਾਤ ਤੋਂ ਬਹੁਤ ਵਧੀਕ ਦਿੱਤਾ ਹੈ। ਅਜਿਹੇ ਪੁਰਖ ਅੰਦਰ ਧਰਮ ਦਾ ਬੀਜ ਪੁੰਗਰ ਪੈਂਦਾ ਹੈ। ਇਕ ਅਜਿਹਾ ਵੀ ਪੁਰਖ ਹੈ ਜਿਹੜਾ ਸਭ ਕੁਝ ਆਪਣੇ ਕੋਲ ਨਾ ਹੋਣਾ ਦੇਖ ਕੇ ਜਾਂ ਦੂਜਿਆਂ ਕੋਲ ਦੇਖ ਕੇ ਅੰਦਰੋਂ ਦੁਖੀ ਹੁੰਦਾ ਹੈ। ਅਜਿਹੇ ਪੁਰਖ ਦੇ ਅੰਦਰ ਫਿਰ ਈਰਖਾ ਦਾ ਬੀਜ ਪੁੰਗਰਦਾ ਹੈ। ਇਸ ਈਰਖਾ ਨਾਲ ਜ਼ਿੰਦਗੀ ਦਾ ਸੁਖ ਚੈਨ ਬਰਬਾਦ ਕਰਕੇ ਦੁਖਾਂ ਦੀ ਪੰਡ ਸਿਰ ਉੱਤੇ ਚੁੱਕ ਲੈਂਦਾ ਹੈ।

ਈਰਖਾ ਦੀ ਅੱਗ ਵਿੱਚ ਈਰਖਾਲੂ ਸੜਦਾ ਹੋਇਆ ਵੀ ਇਸ ਨੂੰ ਬੁਝਾ ਨਹੀਂ ਸਕਦਾ ਕਿਉਂਕਿ ਅਸਲ ਵਿਚ ਈਰਖਾ ਦਾ ਪਰਿਵਾਰ ਬਹੁਤ ਵੱਡਾ ਹੈ ਜਿਹੜਾ ਕਿਧਰੋਂ ਨਾ ਕਿਧਰੋਂ ਇਸ ਦੇ ਬਾਲਣ ਦਾ ਪ੍ਰਬੰਧ ਕਰੀ ਰੱਖਦਾ ਹੈ। ਜਿਸ ਅੱਗ ਨੂੰ ਬਾਲਣ ਮਿਲਦਾ ਰਹੇ ਉਹ ਫਿਰ ਕਦੇ ਬੁਝਦੀ ਨਹੀਂ। ਈਰਖਾ ਦੇ ਪਰਿਵਾਰ ਵਿੱਚ ਪਰਾਈ ਤਾਤ, ਨਿੰਦਾ, ਲੋਭ ਤੇ ਹੰਕਾਰ ਵੀ ਸ਼ਾਮਿਲ ਹੈ। ਬਾਬਾ ਪ੍ਰਿਥੀਚੰਦ ਜੀ ਸਾਰੀ ਜ਼ਿੰਦਗੀ ਈਰਖਾ ਦੀ ਭੱਠੀ ਵਿਚ ਸੜਦੇ ਰਹੇ। ਬਾਬੇ ਪ੍ਰਿਥੀ ਚੰਦ ਦੀ ਈਰਖਾ ਦੀ ਅੱਗ ਨੇ ਹੀ ਸੁਲਹੀ ਖਾਂ ਦੇ ਹਿਰਦੇ ਵਿੱਚ ਅੱਗ ਲਗਾ ਦਿੱਤੀ। ਸੁਲਹੀ ਖਾਂ ਈਰਖਾ ਦੀ ਅੱਗ ਵਿਚ ਸੜਦਾ ਹੋਇਆ, ਸਰਬੱਤ ਦਾ ਭਲਾ ਮੰਗਣ ਵਾਲੇ ਸਤਿਗੁਰੂ ਗੁਰੂ ਅਰਜਨ ਸਾਹਿਬ ਮਹਾਰਾਜ ਦਾ ਘਰ ਸਾੜਨ ਤੁਰ ਪਿਆ। ਈਰਖਾ ਨੂੰ ਲੋਭ ਦਾ ਬਾਲਣ ਪਾ ਕੇ ਹੋਰ ਭਖਾਉਣ ਦੀ ਮਨਸਾ ਨਾਲ ਬਾਬਾ ਪ੍ਰਿਥੀ ਚੰਦ ਜੀ ਆਪਣੇ ਭੱਠੇ ਦਿਖਾਉਣ ਚਲਾ ਗਿਆ। ਈਰਖਾ ਅੱਗ ਦਾ ਭਰਿਆ ਹੋਇਆ

ਘੋੜੇ ਸਮੇਤ ਅੱਗ ਦੇ ਭਰੇ ਹੋਏ ਭੱਠੇ ਉਤੇ ਚੜ੍ਹ ਗਿਆ। ਰੱਬ ਦਾ ਕੌਤਕ ਵਰਤਿਆ, ਸ਼ਾਂਤੀ ਦੇ ਪੁੰਜ ਨੂੰ ਸਾੜਨ ਦੀ ਮਨਸਾ ਨਾਲ ਗਿਆ ਹੋਇਆ ਆਪ ਹੀ ਭੱਠੇ ਦੀ ਅੱਗ ਵਿਚ ਸੜ ਕੇ ਇਸਲਾਮੀ ਨਿਸ਼ਚੇ ਅਨੁਸਾਰ ਨਾਪਾਕ ਹੋ ਕੇ ਮਰ ਗਿਆ। ਬਾਬੇ ਪ੍ਰਿਥੀ ਚੰਦ ਦੀ ਈਰਖਾ ਨੇ ਸੁਲਹੀ ਖਾਂ ਨੂੰ ਵੀ ਸਾੜ ਦਿੱਤਾ। ਗੁਰਬਾਣੀ ਦਾ ਫੈਸਲਾ ਹੈ

**ਜਿਸੁ ਅੰਦਰਿ ਤਾਤਿ ਪਰਾਈ ਹੋਵੈ ਉਸ ਦਾ ਕਦੇ ਨਾ ਹੋਵੀ ਭਲਾ॥**
**ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ॥ (308)**

ਧੰਨ ਗੁਰੂ ਅੰਗਦ ਸਾਹਿਬ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਭਾਈ ਗੋਇੰਦੇ ਨੇ ਬੇਨਤੀ ਕੀਤੀ ਕਿ ਬੇਆਸਾ ਕਿਨਾਰੇ ਕਿਸੇ ਨਗਰ ਦਾ ਨਿਰਮਾਣ ਕਰੋ। ਗੁਰੂ ਅੰਗਦ ਸਾਹਿਬ ਜੀ ਨੇ ਬਾਬਾ ਅਮਰ ਦਾਸ ਜੀ ਦੀ ਡਿਊਟੀ ਲਗਾ ਕੇ ਗੋਇੰਦਵਾਲ ਸਾਹਿਬ ਵਸਾ ਦਿੱਤਾ। ਇਸੇ ਸੁਭਾਗੇ ਗੋਇੰਦਵਾਲ ਸਾਹਿਬ ਵਿਖੇ ਗੁਰੂ ਅਮਰਦਾਸ ਜੀ ਗੁਰਿਆਈ ਦੀ ਦਾਤ ਲੈ ਕੇ ਆ ਬਿਰਾਜੇ। **"ਜਾਲਪਾ ਪਦਾਰਥ ਇਤੜੇ ਗੁਰੂ ਅਮਰਦਾਸਿ ਡਿਠੈ ਮਿਲਹਿ"** ਦੀਆਂ ਅਥਾਹ ਦਾਤਾਂ ਦਾ ਮਾਨੋ ਮੀਂਹ ਵਰਸਣ ਲੱਗ ਪਿਆ ਜਿਸ ਕਰਕੇ ਸੰਗਤਾਂ ਦੀ ਬੇਅੰਤ ਆਵਾਜਾਈ ਵੱਧ ਗਈ। ਲੰਗਰਾਂ ਵਿੱਚ ਰਸ ਅਮ੍ਰਿਤ ਖੀਰ ਘਿਆਲੀ ਵਰਤਣ ਲੱਗ ਪਈ। ਇਹ ਸਾਰੀ ਵਡਿਆਈ ਦੇਖ ਕੇ ਗੋਇੰਦੇ ਦੇ ਮਨ ਵਿਚ ਈਰਖਾ ਜਾਗ ਪਈ। ਇਸ ਵਿੱਚ ਵਾਧਾ ਕਰਨ ਲਈ ਕੁਝ ਹੋਰ ਮਰਵਾਹੇ ਖੱਤਰੀ ਸਹਾਇਕ ਬਣ ਗਏ। ਈਰਖਾ ਦੇ ਨਾਲ ਹੀ ਲੋਭ ਲਾਲਚ ਨੇ ਵੀ ਹੁੰਗਾਰਾ ਭਰ ਦਿੱਤਾ। ਰਾਜੇ ਦੇ ਦਰਬਾਰ ਸ਼ਿਕਾਇਤ ਕਰ ਦਿੱਤੀ ਕਿ ਸਾਡੀ ਜ਼ਮੀਨ ਜਾਇਦਾਦ ਤੇ ਇਹ ਨਗਰ ਵਸਿਆ ਹੈ ਜਿਸ ਕਰਕੇ ਇਥੇ ਗੁਰੂ ਘਰ ਨੂੰ ਹੋ ਰਹੀ ਆਮਦਨ ਦਾ ਕੁਝ ਹਿੱਸਾ ਸਾਨੂੰ ਵੀ ਦੇਣਾ ਬਣਦਾ ਹੈ। ਸਤਿਗੁਰੂ ਜੀ ਨੇ ਭਾਵੇਂ ਬਹੁਤ ਸਮਝਾਇਆ ਕਿ ਇਥੇ ਵਪਾਰ ਨਹੀਂ ਬਲਕਿ ਪਿਆਰ ਹੁੰਦਾ ਹੈ। ਪਿਆਰ ਵਿਚ ਹਿੱਸੇ ਨਹੀਂ ਬਲਕਿ ਤੇਰੀ ਕੋਈ ਵੀ ਜ਼ਰੂਰਤ ਹੈ ਉਹ ਗੁਰੂ ਘਰ ਪੂਰੀ ਕਰ ਦੇਵੇਗਾ ਭਾਵ ਪ੍ਰਸ਼ਾਦਾ ਪਾਣੀ, ਕੱਪੜਾ ਜਾਂ ਹੋਰ ਕੋਈ ਮਾਇਕ ਸਹਾਇਤਾ ਦੀ ਜ਼ਰੂਰਤ ਹੈ ਤਾਂ ਹਰ ਹਾਲਤ ਵਿਚ ਪੂਰੀ ਹੋਵੇਗੀ ਪਰ ਹਿੱਸੇ ਦਾ ਵਪਾਰ ਵਪਾਰੀਆਂ ਦੇ ਹੋਇਆ ਕਰਦੇ ਹਨ। ਛੋਟੀਆਂ ਅਦਾਲਤਾਂ ਵਿਚੋਂ ਸੱਚ ਦਾ ਸਾਹਮਣਾ ਨਾ ਕਰ ਸਕਿਆ, ਹਾਰ ਗਿਆ। ਆਖਿਰ ਰਾਜੇ ਦੇ ਦਰਬਾਰ ਜਾ ਫਰਿਆਦੀ ਬਣਿਆ। ਉਨ੍ਹਾਂ ਸਮਿਆਂ ਅੰਦਰ ਰਾਜੇ ਦੇ ਦਰਬਾਰ ਫਰਿਆਦੀ ਬਣਨ ਲਈ ਇਕ ਨਿਯਮ ਸੀ ਕਿ ਨਗਰਾਂ ਵਿੱਚ ਸਾਂਝੀ ਥਾਂ ਧਰਮਸ਼ਾਲਾ ਅੰਦਰ ਇਕ ਕਾਲੇ ਰੰਗ ਦਾ ਖਿਧੋਲੜਾ ਰੱਖਿਆ ਹੁੰਦਾ ਸੀ ਇਸ ਨੂੰ ਪਹਿਨ ਕੇ ਫਰਿਆਦੀ ਬਣਨਾ ਪੈਂਦਾ ਸੀ। ਇਹ ਖਿਧੋਲੜਾ ਹਰ ਕੋਈ ਦੁਖਿਆਰਾ, ਰੋਗੀ ਜਾਂ ਹੋਰ ਕਿਸੇ ਵੀ ਕਿਸਮ ਦਾ ਦੁਖੀ ਬੰਦਾ ਹੀ ਪਹਿਨਦਾ ਸੀ ਜਿਸ ਕਰਕੇ ਇਹ ਬਹੁਤ ਮੈਲਾ ਹੋ ਜਾਂਦਾ ਸੀ। ਇਥੋਂ ਤੱਕ ਕਿ ਕਈ ਵਾਰੀ ਤਾਂ ਜੂਆਂ ਨਾਲ ਭਰਿਆ ਹੁੰਦਾ ਸੀ। ਇਸ ਨੂੰ

ਪਹਿਨਣ ਤੋਂ ਹਰ ਕੋਈ ਕੰਨੀ ਕਤਰਾਉਂਦਾ ਸੀ ਕਿਉਂਕਿ ਇਤਨੀ ਗੰਦਗੀ ਨੂੰ ਪਹਿਨਣ ਨਾਲ ਵੀ ਜੇ ਕਰ ਇਨਸਾਫ਼ ਨਾ ਮਿਲਿਆ ਭਾਵ ਫਰਿਆਦੀ ਦੇ ਪੱਖ ਵਿਚ ਫ਼ੈਸਲਾ ਨਾ ਹੋਇਆ ਤਾਂ ਬਹੁਤ ਬਦਨਾਮੀ ਹੁੰਦੀ ਸੀ, ਉਹ ਮਨੁੱਖ ਕਿਧਰੇ ਆਪਣੇ ਪਰਿਵਾਰ ਵਿਚ ਮੂੰਹ ਦਿਖਾਉਣ ਦੇ ਲਾਇਕ ਨਹੀਂ ਰਹਿੰਦਾ ਸੀ।

ਇਹ ਚੋਲਾ ਭਾਵ ਖਿਧੋਲੜਾ ਆਪਣੇ ਨੌਕਰ ਨੂੰ ਪਹਿਨਾ ਕੇ ਗੋਇੰਦਾ ਫਰਿਆਦੀ ਬਣਿਆ ਪਰ ਹਾਕਮ ਨੇ ਸਾਰੀ ਵੀਚਾਰ ਚੰਗੀ ਤਰ੍ਹਾਂ ਦੋਨਾਂ ਪੱਖਾਂ ਤੋਂ ਸੁਣ ਕੇ ਘੋਖ ਕੀਤੀ ਤਾਂ ਗੋਇੰਦੇ ਨੂੰ ਝਿੜਕਾਂ ਹੀ ਪਈਆਂ ਅਤੇ ਸਾਰੇ ਪਾਸੇ ਬਹੁਤ ਬਦਨਾਮੀ ਹੋਈ। ਸਾਰੇ ਆਖ ਰਹੇ ਸਨ ਕਿ ਆਪਣੇ ਆਪ ਫਰਿਆਦੀ ਬਣ ਕੇ ਕਦੇ ਗੁਰੂ ਪਾਤਸ਼ਾਹ ਜੀ ਦੇ ਚਰਨਾਂ ਵਿਚ ਨਗਰ ਵਸਾਉਣ ਦੀ ਬੇਨਤੀ ਲੈ ਕੇ ਗਿਆ ਸੀ ਪਰ ਹੁਣ ਉਸ ਨਗਰ ਦੀ ਸ਼ੋਭਾ ਨਾ ਸਹਾਰ ਕੇ ਈਰਖਾਵਾਦੀ ਹੋ ਕੇ ਮੂੰਹ ਕਾਲਾ ਕਰਵਾ ਲਿਆ। ਇਸ ਸਾਰੀ ਵਾਰਤਾ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਅੰਕਿਤ ਹੈ ਤਾਂ ਕਿ ਈਰਖਾ ਦੇ ਰੋਗ ਬਾਰੇ ਜਗਿਆਸੂ ਜਾਣੂ ਹੋ ਸਕੇ ਅਤੇ ਇਸਦਾ ਗੁਰੂ ਜੀ ਕੋਲੋਂ ਇਲਾਜ ਕਰਵਾ ਲਵੇ।

ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ
ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥
ਪਾਸਿ ਨ ਦੇਈ ਕੋਈ ਬਹਿਣ ਜਗਤ ਮਹਿ
ਗੂਹ ਪੜਿ ਸਗਵੀ ਮਲੁ ਲਾਇ ਮਨਮੁਖਿ ਆਇਆ॥
ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ
ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ
ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ॥
ਅਗੈ ਸੰਗਤੀ ਕੁੜਮੀ ਵੇਮੁਖ ਰਲਣਾ ਨ ਮਿਲੈ ਤਾ
ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ॥
ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ
ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥ (306)

ਈਰਖਾ ਦਾ ਜਿਥੇ ਵਾਸਾ ਹੋ ਜਾਂਦਾ ਹੈ ਉਹ ਹਿਰਦਾ ਨਫਰਤ ਨਾਲ ਭਰ ਜਾਂਦਾ ਹੈ। ਇਹ ਨਫਰਤ ਭਰਿਆ ਹਿਰਦਾ ਫਿਰ ਕੀਤੇ ਹੋਏ ਪਰ ਉਪਕਾਰ, ਜਾਂ ਕਿਧਰੋਂ ਵੀ ਗੁਣਾਂ ਦੀ ਸਾਂਝ ਕਰਨ ਦੀ ਥਾਂ ਸਗੋਂ ਹਮੇਸ਼ਾਂ ਕਮੀਆਂ ਹੀ ਨੋਟ ਕਰਦਾ ਰਹਿੰਦਾ ਹੈ। ਸਤਿਗੁਰੂ ਜੀ ਨੇ ਬਹੁਤ ਪਿਆਰਾ ਬਚਨ ਬਖਸ਼ਿਸ਼ ਕੀਤਾ ਹੈ ਕਿ ਹੇ

ਬੰਦੇ ਅਹਿਰਖ ਵਾਦ ਭਾਵ ਈਰਖਾ ਕਰਕੇ ਆਪਣੇ ਹੀ ਅੰਦਰ ਨੂੰ ਸਾੜਦਾ ਨਾ ਰਹਿ ਸਗੋਂ ਉਦਮ ਕਰਕੇ ਚੰਗੀ ਕ੍ਰਿਤ ਕਰ, ਸਾਹਿਬ ਦਰੋਂ ਜਾਚਨਾ ਕਰ, ਉਹ ਸਭ ਕੁਝ ਦਾ ਮਾਲਕ ਜਦੋਂ ਖੁਸ਼ ਹੁੰਦਾ ਹੈ ਤਾਂ ਪਾਤਸ਼ਾਹੀਆਂ ਅਤੇ ਖੁਸ਼ੀਆਂ ਨਾਲ ਝੋਲੀਆਂ ਭਰ ਦਿੰਦਾ ਹੈ। ਧੁਰੋਂ ਪਠਾਏ ਅਮ੍ਰਿਤ ਬਚਨ ਹਨ—

**ਕਾਹੂੰ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥**
**ਕਾਹੂੰ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥**
**ਅਹਿਰਖ ਵਾਦੁ ਨ ਕੀਜੈ ਰੇ ਮਨ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥ (479)**

ਗੁਰੂ ਨਾਨਕ ਸਾਹਿਬ ਜੀ ਦੇ ਘਰ ਦਾ ਇਕ ਬਹੁਤ ਪਿਆਰਾ ਅਤੇ ਨਿਰਾਲਾ ਅਸੂਲ ਹੈ ਕਿ ਇਥੇ ਕਿਸੇ ਦੀ ਨਿੰਦਾ ਉਸਤਤਿ ਕਰਨ ਦੀ ਥਾਂ ਸਗੋਂ ਸੰਗਤ ਰੂਪ ਵਿਚ ਜੁੜ ਕੇ ਪ੍ਰਮੇਸ਼ਰ ਦੀਆਂ ਬਾਤਾਂ ਕਰਨੀਆਂ ਹਨ ਜਿਸ ਨਾਲ "ਸ਼ਾਧ ਸੰਗ ਮਲ ਲਾਥੀ" ਦੇ ਪਵਿੱਤਰ ਬਚਨ ਮੁਤਾਬਿਕ ਹਿਰਦੇ ਦੀ ਮੈਲ ਗੁਰੂ ਜੀ ਦੀ ਕਿਰਪਾ ਸਦਕਾ ਧੋ ਦਿੱਤੀ ਜਾਂਦੀ ਹੈ। ਅੰਦਰੋਂ ਪਰਾਈ ਤਾਤ ਹੀ ਵਿਸਾਰ ਦਿੱਤੀ ਜਾਂਦੀ ਹੈ। ਸੇਵਕ ਆਪ ਮੁਹਾਰੇ ਕਹਿ ਉਠਦਾ ਹੈ ਕਿ—

**ਬਿਸਰ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (1299)**

ਇਸ ਤਰ੍ਹਾਂ ਇਕ ਵਾਰੀ ਭਾਈ ਦਇਆ ਸਿੰਘ ਜੀ ਨੇ ਗੁਰੂ ਜੀ ਦੀ ਜੁੜੀ ਹੋਈ ਸੰਗਤ ਨੂੰ ਬਹੁਤ ਪਿਆਰੇ ਬਚਨ ਸੁਣਾਏ ਕਿ ਬੰਦਾ ਦੂਜੇ ਦੇ ਸੁੱਖਾਂ ਨੂੰ ਦੇਖ ਕੇ ਅੰਦਰੋਂ ਈਰਖਾ ਕਰਕੇ ਸਗੋਂ ਪਾਪ ਹੀ ਕਰਦਾ ਰਹਿੰਦਾ ਹੈ। ਈਰਖਾ ਵਸ ਹੋ ਕੇ ਕਿਸੇ ਦੇ ਸੁੱਖਾਂ ਕਾਰਨ ਆਪਣੇ ਆਪ ਨੂੰ ਅੰਦਰੋਂ ਸਾੜਦਾ ਰਹਿੰਦਾ ਹੈ ਹਾਲਾਂਕਿ ਇਸ ਤਰ੍ਹਾਂ ਕਰਨ ਨਾਲ ਕੋਈ ਪ੍ਰਾਪਤੀ ਵੀ ਨਹੀਂ ਹੁੰਦੀ। ਸਭ ਤੋਂ ਵੱਡੀ ਗੱਲ ਬੰਦਾ ਰੱਬ ਦੇ ਘਰ ਦਾ ਦੋਸ਼ੀ ਹੋ ਜਾਂਦਾ ਹੈ ਕਿਉਂਕਿ ਜਿਸ ਦੀ ਜਿਹੋ ਜਿਹੀ ਲਿਆਕਤ ਹੈ ਉਹੋ ਜਿਹਾ ਰੱਬ ਨੇ ਉਸ ਨੂੰ ਬਖਸ਼ਿਸ਼ ਕੀਤਾ ਹੈ। ਈਰਖਾ ਕਰਨ ਵਾਲਾ ਤਾਂ ਮਾਨੋ ਰੱਬ ਦੇ ਫੈਸਲਿਆਂ 'ਤੇ ਵੀ ਟਿੱਪਣੀ ਕਰਦਾ ਹੈ। ਇਸ ਈਰਖਾ ਦੇ ਕਾਰਨ ਅਨੇਕਾਂ ਹੋਰ ਤਰ੍ਹਾਂ ਦੇ ਦੁਖ ਸਹੇੜ ਕੇ ਆਪ ਵੀ ਦੁਖੀ ਹੁੰਦਾ ਹੈ ਅਤੇ ਸਮਾਜ ਅੰਦਰ ਵੀ ਦੁੱਖ ਹੀ ਵੰਡਦਾ ਹੈ। ਹਾਂ, ਕਿੰਨਾ ਚੰਗਾ ਹੋਵੇ ਜੇਕਰ ਈਰਖਾ ਛੱਡ ਕੇ ਰੱਬ ਦਾ ਸ਼ੁਕਰ ਕਰੇ। ਇਸ ਤਰ੍ਹਾਂ ਉਸ ਦੇ ਅੰਦਰ ਲਾਲਚ ਖਤਮ ਹੋ ਜਾਵੇਗਾ ਅਤੇ ਸੰਤੋਖ ਦੀ ਦੌਲਤ ਨਾਲ ਮਾਲਾਮਾਲ ਹੋ ਜਾਵੇਗਾ। ਕਵੀ ਸੰਤੋਖ ਸਿੰਘ ਜੀ ਨੇ ਇਸ ਘਟਨਾ ਦਾ ਜ਼ਿਕਰ ਸੂਹਜ ਪ੍ਰਕਾਸ਼ ਅੰਦਰ ਕੀਤਾ ਹੈ ਕਿ—

**ਪਰ ਸੁਖ ਪਿਖਿ ਤਪ ਤਉ ਉਰਮਾਹੀ॥**
**ਪਾਪ ਬਿਅਰਥ ਹੋਤਿ ਸਿਰ ਤਾਹੀ॥**
**ਇਕ ਤੌਂ ਰਿਦਾ ਤਪੈ ਦੁਖ ਪਾਵੈ॥**
**ਪਿਥਹੁ ਭਲੇ ਕਿਛ ਹਾਥਿ ਨ ਆਵੈ॥**

ਧਨ ਪਰਮੇਸ਼ਰ ਕੋਪ ਕਰੰਤਾ॥
ਮੋਹਿ ਦੀਉ ਪਿਖ ਇਹ ਜਰੰਤਾ॥
ਇਤਿਆਦਿਕ ਇਸ ਮਹਿ ਬਦਦੋਖ॥
ਲਾਲਚ ਤਜੈ, ਧਰੈ ਸੰਤੋਖ॥ (ਰੁਤ-5-ਅੰਸੂ-46)

ਗੁਰੂ ਪਾਤਿਸ਼ਾਹ ਜੀ ਦੀ ਕਿਰਪਾ ਕਰਕੇ ਜਿਸ ਹਿਰਦੇ ਵਿਚੋਂ ਈਰਖਾ ਖਤਮ ਹੋ ਜਾਵੇ ਤਾਂ ਉਥੋਂ ਨਿਕਲੇ ਪਰਉਪਕਾਰੀ ਬੋਲ ਹੋਰਾਂ ਦੇ ਹਿਰਦੇ ਦੀ ਈਰਖਾ ਵੀ ਖਤਮ ਕਰ ਦਿੰਦੇ ਹਨ। ਇਕ ਬੜੀ ਪਿਆਰੀ ਘਟਨਾ ਸਿੱਖ ਜਗਤ ਅੰਦਰ ਵੀਹਵੀਂ ਸਦੀ ਦੇ ਮਹਾਨ ਢਾਡੀ ਸੋਹਣ ਸਿੰਘ ਸੀਤਲ ਦੀ ਜ਼ਿੰਦਗੀ ਵਿੱਚ ਆਉਂਦੀ ਹੈ। ਸੋਹਣ ਸਿੰਘ ਸੀਤਲ ਜੀ ਆਪਣੇ ਮਾਤਾ ਪਿਤਾ ਦੇ ਘਰ ਤਿੰਨ ਭੈਣਾਂ ਦੇ ਇਕਲੌਤੇ ਭਰਾ ਸਨ। ਜ਼ਮੀਨ ਹੋਣ ਕਰਕੇ ਜਦੋਂ ਥੋੜ੍ਹਾ ਬਹੁਤ ਜਿਮੀਂਦਾਰਾ ਕਰਨਾ ਅਤੇ ਮੁੜ ਢਾਡੀ ਸੇਵਾ ਕਰਨੀ ਤਾਂ ਕੁਝ ਸ਼ਰੀਕਾਂ ਨੇ ਮੌਕਾ ਵੇਖ ਕੇ ਸਾਰੀ ਫਸਲ ਉਜਾੜ ਦੇਣੀ, ਭਾਵਨਾ ਜ਼ਮੀਨ ਹਥਿਆਉਣ ਦੀ ਸੀ। ਸੀਤਲ ਜੀ ਸੀਤਲ ਰਹੇ ਪਰ ਇਕ ਦਿਨ ਅਜਿਹਾ ਸਮਾਂ ਆਇਆ ਕਿ ਰੱਤੋਕੇ ਬਾਬਾ ਬੀਰ ਸਿੰਘ ਜੀ ਦੇ ਅਸਥਾਨ ਉੱਤੇ ਦੀਵਾਨ ਸਜ ਰਹੇ ਸਨ। ਸੋਹਣ ਸਿੰਘ ਸੀਤਲ ਜੀ ਦੀ ਵਾਰੀ ਵੀ ਆਈ। ਇਨ੍ਹਾਂ ਨੇ ਸਿੱਖ ਰਾਜ ਕਿਵੇਂ ਗਿਆ ਦਾ ਸਾਰਾ ਪ੍ਰਸੰਗ ਬਹੁਤ ਭਾਵਨਾ ਨਾਲ ਸੁਣਾਇਆ ਕਿਉਂਕਿ ਇਸ ਪ੍ਰਸੰਗ ਅੰਦਰ ਇਨ੍ਹਾਂ ਦੀ ਮੁਹਾਰਤ ਵੀ ਬਹੁਤ ਸੀ। ਹਰ ਸਰੋਤੇ ਦੇ ਮਨ ਉੱਤੇ ਅਮਿਟ ਛਾਪ ਲੱਗ ਰਹੀ ਸੀ। ਹਰ ਇਕ ਦੀ ਅੱਖ ਨਮ ਹੋ ਰਹੀ ਸੀ। ਇਨ੍ਹਾਂ ਸਰੋਤਿਆਂ ਅੰਦਰ ਉਹ ਈਰਖਾਲੂ ਵੀ ਬੈਠੇ ਸਨ ਜਿਹੜੇ ਸੀਤਲ ਜੀ ਦੀ ਖੇਤੀ ਦਾ ਨੁਕਸਾਨ ਕਰਿਆ ਕਰਦੇ ਸਨ। ਸਮਾਪਤੀ ਹੋਣ 'ਤੇ ਆਪ ਹੀ ਹਾਜ਼ਰ ਹੋ ਕੇ ਸਨਿਮਰ ਬੇਨਤੀ ਕਰਨ ਲੱਗੇ ਕਿ ਅਸੀਂ ਉਹ ਹੀ ਅਪਰਾਧੀ ਹਾਂ ਜਿਹੜੇ ਤੁਹਾਡੀ ਫਸਲ ਦਾ ਨੁਕਸਾਨ ਕਰਦੇ ਸਾਂ। ਅੱਜ ਆਪ ਜੀ ਦੇ ਸੀਤਲ ਜੀਵਨ ਅਤੇ ਸੀਤਲ ਬਚਨਾਂ ਦੇ ਨਾਲ ਸਾਡੇ ਅੰਦਰ ਦੀ ਈਰਖਾ ਦੀ ਅੱਗ ਬੁਝ ਗਈ ਹੈ। ਅੱਜ ਤੋਂ ਬਾਅਦ ਤੁਹਾਡੀ ਫਸਲ ਉਜਾੜਨੀ ਤਾਂ ਕੀ ਸਗੋਂ ਹੋਰਾਂ ਕੋਲੋਂ ਵੀ ਰਾਖੀ ਕਰਿਆ ਕਰਾਂਗੇ। ਈਰਖਾ ਦਾ ਅਸਲ ਵਿਚ ਇਲਾਜ ਹੀ ਧਾਰਮਿਕ ਦੁਨੀਆਂ ਅੰਦਰ ਹੈ।

ਬਿਸਰ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧਸੰਗਤਿ ਮੋਹਿ ਪਾਈ॥ (1299)

# ਸ਼ਗਨ ਅਪਸ਼ਗਨ

ਜੀਵਨ ਦੇ ਸੰਘਰਸ਼ ਅੰਦਰ ਸਫਲਤਾ ਅਤੇ ਅਸਫਲਤਾ ਬਹੁਤ ਵਾਰੀ ਆਉਂਦੀ ਹੈ ਪਰ ਮਨੁੱਖ ਦੇ ਅੰਦਰ ਹਉਮੈ ਦਾ ਪ੍ਰਭਾਵ ਹੋਣ ਕਰਕੇ ਇਸ ਦੀ ਆਦਤ ਹੈ ਕਿ ਸਫਲਤਾ ਹਮੇਸ਼ਾ ਆਪਣੀ ਮੰਨਦਾ ਹੈ ਅਤੇ ਅਸਫਲਤਾ ਦਾ ਦਾਗ ਕਿਸੇ ਦੂਸਰੇ ਦੇ ਮੱਥੇ 'ਤੇ ਲਾਉਣਾ ਚਾਹੁੰਦਾ ਹੈ। ਦੂਜਿਆਂ ਨੂੰ ਦੋਸ਼ੀ ਠਹਿਰਾਉਣ ਵਾਲਿਆਂ ਦੀ ਲਿਸਟ ਵਿੱਚ ਸ਼ਗਨ ਅਪਸ਼ਗਨ ਨੂੰ ਵੀ ਮੰਨਦਾ ਹੈ। ਮਨੁੱਖ ਦੀ ਸੋਚ ਹੈ ਕਿ ਕਿਸੇ ਵੀ ਕੰਮ ਦੀ ਸਫਲਤਾ ਜਾਂ ਅਸਫਲਤਾ ਪਿਛੇ ਸ਼ਗਨ ਅਪਸ਼ਗਨ ਦਾ ਕਾਰਨ ਹੁੰਦਾ ਹੈ ਪਰ ਜੇਕਰ ਬੰਦੇ ਨੂੰ ਗੁਰੂ ਦਾ ਦਿੱਤਾ ਗਿਆਨ ਪ੍ਰਾਪਤ ਹੋ ਜਾਵੇ ਤਾਂ ਉਸ ਨੂੰ ਸਮਝ ਲੱਗ ਜਾਏਗੀ ਕਿ ਸਭ ਕੁਝ ਉਹ ਦਾਤਾ ਕਰਤਾ ਇਕ ਹੀ ਹੈ, ਉਸ ਤੋਂ ਬਿਨਾਂ ਹੋਰ ਕੋਈ ਅਸਫਲਤਾ ਜਾਂ ਸਫਲਤਾ ਨਹੀਂ ਦੇ ਸਕਦਾ।

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥ (863)**

ਧਰਮ ਦੀ ਦੁਨੀਆ ਅਸਲ ਵਿੱਚ ਮਨੁੱਖ ਦੇ ਇਸ ਨਿਸ਼ਚੇ ਨੂੰ ਹੀ ਪੱਕਾ ਕਰਦੀ ਹੈ ਕਿ ਰੱਬ ਹੀ ਸਭ ਕੁਝ ਕਰਦਾ ਹੈ ਅਤੇ ਫਿਰ ਕਰਦਾ ਵੀ ਭਲਾ ਹੈ ਪਰ ਸਾਨੂੰ ਇਸ ਦੀ ਸਮਝ ਨਹੀਂ ਹੁੰਦੀ ਇਸ ਕਰਕੇ ਹੀ ਗੁਰਸਿਖੀ ਅੰਦਰ ਸ਼ਗਨ ਅਪਸ਼ਗਨ ਦੀ ਕੋਈ ਥਾਂ ਨਹੀਂ ਕਿਉਂਕਿ ਇਸ ਨੇ ਬਿਘਨਾਂ ਦਾ ਨਾਸ਼ ਕਰਨ ਵਾਲਾ ਨਾਮ ਜਪ ਲਿਆ ਹੈ।

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰੁ ਆਇਆ ॥ (622)**
**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥**
**ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥ (714)**

ਜਦੋਂ ਦੁਨੀਆ ਦੇ ਖਿਲਾਰੇ ਤੋਂ ਪਹਿਲਾਂ ਪ੍ਰਮੇਸਰ ਸਭ ਕੁਝ ਆਪ ਹੀ ਆਪ ਸੀ ਤਦ ਉਸ ਨੂੰ ਕਿਹੜਾ ਸ਼ਗਨ ਅਪਸ਼ਗਨ ਲੱਗਦਾ ਸੀ, ਭਾਵ ਕੋਈ ਵੀ ਨਹੀਂ ਫਿਰ ਅੱਜ ਵੀ ਜੇਕਰ ਕੋਈ ਹਰਿ ਕਾ ਸੇਵਕ ਸੋ ਹਰਿ ਜੇਹਾ ਬਣ ਜਾਂਦਾ ਹੈ ਤਦ ਉਸ ਦੀ ਜ਼ਿੰਦਗੀ ਅੰਦਰ ਸ਼ਗਨ ਅਪਸ਼ਗਨਾਂ ਦੀ ਥਾਂ ਉਸ ਰੱਬ ਤੇ ਨਿਸ਼ਚਾ ਟਿਕ ਜਾਂਦਾ ਹੈ।

**ਜਬ ਆਪਨ ਆਪੁ ਆਪਿ ਉਰਿ ਧਾਰੈ ॥**
**ਤਉ ਸਗਨ ਅਪਸਗਨ ਕਹਾ ਬੀਚਾਰੈ ॥ (291)**

ਇਕ ਬਹੁਤ ਪਿਆਰੀ ਸੇਧ ਦੇਣ ਵਾਲੀ ਸਿੱਖ ਇਤਿਹਾਸ ਅੰਦਰ ਗਾਥਾ ਹੈ ਕਿ ਸਤਿਗੁਰੂ ਅਰਜਨ ਸਾਹਿਬ ਜੀ ਨੇ ਇਕ ਬ੍ਰਾਹਮਣ ਨੂੰ ਸੰਗਲਾਦੀਪ ਦੇ ਰਾਜੇ ਕੋਲੋਂ ਉਹ ਲਿਖਤ ਲੈਣ ਲਈ ਭੇਜਿਆ ਜੋ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਨਾਲ ਨਕਲੀ ਕਵਿਤਾ ਉਚਾਰ ਕੇ ਇਕ ਪ੍ਰਾਣ ਸੰਗਲੀ ਨਾਮ ਦੀ ਪੋਥੀ ਦੇ ਰੂਪ ਵਿਚ ਲਿਖੀ ਹੋਈ ਸੀ। ਕਈ ਥਾਵਾਂ 'ਤੇ ਸਤਿਗੁਰੂ ਜੀ ਨੇ ਕਈ ਤਰੀਕਿਆਂ ਦਾ ਉਪਦੇਸ਼ ਦਿੱਤਾ ਹੈ ਜਿਵੇਂ ਬ੍ਰਾਹਮਣ ਨੂੰ ਸਮਝਾ ਦਿੱਤਾ ਕਿ ਸਿੱਖੀ ਕੀ ਹੈ ਅਤੇ ਸਿੱਖਾਂ ਨੂੰ ਸਮਝਾ ਦਿੱਤਾ ਕਿ ਬ੍ਰਾਹਮਣ ਵਾਦੀ ਵਿਸ਼ਵਾਸ ਕਿਥੇ ਖਲੋਤਾ ਹੈ। ਇਕੋ ਘਟਨਾ ਨਾਲ ਦੋਹਰਾ ਉਪਦੇਸ਼ ਸੀ। ਖੈਰ, ਪੰਡਿਤ ਜੀ ਨੇ ਪਹਿਲਾਂ ਚੰਗਾ ਜਿਹਾ ਦਿਨ ਦੇਖਿਆ ਫਿਰ ਕਈ ਤਰ੍ਹਾਂ ਦੇ ਵੇਦ ਮੰਤਰ ਆਦਿਕ ਪੜ੍ਹੇ। ਹਰ ਪੱਖ ਤੋਂ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਪੰਡਿਤ ਆਪਣੇ ਬੇਟੇ ਨੂੰ ਨਾਲ ਲੈ ਕੇ ਚੱਲ ਪਿਆ ਪਰ ਕੁਝ ਸਮੇਂ ਮਗਰੋਂ ਬਹੁਤ ਨਿਰਾਸ਼ਤਾ ਨਾਲ ਮੁੜ ਆਇਆ। ਪੁੱਛਣ ਤੇ ਦੱਸਣ ਲੱਗਾ ਕਿ ਮੈਂ ਜਦੋਂ ਨਗਰੋਂ ਬਾਹਰ ਨਿਕਲਿਆ ਤਦ ਬਹੁਤ ਬਦਸ਼ਗਨੀ ਹੋਈ। ਇਕ ਕਿਸੇ ਘੁਮਿਆਰ ਦਾ ਖੋਤਾ ਹਿਣਕ ਪਿਆ। ਇਹ ਬਹੁਤ ਵੱਡੀ ਬਦਸ਼ਗਨੀ ਮੰਨੀ ਜਾਂਦੀ ਹੈ ਜਿਸ ਕਰਕੇ ਮੈਂ ਵਾਪਿਸ ਆ ਗਿਆ ਹਾਂ। ਤਦ ਮਿਹਰ ਦੇ ਦਾਤੇ ਧਨ ਗੁਰੂ ਅਰਜਨ ਸਾਹਿਬ ਜੀ ਭਾਈ ਪੈੜੇ ਨੂੰ ਬਚਨ ਕੀਤਾ ਕਿ ਤੁਸੀਂ ਜਲਦੀ ਨਾਲ ਜਾ ਕੇ ਪ੍ਰਾਣ ਸੰਗਲੀ ਨਾਮ ਦੀ ਪੋਥੀ ਲੈ ਆਵੋ। ਭਾਈ ਪੈੜਾ ਜੀ ਨੇ ਗੁਰੂ ਬਚਨ ਸੁਣੇ। ਉਸ ਵਕਤ ਹੀ ਨਮਸਕਾਰ ਕਰਕੇ ਸਾਰੀ ਤਿਆਰੀ ਕਰਕੇ ਚਲਾ ਗਿਆ। ਸਤਿਗੁਰੂ ਜੀ ਨੇ ਸਪੱਸ਼ਟ ਕੀਤਾ ਕਿ ਪੰਡਿਤ ਜੀ ਸਿੱਖੀ ਕਦੇ ਅਜਿਹੇ ਫੋਕੇ ਵਹਿਮਾ-ਭਰਮਾਂ ਨੂੰ ਨਹੀਂ ਮੰਨਦੀ। ਪੰਡਿਤ ਜੀ ਧਰਮ ਤਾਂ ਉਹ ਹੁੰਦਾ ਹੈ ਕਿ ਭਾਵੇਂ ਪੁਰਜਾ ਪੁਰਜਾ ਵੀ ਕੱਟ ਮਰੇ ਪਰ ਧਰਮ ਨਾ ਟੁੱਟੇ ਪਰ ਤੁਹਾਡੇ ਧਰਮ ਨੂੰ ਤਾਂ ਇਕ ਖੋਤਾ ਹੀ ਤੋੜ ਦਿੰਦਾ ਹੈ। ਹਾਲਾਂਕਿ ਖੋਤੇ ਨੇ ਕਦੇ ਧਰਮ ਤਾਂ ਕੀ ਕਮਾਉਣਾ ਸੀ ਉਹ ਤਾਂ ਧਾਰਮਿਕ ਅਸਥਾਨ ਦੇ ਨੇੜੇ ਤੇੜੇ ਵੀ ਨਹੀਂ ਜਾ ਸਕਦਾ ਪਰ ਤੁਸੀਂ ਹਰ ਵਕਤ ਧਰਮ ਦੀ ਦੁਨੀਆ ਵਿਚ ਰਹਿ ਕੇ ਵੀ ਇਨਾ ਕਮਜ਼ੋਰ ਧਰਮ ਲਈ ਬੈਠੇ ਹੋ। ਅਸਲ ਵਿਚ ਪੰਡਿਤ ਜੀ ਇਹ ਧਰਮ ਨਹੀਂ ਇਹ ਭਰਮ ਹੀ ਹੈ। ਟੁੱਟਦਾ ਵੀ ਹਮੇਸ਼ਾ ਭਰਮ ਹੀ ਹੁੰਦਾ ਹੈ ਧਰਮ ਕਦੇ ਟੁੱਟਦਾ ਵੀ ਨਹੀਂ। ਪੰਡਿਤ ਜੀ ਨੂੰ ਵੀ ਅਤੇ ਸਿੱਖਾਂ ਨੂੰ ਵੀ ਸਿੱਖੀ ਅਤੇ ਹੋਰ ਅਨਮਤੀ ਕਰਮਾਂ ਧਰਮਾਂ ਦੀ ਸੌਖਿਆਂ ਹੀ ਪਹਿਚਾਣ ਹੋ ਗਈ।

ਭਾਈ ਗੁਰਦਾਸ ਜੀ ਦੀ ਮੁਬਾਰਕ ਕਲਮ ਨੇ ਅਜਿਹੇ ਔਝੜੇ ਪਏ ਅਨੇਕਾਂ ਭੁਲੜਾਂ ਨੂੰ ਰੱਬੀ ਰਾਹ ਦਿਖਾਇਆ ਹੈ। ਸਪੱਸ਼ਟ ਕੀਤਾ ਹੈ ਕਿ ਸਾਰੀ ਕਾਇਨਾਤ ਵਿਚੋਂ ਮਨੁੱਖਾ ਜਨਮ ਸਭ ਤੋਂ ਅਮੋਲਕ ਹੈ। ਬਾਕੀ ਸਭ ਚੀਜ਼ਾਂ ਤਾਂ ਇਸ ਦੀਆਂ ਪਨਹਾਰੀਆਂ ਹੀ ਹਨ। ਜੇ ਕੋਈ ਮਾਲਕ ਹੋ ਕੇ ਆਪਣੇ ਨੌਕਰ ਦੀ ਸੇਵਾ ਕਰਦਾ ਹੈ ਤਾਂ ਇਹ ਦਾਨੇ ਲੋਕਾਂ ਦੀਆਂ ਨਜ਼ਰਾਂ ਵਿਚ ਅਗਿਆਨਤਾ ਭਰਿਆ ਕਰਮ ਹੈ। ਇਸ ਨੂੰ ਕੋਈ ਵੀ ਚੰਗੀ ਸੋਚ ਵਾਲਾ ਚੰਗਾ ਨਹੀਂ ਕਰੇਗਾ। ਕੁਝ ਕੁ ਬਚਨ ਭਾਈ ਗੁਰਦਾਸ ਜੀ ਦੇ ਇਸ ਤਰ੍ਹਾਂ ਹਨ :-

ਸਉਣ ਸਮਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸ ਵੀਚਾਰ॥
ਕਾਮਣਿ ਟੂਣੇ ਅਉਸੀਆਂ ਕਣਸੋਈ ਪਸਾਰ ਪਸਾਰਾ॥
ਗਦਹੁ ਕੁਤੇ ਬਿਲੀਆਂ, ਇਲ ਮਲਾਲੀ ਗਿਦੜ ਛਾਰਾ॥
ਨਾਰਿ ਪੁਰਖੁ ਪਾਣੀ ਅਮਨਿ ਛਿਕ ਪਦ ਹਿਡਕੀ ਵਰਤਾਰਾ॥
ਵਲਛਲ ਕਰਿ ਵਿਸ਼ਵਾਸ ਲੱਖ ਬਹੁ ਚੁਖਈ ਕਿਉਂ ਰਵੈ ਭਤਾਰਾ॥
ਗੁਰਮੁਖਿ ਸੁਖ ਫਲ ਪਾਰ ਉਤਾਰਾ॥ (ਵਾਰ 4/8)

ਕਮਜ਼ੋਰ ਲੋਕਾਂ ਦੀ ਇਹ ਮੁਢ ਕਦੀਮੀ ਰੀਤ ਹੈ ਕਿ ਜੇਕਰ ਆਪ ਚੰਗੇ ਨਾ ਬਣ ਸਕੀਏ ਤਾਂ ਚੰਗਿਆਂ ਨੂੰ ਆਪਣੇ ਵਰਗੇ ਬਣਾ ਲਈਏ ਜਿਸ ਨਾਲ ਸਾਡੀ ਪਹਿਚਾਣ ਖਤਮ ਹੋ ਜਾਵੇ। ਇਸ ਤਰ੍ਹਾਂ ਦੀ ਹੀ ਰੀਤ ਮੁੱਢ ਕਦੀਮਾਂ ਤੋਂ ਬ੍ਰਾਹਮਣੀ ਸਮਾਜ ਦੀ ਰਹੀ ਹੈ। ਉਸ ਨੇ ਅਨੇਕਾਂ ਤਰੀਕਿਆਂ ਨਾਲ ਗੁਰਸਿੱਖੀ ਦੇ ਵਿਹੜੇ ਅੰਦਰ ਵੀ ਅਜਿਹੀਆਂ ਸ਼ਗਨਾਂ ਅਤੇ ਅਪਸ਼ਗਨਾਂ ਦੀਆਂ ਕਈ ਮਨਘੜਤ ਵੀਚਾਰਾਂ ਦਾ ਬੀਜ ਬੀਜਿਆ ਹੈ। ਇਸੇ ਲਈ ਹਮੇਸ਼ਾ ਸੁਚੇਤ ਹੋਣ ਦੀ ਲੋੜ ਹੈ। ਕੇਵਲ ਇਕ ਹੀ ਇਸ਼ਾਰੇ ਮਾਤਰ ਵੀਚਾਰ ਕਰਦੇ ਹਾਂ। ਜਦੋਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੀ ਸਗਾਈ ਦੀ ਰਸਮ ਹੁੰਦੀ ਹੈ ਤਦ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਵੀ ਬਿਪਰ ਨੂੰ ਬੁਲਾ ਕੇ ਇਕ ਮਹੂਰਤ ਦੀ ਬਾਤ ਪੁਛਣਾ ਬਿਲਕੁਲ ਨਿਰੋਲ ਮਨਮਤਿ ਦਾ ਬੀਜ ਬੀਜਣ ਵਾਲੀ ਬਾਤ ਹੈ। ਉਹ ਗੁਰੂ ਅਰਜਨ ਸਾਹਿਬ ਜੀ ਜਿਹੜੇ ਆਪ ਖੁਦ ਬਚਨ ਕਰਦੇ ਹਨ ਕਿ—

ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥

ਉਹ ਖੁਦ ਕਿਵੇਂ ਅਜਿਹੇ ਕਰਮ ਕਮਾ ਸਕਦੇ ਸਨ। ਕਵੀ ਸੰਤੋਖ ਸਿੰਘ ਦੀ ਲਿਖਤ ਵਿਚ ਮਿਲਾਵਟ ਵਰਗੇ ਸ਼ਬਦ ਹਨ ਕਿ—

ਪ੍ਰਾਤ ਹੋਤਿ ਲੌ ਕੀਰਤਨ ਹੋਯੋ॥
ਸਿਖ ਸੰਗਤਿ ਗੁਰ ਦਰਸ਼ਨ ਜੋਯੋ॥
ਦਿਵਸ ਚੜੇ ਦਿਜਬਰ ਕਹਿ ਸੋਇ॥
ਲੇਹੁ ਬੁਲਾਇ ਜੋਤਕੀ ਜੋਇ॥
ਥਿਤੀ ਵਾਰ ਮਹੂਰਤ ਆਛੋ॥
ਤਿਸਕੇ ਸਾਥ ਪੁਛਬੋ ਬਾਂਛੋ॥
ਚਾਵਰ ਥਾਲ ਪੂਰਿ ਕਰ ਸਾਰੋ॥
ਪੁਨ ਤਿਸ ਬਿਖੈ ਦਰਬ ਕਿਛ ਡਾਰੋ॥
ਧਰਿ ਕਿਜ ਆਗੈ ਬੂਝਨਿ ਕੀਨਾ॥
ਪਿਖੇ ਮਹੂਰਤ ਦੋਸ ਬਿਹੂਨਾ॥ (ਰਾਸਿ-4)

ਇਥੇ ਬਿਲਕੁਲ ਸਪੱਸ਼ਟ ਹੈ ਕਿ ਸਤਿਗੁਰੂ ਜੀ ਨੇ ਬਿਪਰ ਨੂੰ ਬੁਲਾ ਕੇ ਸ਼ਗਨ

ਅਪਸ਼ਗਨ ਦੀ ਵੀਚਾਰ ਕੀਤੀ। ਭਾਵੇਂ ਨਾਲ ਹੀ ਭਾਈ ਵੀਰ ਸਿੰਘ ਜੀ ਹੋਰਾਂ ਨੇ ਟਿੱਪਣੀ ਦੇ ਕੇ ਸਪੱਸ਼ਟ ਕੀਤਾ ਹੋਇਆ ਹੈ ਪਰ ਇਹਨਾਂ ਨੇ ਕੋਈ ਕਸਰ ਸਿੱਖੀ ਦਾ ਦਾਮਨ ਮੈਲਾ ਕਰਨ ਵਿੱਚ ਨਹੀਂ ਛੱਡੀ। ਅਜੋਕੇ ਸਮੇਂ ਅੰਦਰ ਵਿੱਦਿਆ ਦਾ ਪਸਾਰਾ ਤਾਂ ਬਹੁਤ ਖਿਲਰ ਗਿਆ ਹੈ ਪਰ ਮਨੁੱਖੀ ਸੋਚ ਸਗੋਂ ਹੋਰ ਵੀ ਨੀਵੀਂ ਹੋ ਗਈ ਹੈ। ਅੱਜ ਤਾਂ ਅਨੇਕਾਂ ਅਜਿਹੇ ਭਵਿੱਖ ਦੇ ਠੇਕੇਦਾਰ ਬਣ ਕੇ ਭੋਲੀ ਭਾਲੀ ਲੋਕਾਈ ਨੂੰ ਦੋਵੇਂ ਹੱਥਾਂ ਨਾਲ ਲੁੱਟ ਰਹੇ ਹਨ। ਅਜਿਹੇ ਲੋਟੂ ਲੋਕਾਂ ਦਾ ਟੋਲਾ ਹੀ ਸਿੱਖੀ ਦਾ ਬਾਣਾ ਧਾਰਨ ਕਰਕੇ, ਪਾਖੰਡੀ ਸਾਧ ਬਣ ਕੇ, ਅਨੇਕਾਂ ਤਰੀਕਿਆਂ ਨਾਲ ਮਨਮਤਿ ਕਰਕੇ ਗੁਰਬਾਣੀ ਦੇ ਸੰਪਟ ਜਾਂ ਕਈ ਹੋਰ ਤਰੀਕਿਆਂ ਦੇ ਪਾਠ ਕਰਵਾ ਰਹੇ ਹਨ। ਗੁਰੂ ਪਾਤਿਸ਼ਾਹ ਜੀ ਨੇ ਕਦੇ ਇਸ ਗੁਰਬਾਣੀ ਨਾਲ ਠੱਗਾਂ ਨੂੰ ਸੱਜਣ ਬਣਾਇਆ ਸੀ ਪਰ ਅੱਜ ਉਸ ਗੁਰਬਾਣੀ ਨਾਲ ਹੀ ਸੱਜਣ ਦਿਸਣ ਵਾਲੇ ਠੱਗ ਬਣ ਰਹੇ ਹਨ। ਗੁਰਬਾਣੀ ਅਨੁਸਾਰ ਜੀਵਨ ਜਿਊਣ ਵਾਲੇ ਨੂੰ ਸਪੱਸ਼ਟ ਪਤਾ ਲੱਗ ਜਾਂਦਾ ਹੈ ਕਿ—

ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥
ਗਰਹ ਨਿਵਾਰੇ ਸਤਿਗੁਰੂ ਦੇ ਆਪਣਾ ਨਾਉ ॥
ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥
ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥ ਰਹਾਉ ॥
ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥
ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥
ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥
ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥
ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ ॥ (401)

# ਸੱਚ

ਵੈਸੇ ਤਾਂ ਸੱਚ ਦੇ ਕਈ ਪੱਖ ਹਨ ਪਰ ਆਪਾਂ ਸੀਮਤ ਜਿਹੀ ਵੀਚਾਰ ਹੀ ਕਰਾਂਗੇ। ਜੀਵ, ਸਦੀਵ ਕਾਲ ਸੱਚ ਰਹਿਣ ਵਾਲੇ ਪ੍ਰਮੇਸ਼ਰ ਦੀ ਅੰਸ਼ ਹੈ। ਇਸ ਦੇ ਚਾਰੇ ਪਾਸੇ ਪਸਾਰਾ ਸਾਰਾ ਕੂੜ ਦਾ ਹੀ ਹੈ ਜਿਸ ਵੱਲ ਦੇਖ ਕੇ ਇਸ ਨੇ ਕੂੜ ਨਾਲ ਪਿਆਰ ਪਾ ਲਿਆ। ਸੰਸਾਰ ਕੂੜਾ ਹੈ ਇਸ ਲਈ ਇਥੇ ਬਹੁਤੀ ਵਾਰੀ ਕੂੜ ਨੂੰ ਸਲਾਮ ਅਤੇ ਸੱਚ ਦੀ ਬਦਨਾਮੀ ਹੁੰਦੀ ਹੈ ਜਿਸ ਕਰਕੇ ਜੀਵ ਨੇ ਕੂੜ ਨਾਲ ਜ਼ਿਆਦਾ ਸਨੇਹ ਪਾ ਲਿਆ। ਵੈਸੇ ਵੀ ਕੂੜ ਮਿੱਠਾ ਹੁੰਦਾ ਹੈ ਜਦਕਿ ਸੱਚ ਅਸਲੀਅਤ ਹੋਣ ਕਰਕੇ ਜੀਵ ਦੀ ਮਰਜ਼ੀ ਦੀ ਮਿਠਾਸ ਨਹੀਂ ਦਿੰਦਾ। ਮਨੁੱਖਾ ਜਾਮਾ ਪ੍ਰਮੇਸ਼ਰ ਮਿਲਾਪ ਦੀ ਵਾਰੀ ਹੈ। ਇਸ ਲਈ ਜ਼ਰੂਰੀ ਬਣ ਜਾਂਦਾ ਹੈ ਕਿ ਜੇਕਰ ਰੱਬ ਨੂੰ ਮਿਲਣਾ ਹੈ ਤਾਂ ਜੀਵਨ ਅੰਦਰ ਸੱਚ ਹੀ ਧਾਰਨ ਕਰਨਾ ਪਵੇਗਾ ਤਦ ਹੀ ਸੱਚੇ ਨਾਲ ਮਿਲਾਪ ਹੋ ਸਕਦਾ ਹੈ। ਗੁਰਬਾਣੀ ਦਾ ਪਵਿੱਤਰ ਫੈਸਲਾ ਹੈ ਕਿ **"ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ॥"** ਸਚ ਅਰਾਧਣ ਦਾ ਅਰਥ ਇਹ ਨਹੀਂ ਕਿ ਵਕਤ ਵੇਖ ਕੇ ਸੱਚ ਦੀ ਗੱਲ ਕਰ ਲਈ ਬਲਕਿ ਉਹ ਸੱਚ ਜਿਹੜਾ ਹਿਰਦੇ ਦਾ ਸੱਚ ਹੋਵੇ ਤਦ ਹੀ ਕੂੜ ਦੀ ਮੈਲ ਉਤਰ ਕੇ ਸੱਚਾ ਜੀਵਨ ਨਸੀਬ ਹੋ ਸਕਦਾ ਹੈ। ਸਭ ਤੋਂ ਪਹਿਲਾਂ ਹਿਰਦੇ ਅੰਦਰ ਸੱਚ ਦਾ ਨਿਵਾਸ ਹੋਵੇ ਕਿਉਂਕਿ ਹਿਰਦੇ ਦੀ ਮੈਲ ਹੀ ਸਭ ਕੁਝ ਮੈਲਾ ਕਰਦੀ ਹੈ। ਹਿਰਦੇ ਦੀ ਮੈਲ ਉਤਰਨ ਨਾਲ ਹੀ ਸਭ ਕੁਝ ਪਵਿੱਤਰ ਹੁੰਦਾ ਹੈ। ਆਸਾ ਕੀ ਵਾਰ ਅੰਦਰ ਪਵਿੱਤਰ ਬਚਨ ਹਨ :—

**ਸਚ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥** (468)

ਦੂਜੀ ਵੀਚਾਰ ਇਹ ਦਿੱਤੀ ਹੈ ਕਿ ਸੱਚ ਕਿਸੇ ਮਜਬੂਰੀ ਨਾਲ ਨਾ ਅਪਣਾਇਆ ਹੋਵੇ ਬਲਕਿ ਸੱਚ ਨਾਲ ਪਿਆਰ ਹੋਵੇ ਕਿਉਂਕਿ ਹਿਰਦੇ ਅੰਦਰ ਦੋ ਚੀਜ਼ਾਂ ਦਾ ਨਿਵਾਸ ਆਮ ਕਰਕੇ ਰਹਿੰਦਾ ਹੈ ਇਕ ਡਰ, ਦੂਜਾ ਪਿਆਰ। ਜਿਨ੍ਹਾਂ ਤੋਂ ਡਰ ਲੱਗਦਾ ਹੈ ਭਾਵ ਦੁਸ਼ਮਣ ਹਨ ਉਹਨਾਂ ਨੂੰ ਵੀ ਹਿਰਦੇ ਅੰਦਰ ਰੱਖਦਾ ਹੈ ਅਤੇ ਜਿਨ੍ਹਾਂ ਨਾਲ ਪਿਆਰ ਹੋਵੇ ਉਨ੍ਹਾਂ ਦਾ ਨਿਵਾਸ ਵੀ ਹਿਰਦੇ ਅੰਦਰ ਹੁੰਦਾ ਹੈ। ਬੰਦਾ ਬਹੁਤੀ ਵਾਰੀ ਸੱਚ ਕਿਸੇ ਮਜਬੂਰੀ ਵਸ ਹੀ ਬੋਲਦਾ ਹੈ ਪਰ ਸਾਹਿਬ ਜੀ ਆਖਦੇ ਹਨ ਕਿ ਸਚ ਨਾਲ ਹਿਰਦੇ ਤੋਂ ਪਿਆਰ ਹੋਵੇ ਕਿਉਂਕਿ ਇਸ ਨਾਲ ਹੀ ਉਸ ਨੂੰ ਸੱਚੀ ਖੁਸ਼ੀ ਨਸੀਬ ਹੁੰਦੀ ਹੈ। ਹਰ ਤਰ੍ਹਾਂ ਦੇ ਬੰਧਨ ਤੋਂ ਖਲਾਸੀ ਪ੍ਰਾਪਤ ਹੋ ਜਾਂਦੀ ਹੈ। ਆਪਣੀ ਹੀ ਮੌਜ ਮਸਤੀ ਦਾ ਮਾਲਕ ਹੋ ਜਾਂਦਾ ਹੈ।

ਸਚ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥ (468)

ਤੀਜੀ ਵੀਚਾਰ ਹੈ ਕਿ ਜੇਕਰ ਹਿਰਦੇ ਅੰਦਰ ਵੀ ਸੱਚ ਹੈ ਸੱਚ ਨਾਲ ਪਿਆਰ ਵੀ ਹੈ ਤਦ ਵੀ ਗੱਲ ਨਹੀਂ ਬਣਨੀ ਬਲਕਿ ਸੱਚ ਵਰਗਾ ਜੀਵਨ ਜਿਊਣਾ ਪੈਂਦਾ ਹੈ। ਦੁਨੀਆ ਵਿਚ ਦੋ ਚੀਜ਼ਾਂ ਖਾਸ ਹਨ ਇਕ ਇਲਮ ਅਤੇ ਦੂਜਾ ਅਮਲ। ਇਲਮ ਦੇ ਭਰੇ ਬਹੁਤ ਲੋਕ ਮਿਲ ਜਾਂਦੇ ਹਨ ਪਰ ਬੰਦਾ ਇਲਮ ਨਾਲ ਅਮਲ ਵੀ ਕਰੇ ਤਦ ਹੀ ਉਹ ਉੱਚਾ ਹੋ ਸਕਦਾ ਹੈ ਨਹੀਂ ਤਾਂ "ਸ਼ੁਭ ਅਮਲਾਂ ਬਾਝਹੁ ਦੋਨੋਂ ਰੋਈ" ਵਾਲੀ ਹੀ ਅਵਸਥਾ ਹੁੰਦੀ ਹੈ। ਸਫਲ ਜੀਵਨ ਦੀ ਜੁਗਤਿ ਹੈ ਕਿ ਕਾਇਆ ਰੂਪ ਧਰਤੀ ਨੂੰ ਸਾਧ ਕੇ ਇਸ ਅੰਦਰ ਨਾਮ ਦਾ ਬੀਜ ਬੀਜੇ। ਇਸ ਨਾਲ ਹੀ ਬੰਦਗੀ ਦੀ ਖੇਤੀ ਪੈਦਾ ਹੁੰਦੀ ਹੈ—

ਸਚ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥ (468)

ਜੀਵਨ ਅੰਦਰ ਸੱਚ ਤਦ ਹੀ ਮੰਨਿਆ ਜਾ ਸਕਦਾ ਹੈ ਜੇਕਰ ਸਤਿਗੁਰੂ ਜੀ ਦੀ ਸੱਚੀ ਸਿੱਖਿਆ ਪ੍ਰਾਪਤ ਕਰੇ। ਆਪਣੇ ਹੀ ਮਨ ਦੀਆਂ ਵੀਚਾਰਾਂ ਦਾ ਕੈਦੀ ਨਾ ਹੋਵੇ। ਸਤਿਗੁਰੂ ਜੀ ਦੀ ਸੱਚੀ ਸਿੱਖਿਆ ਹੈ ਕਿ ਜੀਵਨ ਸਿਰਫ ਆਪਣੇ ਲਈ ਹੀ ਜਿਊਣਾ ਪਸ਼ੂਆਂ ਪੰਛੀਆਂ ਬਰਾਬਰ ਹੀ ਹੈ। ਅਸਲ ਜੀਵਨ ਤਾਂ ਦੂਜਿਆਂ ਦੀ ਮਦਦ ਕਰਨ ਵਿਚ ਹੈ। ਹਰ ਇਕ ਕੋਲੋਂ ਹੱਕ ਖੋਹ ਕੇ ਇਕੱਠਾ ਕਰੀ ਜਾਣਾ ਇਹ ਧਰਮ ਦਾ ਕਰਮ ਨਹੀਂ ਬਲਕਿ ਸੱਚ ਤਾਂ ਇਹ ਹੈ ਕਿ ਕਿਸੇ ਦੂਜੇ ਦੀ ਤਲੀ 'ਤੇ ਵੀ ਰੱਖਣਾ ਜਾਣਦਾ ਹੋਵੇ।

ਸਚ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥ (468)

ਜੇਕਰ ਹਿਰਦੇ ਅੰਦਰ ਕਿਸੇ ਦਾ ਦੁੱਖ ਦਰਦ ਆਪਣਾ ਹੀ ਮਹਿਸੂਸ ਨਹੀਂ ਹੋਇਆ ਤਾਂ ਦਇਆ ਪੈਦਾ ਨਹੀਂ ਹੋ ਸਕਦੀ। ਦਇਆ ਤੋਂ ਬਗੈਰ ਧਰਮ ਦਾ ਜਨਮ ਨਹੀਂ ਹੁੰਦਾ। ਬਾਹਰਲੇ ਤੀਰਥਾਂ ਦੀ ਯਾਤਰਾ ਜਾਂ ਉਨ੍ਹਾਂ ਉੱਤੇ ਨਿਵਾਸ ਹੀ ਬਣਾ ਲੈਣਾ ਤਾਂ ਬਹੁਤ ਸੌਖਾ ਹੈ ਪਰ ਆਪਣੇ ਹੀ ਅੰਦਰ "ਅੰਤਰਿ ਗਤਿ ਤੀਰਥ ਮਲ ਨਾਉ" ਦੇ ਤੀਰਥ ਉੱਤੇ ਨਿਵਾਸ ਕਰੇ। ਫਿਰ ਨਿਵਾਸ ਕਰਨ ਲਈ ਵੀ ਹਰ ਵਕਤ ਗੁਰੂ ਉਪਦੇਸ਼ ਦੀ ਰੋਸ਼ਨੀ ਨਾਲ ਰੱਖੇ ਕਿਉਂਕਿ ਪਤਾ ਨਹੀਂ ਕਦੋਂ ਮਨ ਆਪਣੀ ਮਰਜ਼ੀ ਕਰਕੇ ਫਿਰ ਕੁਰਾਹੇ ਪੈ ਸਕਦਾ ਹੈ। ਗੁਰੂ ਉਪਦੇਸ਼ ਹਰ ਵਕਤ ਨਾਲ ਹੀ ਰੱਖਣਾ ਹੈ।

ਸਚ ਤਾਂ ਪਰ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥ (468)

ਇਥੇ ਜਾ ਕੇ ਫਿਰ ਸੱਚ ਦਾਰੂ ਬਣ ਜਾਂਦਾ ਹੈ ਜਿਹੜਾ ਪਾਪਾਂ ਦੀ ਮੈਲ ਧੋ ਕੇ ਹਿਰਦਾ ਪਵਿੱਤਰ ਕਰਕੇ ਰੱਬ ਵਿਚ ਅਭੇਦ ਕਰਵਾ ਸਕਦਾ ਹੈ। ਅਜਿਹਾ ਉਹਨਾਂ ਨਾਲ ਹੀ ਵਰਤਦਾ ਹੈ ਜਿਨ੍ਹਾਂ ਦੇ ਪੱਲੇ ਸੱਚ ਹੈ।

**ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥ (468)**

ਸੱਚ ਕਹਿਣਾ ਸੌਖਾ ਹੈ ਪਰ ਸਚ ਜਿਊਣਾ ਔਖਾ ਹੈ।

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (62)**

ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਸਿਆਲਕੋਟ ਦਾ ਇਕ ਦੁਕਾਨਦਾਰ ਮਿਲਿਆ ਸੀ ਜਿਸ ਦੀ ਜ਼ੁਬਾਨ 'ਤੇ ਵੀ ਸੱਚ ਅਤੇ ਉਸਨੇ ਇਕ ਕਾਗਜ਼ 'ਤੇ ਵੀ ਸੱਚ ਲਿਖ ਕੇ ਦੇ ਦਿੱਤਾ ਸੀ। ਇਸ ਦੁਕਾਨਦਾਰ ਦਾ ਨਾਮ ਭਾਈ ਮੂਲਾ ਹੈ। ਹਮਜ਼ਾਗੌਂਸ ਨੂੰ ਮਤਿ ਦੇਣ ਲਈ ਭਾਈ ਮਰਦਾਨਾ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਇਕ ਆਨੇ ਦਾ ਸੱਚ ਅਤੇ ਇਕ ਆਨੇ ਦਾ ਝੂਠ ਲਿਆਉਣ ਲਈ ਕਿਹਾ ਸੀ। ਹਰੇਕ ਦੁਕਾਨਦਾਰ ਭਾਈ ਮਰਦਾਨਾ ਜੀ ਦੀ ਗੱਲ ਸੁਣ ਕੇ ਹੱਸ ਪੈਂਦਾ ਸੀ ਅਤੇ ਭਾਈ ਮਰਦਾਨਾ ਜੀ ਨੂੰ ਵੀ ਉਹ ਦੀਵਾਨਾ ਸਮਝਣ ਲੱਗ ਪੈਂਦਾ ਸੀ। ਆਖਿਰ ਭਾਈ ਮੂਲੇ ਦੀ ਦੁਕਾਨ ਉੱਤੇ ਜਾ ਕੇ ਵੀ ਭਾਈ ਮਰਦਾਨਾ ਜੀ ਨੇ ਸੱਚ ਅਤੇ ਝੂਠ ਦੀ ਮੰਗ ਕੀਤੀ ਤਾਂ ਉਸ ਨੇ ਕਾਗਜ਼ ਉੱਤੇ ਲਿਖ ਕੇ ਦੇ ਦਿੱਤਾ ਕਿ ਮਰਨਾ ਸੱਚ ਹੈ ਅਤੇ ਜਿਊਣਾ ਝੂਠ ਹੈ। ਇਸ ਸਬਕ ਨਾਲ ਹਮਜ਼ਾ ਗੌਂਸ ਤਾਂ ਕੂੜ ਵਿਚੋਂ ਨਿਕਲ ਕੇ ਸੱਚ ਦਾ ਰਾਹੀ ਬਣ ਗਿਆ ਪਰ ਸੱਚ ਲਿਖਕੇ ਦੇਣਾ ਵਾਲਾ ਵੀ ਥਿੜਕ ਗਿਆ। ਜਦੋਂ ਕੁਝ ਸਮੇਂ ਮਗਰੋਂ ਗੁਰੂ ਨਾਨਕ ਸਾਹਿਬ ਜੀ ਫਿਰ ਦੁਬਾਰਾ ਭਾਈ ਮੂਲੇ ਨੂੰ ਮਿਲਣ ਗਏ ਤਾਂ ਉਹ "ਸਿਖ ਸਚੀ ਲੇਇ" ਦੀ ਥਾਂ ਸਗੋਂ ਗੁਰੂ ਜੀ ਕੋਲੋਂ ਲੁਕ ਕੇ ਬੈਠ ਗਿਆ। ਜਿਹੜਾ ਮਰਨਾ ਸੱਚ ਲਿਖ ਲਿਖ ਕੇ ਦਿੰਦਾ ਸੀ ਉਹੋ ਹੀ ਮੌਤ ਦੀ ਪਹਿਚਾਣ ਨਾ ਕਰ ਸਕਿਆ। ਕਿਉਂਕਿ ਨਿਰਾ ਸੱਚ ਕਹਿਣ ਨਾਲ ਹੀ ਮੁਕਤੀ ਦਾ ਦਰਵਾਜ਼ਾ ਹਾਸਿਲ ਨਹੀਂ ਹੁੰਦਾ ਬਲਕਿ ਸੱਚ ਦੀ ਕਮਾਈ ਕਰਨੀ ਪੈਂਦੀ ਹੈ। ਇਸ ਕਰਕੇ ਹੀ ਸਤਿਗੁਰੂ ਜੀ ਨੇ ਸਮਝਾਇਆ ਹੈ ਕਿ ਭਾਈ ਸੱਚ ਨੂੰ ਜੀਵਨ ਦਾ ਸ਼ਿੰਗਾਰ ਬਣਾ। ਪ੍ਰਮੇਸ਼ਰ ਆਪ ਖੁਦ ਆਦਿ ਸਚੁ ਜੁਗਾਦਿ ਸਚੁ ਹੈ। ਫਿਰ ਉਸ ਦਾ ਦਰਬਾਰ ਵੀ ਸੱਚ ਹੈ, ਉਥੇ ਨਿਬੜਦਾ ਵੀ ਸੱਚ ਹੀ ਹੈ, ਕੂੜ ਨਿਖੁਟ ਜਾਂਦਾ ਹੈ। ਇਸ ਕਰਕੇ ਹੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਸੀ ਕਿ—

**ਅਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ (920)**

ਜੀਵ ਦੀ ਜ਼ਿੰਦਗੀ ਦਾ ਇਕ ਬਹੁਤ ਵੱਡਾ ਦੁਖਾਂਤ ਹੈ ਕਿ ਇਹ ਪੂੰਜੀ ਸੱਚ ਦੀ ਲਿਆਇਆ ਸੀ ਪਰ ਇਕੱਠਾ ਕੂੜ ਕਰੀ ਬੈਠਾ ਹੈ। ਸਵਾਸਾਂ ਦੀ ਪੂੰਜੀ ਸੱਚ ਦੀ ਪੂੰਜੀ ਸੀ। ਜਿੰਨੇ ਵੀ ਸੁਆਸਾਂ ਦੀ ਪੂੰਜੀ ਮਿਲੀ ਸੀ ਇਸ ਨੇ ਸਾਰੇ ਸੁਆਸਾਂ ਦੀ

ਪੂੰਜੀ ਖਰਚੀ ਹੈ ਪਰ ਦੁੱਖ ਇਸ ਗੱਲ ਦਾ ਹੈ ਕਿ ਸੱਚ ਦੀ ਪੂੰਜੀ ਨਾਲ ਇਕੱਠਾ ਸੱਚ ਨਹੀਂ ਕੀਤਾ ਬਲਕਿ ਕੂੜ ਦੀਆਂ ਪੰਡਾਂ ਬੰਨ ਬੈਠਾ ਹੈ। ਇਹ ਕੂੜ ਨਾਲ ਨਹੀਂ ਜਾਣਾ।

ਜੇਕਰ ਧਰਮ ਦੀ ਦੁਨੀਆਂ ਵੱਲ ਝਾਤ ਮਾਰੀਏ ਤਾਂ ਧਰਮ ਕਮਾਉਣ ਵਾਲਿਆਂ ਦੀ ਬਹੁਤ ਭੀੜ ਹੈ ਪਰ ਗੁਰੂ ਅਰਜਨ ਪਾਤਿਸ਼ਾਹ ਜੀ ਆਖਦੇ ਹਨ ਕਿ ਅਸਲ ਵਿਚ ਸੱਚੇ ਪਰਮੇਸ਼ਰ ਵਿਚ ਉਹੋ ਹੀ ਸਮਾ ਸਕਦਾ ਹੈ ਜਿਸ ਕੋਲ ਅਮਲੀ ਜੀਵਨ ਅਜਿਹਾ ਹੋਵੇ ਕਿ ਉਸ ਦੇ ਮਨ ਵਿਚ ਗੁਰੂ ਦਾ ਯਕੀਨ ਹੋਵੇ। ਗੁਰੂ ਜੀ ਦਾ ਯਕੀਨ ਹੀ ਹਿਰਦੇ ਦੀ ਬੰਦਗੀ ਬਖਸ਼ਦਾ ਹੈ। ਅਜਿਹੇ ਬੰਦਗੀ ਕਰਨ ਵਾਲੇ ਨੂੰ ਸੰਸਾਰ ਭਗਤ ਦੇ ਨਾਮ ਨਾਲ ਪੁਕਾਰਦਾ ਹੈ ਕਿਉਂਕਿ ਉਸ ਦੇ ਹਿਰਦੇ ਅੰਦਰ ਇਕ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਹੁੰਦਾ। ਉਸ ਮਨੁੱਖ ਦੀ ਜ਼ਿੰਦਗੀ ਦੀ ਕਰਨੀ ਅਤੇ ਰਹਿਤ ਇਕੋ ਜਿਹੇ ਹੁੰਦੇ ਹਨ। ਰਹਿਤ ਹੋਰ ਅਤੇ ਕਮਾਈ ਹੋਰ ਵਾਲੇ ਬੰਦੇ ਦੇ ਹਿਰਦੇ ਅੰਦਰ ਹੋਰ ਅਤੇ ਮੁਖ ਵਿਚੋਂ ਹੋਰ ਹੁੰਦਾ ਹੈ। ਪਰ ਇਥੇ ਜੋ ਹਿਰਦੇ ਅੰਦਰ ਹੈ ਉਹੋ ਹੀ ਜ਼ੁਬਾਨ ਉੱਤੇ ਹੁੰਦਾ ਹੈ। ਉਸ ਦੀ ਦ੍ਰਿਸ਼ਟੀ ਵੀ ਸਚੀ ਹੁੰਦੀ ਹੈ ਭਾਵ ਵਿਕਾਰੀ ਨਹੀਂ ਅਤੇ ਉਸ ਨੂੰ ਜਗਤ ਦਾ ਖਿਲਾਰਾ ਵੀ ਸਚੇ ਦਾ ਘਰ ਨਜ਼ਰ ਆਉਂਦਾ। ਹਰ ਥਾਂ 'ਤੇ ਪ੍ਰਭੂ ਹੀ ਤਾਂ ਵਸ ਰਿਹਾ ਹੈ। ਅਜਿਹਾ ਪੁਰਖ ਖਿਲਾਰੇ ਵਿਚ ਨਹੀਂ ਅਟਕਦਾ ਕਿਉਂਕਿ ਉਹ ਸੱਚੇ ਪ੍ਰਮੇਸ਼ਰ ਨੂੰ ਜਾਣਦਾ ਹੈ, ਬਾਕੀ ਸਭ ਕੁਝ ਕੂੜੋ ਕੂੜ ਹੈ। ਇਸ ਰਹਿਤ ਦਾ ਧਾਰਨੀ ਹੋ ਕੇ ਫਿਰ ਜੀਵ ਰੱਬ ਵਿਚ ਸਮਾ ਸਕਦਾ ਹੈ। ਧਰਮ ਦੀ ਦੁਨੀਆ ਅੰਦਰ ਜਿਨੀ ਮਰਜ਼ੀ ਭੀੜ ਹੋਵੇ ਪਰ ਸੱਚ ਵਿੱਚ ਅਜਿਹਾ ਪੁਰਖ ਹੀ ਸਮਾਉਂਦਾ ਹੈ।

**ਜਾ ਕੈ ਮਨਿ ਗੁਰ ਕੀ ਪਰਤੀਤਿ॥**
**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥**
**ਭਗਤੁ ਭਗਤੁ ਸੁਨੀਐ ਤਿਹੁ ਲੋਇ॥**
**ਜਾ ਕੈ ਹਿਰਦੈ ਏਕੋ ਹੋਇ॥**
**ਸਚੁ ਕਰਣੀ ਸਚੁ ਤਾ ਕੀ ਰਹਤ॥**
**ਸਚੁ ਹਿਰਦੈ ਸਤਿ ਮੁਖਿ ਕਹਤ॥**
**ਸਾਚੀ ਦ੍ਰਿਸਟਿ ਸਾਚਾ ਆਕਾਰੁ॥**
**ਸਚੁ ਵਰਤੈ ਸਾਚਾ ਪਾਸਾਰੁ॥**
**ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ॥**
**ਨਾਨਕ ਸੋ ਜਨੁ ਸਚਿ ਸਮਾਤਾ॥ (283)**

# ਸਚਖੰਡ

ਮਰਨ ਦੇ ਮਗਰੋਂ ਜੀਵ ਨਾਲ ਵਰਤਦੀ ਕਹਾਣੀ ਮਨੁੱਖੀ ਅੱਖ ਤੋਂ ਪਰੋਖੇ ਦੀ ਕਹਾਣੀ ਹੈ। ਜੋ ਕੁਝ ਸਾਹਮਣੇ ਨਾ ਵਰਤੇ ਤਾਂ ਉਸ ਬਾਰੇ ਅੰਦਾਜ਼ੇ ਲਾਉਣਾ ਮਨੁੱਖੀ ਫਿਤਰਤ ਦਾ ਅੰਗ ਹੈ। ਹਰ ਇਕ ਧਾਰਮਿਕ ਸ਼੍ਰੇਣੀ ਦੇ ਲੋਕਾਂ ਨੇ ਆਪੋ ਆਪਣੀ ਸਮਰੱਥਾ ਦੀ ਉਡਾਰੀ ਮੁਤਾਬਿਕ ਰੱਬ ਦੇ ਨਿਵਾਸ ਨੂੰ ਨਿਸ਼ਚਿਤ ਕੀਤਾ ਕਿਉਂਕਿ ਉਨ੍ਹਾਂ ਦੇ ਨਿਸ਼ਚੇ ਮੁਤਾਬਿਕ ਜੀਵ ਨੇ ਮਰਨ ਮਗਰੋਂ ਰੱਬੀ ਨਿਵਾਸ 'ਤੇ ਹੀ ਜਾਣਾ ਹੈ। ਮਿਲਾਪ ਨਿਵਾਸ 'ਤੇ ਹੀ ਹੋ ਸਕਦਾ ਹੈ। ਗੁਰਮਤਿ ਨੇ ਕਰੀਬ ਹਰ ਇਕ ਥਾਂ 'ਤੇ ਆਪਣੀ ਵੱਖਰੀ ਵੀਚਾਰ ਦਿੱਤੀ ਹੈ। ਗੁਰਮਤਿ ਅਨੁਸਾਰ ਰੱਬ ਦਾ ਨਿਵਾਸ ਸੱਚਖੰਡ ਵਿੱਚ ਹੈ।

**ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲੁ॥ (8)**

ਸੱਚਖੰਡ ਵਿੱਚ ਪ੍ਰਮੇਸ਼ਰ ਵਸਦਾ ਹੈ। ਗੁਰਬਾਣੀ ਵਿਚੋਂ ਹੀ ਇਹ ਸੋਧ ਪ੍ਰਾਪਤ ਹੋ ਜਾਂਦੀ ਹੈ ਕਿ ਕਾਇਨਾਤ ਦੇ ਜ਼ਰੇ ਜ਼ਰੇ ਵਿਚ ਉਸ ਦਾ ਨਿਵਾਸ ਹੈ। ਗੁਰਬਾਣੀ ਦਾ ਫੈਸਲਾ ਹੈ ਕਿ—

**—ਤੂ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ॥ (438)**
**—ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥ (294)**

ਭਾਵ ਰੱਬ ਦਾ ਨਿਵਾਸ ਤਾਂ ਹਰ ਥਾਂ ਉੱਤੇ ਹੈ। ਜਿਨ੍ਹਾਂ ਨੇ ਐਸਾ ਪ੍ਰਤੀਤ ਕੀਤਾ ਤਾਂ ਉਨ੍ਹਾਂ ਦੀ ਰਸਨਾ ਨੇ ਫਿਰ ਇਹ ਪ੍ਰਗਟ ਕਰ ਦਿੱਤਾ ਕਿ ਭਲਿਓ "ਸਚੇ ਤੇਰੇ ਖੰਡ, ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚਾ ਅਕਾਰ॥" ਜਿਥੇ ਵੀ ਰੱਬ ਦਾ ਨਿਵਾਸ ਹੈ ਉਹੋ ਹੀ ਸਚਖੰਡ ਹੈ। ਮਨੁੱਖ ਖੁਦ ਹੀ ਝੂਠ ਖੰਡ ਵਿਚ ਵਸਦਾ ਹੋਣ ਕਰਕੇ ਸਚਖੰਡ ਤੋਂ ਸੱਖਣਾ ਹੈ।

**ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ॥**
**ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ॥ (1096)**

ਸਾਰੀਆਂ ਥਾਵਾਂ 'ਤੇ ਰੱਬ ਵਸਦਾ ਹੈ ਤਾਂ ਮਨੁੱਖ ਕਿਵੇਂ ਪ੍ਰਤੀਤ ਕਰੇ? ਇਸ ਲਈ ਗੁਰਬਾਣੀ ਦੀ ਵੀਚਾਰ ਹੈ ਕਿ—

**ਮਿਲ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥ (94)**

ਸੰਗਤ ਵਿਚ ਆ ਕੇ ਪ੍ਰਭੂ ਨਿਵਾਸ ਦੀ ਸੋਧ ਮਿਲ ਜਾਂਦੀ ਹੈ। ਜਦੋਂ ਸੰਗਤ ਵਿਚੋਂ ਪ੍ਰਤੀਤ ਹੋਇਆ ਕਿ ਉਹ ਹਰ ਥਾਂ 'ਤੇ ਵਸਦਾ ਹੈ ਤਾਂ ਫਿਰ ਆਪਣੇ ਅੰਦਰ ਦੀ ਖੋਜ ਵੀ ਅਰੰਭ ਹੋਈ। ਫਿਰ ਪਤਾ ਲੱਗਾ ਕਿ ਮਨੁੱਖ ਦੀ ਸੋਚ ਅੱਠ ਹੀ ਪਹਿਰ ਇਨ੍ਹਾਂ ਸੰਸਾਰਿਕ ਪਦਾਰਥਾਂ ਦੀ ਦੌੜ ਵਿਚ ਲੱਗੀ ਰਹਿੰਦੀ ਹੈ ਪਰ ਜਦੋਂ ਕਿਸੇ ਵਿਰਲੇ ਭਾਗਾਂ ਵਾਲੇ ਉੱਤੇ ਰੱਬੀ ਕਿਰਪਾ ਹੁੰਦੀ ਹੈ ਤਾਂ ਉਸ ਦੀ ਸੁਰਤਿ ਇਨ੍ਹਾਂ ਅੱਠ ਖੰਡਾਂ ਵਿਚੋਂ ਨਿਕਲ ਕੇ ਸਰੀਰ ਦੇ ਨੌਵੇਂ ਖੰਡ ਦੀ ਭਾਲ ਕਰਦੀ ਹੈ। ਗੁਰੂ ਦੀ ਰਹਿਮਤ ਨਾਲ ਇਹ ਕਾਰਜ ਹੁੰਦਾ ਹੈ।

**ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ॥ (146)**

ਜਿਨ੍ਹਾਂ ਨੇ ਇਸ ਸਰੀਰ ਰੂਪ ਨੌਵੇਂ ਖੰਡ ਦੀ ਭਾਲ ਕਰਕੇ ਪਾਇਆ ਹੈ ਤਾਂ ਉਨ੍ਹਾਂ ਨੇ ਫਿਰ ਇਹ ਸੱਚ ਪ੍ਰਗਟ ਵੀ ਕਰ ਦਿੱਤਾ ਕਿ—

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥ (695)**

ਜਪੁਜੀ ਸਾਹਿਬ ਦੀ ਪਵਿੱਤਰ ਬਾਣੀ ਅੰਦਰ ਪ੍ਰਮੁੱਖ ਪੰਜ ਖੰਡਾਂ ਦਾ ਜ਼ਿਕਰ ਹੈ। ਜਪੁਜੀ ਸਾਹਿਬ ਦੀ ਸਾਰੀ ਵੀਚਾਰ ਅਤੇ ਇਨ੍ਹਾਂ ਪੰਜ ਖੰਡਾਂ ਦੀ ਵੀਚਾਰ ਵੀ ਭਲੀਭਾਂਤ ਪ੍ਰਗਟ ਕਰਦੀ ਹੈ ਕਿ ਇਹ ਮਨੁੱਖ ਦੇ ਅੰਦਰਲੀ ਅਵਸਥਾ ਦੀ ਹੀ ਕਹਾਣੀ ਹੈ। ਧਰਮ ਖੰਡ ਉਦੋਂ ਬਣਨਾ ਹੈ ਜਦੋਂ ਮਨੁੱਖੀ ਮਨ ਰੱਬੀ ਅਸੂਲਾਂ ਦਾ ਧਾਰਨੀ ਹੋ ਗਿਆ। ਜਿਵੇਂ ਇਕ ਵਿਦਿਆਰਥੀ ਮਿਹਨਤ ਕਰਦਾ ਹੈ ਜਾਂ ਕੋਈ ਵੀ ਨੌਕਰ ਨੌਕਰੀ ਕਰਦਾ ਹੈ ਤਾਂ ਉਸ ਦੀ ਸਚੀ ਲਗਨ ਮਿਹਨਤ ਉਸ ਨੂੰ ਅਗਲੇ ਪੜਾਅ 'ਤੇ ਲੈ ਜਾਂਦੀ ਹੈ ਭਾਵ ਵਿਦਿਆਰਥੀ ਅਗਲੀ ਕਲਾਸ ਵਿੱਚ ਹੋ ਜਾਂਦਾ ਹੈ, ਨੌਕਰ ਹੋਰ ਤਰੱਕੀ ਕਰ ਲੈਂਦਾ ਹੈ। ਇਸ ਤਰ੍ਹਾਂ ਹੀ ਅਧਿਆਤਮਿਕ ਪਾਂਧੀ ਧਰਮ ਖੰਡ ਤੋਂ ਅਗਲੀ ਕਲਾਸ ਗਿਆਨ ਖੰਡ ਵਿੱਚ ਪ੍ਰਵੇਸ਼ ਕਰ ਜਾਂਦਾ ਹੈ। ਇਥੇ ਹੰਕਾਰ ਦਾ ਗਿਆਨ ਖਤਮ ਹੋ ਕੇ ਨਿਰੰਕਾਰ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਇਥੋਂ ਹੀ ਅਗਲੀ ਅਵਸਥਾ ਭਾਵ ਖੰਡ ਵੀ ਤਬਦੀਲ ਹੋ ਜਾਂਦਾ ਹੈ ਸ਼ਰਮਖੰਡ ਵਿੱਚ ਮਿਹਨਤ ਦੀ ਲਾਲਸਾ ਹੋਰ ਵੱਧ ਜਾਂਦੀ ਹੈ ਅਤੇ ਇਸ ਦੇ ਨਾਲ ਹੀ ਕਰਮ ਖੰਡ ਦੀ ਪ੍ਰਾਪਤੀ ਹੋ ਜਾਂਦੀ ਹੈ ਜਿਸ ਕਰਕੇ ਕਰਮ ਖੰਡ ਅਤੇ ਸੱਚਖੰਡ ਫਿਰ ਇਕੋ ਹੀ ਪਉੜੀ ਵਿਚ ਹਨ। ਬਖਸ਼ਿਸ਼ ਅਤੇ ਬਖਸ਼ਿਸ਼ ਕਰਨ ਵਾਲਾ ਵੱਖੋ ਵੱਖਰੇ ਨਹੀਂ ਬਲਕਿ ਸਚਖੰਡ ਵਿਚ ਹੀ ਨਿਵਾਸ ਹੈ। ਅਨੇਕਾਂ ਵਿਦਵਾਨਾਂ ਦੀ ਇਹ ਰਾਇ ਹੈ ਕਿ ਇਹ ਸਚਖੰਡ ਦੀ ਅਵਸਥਾ ਮਨੁੱਖ ਦੇ ਅੰਦਰ ਹੀ ਬਣ ਜਾਂਦੀ ਹੈ। ਮੌਤ ਮਗਰੋਂ ਕਿਸੇ ਖਿਆਲੀ ਸਚਖੰਡ ਦੀ ਥਾਂ ਆਤਮਾ ਸਰੀਰ ਚੋਲਾ ਲਾਹ ਕੇ ਹਰ ਥਾਂ ਵਸਦੇ ਪ੍ਰਮੇਸ਼ਰ ਵਿਚ ਅਭੇਦ ਹੋ ਕੇ ਉਸ ਸਰਬ ਵਿਆਪੀ ਪ੍ਰਮਾਤਮਾ ਦਾ ਹੀ ਰੂਪ ਹੋ ਜਾਂਦੀ ਹੈ। ਗੁਰਮਤਿ

ਦੀ ਕਮਾਈ ਕਰਨ ਵਾਲਿਆਂ ਨੇ ਇਹ ਰਹੱਸ ਸੰਸਾਰ ਦੇ ਸਾਹਮਣੇ ਪ੍ਰਗਟ ਵੀ ਕੀਤੇ ਹਨ। ਇਤਿਹਾਸਕ ਵੀਚਾਰ ਹੈ ਕਿ ਗੜ੍ਹਸ਼ੰਕਰ ਦੇ ਇਲਾਕੇ ਵਿਚ ਇਕ ਗੁਰਸਿੱਖੀ ਦੀ ਕਮਾਈ ਕਰਨ ਵਾਲਾ ਗੁਰਸਿੱਖ ਭਾਈ ਤਿਲਕਾ ਜੀ ਰਹਿੰਦੇ ਸਨ। ਉਸ ਅੰਦਰ ਗੁਰੂ ਜੀ ਦਾ ਅਥਾਹ ਪਿਆਰ ਸਤਿਕਾਰ ਸੀ। ਇਸ ਇਲਾਕੇ ਵਿੱਚ ਹੀ ਇਕ ਹੋਰ ਧਰਮੀ ਬਾਣਾ ਪਾ ਕੇ ਆਪਣੇ ਅੰਦਰਲੇ ਲੋਭ ਲਾਲਚ ਨੂੰ ਛੁਪਾ ਕੇ ਭੋਲੀ ਭਾਲੀ ਵਸਨੀਕ ਜਨਤਾ ਨੂੰ ਪਾਖੰਡ ਕਰਕੇ ਲੁੱਟ ਰਿਹਾ ਸੀ। ਨਗਰ ਦੇ ਬਹੁਤੇ ਲੋਕੀਂ ਇਸ ਦੇ ਪ੍ਰਭਾਵ ਅਧੀਨ ਸਨ। ਭਾਈ ਸਾਹਿਬ ਜੀ ਤਾਂ ਕਰਮ ਕਾਂਡਾਂ ਦੀ ਦੁਨੀਆਂ ਤੋਂ ਦੂਰ ਸੱਚ ਦੀ ਜ਼ਿੰਦਗੀ ਜੀ ਰਹੇ ਸਨ। ਉਨ੍ਹਾਂ ਦਾ ਇਸ ਅਖੌਤੀ ਡੇਰੇ 'ਤੇ ਆ ਕੇ ਉਸ ਦੀ ਅਧੀਨਗੀ ਨੂੰ ਨਾ ਕਬੂਲਣਾ ਬਹੁਤ ਹੀ ਖਟਕਦਾ ਰਹਿੰਦਾ ਸੀ। ਉਸ ਨੇ ਵੀਚਾਰ ਬਣਾਈ ਕਿ ਚਲੋ ਜੇਕਰ ਦੁਨੀਆ ਦੇ ਲਾਲਚ ਵਿਚ ਮੈਂ ਇਸ ਨੂੰ ਨਹੀਂ ਫਸਾ ਸਕਿਆ ਤਾਂ ਸੱਚਖੰਡ ਦਾ ਲਾਲਚ ਦੇ ਕੇ ਆਪਣੇ ਪ੍ਰਭਾਵ ਥੱਲੇ ਕਰ ਲਵਾਂ। ਪਾਖੰਡ ਤਾਂ ਪਹਿਲਾਂ ਵੀ ਕਰਦਾ ਸੀ ਪਰ ਇਸ ਵਾਰੀ ਉਸ ਨੇ ਪ੍ਰਗਟ ਕਰ ਦਿੱਤਾ ਕਿ ਜਿਹੜਾ ਮੇਰੇ ਅੱਜ ਦਰਸ਼ਨ ਕਰੇਗਾ ਉਸ ਨੂੰ ਮੈਂ ਇਕ ਮਹੀਨੇ ਦਾ ਸਵਰਗ ਦੇਵਾਂਗਾ। ਆਮ ਲੋਕੀਂ ਤਾਂ ਪ੍ਰਭਾਵਿਤ ਹੋਏ ਪਰ ਜਿਸ ਨੇ ਆਪਣਾ ਅੰਦਰ ਹੀ ਸੱਚਖੰਡ ਬਣਾ ਲਿਆ ਸੀ ਉਹ ਦੁਨੀਆ ਦੇ ਇਨ੍ਹਾਂ ਮਿਥੇ ਕਰਮੀ ਕਾਂਡੀਆਂ ਦੀ ਪ੍ਰਵਾਹ ਨਹੀਂ ਕਰਦਾ। ਭਾਈ ਤਿਲਕਾ ਜੀ 'ਤੇ ਕੋਈ ਅਸਰ ਨਾ ਹੋਇਆ। ਪਾਖੰਡੀ ਨੇ ਲਾਲਚ ਵਧਾ ਕੇ ਦੇਖਿਆ ਕਿ ਅੱਜ ਦੇ ਦਰਸ਼ਕ ਇਕ ਸਾਲ ਸਚਖੰਡ ਦਾ ਨਿਵਾਸ ਦੇਣਗੇ। ਪਰ ਭਰਮ ਕਦੇ ਧਰਮ ਨੂੰ ਨਹੀਂ ਭੁਲਾ ਸਕਦਾ। ਅਖੀਰ ਪਾਖੰਡੀ ਨੇ ਸਾਰੇ ਪਾਸੇ ਚਰਚਾ ਕਰਵਾ ਦਿੱਤੀ ਕਿ ਅੱਜ ਮੈਂ ਹੋਰ ਵੀ ਖੁਸ਼ ਹੋਇਆ ਹਾਂ, ਮੇਰਾ ਨਿਵਾਸ ਤੁਹਾਡੇ ਇਲਾਕੇ ਵਿਚ ਹੈ, ਕੋਈ ਇਸ ਬਖਸ਼ਿਸ਼ ਤੋਂ ਸਖਣਾ ਨਾ ਰਹਿ ਜਾਵੇ। ਇਸ ਲਈ ਅੱਜ ਜਿਹੜਾ ਮੇਰੇ ਦਰਸ਼ਨ ਕਰੇਗਾ ਤਾਂ ਉਸ ਨੂੰ ਇਕ ਜਨਮ ਦਾ ਸਚਖੰਡ ਨਿਵਾਸ ਮਿਲੇਗਾ। ਹੈਰਾਨੀ ਹੋਈ ਕਿ ਭਾਈ ਸਾਹਿਬ ਨੇ ਆਪ ਤਾਂ ਕੀ ਆਉਣਾ ਸੀ ਸਗੋਂ ਸੁਨੇਹਾ ਦੇਣ 'ਤੇ ਵੀ ਨਾ ਆਏ ਤਾਂ ਇਹ ਪਾਖੰਡੀ ਕਲਪ ਗਿਆ। ਪਰ ਫਿਰ ਵੀ ਪਾਖੰਡ ਦਾ ਸਹਾਰਾ ਲੈ ਕੇ ਕਹਿਣ ਲੱਗਾ ਕਿ ਧਰਮੀ ਪੁਰਖਾਂ ਦਾ ਸੁਭਾਅ ਪਰਉਪਕਾਰੀ ਹੁੰਦਾ ਹੈ ਚਲੋ ਮੈਂ ਖੁਦ ਹੀ ਦਰਸ਼ਨ ਦੇ ਆਉਂਦਾ ਹਾਂ। ਜਦੋਂ ਭਾਈ ਸਾਹਿਬ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸਗੋਂ ਬੂਹਾ ਬੰਦ ਕਰ ਲਿਆ। ਹੈਰਾਨੀ ਹੋਈ ਜਿਹੜਾ ਬੂਹਾ ਹਰ ਲੋੜਵੰਦ ਲਈ ਹਰ ਵਕਤ ਖੁੱਲ੍ਹਾ ਰਹਿੰਦਾ ਸੀ ਉਹ ਪਾਖੰਡੀ ਦੇ ਆਉਣ ਨਾਲ ਸਗੋਂ ਬੰਦ ਹੋ ਗਿਆ ਤਾਂ ਪਾਖੰਡੀ ਰੂਹ ਇਸ ਸੱਚ ਦੇ ਆਸ਼ਿਕ ਭਾਈ ਤਿਲਕਾ ਜੀ ਦਾ ਸਿਦਕ ਦੇਖਕੇ ਕੰਬ ਉਠੀ ਅਤੇ ਸੱਚ ਦੀ ਅਵਾਜ਼ ਬਣ ਕੇ ਪੁਕਾਰ ਉਠੀ ਕਿ ਇਤਨਾ ਨਿਸ਼ਚਾ ਰੱਖਣ ਵਾਲਿਆ ਮੇਰਾ ਦਰਸ਼ਨ ਨਹੀਂ ਕਰਨਾ ਤਾਂ ਆਪਣਾ ਹੀ ਦਰਸ਼ਨ ਦੇ ਦਿਉ। ਇਸ ਵਾਰੀ ਭਾਈ ਤਿਲਕਾ ਜੀ ਕਹਿਣ ਲੱਗੇ ਕਿ ਭਲਿਆ ਤੂ ਹਾਲੇ ਵੀ ਗਲਤ ਰਸਤੇ 'ਤੇ ਹੀ ਹੈਂ।

ਮੇਰੇ ਦਰਸ਼ਨਾਂ ਨਾਲ ਕੀ ਹੋਣਾ ਹੈ? ਜੇਕਰ ਦਰਸ਼ਨ ਹੀ ਕਰਨੇ ਹਨ ਤਾਂ ਸੱਚੇ ਸਤਿਗੁਰਾਂ ਦੇ ਦਰਸ਼ਨ ਕਰ ਜਿਨ੍ਹਾਂ ਦੇ ਦਰਸ਼ਨਾਂ ਨਾਲ ਜੰਮਣਾ ਮਰਨਾ ਹੀ ਕੱਟਿਆ ਜਾਂਦਾ ਹੈ।

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥ (967)**

ਭਾਈ ਤਿਲਕਾ ਜੀ ਉਸ ਪਾਖੰਡੀ ਨੂੰ ਨਾਲ ਲੈ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਵਾ ਕੇ ਆਪ ਵੀ ਲਾਹਾ ਖੱਟ ਕੇ ਆਏ ਅਤੇ ਉਸ ਨੂੰ ਵੀ ਖਿਆਲੀ ਸੱਚਖੰਡ ਵਿਚੋਂ ਕੱਢ ਕੇ ਅਸਲੀ ਸੱਚਖੰਡ ਦਾ ਵਸਨੀਕ ਬਣਾਇਆ। ਭਗਤ ਕਬੀਰ ਸਾਹਿਬ ਜੀ ਆਖਦੇ ਹਨ ਕਿ ਜਦੋਂ ਤੱਕ ਮਨ ਵਿਚ ਅਜਿਹੇ ਬੈਕੁੰਠ ਦੀ ਆਸ ਹੈ ਉਦੋਂ ਤੱਕ ਤਾਂ ਰੱਬੀ ਚਰਨਾਂ (ਗੁਰਮਤਿ) ਦਾ ਹਿਰਦੇ ਅੰਦਰ ਨਿਵਾਸ ਹੀ ਨਹੀਂ ਹੁੰਦਾ ਫਿਰ ਇਹ ਕਿਉਂ ਕਹੀਏ ਕਿ ਮੈਨੂੰ ਅਜਿਹਾ ਬੈਕੁੰਠ ਚਾਹੀਦਾ ਹੈ ਬਲਕਿ ਇਹ ਤਾਂ ਸਗੋਂ ਸਾਧ ਸੰਗਤ ਹੀ ਬੈਕੁੰਠ ਹੈ।

**ਜਬ ਲਗੁ ਮਨਿ ਬੈਕੁੰਠ ਕੀ ਆਸ॥**
**ਤਬ ਲਗੁ ਹੋਇ ਨਹੀ ਚਰਨ ਨਿਵਾਸੁ॥**
**ਕਹੁ ਕਬੀਰ ਇਹ ਕਹੀਐ ਕਾਹਿ॥**
**ਸਾਧਸੰਗਤਿ ਬੈਕੁੰਠੈ ਆਹਿ॥ (325)**

ਇਹ ਵੀ ਵੀਚਾਰ ਦੁੱਖ ਨਾਲ ਲਿਖਣੀ ਪੈਂਦੀ ਹੈ ਕਿ ਅਸੀਂ ਇਹ ਸੱਚ ਸਮਝਣ ਦੀ ਥਾਂ ਕਿ ਜਿਥੇ ਸੱਚ ਭਾਵ ਪ੍ਰਮੇਸ਼ਰ ਵਸਦਾ ਹੈ ਸੱਚਖੰਡ ਤਾਂ ਉਹ ਹੈ ਉਸ ਦੀ ਥਾਂ 'ਤੇ ਅੱਜ ਸਚਖੰਡ ਵੀ ਮਨੁੱਖਾਂ ਨਾਲ ਸੰਬੰਧਿਤ ਕਰਕੇ ਅਨੇਕਾਂ ਥਾਵਾਂ ਨਾਲ ਸਚਖੰਡਿ ਸ਼ਬਦ ਜੋੜ ਲਿਆ ਹੈ। ਅਸਲ ਸੱਚਖੰਡ ਤਾਂ ਉਹੋ ਹੀ ਹੈ ਜਿਥੇ "ਸਚਖੰਡਿ ਵਸੈ ਨਿਰੰਕਾਰੁ॥" ਜਦੋਂ ਉਹੋ ਸੱਚ ਸਾਡੇ ਹਿਰਦਿਆਂ ਵਿਚ ਵਸ ਗਿਆ ਤਾਂ ਇਹੋ ਹੀ ਸਚਖੰਡ ਬਣ ਜਾਣਾ ਹੈ।

# ਸ਼ਬਦ

ਕਰੀਬ ਕਰੀਬ ਸਾਰੇ ਧਰਮ ਸ਼ਬਦ ਦੇ ਇਰਦ ਗਿਰਦ ਹੀ ਘੁੰਮਦੇ ਨਜ਼ਰ ਆਉਂਦੇ ਹਨ। ਸ਼ਬਦ ਤੋਂ ਮਨੁੱਖ ਦੂਰ ਹੋ ਵੀ ਨਹੀਂ ਸਕਦਾ ਕਿਉਂਕਿ ਸ਼ਬਦ ਨਾਲ ਹੀ ਤਾਂ ਰੱਬ ਨੇ ਸੰਸਾਰ ਦੀ ਰਚਨਾ ਰਚੀ ਸੀ। ਮਨ ਨੂੰ ਹਰ ਵਕਤ ਸਹਾਰਾ ਸ਼ਬਦ ਦਾ ਹੀ ਹੁੰਦਾ ਹੈ। ਇਹ ਗੱਲ ਵੱਖਰੀ ਹੈ ਕਿ ਜਿੰਨਾ ਚੰਗਾ ਸਹਾਰਾ ਹੋਵੇਗਾ ਓਨਾ ਹੀ ਚੰਗਾ ਮਨ ਦਾ ਸੁਭਾਅ ਬਣ ਜਾਂਦਾ ਹੈ ਭਾਵ ਫਿਰ ਡੋਲਦਾ ਨਹੀਂ।

**ਜਿਉ ਮੰਦਰ ਕਉ ਥਾਮੈ ਥੰਮਨੁ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥ (282)**

ਇਸ ਕਰਕੇ ਹੀ ਗੁਰੂ ਅਮਰਦਾਸ ਜੀ ਆਖਦੇ ਹਨ ਕਿ—

**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥ (917)**

ਹਰੀ ਦਾ ਸ਼ਬਦ ਗਾਉਣ ਦੇ ਨਾਲ ਆਪੇ ਆਪ ਹੀ ਸੁਰਤਿ ਅੰਦਰ ਵਸਦੇ ਵਿਕਾਰ ਖਤਮ ਹੋ ਜਾਂਦੇ ਹਨ ਅਤੇ ਸੁਰਤਿ ਅੰਦਰ ਸ਼ਬਦ ਦਾ ਨਿਵਾਸ ਹੋ ਜਾਂਦਾ ਹੈ ਜਿਸ ਨਾਲ ਸੁਰਤਿ ਸ਼ਬਦ ਭਵ ਸਾਗਰ ਤਰੀਐ ਵਾਲੀ ਅਵਸਥਾ ਬਣ ਜਾਂਦੀ ਹੈ। ਇਸ ਕਰਕੇ ਹੀ ਗੁਰਸਿੱਖੀ ਅੰਦਰ ਸ਼ਬਦ ਦੀ ਕਮਾਈ ਹੀ ਭਗਤੀ ਹੈ।

ਸਤਿਗੁਰੂ ਜੀ ਨੇ ਮਹਾਨ ਕਿਰਪਾ ਕਰਕੇ ਸੰਸਾਰ ਨੂੰ ਦੇਹੀ ਦੀ ਪੂਜਾ ਵਿਚੋਂ ਕੱਢ ਕੇ ਸ਼ਬਦ ਨਾਲ ਜੋੜਿਆ ਸੀ। ਸ਼ਬਦ ਨੂੰ ਹੀ ਗੁਰੂ ਬਣਾ ਕੇ ਪ੍ਰਗਟ ਕੀਤਾ ਸੀ। ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਅਰਜਨ ਪਾਤਿਸ਼ਾਹ ਜੀ ਤੱਕ ਦੇ ਅਮ੍ਰਿਤ ਮਈ ਸ਼ਬਦਾਂ ਨੂੰ ਗ੍ਰੰਥ ਰੂਪ ਵਿਚ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਪ੍ਰਗਟ ਕਰਕੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਕਰਕੇ ਉਸ ਨੂੰ ਪਿਓ ਦਾਦੇ ਦਾ ਖਜ਼ਾਨਾ ਕਹਿ ਕੇ ਸਤਿਕਾਰਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਅੰਕਿਤ ਕਰਕੇ ਇਸ ਸ਼ਬਦ ਨਾਲ ਲੱਗਿਆ 'ਗੁਰੂ' ਸ਼ਬਦ ਗ੍ਰੰਥ ਨਾਲ ਜੋੜ ਕੇ ਆਪ ਮੱਥਾ ਟੇਕ ਕੇ ਪ੍ਰਗਟ ਕਰ ਦਿੱਤਾ ਸੀ। ਇਨ੍ਹਾਂ ਸ਼ਬਦਾਂ ਦੇ ਹੀ ਖਜ਼ਾਨੇ ਨੂੰ ਧੰਨ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਪ੍ਰਗਟ ਕਰਕੇ ਸਦੀਵਤਾ ਦਾ ਗੁਰੂ ਬਖਸ਼ਿਸ਼ ਕਰ ਦਿੱਤਾ ਸੀ। ਹੋਰ ਵੀ ਜਿਨ੍ਹਾਂ ਨੇ ਪਹਿਲਾਂ ਸ਼ਬਦ ਨਾਲ ਆਪਣਾ ਜੀਵਨ ਘੜਿਆ ਸੀ ਅਤੇ ਆਪਣੇ ਜੀਵਨ ਨੂੰ ਇਕ ਸਚੀ ਟਕਸਾਲ ਬਣਾ ਲਿਆ ਸੀ ਫਿਰ ਇਸ ਸੱਚੀ ਟਕਸਾਲ ਦੇ ਘੜੇ ਹੋਏ ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸ਼ਾਮਿਲ ਕੀਤੇ ਸਨ। ਘੜੇ ਹੋਏ ਸ਼ਬਦ ਭਾਵ ਸੂਰਤਿ ਦੇ ਰੱਬ

ਨਾਲ ਮਿਲਾਪ ਵਿਚੋਂ ਪੈਦਾ ਹੋਏ ਸ਼ਬਦ ਦੁਨੀਆਂ ਦੀ ਅਕਲ ਦੇ ਸ਼ਬਦਾਂ ਤੋਂ ਕਿਤੇ ਜ਼ਿਆਦਾ ਤਾਕਤ ਵਾਲੇ ਹੁੰਦੇ ਹਨ। ਇਸ ਗੱਲ ਦੀ ਗਵਾਹੀ ਪੰਜੋਖਰਾ ਸਾਹਿਬ ਦੀ ਸਾਖੀ ਭਰਦੀ ਹੈ। ਇਸ ਇਲਾਕੇ ਦਾ ਵਸਨੀਕ ਪੰਡਿਤ ਲਾਲ ਚੰਦ ਸ਼ਬਦਾਂ ਦਾ ਕਾਫੀ ਧਨੀ ਸੀ। ਜਿਸ ਨਾਲ ਵੀ ਚਰਚਾ ਕਰਦਾ ਉਸ ਨੂੰ ਆਪਣੇ ਸ਼ਬਦਾਂ ਦੇ ਬਾਣ ਨਾਲ ਮੁੜ ਸ਼ਬਦ ਬੋਲਣ ਜੋਗਾ ਨਹੀਂ ਛੱਡਦਾ ਸੀ। ਜਦੋਂ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਨੂੰ ਜਾ ਰਹੇ ਸਨ ਤਾਂ ਰਸਤੇ ਵਿਚ ਪੰਜੋਖਰਾ ਸਾਹਿਬ ਰੁਕੇ। ਲਾਲ ਚੰਦ ਨੇ ਵੀ ਖਬਰ ਸੁਣੀ ਪਰ ਸਤਿਗੁਰੂ ਜੀ ਦੇ ਨਾਮ ਵਾਲੇ ਸ਼ਬਦ ਸੁਣ ਕੇ ਪਿਆਰ ਕਰਨ ਦੀ ਬਜਾਇ ਈਰਖਾ ਵੱਸ ਹੋ ਗਿਆ। ਜਿਸ ਨੇ ਗੀਤਾ ਉਚਾਰੀ ਉਹ ਕ੍ਰਿਸ਼ਨ ਜੀ ਸੀ ਪਰ ਇਕ ਨਿਕੜੀ ਜਿਹੀ ਉਮਰ ਦਾ ਮਾਲਿਕ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਕਿਵੇਂ ਬਣ ਸਕਦਾ ਹੈ। ਸ਼ਬਦਾਂ ਦਾ ਹੀ ਸਹਾਰਾ ਲੈ ਕੇ ਇਤਰਾਜ਼ ਕਰਨ ਆ ਗਿਆ ਕਿ ਮੈਨੂੰ ਗੀਤਾ ਦੇ ਕਿਸੇ ਸ਼ਬਦ ਦਾ ਅਰਥ ਕਰ ਦਿਓ। ਲਾਲ ਚੰਦ ਨੇ ਅੱਜ ਤੱਕ ਬਹੁਤ ਸਿਆਣੇ ਤੋਂ ਸਿਆਣੇ ਬੰਦੇ ਵੀ ਚਰਚਾ ਵਿਚ ਹਰਾਏ ਸਨ। ਅਨੇਕਾਂ ਨੂੰ ਆਪਣੀ ਅਧੀਨਗੀ ਕਬੂਲ ਕਰਵਾਈ ਸੀ ਪਰ ਉਹ ਇਸ ਚਰਚਾ ਅੰਦਰ ਖੁਦ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਬਖਸ਼ਿਸ਼ ਦੇ ਪਾਤਰ ਭਾਈ ਛੱਜੂ ਕੋਲੋਂ ਹਾਰ ਗਿਆ। ਜਿਸ ਨੂੰ ਕਦੇ ਸ਼ਬਦ ਬੋਲਦਿਆਂ ਨਹੀਂ ਸੁਣਿਆ ਸੀ ਉਸ ਕੋਲੋਂ ਗੀਤਾ ਦੇ ਅਰਥ ਸੁਣ ਕੇ ਲਾਲ ਚੰਦ ਦੇ ਆਪਣੇ ਸ਼ਬਦ ਮੁੱਕ ਗਏ। ਉਸ ਨੇ ਜਨੇਊ ਉਤਾਰ ਕੇ ਸਤਿਗੁਰੂ ਜੀ ਦੀ ਸਿੱਖੀ ਧਾਰਨ ਕੀਤੀ। ਲਾਲ ਚੰਦ ਨੇ ਕਈਆਂ ਨੂੰ ਧਰਮ ਦਾ ਉਪਦੇਸ਼ ਦਿੱਤਾ ਸੀ ਪਰ ਅੱਜ ਭਾਈ ਛੱਜੂ ਕੋਲੋਂ ਜਿਹੜਾ ਸਾਰੇ ਨਗਰ ਦਾ ਪਾਣੀ ਭਰ ਕੇ ਗੁਜ਼ਾਰਾ ਕਰਦਾ ਸੀ, ਜਿਸ ਨੂੰ ਕੋਈ ਅਦਬ ਸਤਿਕਾਰ ਵੀ ਨਹੀਂ ਸੀ ਦਿੰਦਾ ਉਸ ਦੇ ਬੋਲਾਂ ਨੇ ਲਾਲ ਚੰਦ ਨੂੰ ਗੁਰੂ ਕਾ ਸਿੱਖ ਬਣਾ ਦਿੱਤਾ ਸੀ। ਲਾਲ ਚੰਦ ਦਾ ਇਤਰਾਜ਼ ਸੁਣ ਕੇ ਸਤਿਗੁਰੂ ਜੀ ਨੇ ਬਚਨ ਕਹੇ ਸਨ ਕਿ ਜੇਕਰ ਮੈਂ ਅਰਥ ਕਰ ਦਿੱਤੇ ਸ਼ੰਕਾ ਬਣਿਆ ਰਹਿ ਜਾਏਗਾ। ਜਿਸ ਕੋਲੋਂ ਤੁਸੀਂ ਅਰਥ ਸੁਣਨੇ ਚਾਹੁੰਦੇ ਹੋ ਉਸਨੂੰ ਲੈ ਆਵੋ ਤਾਂ ਭਾਈ ਛੱਜੂ ਝਿਊਰ ਦੀ ਚੋਣ ਹੋਈ ਸੀ। ਇਸ ਨੂੰ ਇਹ ਅਕਲਾਂ ਵਾਲੇ ਕਮਲਾ ਹੀ ਸਮਝਦੇ ਸਨ। ਉਹ ਜਦੋਂ ਗੁਰੂ ਜੀ ਦੀ ਕਿਰਪਾ ਦਾ ਪਾਤਰ ਬਣ ਕੇ ਅਰਥ ਕਰਨ ਲੱਗਾ ਤਾਂ ਲਾਲ ਚੰਦ ਕੋਲ ਸ਼ਬਦ ਮੁਕ ਗਏ। ਭਾਈ ਛੱਜੂ ਜੀ ਦੇ ਸ਼ਬਦਾਂ ਨੇ ਲਾਲ ਚੰਦ ਨੂੰ ਸੱਚਾ ਧਰਮੀ ਬਣਾ ਦਿੱਤਾ ਜਿਹੜਾ ਕਲਗੀਧਰ ਵੇਲੇ ਅਮ੍ਰਿਤ ਛੱਕ ਕੇ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਇਆ ਸੀ।

ਕਿਸੇ ਦੀ ਵੀ ਮਹਾਨਤਾ ਦੇਖਣੀ ਹੋਵੇ ਤਾਂ ਉਸ ਦੀ ਕ੍ਰਿਤ ਵਿਚੋਂ ਪ੍ਰਗਟ ਹੋ ਜਾਂਦੀ ਹੈ। ਇਥੋਂ ਤੱਕ ਕਿ ਸਤਿਗੁਰੂ ਜੀ ਨੇ ਰੱਬ ਨੂੰ ਵੀ ਕਿਧਰੇ ਵੱਖਰੇ ਪਤਾਲਾਂ, ਅਕਾਸ਼ਾਂ ਜਾਂ ਜੰਗਲ ਬੇਲਿਆਂ ਵਿਚ ਲੱਭਣ ਦੀ ਥਾਂ ਕੁਦਰਤਿ ਵਿਚੋਂ ਕਾਦਰ

ਦੇਖਣ ਦਾ ਉਪਦੇਸ਼ ਦਿੱਤਾ ਸੀ ਕਿਉਂਕਿ ਕਰਤਾ ਕਿਰਤ ਵਿੱਚ ਹੀ ਛੁਪਿਆ ਹੁੰਦਾ ਹੈ। ਸ਼ਾਇਦ ਅਜਿਹਾ ਹੀ ਕਾਰਨ ਹੋਵੇਗਾ ਜਦੋਂ ਸਤਿਗੁਰੂ ਜੀ ਨੇ ਵੀ ਗੁਰੂ ਨੂੰ ਗੁਰੂ ਦੀਆਂ ਤਸਵੀਰਾਂ ਜਾਂ ਬੁੱਤ ਬਣਾ ਕੇ ਪੂਜਣ ਦੀ ਥਾਂ ਉਨ੍ਹਾਂ ਦੀ ਮਹਾਨ ਦੇਣ ਸ਼ਬਦਾਂ ਵਿਚੋਂ ਹੀ ਦੇਖਣ ਦਾ ਉਪਦੇਸ਼ ਦਿੱਤਾ ਸੀ। ਗੁਰਬਾਣੀ ਅੰਦਰ ਹੀ ਸਾਹਿਬ ਦਾ ਨਿਵਾਸ ਹੈ। ਸ਼ਬਦਾਂ ਦੀ ਸ਼ਰਧਾ ਨਾਲ ਕੀਤੀ ਖੋਜ ਗੁਰੂ ਅਤੇ ਰੱਬ ਦਾ ਮਿਲਾਪ ਕਰਵਾ ਦਿੰਦੀ ਹੈ। ਔਰੰਗਜ਼ੇਬ ਦੀ ਪੁੱਤਰੀ ਜੇਬੁਲਨੁਸ਼ਾ ਨੂੰ ਕਿਸੇ ਨੇ ਉਸ ਦੀ ਸ਼ਬਦਾਂ ਦੀ ਕਿਰਤ ਪੜ੍ਹ ਕੇ ਹੀ ਮਿਲਣ ਦੀ ਤਾਂਘ ਪ੍ਰਗਟ ਕੀਤੀ ਸੀ। ਜਦੋਂ ਉਹ ਜੇਬੁਲਨੁਸ਼ਾ ਨੂੰ ਮਿਲਣ ਆਇਆ ਤਾਂ ਜੇਬੁਲਨੁਸ਼ਾ ਨੇ ਇਸਲਾਮ ਦੇ ਕਾਇਦੇ ਕਾਨੂੰਨ ਅਨੁਸਾਰ ਆਪਣੇ ਆਪ ਨੂੰ ਕੱਪੜੇ ਦੇ ਪਰਦੇ ਅੰਦਰ ਰੱਖ ਕੇ ਸ਼ਬਦਾਂ ਰਾਹੀਂ ਵੀਚਾਰ ਕਰਨੀ ਚਾਹੀ ਤਾਂ ਉਸ ਜਗਿਆਸੂ ਨੇ ਦੇਹੀ ਦਰਸ਼ਨਾਂ ਦੀ ਮੰਗ ਕੀਤੀ। ਜੇਬੁਲਨੁਸ਼ਾ ਨੇ ਆਖਿਆ ਸੀ ਕਿ ਭਲਿਆ ਜੇ ਕਰ ਮੇਰੇ ਸ਼ਬਦਾਂ ਵਿਚੋਂ ਤੈਨੂੰ ਜ਼ੇਬੁਲਨੁਸ਼ਾ ਨਹੀਂ ਲੱਭੀ ਤਾਂ ਇਸ ਹੱਡ ਮਾਸ ਨਾੜੀ ਦੇ ਪਿੰਜਰ ਵਿਚੋਂ ਕਿੱਥੋਂ ਲੱਭ ਲਵੇਂਗਾ। ਇਹ ਤਾਂ ਮਿੱਟੀ ਦੀ ਮੁੱਠੀ ਤੋਂ ਖੁਦਾ ਨੇ ਰਹਿਮਤ ਕਰਕੇ ਇਕ ਪੁਤਲਾ ਬਣਾ ਦਿੱਤਾ ਹੈ। ਮਿੱਟੀ ਦੇ ਦਰਸ਼ਨਾਂ ਵਿੱਚ ਕੁਝ ਨਹੀਂ ਮਿਲਣਾ ਅਸਲ ਜੇਬੁਲਨੁਸ਼ਾ ਤਾਂ ਸ਼ਬਦਾਂ ਵਿਚੋਂ ਹੀ ਲੱਭਣੀ ਹੈ।

ਸੱਚ ਹੈ ਕਿ ਅਸ਼ਟਾਵਕਰ ਵਰਗੇ ਜਿਸ ਦੇ ਸਰੀਰ ਦੇ ਅੱਠ ਅੰਗ ਟੇਢੇ ਸਨ ਉਹ ਵੀ ਕੀਮਤੀ ਵੀਚਾਰ ਦੇ ਸਕਦੇ ਹਨ ਅਤੇ ਕਈ ਚੰਗੀਆਂ ਸ਼ਕਲਾਂ ਵਾਲੇ ਅਕਲਾਂ ਤੋਂ ਸਖਣੇ ਵੀ ਹੋ ਸਕਦੇ ਹਨ। ਸਤਿਗੁਰੂ ਜੀ ਨੇ ਸ਼ਬਦ ਦਾ ਸਿਧਾਂਤ ਬਹੁਤ ਕੀਮਤੀ ਦਿੱਤਾ ਸੀ ਪਰ ਦੁੱਖ ਹੈ ਕਿ ਅਸੀਂ ਸ਼ਬਦ ਨਾਲ ਉਤਨਾ ਨਹੀਂ ਜੁੜ ਸਕੇ ਜਿਨਾ ਮੂਰਤੀਆਂ ਨਾਲ ਜੁੜ ਗਏ ਹਾਂ। ਇਸ ਗੱਲ ਵਿਚ ਇਸਲਾਮ ਬਹੁਤ ਅਗੇ ਨਿਕਲ ਗਿਆ ਹੈ। ਕੁਰਾਨ ਮੰਜੀਦ ਨੂੰ ਉਹ ਵੀ ਭਾਵੇਂ ਗੁਰੂ ਜਾਂ ਮੁਰਸ਼ਿਦ ਦਾ ਦਰਜਾ ਨਹੀਂ ਦਿੰਦੇ ਪਰ ਉਨ੍ਹਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਕੋਈ ਤਸਵੀਰ ਨਹੀਂ ਬਣਾਈ। ਇਥੋਂ ਤੱਕ ਦਾ ਜ਼ਿਕਰ ਹੈ ਕਿ ਇਕ ਵਾਰੀ ਕੁਝ ਫਕੀਰਾਂ ਨੇ ਇਕੱਠੇ ਹੋ ਕੇ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਹੀ ਪਿਆਰ ਵਿਚ ਡੁੱਬ ਕੇ ਵੀਚਾਰਾਂ ਕਰਦਿਆਂ ਕਰਦਿਆਂ ਸਲਾਹ ਬਣਾਈ ਕਿ ਸਭ ਤੋਂ ਵਧੀਕ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਸੁਪਤਨੀ ਆਇਸ਼ਾਂ ਨੇ ਉਸ ਦੇ ਪਾਕ ਦੀਦਾਰ ਕੀਤੇ ਹਨ ਉਸ ਕੋਲੋਂ ਕੁਝ ਥੋੜ੍ਹਾ ਬਹੁਤ ਜਾਣ ਕੇ ਅਤੇ ਕੁਝ ਹੋਰ ਚਿੱਤਕਾਰਾਂ ਦੀ ਮਤਿ ਦਾ ਸਹਾਰਾ ਲੈ ਕੇ ਕੋਈ ਚਿੱਤਰ ਬਣਾਈਏ। ਇਸ ਮਨਸ਼ਾ ਨਾਲ ਆਇਸ਼ਾਂ ਕੋਲ ਜਾ ਕੇ ਆਪਣੀ ਖਾਹਿਸ਼ ਪ੍ਰਗਟ ਕੀਤੀ ਅਤੇ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਨਕਸ਼ੇ ਨਿਗਾਹਾਂ ਬਾਰੇ ਜਾਣਕਾਰੀ ਲੈਣੀ ਚਾਹੀ ਤਾਂ ਆਇਸ਼ਾਂ ਨੇ ਖੁਸ਼ ਹੋਣ ਦੀ ਥਾਂ ਸਗੋਂ ਨਰਾਜ਼ਗੀ ਜ਼ਾਹਿਰ ਕਰਕੇ ਕਿਹਾ ਸੀ ਕਿ ਭਲਿਓ ਹਜ਼ਰਤ ਮੁਹੰਮਦ ਸਾਹਿਬ ਦੀ

ਕਿਰਤ ਹੀ ਭਾਵ ਉਨ੍ਹਾਂ ਦੇ ਬਚਨ ਹੀ ਅਸਲ ਵਿਚ ਉਨ੍ਹਾਂ ਦੀ ਤਸਵੀਰ ਹੈ।

ਸਿੱਖ ਜਗਤ ਤੇ ਮਹਾਨ ਸਤਿਗੁਰੂ ਜੀ ਦਾ ਮਹਾਨ ਪਰਉਪਕਾਰ ਹੈ ਜਿਨ੍ਹਾਂ ਨੇ ਸ਼ਬਦ ਦੀ ਦਾਤ ਦੇ ਕੇ—

**ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ॥**
**ਅੰਤਰਿ ਕੀ ਦੁਬਿਧਾ ਅੰਤਰਿ ਜਰੀਐ॥** (1042)

ਦੀ ਜਾਚ ਸਿਖਾ ਕੇ ਸ਼ਬਦ ਨਾਲ ਜੁੜ ਕੇ ਸ਼ਬਦਾਂ ਦੇ ਦਾਤੇ ਪ੍ਰਮੇਸ਼ਰ ਨਾਲ ਅਭੇਦ ਹੋਣ ਦੀ ਜੁਗਤਿ ਬਖਸ਼ਿਸ਼ ਕੀਤੀ ਸੀ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥** (982)

# ਸ਼ਰਣ

ਬਚਪਨ, ਜ਼ਿੰਦਗੀ ਅੰਦਰ ਬਾਦਸ਼ਾਹ ਹੁੰਦਾ ਹੈ। ਕਿਸੇ ਵੀ ਕਿਸਮ ਦਾ ਫਿਕਰ ਨਹੀਂ ਹੁੰਦਾ, ਆਪਣੀ ਹੀ ਮੌਜ ਦਾ ਮਾਲਕ ਹੁੰਦਾ ਹੈ। ਸਮੇਂ ਦੀ ਉਂਗਲ ਪਕੜ ਕੇ ਜਦੋਂ ਬਚਪਨ ਪੰਘੂੜੇ ਵਿਚੋਂ ਬਾਹਰ ਕਦਮ ਰੱਖਦਾ ਹੈ ਤਾਂ ਇਸ ਨਿਕੜੀ ਜਿੰਦ 'ਤੇ ਅਨੇਕਾਂ ਫਰਜ਼ਾਂ, ਡਰ, ਹਉਮੈ, ਵਿਕਾਰ ਆਦਿਕ ਦਾ ਇੰਨਾ ਭਾਰ ਪੈ ਜਾਂਦਾ ਹੈ ਕਿ ਜਿਸ ਨਾਲ ਕਦਮ ਡਗਮਗਾ ਜਾਂਦੇ ਹਨ। ਅਜਿਹੇ ਮੌਕੇ ਫਿਰ ਸਾਰੇ ਸੰਸਾਰ ਅੰਦਰ ਝਾਤ ਮਾਰਦਾ ਹੈ ਕਿ ਕੋਈ ਅਜਿਹਾ ਹੋਵੇ ਜਿਹੜਾ ਮੇਰੀ ਜ਼ਿੰਦਗੀ ਦੇ ਸਫਰ ਵਿਚ ਮਦਦਗਾਰ ਬਣ ਜਾਵੇ। ਭੁੱਲੜੀ ਜਿੰਦ ਕਈਆਂ ਦੀ ਸ਼ਰਣ ਵਿਚ ਜਾਂਦੀ ਹੈ ਪਰ ਹਰ ਥਾਂ ਤੋਂ ਠੋਕਰਾਂ ਖਾ ਕੇ ਪਰਤ ਆਉਂਦੀ ਹੈ। ਜਿਨ੍ਹਾਂ ਕੋਲ ਵੀ ਜਾਂਦਾ ਹੈ ਉਹ ਖੁਦ ਆਪ ਵੀ ਅਜਿਹਾ ਹੀ ਸਫਰ ਕਰ ਰਹੇ ਹੁੰਦੇ ਹਨ। ਨਜ਼ਰ ਦਾ ਧੋਖਾ ਉਨ੍ਹਾਂ ਨੂੰ ਆਪਣੇ ਨਾਲੋਂ ਸੁਖੀ ਸਮਝ ਕੇ ਸ਼ਰਣ ਵਿਚ ਲੈ ਤਾਂ ਜਾਂਦਾ ਹੈ ਪਰ ਕੋਈ ਜ਼ਿੰਦਗੀ ਦੇ ਭਾਰ ਦੀ ਪੰਡ ਚੁੱਕਣ ਲਈ ਤਿਆਰ ਨਹੀ ਹੁੰਦਾ। ਇਸ ਤਰ੍ਹਾਂ ਦਰ ਦਰ 'ਤੇ ਭਟਕਦਾ ਹੋਇਆ ਜਦੋਂ ਕਦੇ ਗੁਰੂ ਘਰ ਦੇ ਨੇੜੇ ਆਉਂਦਾ ਹੈ ਤਾਂ ਇਸ ਦੇ ਕੰਨਾਂ ਵਿਚ ਇਹ ਅੰਮ੍ਰਿਤ ਵਰਗੀ ਮਿੱਠੀ ਜਿਹੀ ਅਵਾਜ਼ ਪੈਂਦੀ ਹੈ ਕਿ—

**ਜਉ ਸੁਖ ਕਉ ਚਾਹੈ ਸਦਾ ਸਰਣਿ ਰਾਮ ਕੀ ਲੇਹ॥**
**ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥ (1427)**

ਹੁਣ ਰਾਮ ਭਾਵ ਪਰਮੇਸ਼ਰ ਦੀ ਸ਼ਰਣ ਦੀ ਭਾਲ ਕਰਨ ਲੱਗ ਪਿਆ। ਇਸ ਦੀ ਪੂਰਤੀ ਲਈ ਫਿਰ ਗੁਰੂ ਜੀ ਕੋਲ ਹੀ ਆਇਆ ਤਾਂ ਅੰਮ੍ਰਿਤ ਬੋਲ ਹੋਰ ਪ੍ਰਾਪਤ ਹੋਏ। ਇਹ ਬੋਲ ਭਾਵੇਂ ਗੁਰੂ ਜੀ ਦੇ ਸਨ ਪਰ ਵੇਦਨਾ, ਪੀੜਾ, ਦਰਦ ਆਪਣਾ ਸੀ। ਉਸ ਸ਼ਬਦ ਵਿਚ ਆਪਣਾ ਆਪਾ ਹੀ ਨਜ਼ਰ ਆਇਆ ਕਿ ਜਿਵੇਂ ਇਹ ਤਾਂ ਮੇਰੀ ਹੀ ਕਹਾਣੀ ਹੈ।

**ਸਤਿਗੁਰ ਆਇਓ ਸਰਣਿ ਤੁਹਾਰੀ॥**
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥ ਰਹਾਉ॥**
**ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥**
**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥**
**ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥**
**ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥ (713)**

ਸਤਿਗੁਰੂ ਜੀ ਕੋਲ ਆ ਕੇ ਇਹ ਵੀ ਪਤਾ ਲੱਗਾ ਕਿ ਉਸ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ ਜਿਸ ਕੋਲ ਘੱਟ ਤੋਂ ਘੱਟ ਤੇਰੀ ਜ਼ਿੰਦਗੀ ਦੀਆਂ ਪ੍ਰਮੁੱਖ ਲੋੜਾਂ

ਤਾਂ ਪੂਰੀਆਂ ਹੋਣ। ਸਭ ਤੋਂ ਪਹਿਲੀ ਗੱਲ ਮਨੁੱਖ ਦੁੱਖ ਤੋਂ ਬਹੁਤ ਡਰਦਾ ਹੈ ਅਤੇ ਸੁਖ ਦੀ ਭਾਲ ਕਰਦਾ ਹੈ। ਸਾਰੇ ਸੁੱਖਾਂ ਦਾ ਦਾਤਾ ਤਾਂ ਕੇਵਲ ਇਕ ਰੱਬ ਹੀ ਹੈ, ਹੋਰ ਤਾਂ ਦੁਖੀ ਹੀ ਹਨ।

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ॥**
**ਜਾ ਕੀ ਸਰਣਿ ਪਇਆਂ ਸੁਖ ਪਾਈਐ, ਬਾਹੁੜਿ ਦੂਖੁ ਨ ਹੋਈ॥ (617)**

ਅਗਲੀ ਵੀਚਾਰ ਪੈਦਾ ਹੁੰਦੀ ਹੈ ਕਿ ਜਦੋਂ ਕਦੇ ਲੋੜ ਪਵੇ ਤਾਂ ਮੈਂ ਮੰਗ ਸਕਾਂ, ਮੈਂ ਜਿਸ ਦੀ ਸ਼ਰਣਿ ਪਵਾਂ ਕਦੇ ਲੋੜ ਪੈਣ 'ਤੇ ਨਿਰਾਸਤਾ ਨਾ ਹੋਵੇ। ਤਦ ਵੀ ਇਸ ਉਪਦੇਸ਼ ਨੇ ਤਸੱਲੀ ਕਰਵਾ ਦਿੱਤੀ ਕਿ ਮੂਰਖ ਮਨਾਂ ਰਬ ਦਾ ਖਜ਼ਾਨਾ ਕਦੇ ਖਾਲੀ ਨਹੀਂ ਹੁੰਦਾ ਅਤੇ ਮਨੁੱਖ ਦੀ ਕਦੇ ਮੰਗ ਖਤਮ ਨਹੀਂ ਹੁੰਦੀ। ਉਸ ਰੱਬ ਦਾ ਸੁਭਾਅ ਹੈ ਕਿ—

**ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥ (2)**

ਜ਼ਿੰਦਗੀ ਅੰਦਰ ਉਦਾਸੀ ਪੈਦਾ ਕਰਨ ਵਾਲਾ, ਖੁਸ਼ੀ ਖੇੜੇ ਲੁੱਟਣ ਵਾਲਾ ਇਕ ਡਰ ਵੀ ਬਹੁਤ ਵੱਡਾ ਦੁਸ਼ਮਣ ਹੈ। ਕਈ ਵਾਰੀ ਜਿੰਨੀ ਮੁਸੀਬਤ ਦੇਖ ਕੇ ਅਸੀਂ ਡਰ ਜਾਂਦੇ ਹਾਂ ਓਨੀ ਹੁੰਦੀ ਨਹੀਂ ਪਰ ਡਰ ਦੇ ਕਾਰਨ ਖੁਸ਼ੀ ਖਤਮ ਹੋ ਜਾਂਦੀ ਹੈ। ਜਦੋਂ ਕਦੇ ਜਿੰਦੜੀ ਪ੍ਰਭੂ ਦੀ ਸ਼ਰਨਿ ਵਿੱਚ ਆ ਜਾਂਦੀ ਹੈ ਤਾਂ ਡਰ ਵੀ ਖਤਮ ਹੋ ਕੇ ਭਰੋਸੇ ਵਿੱਚ ਬਦਲ ਜਾਂਦਾ ਹੈ।

**ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ॥ (615)**

ਪੰਜੇ ਵਿਸ਼ੇ ਵਿਕਾਰਾਂ ਦੇ ਅੱਗੇ ਵੀ ਬਹੁਤੀ ਲੋਕਾਈ ਗੋਡੇ ਟੇਕ ਕੇ ਇਨ੍ਹਾਂ ਦੀ ਗੁਲਾਮੀ ਕਬੂਲ ਕਰੀ ਬੈਠੀ ਹੈ। ਕਦੇ ਕਾਮ ਜ਼ਿੰਦਗੀ ਦੀ ਖਿਚੋਤਾਣ ਕਰਦਾ ਹੈ ਪਰ ਮਨੁੱਖ ਬੇਬੱਸ ਪਾਪਾਂ ਦੇ ਰਾਹ ਤੁਰ ਪੈਂਦਾ ਹੈ। ਕਦੇ ਕਰੋਧ ਮਾੜੇ ਕੰਮ ਕਰਵਾ ਕੇ ਪਛਤਾਵੇ ਦੀ ਭੱਠੀ ਵਿਚ ਸੜਨ ਲਈ ਮਜਬੂਰ ਕਰ ਦਿੰਦਾ ਹੈ। ਇਨ੍ਹਾਂ ਕੋਲੋਂ ਛੁਟਿਆ ਬੰਦਾ ਲੋਭ ਦੇ ਫੰਧੇ ਵਿੱਚ ਫਸ ਜਾਂਦਾ ਹੈ। ਲੋਭ ਤਾਂ ਆਪਣਿਆਂ ਦਾ ਵੀ ਲਹੂ ਪੀਣੋਂ ਸੰਕੋਚ ਨਹੀਂ ਕਰਦਾ। ਬੇਦਰਦੀ ਪੈਦਾ ਕਰਕੇ ਲੋਕਾਂ ਦੇ ਹੱਕ ਲੁੱਟਣ ਵਾਲਾ ਬਣਾ ਦਿੰਦਾ ਹੈ। ਮੋਹ ਮਮਤਾ ਦੀ ਅਣਦਿਸਦੀ ਫਾਹੀ ਹਰ ਰੋਜ਼ ਫਾਹੇ ਟੰਗਦੀ ਰਹਿੰਦੀ ਹੈ। ਇਕ ਇਕ ਦਿਨ ਵਿੱਚ ਕਈ ਵਾਰੀ ਮਾਰਦੀ ਹੈ। ਜ਼ਿੰਦਗੀ ਦਾ ਸਫਰ ਤੁਰਨ ਲਈ ਮਜਬੂਰ ਕਰਦਾ ਹੈ ਪਰ ਮੋਹ ਦਾ ਚਿਕੜ ਕਦਮ ਅੱਗੇ ਨਹੀਂ ਵਧਣ ਦਿੰਦਾ। ਇਸੇ ਹੀ ਚਿੱਕੜ ਵਿੱਚ ਤਿਲਕ ਤਿਲਕ ਕੇ ਡਿੱਗਦਾ ਰਹਿੰਦਾ ਹੈ। ਹੰਕਾਰ ਤਾਂ ਜ਼ਿੰਦਗੀ ਦੇ ਵਿਹੜੇ ਨੂੰ ਕਦੇ ਖਾਲੀ ਛੱਡਦਾ ਹੀ ਨਹੀਂ ਇਹ ਤਾਂ ਹਰ ਵਕਤ ਹੀ ਅੰਦਰ ਹਉਮੈ ਦਾ ਕੰਡਾ ਬਣ ਕੇ ਚੁਭਦਾ ਰਹਿੰਦਾ ਹੈ। ਪੰਜੇ ਵਿਕਾਰਾਂ ਹੱਥੋਂ ਹੁੰਦਾ ਜ਼ਿੰਦਗੀ ਦਾ ਖਲਵਾੜ ਵੇਖ ਕੇ ਫਿਰ ਕਿਸੇ ਅਜਿਹੇ ਦੀ ਸ਼ਰਣ ਭਾਲਦਾ ਹੈ ਜਿਸ ਦੀ ਮਦਦ ਨਾਲ ਇਨ੍ਹਾਂ ਪੰਜਾਂ ਤੋਂ ਮੁਕਤ ਹੋ ਸਕੇ। ਤਦ ਵੀ ਪ੍ਰਭੂ ਸ਼ਰਣ ਹੀ ਸਹਾਈ ਹੁੰਦੀ ਹੈ।

**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧੇ॥(750)**

ਜ਼ਿੰਦਗੀ ਦੇ ਮਾਰਗ਼ ਵਿੱਚ ਜੇਕਰ ਕਦੇ ਕੋਈ ਚੰਦ ਕਦਮ ਸਹਾਰਾ ਦੇ ਵੀ ਦੇਵੇ ਤਦ ਮਨੁੱਖ ਦਾ ਸੁਭਾਅ ਭੁੱਲਣ ਵਾਲਾ ਹੋਣ ਕਰਕੇ ਕਿਤੇ ਨਾ ਕਿਤੇ ਭੁੱਲ ਕਰ ਬੈਠਦਾ ਹੈ। ਸਹਾਰਾ ਦੇਣ ਵਾਲਾ ਜ਼ਿੰਦਗੀ ਦੇ ਅਉਗੁਣ 'ਤੇ ਪਰਦਾ ਪਾਉਣ ਦੀ ਥਾਂ ਨਫਰਤ ਕਰਕੇ ਛੱਡ ਜਾਂਦਾ ਹੈ। ਇਕ ਰੱਬ ਹੈ ਜਿਹੜਾ ਸਾਡੇ ਅਨੇਕਾਂ ਅਉਗੁਣ ਦੇਖ ਕੇ ਵੀ ਕਦੇ ਸਾਥ ਨਹੀਂ ਛੱਡਦਾ ਬਲਕਿ ਪਰਦੇ ਕੱਜ ਕੇ ਸਮਝਾ ਵੀ ਦਿੰਦਾ ਹੈ :—

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥**
**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥(624)**

ਚਲੋ ਜੇਕਰ ਮੰਨ ਵੀ ਲਈਏ ਕਿ ਕੋਈ ਹੱਦ ਦਰਜੇ ਦਾ ਵਫਾਦਾਰ ਖੁਸ਼ ਕਿਸਮਤੀ ਨਾਲ ਮਿਲ ਵੀ ਜਾਵੇ ਜਿਹੜਾ ਜ਼ਿੰਦਗੀ ਦੇ ਪੈਂਡੇ ਅੰਦਰ ਸਹਾਰਾ ਬਣ ਵੀ ਜਾਵੇ ਤਦ ਵੀ ਪ੍ਰਲੋਕ ਦੀ ਦੁਨੀਆ ਵਿਚ ਤਾਂ ਕੇਵਲ ਇਕ ਰੱਬ ਦਾ ਨਾਮ ਹੀ ਸਹਾਰਾ ਬਣਦਾ ਹੈ ਬਾਕੀ ਸਭ ਕੁਝ ਬੇਕਾਰ ਹੋ ਜਾਣਾ ਹੈ।

**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥(700)**

ਮਨੁੱਖੀ ਸੁਭਾਅ ਦੀ ਇਕ ਪ੍ਰਮੁੱਖ ਕਮਜ਼ੋਰੀ ਹੈ ਕਿ ਇਹ ਜਦੋਂ ਤੱਕ ਕਿਸੇ ਗੱਲ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਦੇਖ ਲੈਂਦਾ ਉਦੋਂ ਤੱਕ ਵਿਸ਼ਵਾਸ ਨਹੀਂ ਕਰਦਾ। ਰੱਬ ਦੇ ਘਰ ਦੀ ਸਾਰੀ ਵੀਚਾਰ ਮਨੁੱਖੀ ਅੱਖ ਤੋਂ ਪਰੋਖੇ ਦੀ ਕਹਾਣੀ ਹੈ। ਸਤਿਗੁਰੂ ਜੀ ਨੇ ਰਹਿਮਤ ਕਰਕੇ ਬਾਹਰ ਇਸ ਦੀਆਂ ਅੱਖਾਂ ਅੱਗੇ ਕਈ ਵਰਤਾਰੇ ਵਰਤਾ ਕੇ ਦਿਖਾਏ ਹਨ ਤਾਂ ਕਿ ਬੰਦੇ ਦਾ ਵਿਸ਼ਵਾਸ ਰੱਬ 'ਤੇ ਬੱਝ ਜਾਵੇ। ਔਰੰਗਜ਼ੇਬ ਦੀ ਜ਼ਿੰਦਗੀ ਦੀਆਂ ਦੋ ਮਿਸਾਲਾਂ ਵੀਚਾਰਨੀਆਂ ਚਾਹੁੰਦਾ ਹਾਂ ਜਿਸ ਨਾਲ ਸ਼ਰਧਾ ਭਾਵਨਾ ਵਾਲਿਆਂ ਲਈ ਤਾਂ ਸਪੱਸ਼ਟ ਹੋ ਜਾਏਗਾ ਪਰ ਨਿਰੀਆਂ ਅਕਲਾਂ ਦੇ ਘੋੜੇ ਦੁੜਾਉਣ ਵਾਲੇ ਵਿਸ਼ਵਾਸ ਦੀ ਦੌਲਤ ਤੋਂ ਖਾਲੀ ਰਹਿ ਜਾਂਦੇ ਹਨ। ਖੈਰ, ਇਕ ਉਦਾਹਰਣ ਹੈ ਕਿ ਜਦੋਂ ਕੋਈ ਗੁਰੂ ਸ਼ਰਣਿ ਨੂੰ ਤਿਆਗ ਕੇ ਔਰੰਗਜ਼ੇਬ ਦੀ ਸ਼ਰਣਿ ਧਾਰਨ ਕਰਦਾ ਹੈ ਤਾਂ ਉਹ ਕਿੰਨਾ ਖੁਆਰ ਹੁੰਦਾ ਹੈ, ਦੂਜਾ ਔਰੰਗਜ਼ੇਬ ਦੀ ਸ਼ਰਣਿ ਤਿਆਗ ਕੇ ਗੁਰੂ ਜੀ ਦੀ ਸ਼ਰਣਿ ਵਿਚ ਆਉਂਦਾ ਹੈ ਤਾਂ ਉਸ ਨੂੰ ਕੀ ਪਰਮ ਅਨੰਦ ਮਿਲਦਾ ਹੈ। ਪਹਿਲੀ ਉਦਾਹਰਨ ਹੈ ਕਿ ਔਰੰਗਜ਼ੇਬ ਦੇ ਸ਼ੰਕਿਆਂ ਦਾ ਜਵਾਬ ਦੇਣ ਲਈ ਔਰੰਗਜ਼ੇਬ ਵੱਲੋਂ ਆਈ ਚਿੱਠੀ ਨੂੰ ਪੜ੍ਹ ਕੇ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਵੱਡੇ ਪੁੱਤਰ ਸ੍ਰੀ ਬਾਬਾ ਰਾਮ ਰਾਇ ਦੀ ਨਿਯੁਕਤੀ ਕੀਤੀ। ਬਾਬਾ ਰਾਮ ਰਾਇ ਦਿੱਲੀ ਔਰੰਗਜ਼ੇਬ ਦੇ ਦਰਬਾਰ ਗਏ। ਜਦੋਂ ਤੱਕ ਮਨ ਗੁਰੂ ਸ਼ਰਣਿ ਵਿਚ ਰਿਹਾ ਤਾਂ ਔਰੰਗਜ਼ੇਬ ਦੇ ਸੁਆਲਾਂ ਦੇ ਜੁਆਬ ਦਿੰਦਿਆਂ ਬਾਬਾ ਰਾਮਰਾਇ ਜੀ ਨੇ ਸਭ ਦੀ ਤਸੱਲੀ ਕਰਵਾ ਦਿੱਤੀ। ਇਕ ਸੁਆਲ ਕਿ ਇਸਲਾਮ ਬਾਰੇ ਤੌਹੀਨ ਦੇ ਬਚਨ ਗੁਰੂ ਘਰ ਵਿੱਚ ਪੜ੍ਹੇ ਜਾਂਦੇ ਹਨ ਕਿ—

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ**

ਇਸ ਦਾ ਕੀ ਭਾਵ ਹੈ? ਬਾਬਾ ਰਾਮ ਰਾਇ ਦਾ ਮਨ ਪਹਿਲੀ ਵਾਰੀ ਜੁਆਬ ਦੇਣ ਲੱਗਿਆਂ ਗੁਰ ਸ਼ਰਣ ਵਿਚੋਂ ਉਠ ਕੇ ਆਪਣੀ ਅਕਲ 'ਤੇ ਭਰੋਸਾ ਕਰਕੇ ਕਹਿਣ ਲੱਗਾ ਕਿ ਇਸਲਾਮ ਦੀ ਤੌਹੀਨ ਨਹੀਂ ਬਲਕਿ ਲਿਖਾਰੀ ਦੀ ਗਲਤੀ ਹੈ। ਸ਼ਬਦ ਅਸਲ ਵਿੱਚ ਇਹ ਸਨ ਕਿ ਮਿੱਟੀ ਬੇਈਮਾਨ ਕੀ ਪੇੜੈ ਪਈ ਘੁਮਿਆਰ। ਇਹ ਗੱਲ ਸੁਣ ਕੇ ਔਰੰਗਜ਼ੇਬ ਤਾਂ ਖੁਸ਼ ਹੋ ਗਿਆ ਪਰ ਗੁਰੂ ਘਰ ਤੋਂ ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ਦੇ ਮਹਾਵਾਕ ਅਨੁਸਾਰ ਗੁਰੂ ਚਰਨ ਸ਼ਰਣਿ ਤੋਂ ਵਿਛੁੜ ਗਿਆ। ਸਾਰੀ ਜ਼ਿੰਦਗੀ ਦੇ ਦੁਖ ਪੱਲੇ ਪਾ ਕੇ ਸਹਿਕਦਾ ਰਿਹਾ। ਇਹ ਗੱਲ ਵੱਖਰੀ ਹੈ ਕਿ ਗੁਰੂ ਗੋਬਿੰਦ ਸਿੰਘ ਸਚੇ ਪਾਤਿਸ਼ਾਹ ਜੀ ਦੀ ਸ਼ਰਣਿ ਲੈ ਕੇ, ਮਾਫੀ ਮੰਗ ਕੇ ਹੀ ਸੁਖ ਦਾ ਸਾਹ ਆਇਆ ਸੀ ਪਰ ਤਦ ਤਕ ਸ਼ਰਣ ਲਈ ਤੜਫਦਾ ਹੀ ਰਿਹਾ।

ਦੂਜੀ ਉਦਾਹਰਣ ਹੈ ਕਿ ਇਸ ਵਾਰੀ ਵੀ ਭਰੇ ਦਰਬਾਰ ਅੰਦਰ ਧਾਰਮਿਕ ਗ੍ਰੰਥ ਦੇ ਅਰਥ ਕਰਨ ਦੀ ਹੀ ਗੱਲ ਸੀ। ਪਹਿਲੇ ਭਾਵ ਬਾਬਾ ਰਾਮਰਾਇ ਨੇ ਅਰਥ ਗਲਤ ਕੀਤੇ ਤਦ ਵਿਛੜ ਗਿਆ ਸੀ ਪਰ ਇਸ ਵਾਰੀ ਭਾਈ ਨੰਦ ਲਾਲ ਜੀ ਨੇ ਕੁਰਾਨ ਦੀ ਆਇਤ ਦੇ ਅਰਥ ਠੀਕ ਕਰ ਦਿਤੇ ਉਹ ਤਦ ਕਰਕੇ ਪ੍ਰਵਾਨ ਨਾ ਹੋਏ। ਔਰੰਗਜ਼ੇਬ ਇਕ ਗੈਰ ਮੁਸਲਮਾਨ ਤੋਂ ਅਰਥ ਸੁਣ ਕੇ ਕਲਪ ਗਿਆ। ਹੁਕਮ ਕੀਤਾ ਕਿ ਭਾਈ ਨੰਦ ਲਾਲ ਜੀ ਨੂੰ ਜਾਂ ਤਾਂ ਇਸਲਾਮ ਵਿੱਚ ਲੈ ਆਓ ਭਾਵ ਮੁਸਲਮਾਨ ਬਣਾ ਲਵੋ ਜਾਂ ਮਾਰ ਮੁਕਾ ਦਿਓ ਕਾਫਰ ਅਜਿਹਾ ਨਹੀਂ ਹੋਣਾ ਚਾਹੀਦਾ। ਪਹਿਲੀ ਮਿਸਾਲ ਵਿੱਚ ਬਾਬਾ ਰਾਮ ਰਾਇ ਗੁਰੂ ਕੋਲੋਂ ਔਰੰਗਜ਼ੇਬ ਕੋਲ ਗਏ ਸਨ ਪਰ ਇਸ ਵਾਰੀ ਭਾਈ ਨੰਦ ਲਾਲ ਜੀ ਔਰੰਗਜ਼ੇਬ ਕੋਲੋਂ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਦੀ ਸ਼ਰਣਿ ਵਿੱਚ ਆਏ ਸਨ। ਗੁਰੂ ਸਾਹਿਬ ਜੀ ਦੇ ਦਰ 'ਤੇ ਆ ਕੇ ਇਤਨੀ ਮਹਾਨ ਵਡਿਆਈ ਮਿਲੀ ਕਿ ਉਸ ਦੇ ਬਚਨਾਂ ਨੂੰ ਸਤਿਗੁਰੂ ਜੀ ਨੇ ਜ਼ਿੰਦਗੀਨਾਮਾ ਕਹਿ ਕੇ ਸਨਮਾਨਿਆ ਸੀ। ਭਾਈ ਨੰਦ ਲਾਲ ਸਿੰਘ ਬਣ ਕੇ ਗੁਰੂ ਜੀ ਦੀਆਂ ਪਵਿੱਤਰ ਨਜ਼ਰਾਂ ਵਿੱਚ ਕਬੂਲੇ ਮਹਾਨ ਗੁਰ ਸਿੱਖਾਂ ਵਿਚੋਂ ਇਕ ਪ੍ਰਮੁੱਖ ਗੁਰਸਿੱਖ ਹੋਏ ਹਨ। ਪੰਥ ਨੇ ਵੀ ਮਹਾਨ ਸਨਮਾਨ ਦਿੱਤਾ ਹੈ। ਜਿਹੜੇ ਭਾਈ ਨੰਦ ਲਾਲ ਸਿੰਘ ਜੀ ਦੀ ਵੀਚਾਰ ਭਾਵ ਉਨ੍ਹਾਂ ਦੇ ਸ਼ਬਦ ਸੁਣ ਕੇ ਔਰੰਗਜ਼ੇਬ ਮੌਤ ਦਾ ਫਤਵਾ ਦਿੰਦਾ ਹੈ ਪਰ ਪੰਥ ਦਰਦੀਆਂ ਨੇ ਆਖਿਆ, ਜਦੋਂ ਰਹਿਤ ਮਰਿਆਦਾ ਬਣੀ ਤਦ ਤੁਹਾਡੇ ਬਚਨ ਤਾਂ ਸ੍ਰੀ ਹਰਿਮੰਦਰ ਸਾਹਿਬ ਅੰਦਰੋਂ ਸਾਰੀ ਮਨੁੱਖਤਾ ਲਈ ਵੰਡੇ ਜਾਣਗੇ ਤਾਂ ਕਿ ਹੋਰ ਕਿਸੇ ਨੂੰ ਤੇਰੀ ਜ਼ਿੰਦਗੀ ਨਾਮੇ ਵਿਚੋਂ ਜ਼ਿੰਦਗੀ ਜਿਊਣ ਦੀ ਜਾਚ ਆ ਜਾਵੇ।

ਸੋ ਬਿਲਕੁਲ ਸਪੱਸ਼ਟ ਹੈ ਕਿ ਮਨੁੱਖ ਦੀ ਸ਼ਰਨ ਖੁਆਰੀ ਪੱਲੇ ਪਾਉਂਦੀ ਹੈ ਪਰ

ਗੁਰੂ ਜਾਂ ਰੱਬ ਦੀ ਸ਼ਰਣਿ ਖੁਮਾਰੀ ਪੱਲੇ ਪਾਉਂਦੀ ਹੈ। ਭਾਈ ਗੁਰਦਾਸ ਜੀ ਦਾ ਇਹ ਬਚਨ ਕਿੰਨਾ ਪਿਆਰਾ ਹੈ ਕਿ—

**ਗੁਰਮੁਖਿ ਪੰਥ ਰਾਹੇ, ਜਮਪੁਰਿ ਪੰਥ ਮੇਟੇ,**
**ਗੁਰਸਿਖ ਸੰਗ ਪੰਚ ਦੂਤ ਸੰਕ ਤਿਆਗੇ ਹੈ॥**
**ਚਰਨ ਸਰਨ ਗੁਰ ਕਰਮ ਭਰਮ ਖੋਏ,**
**ਦਰਸ ਅਕਾਲ ਕਾਲ ਕੰਟਕ ਭੈ ਭਾਗੇ ਹੈ॥**
**ਗੁਰ ਉਪਦੇਸ ਵੇਸ ਬਜ੍ਰ ਕਪਾਟ ਖੁਲੇ,**
**ਸ਼ਬਦ ਸੁਰਤਿ ਮੂਰਛਤ ਮਨ ਜਾਗੇ ਹਰੈ॥**
**ਕਿੰਚਤ ਕਟਾਛ ਕ੍ਰਿਪਾ ਸਰਬ ਨਿਧਾਨ ਪਾਏ,**
**ਜੀਵਨ ਮੁਕਤਿ ਗੁਰ ਗਿਆਨ ਲਿਵ ਲਾਗੇ ਹੈ॥**

ਇਸ ਲਈ ਕਦੇ ਗੁਰੂ ਕਿਰਪਾ ਦਾ ਸਦਕਾ ਸਾਡੇ ਅੰਦਰੋਂ ਇਹ ਅਰਦਾਸ ਪੈਦਾ ਹੋ ਜਾਵੇ ਕਿ—

**ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ॥**
**ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ॥**
**ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ॥**
**ਹਮ ਅਪਰਾਧੀ ਸਦ ਭੂਲਤੇ ਤੁਮ ਬਖਸਨਹਾਰੇ॥ (809)**

# ਸਚਿਆਰ

ਧਰਮ ਦੀ ਦੁਨੀਆ ਅੰਦਰ ਜਿਵੇਂ ਹਰ ਧਰਮ ਦਾ ਨਾਂ ਵੱਖੋ ਵੱਖਰਾ ਹੈ ਇਸ ਤਰ੍ਹਾਂ ਹੀ ਹਰ ਧਰਮ ਦੇ ਮੰਨਣ ਵਾਲੇ ਦਾ ਨਾਂ ਵੀ ਵੱਖੋ ਵੱਖਰਾ ਹੁੰਦਾ ਹੈ। ਈਸਾਈ ਧਰਮ ਦੇ ਮੰਨਣ ਵਾਲੇ ਨੂੰ ਇਸਾਈ, ਇਸਲਾਮ ਦੇ ਮੰਨਣ ਵਾਲੇ ਨੂੰ ਮੁਸਲਮਾਨ, ਬੁੱਧ ਧਰਮ ਦੇ ਮੰਣਨ ਵਾਲੇ ਨੂੰ ਬੋਧੀ, ਸਿੱਖ ਧਰਮ ਦੇ ਧਾਰਨੀ ਨੂੰ ਸਿੱਖ ਕਿਹਾ ਜਾਂਦਾ ਹੈ ਪਰ ਰੱਬ ਦੇ ਧਰਮ ਦੇ ਧਾਰਨੀ ਨੂੰ ਸਚਿਆਰ ਕਿਹਾ ਜਾਂਦਾ ਹੈ। ਇਥੇ ਧਰਮੀ ਬੰਦਸ਼ਾਂ ਨਹੀ, ਧਰਮੀ ਬਾਹਰੀ ਝਮੇਲੇ ਨਹੀਂ। ਇਥੇ ਤਾਂ ਸਗੋਂ ਆਤਮਾ ਪਰਮਾਤਮਾ ਦੀ ਹੀ ਬਾਤ ਹੁੰਦੀ ਹੈ। ਕੁੱਝ ਇਕ ਚੀਜ਼ਾਂ ਹਰ ਧਰਮ ਦੀਆਂ ਸਾਂਝੀਆਂ ਹੀ ਹਨ ਜਿਵੇਂ ਮਨ, ਆਤਮਾ, ਦਇਆ, ਇਮਾਨਦਾਰੀ, ਸੰਤੋਖ, ਰੱਬ ਦਾ ਨਾਮ, ਵਿਕਾਰ ਇਤਿਆਦਿਕ। ਪਹਿਰਾਵੇ ਵੱਖੋ ਵੱਖਰੇ ਹੋ ਸਕਦੇ ਹਨ। ਰੱਬ ਨੂੰ ਮੰਨਣ ਦੇ ਢੰਗ, ਪੂਜਾ ਕਰਨ ਦੇ ਢੰਗ, ਰੱਬ ਵਿਚ ਵਿਸ਼ਵਾਸ ਆਪੋ ਆਪਣੇ ਤਰੀਕੇ ਦੇ ਹੋ ਸਕਦੇ ਹਨ ਪਰ ਕੁਝ ਇਕ ਚੀਜ਼ਾਂ ਨੂੰ ਕੋਈ ਵੀ ਵੰਡ ਕੇ ਵੱਖੋ ਵੱਖਰੀਆਂ ਨਹੀਂ ਕਰ ਸਕਦਾ। ਇਸ ਕਰਕੇ ਅਸਲੀ ਧਰਮ ਸਚਿਆਰ ਹੋਣਾ ਹੀ ਹੈ।

ਗੁਰੂ ਨਾਨਕ ਸਾਹਿਬ ਜੀ ਨੇ ਜਪੁਜੀ ਸਾਹਿਬ ਦੀ ਪਵਿੱਤਰ ਬਾਣੀ ਅੰਦਰ ਤਿੰਨ ਵਾਰੀ ਸਚਿਆਰ ਸ਼ਬਦ ਵਰਤਿਆ ਹੈ। ਪਹਿਲੀ ਵਾਰੀ ਸੁਆਲ ਰੂਪ ਵਿਚ ਕਿ—

**ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥**

ਬਾਕੀ ਦੋ ਥਾਵਾਂ ਤੇ ਸਚਿਆਰ ਜਿਵੇਂ— "ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ" ਜਾਂ ਫਿਰ—

**"ਜੇ ਕੋ ਬੁਝੈ ਹੋਵੈ ਸਚਿਆਰ॥ ਧਵਲੈ ਉਪਰਿ ਕੇਤਾ ਭਾਰੁ॥**

ਪਹਿਲੀ ਵਾਰੀ ਬਚਨ ਆਖੇ ਹਨ ਕਿ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੇ ਪਾਲਿ॥" ਨਾਲ ਹੀ ਜਵਾਬ ਵੀ ਬਖਸ਼ਿਸ਼ ਕਰ ਦਿੱਤਾ ਕਿ "ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ"॥ ਪਰ ਅੱਗੇ ਜਾ ਕੇ ਫਿਰ ਬਚਨ ਕੀਤੇ ਕਿ-

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥ (2)**

ਸਪੱਸ਼ਟ ਹੈ ਕਿ ਜੇਕਰ ਜੀਵ ਹੁਕਮ ਰਜਾਈ ਚਲ ਪੈਂਦਾ ਹੈ ਤਾਂ ਇਹੋ ਹੀ

ਹੁਕਮ ਨਾਮ ਜੱਪਣ ਦੇ ਰੂਪ ਵਿਚ ਅੰਮ੍ਰਿਤ ਵੇਲੇ ਸਚੇ ਦੀਆਂ ਵਡਿਆਈ ਕਰਵਾਉਣ ਲੱਗ ਪੈਂਦਾ ਹੈ ਜਿਸ ਨਾਲ ਪ੍ਰੇਮ ਪਟੋਲੇ ਦੀ ਪਤਿ ਪ੍ਰਾਪਤ ਹੁੰਦੀ ਹੈ। ਪ੍ਰੇਮ ਪਟੋਲੇ ਅੰਦਰ ਸ਼ਿੰਗਾਰਿਆ ਹੋਇਆ ਨਦਰਿ ਦਾ ਭਾਗੀ ਬਣਕੇ ਮੋਖ ਦੁਆਰ ਹਾਸਿਲ ਕਰ ਲੈਂਦਾ ਹੈ। ਇਹ ਮੋਖ ਦੁਆਰ ਹੈ ਕਿ ਹਰ ਤਰ੍ਹਾਂ ਦੀ ਮੁਕਤੀ ਮਿਲ ਗਈ। ਇਥੇ ਨਾ ਮਨ ਦੀ ਗੁਲਾਮੀ, ਨਾ ਵਿਕਾਰਾਂ ਦੀ ਗੁਲਾਮੀ, ਨਾ ਮਾਇਆ ਦੀ ਗੁਲਾਮੀ, ਨਾ ਲੋਕਲਾਜ, ਨਾ ਸੰਸਾਰੀ ਰਿਸ਼ਤੇ, ਮੋਹ ਮਮਤਾ ਭਾਵ ਹਰ ਤਰ੍ਹਾਂ ਨਾਲ ਮੋਖ ਦੁਆਰ ਤੱਕ ਪਹੁੰਚ ਗਿਆ। ਇਥੇ ਫਿਰ ਸਭ ਕੁਝ ਹੀ ਸਚਿਆਰ ਹੋ ਜਾਣਾ ਹੈ। ਅੱਗੇ ਅਜਿਹਾ ਸਚਿਆਰ ਹੀ ਸਮਝ ਸਕਦਾ ਹੈ ਕਿ ਧਰਤੀ ਦੇ ਥੱਲੇ ਕਿਸੇ ਬੈਲ ਦੀ ਹੋਂਦ ਨਹੀਂ ਸਗੋਂ ਧਰਤੀ ਦੇ ਥੱਲੇ ਤਾਂ ਧਰਮ ਭਾਵ ਰੱਬੀ ਨੇਮ ਰੂਪ ਤਾਕਤ ਹੀ ਕੰਮ ਕਰਦੀ ਹੈ। ਇਹ ਤਾਕਤ ਵੀ ਰੱਬੀ ਦਇਆ ਵਿਚੋਂ ਹੀ ਪੈਦਾ ਹੋਈ ਹੈ। ਇਸ ਤਾਕਤ ਦੀ ਸੰਤੋਖ ਰੂਪ ਮਰਿਆਦਾ ਹੈ। ਭਾਵ ਜਦੋਂ ਮਨੁੱਖ ਦੀ ਜ਼ਿੰਦਗੀ ਅੰਦਰ ਇਨ੍ਹਾਂ ਤਿੰਨਾਂ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ ਤਦ ਉਹ ਸਚਿਆਰ ਹੁੰਦਾ ਹੈ। ਪਹਿਲਾ, ਰੱਬੀ ਨੇਮ ਅਨੁਸਾਰ ਜੀਵਨ ਗੁਜ਼ਾਰਨਾ ਜਿਸ ਨੂੰ ਪਿਛੇ ਹੁਕਮ ਰਜਾਈ ਅਨੁਸਾਰ ਕਹਿ ਕੇ ਆਏ ਹਾਂ। ਦੂਜਾ, ਜੀਵਨ ਅੰਦਰ ਦਇਆ ਧਾਰਨਾ ਕਿਉਂਕਿ ਰੱਬ ਕੋਈ ਚੀਜ਼ ਸਾਨੂੰ ਮੁਲ ਨਹੀਂ ਬਲਕਿ ਦਇਆ ਕਰਕੇ ਬਖਸ਼ਿਸ਼ ਕਰਦਾ ਹੈ। ਤੀਜਾ, ਸੰਤੋਖ ਧਾਰਨ ਨਾਲ ਹੀ ਹੁਕਮ ਮੰਨ ਹੋਣਾ ਹੈ ਅਤੇ ਸੰਤੋਖ ਧਾਰਨ ਕਰਨ ਨਾਲ ਹੀ ਦਇਆ ਆਉਂਦੀ ਹੈ। ਇਨ੍ਹਾਂ ਦੀ ਸੋਝੀ ਰੱਖਣੀ ਵੀ ਸਚਿਆਰ ਬਣਾ ਦਿੰਦੀ ਹੈ।

**ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥**
**ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥ (3)**

ਗੁਰਮਤਿ ਅਨੁਸਾਰ ਕੋਈ ਕਿਸੇ ਵੀ ਧਰਮ ਦਾ ਵਿਸ਼ਵਾਸੀ ਹੈ, ਕਿਸੇ ਵੀ ਤਰੀਕੇ ਰੱਬੀ ਬੰਦਗੀ ਕਰਦਾ ਹੈ, ਕਿਸੇ ਵੀ ਤਰੀਕੇ ਦੇ ਬਾਣੇ ਵਿਚ ਰਹਿੰਦਾ ਹੈ, ਕਿਸੇ ਵੀ ਧਾਰਮਿਕ ਅਸਥਾਨ 'ਤੇ ਜਾਂਦਾ ਹੈ ਪਰ ਜੇਕਰ ਉਸ ਦੇ ਅੰਦਰ ਸੱਚ ਦਾ ਪ੍ਰਕਾਸ਼ ਹੋ ਗਿਆ ਭਾਵ ਉਹ ਸਚਿਆਰ ਹੋ ਗਿਆ ਫਿਰ ਰੱਬ ਦੀ ਕਚਿਹਰੀ ਵਿੱਚ ਅਜਿਹੇ ਪੁਰਖ ਦਾ ਅਦਬ ਸਤਿਕਾਰ ਹੈ ਨਾ ਕਿ ਕਿਸੇ ਅਖੌਤੀ ਧਰਮੀਆਂ ਦਾ। ਸੱਚ ਸਭਨਾਂ ਦਾ ਹੋਣ ਕਰਕੇ ਸਚਿਆਰ ਵੀ ਸਭ ਲਈ ਬਣ ਜਾਂਦਾ ਹੈ। ਕੇਵਲ ਸ੍ਰੀ ਹਰਿਮੰਦਰ ਸਾਹਿਬ ਸੰਬੰਧੀ ਹੀ ਦੋ ਉਦਾਹਰਨਾਂ ਵੀਚਾਰ ਲੈਂਦੇ ਹਾਂ। ਪਹਿਲੀ ਉਦਾਹਰਨ ਹੈ ਕਿ ਸੰਨ 1762 ਨੂੰ ਅਹਿਮਦ ਸ਼ਾਹ ਅਬਦਾਲੀ ਸ੍ਰੀ ਹਰਿਮੰਦਰ ਸਾਹਿਬ ਨੂੰ ਬਰੂਦ ਨਾਲ ਉਡਾ ਦਿੰਦਾ ਹੈ। ਸੰਨ 1762 ਨੂੰ ਹੀ ਵੱਡਾ ਘੱਲੂਘਾਰਾ ਵੀ ਵਰਤਦਾ ਹੈ। ਇਕ ਵਕਤ ਇਹ ਅਜਿਹਾ ਆਇਆ ਸੀ ਜਦੋਂ ਕੌਮ ਦੀ ਤਬਾਹੀ ਹੋਈ ਅਤੇ ਕੌਮ ਦੀ ਜਿੰਦਜਾਨ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਦੀ ਵੀ ਤਬਾਹੀ ਹੋਈ ਸੀ ਪਰ ਸ੍ਰੀ ਹਰਿਮੰਦਰ ਸਾਹਿਬ ਸਿੱਖੀ ਦੀ ਆਨ ਸ਼ਾਨ ਅਤੇ ਜਾਨ ਹੈ ਇਸ ਕਰਕੇ ਸੰਨ 1765 ਵਿੱਚ ਮੁੜ ਉਸਾਰੀ ਲਈ ਫਿਰ ਤਿਆਰੀ ਕਰ ਲਈ।

ਇਕ ਵੱਡੀ ਸਾਰੀ ਚਾਦਰ ਵਿਛਾ ਦਿੱਤੀ। ਗੁਰੂ ਕੇ ਸਿੱਖਾਂ ਨੇ ਆਪਣਾ ਘਰ ਨਹੀਂ ਬਲਕਿ ਮਨੁੱਖਤਾ ਦਾ ਘਰ ਬਣਾਉਣ ਲਈ ਸੱਤ ਲੱਖ ਰੁਪਈਆ ਇਕੱਠਾ ਕਰ ਦਿੱਤਾ। ਇਹ ਸਾਰਾ ਪੈਸਾ ਕਰੋੜੀ ਮੱਲ ਸ਼ਾਹ ਕੋਲ ਜਮ੍ਹਾਂ ਕਰਵਾ ਦਿੱਤਾ ਅਤੇ ਗੁਰੂ ਘਰ ਦੇ ਅਨਿਨ ਸੇਵਕ ਸੁਰ ਸਿੰਘ ਅੰਮ੍ਰਿਤਸਰ ਦੇ ਇਲਾਕੇ ਦੇ ਭਾਈ ਦੇਸ ਰਾਜ ਜੀ ਨੂੰ ਇਹ ਸੇਵਾ ਕਰਵਾਉਣ ਲਈ ਨਿਯੁਕਤ ਕੀਤਾ। ਉਹ ਮੋਹਰ ਵੀ ਦਿੱਤੀ ਜਿਹੜੀ ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੀ। ਇਹ ਮੋਹਰ ਜਿਹੜੇ ਵੀ ਕਾਗਜ਼ 'ਤੇ ਦੋ ਅੱਖਰ ਲਿਖ ਕੇ ਲਾ ਦਿੱਤੀ ਜਾਂਦੀ ਸੀ ਤਾਂ ਸਿੱਖ ਉਨ੍ਹਾਂ ਅੱਖਰਾਂ ਨੂੰ ਅਕਾਲ ਦਾ ਹੁਕਮ ਸਮਝ ਕੇ ਸਤਿਕਾਰ ਕਰਦੇ ਸਨ। ਦੇਸ ਰਾਜ ਜੀ ਨੇ ਬਹੁਤ ਹੀ ਲਗਨ ਨਾਲ ਸੇਵਾ ਕੀਤੀ ਸੀ। ਇਥੇ ਨਾ ਕਿਸੇ ਸਰੂਪ ਨੂੰ ਦੇਖਿਆ, ਨਾ ਕਿਸੇ ਪਹਿਰਾਵੇ ਨੂੰ ਦੇਖਿਆ, ਨਾ ਕਿਸੇ ਜ਼ਾਤ ਮਜ਼੍ਹਬਾਂ ਗੋਤ ਆਦਿਕ ਦੇਖਿਆ ਇਥੇ ਕੇਵਲ ਸੱਚ ਦਾ ਪ੍ਰਕਾਸ਼ ਕਰਨ ਵਾਲੀ ਥਾਂ ਬਣਾਈ ਜਾਣੀ ਸੀ ਅਤੇ ਕਿਸੇ ਸਚਿਆਰ ਦੀ ਲੋੜ ਸੀ। ਭਾਈ ਦੇਸ ਰਾਜ ਦੀ ਵੀ ਕੁਰਬਾਨੀ ਮਹਾਨ ਹੈ। ਜਦੋਂ ਹਾਕਮ ਜਿਸ ਕੌਮ ਦਾ ਵੈਰੀ ਬਣਿਆ ਬੈਠਾ ਹੋਵੇ, ਕੌਮ ਦੇ ਦਰਦੀ ਜੰਗਲਾਂ ਵਿੱਚ ਰਹਿੰਦੇ ਹੋਣ, ਉਸ ਕੌਮ ਦੇ ਧਾਰਮਿਕ ਕੇਂਦਰੀ ਅਸਥਾਨ ਨੂੰ ਤਬਾਹ ਕਰ ਦਿੱਤਾ ਹੋਵੇ ਉਸ ਲਈ ਦੇਸ ਰਾਜ ਵਰਗਿਆਂ ਨੂੰ ਤਬਾਹ ਕਰਨਾ ਕੀ ਔਖਾ ਸੀ ਪਰ ਦੇਸ ਰਾਜ ਜੀ ਨੇ ਸੱਚ ਦੀ ਪਰਵਾਹ ਕੀਤੀ ਕਿਉਂਕਿ ਸਚਿਆਰ ਹਾਕਮਾਂ ਦੀ ਨਹੀਂ ਬਲਕਿ ਰੱਬ ਦੀ ਪ੍ਰਵਾਹ ਕਰਦਾ ਹੈ। ਅੱਜ ਉਥੇ ਸਚਿਆਰ ਬਣਨ ਦੀਆਂ ਜੁਗਤਾਂ ਸਿਖਾਉਣ ਵਾਲੇ ਮਹਾਨ ਸਤਿਗੁਰੂ ਦਾ ਪ੍ਰਕਾਸ਼ ਹੈ। ਸਚਿਆਰ ਬਣਨ ਲਈ ਸਭ ਨੂੰ ਗਲਵਕੜੀ ਵਿੱਚ ਲੈਣ ਵਾਲੀ ਇਮਾਰਤ ਵਿਚੋਂ ਵੀ ਭਾਈ ਦੇਸ ਰਾਜ ਵਰਗੇ ਸਚਿਆਰਿਆਂ ਨੂੰ ਹਰ ਰੋਜ਼ ਅਰਦਾਸ ਵਿੱਚ ਪਿਆਰਿਆਂ ਸਚਿਆਰਾਂ ਦੀ ਕਮਾਈ ਦਾ ਧਿਆਨ ਧਰ ਕੇ ਸਿੱਖ ਹਰ ਰੋਜ਼ ਯਾਦ ਕਰਦਾ ਹੈ।

ਦੂਜੀ ਉਦਾਹਰਨ ਹੈ ਕਿ ਇਕ ਸਉਦੀ ਅਰਬ ਦਾ ਵਸਨੀਕ ਸਾਰੀ ਜ਼ਿੰਦਗੀ ਦਰਵੇਸ਼ੀ ਗੁਜ਼ਾਰਨ ਵਾਲਾ 93 ਸਾਲਾਂ ਦੀ ਉਮਰ ਵਿਚ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਆਇਆ। ਇਸ ਨੇ ਕਦੇ ਸ਼ਰਾਬ, ਮਾਸ, ਤੰਬਾਕੂ ਆਦਿਕ ਨਹੀਂ ਵਰਤਿਆ ਸੀ। ਉਸ ਵੇਲੇ ਕਰੀਬ 1920-25 ਦੇ ਦਰਮਿਆਨ ਆਪਣੀ ਹੀ ਕਮਾਈ ਵਿੱਚੋਂ ਦਸ ਸੋ ਬਾਈ ਰੁਪਈਏ ਖਰਚ ਕੇ ਕਰੀਬ 9 ਮਣ ਚੌਦਾਂ ਸੇਰ ਚੰਦਨ ਦੀ ਲੱਕੜ ਦੇ ਫੱਟਿਆਂ ਵਿਚੋਂ ਪੰਜ ਸਾਲ ਸੱਤ ਮਹੀਨੇ ਦੀ ਲਗਾਤਾਰ ਮਿਹਨਤ ਨਾਲ ਇਕ ਲੱਖ ਪੰਤਾਲੀ ਹਜ਼ਾਰ ਵਾਲ਼ਾਂ ਵਾਲਾ ਚੌਰ ਸਾਹਿਬ ਬਣਾਇਆ। ਇਸ ਚੌਰ ਸਾਹਿਬ ਦਾ ਵਜ਼ਨ 2 ਸੇਰ ਸੀ। ਪਿਛਲੀ ਡੰਡੀ ਉੱਤੇ ਚਾਂਦੀ ਲਗਾਈ ਸੀ। ਇਸ ਚੌਰ ਸਾਹਿਬ ਨੂੰ ਇਕ ਨਲਕੀ ਵਿੱਚ ਪਾ ਕੇ ਰੱਖਿਆ ਜਾਂਦਾ ਸੀ। ਜਦੋਂ ਕੱਢਦੇ ਸਨ ਤਾਂ ਸਾਰੇ ਪਾਸੇ ਹੀ ਚੰਦਨ ਦੀ ਮਹਿਕ ਖਿਲਰ ਜਾਂਦੀ ਸੀ। ਇਸ ਚੌਰ ਤੋਂ ਪ੍ਰਭਾਵਿਤ ਹੋ ਕੇ ਬੰਬਈ ਦੇ ਇਕ ਸੇਠ ਮੀਆਂ ਖਾਂ ਅਤੇ ਗਵਾਲੀਅਰ ਦੇ

ਮਹਾਰਾਜੇ ਨੇ ਇਸ ਦਰਵੇਸ਼ ਹਾਜੀ ਮੁਹੰਮਦ ਮਸਕੀਨ ਨੂੰ ਬੇਨਤੀ ਕੀਤੀ ਸੀ ਕਿ ਮੁੱਲ ਤੁਸੀਂ ਦੱਸੋ, ਜੋ ਮੰਗੋਗੇ ਉਹੋ ਮਿਲ ਜਾਵੇਗਾ ਪਰ ਇਸ ਚੌਰ ਸਾਹਿਬ ਨੂੰ ਮੈਨੂੰ ਭੇਟਾ ਕਰ ਦਿਓ। ਹਾਜ਼ੀ ਮੁਹੰਮਦ ਮਸਕੀਨ ਨੂੰ ਨਾ ਤਾਂ ਪੈਸੇ ਦਾ ਲਾਲਚ ਨਾ ਹੀ ਹੋਰ ਕੋਈ ਥਾਂ ਦਾ ਪ੍ਰਭਾਵ ਰੋਕ ਸਕਿਆ ਉਹ ਤਾਂ ਸਗੋਂ ਇਹ ਚੌਰ ਸਾਹਿਬ ਲੈ ਕੇ ਸਿਧੇ ਸ੍ਰੀ ਹਰਿਮੰਦਰ ਸਾਹਿਬ ਪਹੁੰਚੇ ਅਤੇ ਬਹੁਤ ਹੀ ਸ਼ਰਧਾ ਨਾਲ ਇਹ ਚੌਰ ਸਾਹਿਬ ਭੇਟਾ ਕੀਤਾ।

ਸ੍ਰੀ ਹਰਿਮੰਦਰ ਸਾਹਿਬ ਦੀ ਦਾਤ ਭਾਵੇਂ ਪ੍ਰਮੇਸ਼ਰ ਨੇ ਸਿੱਖ ਜਗਤ ਦੀ ਝੋਲੀ ਪਾਈ ਹੈ ਪਰ ਹਰ ਇਕ ਨੂੰ ਸੱਚ ਦਾ ਹੀ ਉਪਦੇਸ਼ ਦਿੱਤਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਹੀ ਸਚਿਆਰਿਆਂ ਨੂੰ ਉਦਾਸੀਆਂ ਦਰਮਿਆਨ ਮਿਲ ਕੇ ਉਨ੍ਹਾਂ ਦੇ ਸੱਚੇ ਬੋਲ ਇਕੱਤਰ ਕੀਤੇ ਫਿਰ ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਸਾਹਿਬ ਜੀ ਨੇ ਇਨ੍ਹਾਂ ਸਚਿਆਰਿਆਂ ਦੇ ਬੋਲਾਂ ਨੂੰ ਇਕ ਗ੍ਰੰਥ ਰੂਪ ਵਿਚ ਪ੍ਰਕਾਸ਼ਿਤ ਕੀਤਾ ਸੀ। ਅਜਿਹੇ ਅਸਥਾਨ ਉੱਤੇ ਹਰ ਇਕ ਸਚਿਆਰਾ ਆਪ ਹੀ ਖੁਦ ਬ ਖੁਦ ਖਿਚਿਆ ਚਲਿਆ ਆਉਂਦਾ ਹੈ। ਸਤਿਗੁਰੂ  ਨਾਲ ਅਸਲ ਵਿਚ ਨੇੜਤਾ ਹੀ ਸਚਿਆਰ ਦੀ ਹੋ ਸਕਦੀ ਹੈ। ਕੂੜਿਆਰ ਤਾਂ ਕਦੇ ਕਿਧਰੇ ਆ ਵੀ ਜਾਵੇ ਤਾਂ ਉਹ ਵਾਪਸ ਜਾਣ ਲਈ (ਵਲ ਛਲ) ਤਰੀਕੇ ਹੀ ਲੱਭਦਾ ਰਹਿੰਦਾ ਹੈ। ਗੁਰੂ ਚਰਨਾਂ ਵਿੱਚ ਆ ਕੇ ਵੀ ਜੁੜਨ ਦੇ ਨਹੀਂ ਬਲਕਿ ਵਿਛੜਨ ਦੇ ਤਰੀਕੇ ਲੱਭਦਾ ਹੈ। ਕੂੜਿਆਰਿਆਂ ਦਾ ਸੱਚੇ ਸਤਿਗੁਰੂ ਕੋਲ ਚਿਤ ਉਦਾਸ ਹੋ ਜਾਂਦਾ ਹੈ। ਸਚਿਆਰ ਦੇ ਤਾਂ ਕੰਨ ਵੀ ਸਚ ਸੁਣਦੇ ਹਨ, ਅੱਖਾਂ ਸੱਚ ਦੇਖਦੀਆਂ ਹਨ, ਮੂੰਹ ਸੱਚ ਕਹਿੰਦਾ ਹੈ, ਮਨ ਸੱਚ ਨਾਲ ਪਿਆਰ ਕਰਦਾ ਹੈ। ਪੈਰ ਹੱਥ ਭਾਵ ਕਾਇਆ ਨਗਰੀ ਦਾ ਹਰ ਅੰਗ ਹੀ ਸੱਚ ਦਾ ਧਾਰਨੀ ਹੋ ਜਾਂਦਾ ਹੈ। ਇਸ ਕਰਕੇ ਸਚਿਆਰ ਦੀ ਗੁਰੂ ਨਾਲ ਨੇੜਤਾ ਹੁੰਦੀ ਹੈ।

**ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥**
**ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥**
**ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥**
**ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥**
**ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥**

**(314)**

ਸਿੱਖ ਇਤਿਹਾਸ ਕੋਲ ਇਕ ਬਹੁਤ ਪਿਆਰੀ ਸਾਖੀ ਹੈ ਕਿ ਧੰਨ ਗੁਰੂ ਅਮਰਦਾਸ ਜੀ ਦੇ ਵੇਲੇ ਇਕ ਭਾਈ ਜੋਧ ਨਾਮ ਦਾ ਗੁਰਸਿੱਖ ਪ੍ਰੇਮੀ ਹੋਇਆ ਹੈ ਜਿਹੜਾ ਗੁਰੂ ਜੀ ਦੇ ਲੰਗਰਾਂ ਵਿੱਚ ਸੇਵਾ ਕਰਕੇ ਆਪਣੇ ਜੀਵਨ ਦੀ ਬਾਜ਼ੀ ਜਿੱਤ ਕੇ ਪ੍ਰਮੇਸ਼ਰ ਦੁਆਰਾ ਪ੍ਰਵਾਨ ਹੋਇਆ ਸੀ। ਇਸ ਭਾਈ ਜੋਧ ਦਾ ਪਿਛੋਕੜ ਹੈ ਕਿ ਇਸ ਦੇ ਹਿਰਦੇ ਅੰਦਰ ਉੱਚੀ ਜਾਤ ਦਾ ਬਹੁਤ ਹੰਕਾਰ ਸੀ। ਇਹ ਬਿਪਰ ਜਾਤੀ ਨਾਲ ਸੰਬੰਧਿਤ ਸੀ। ਕਿਸੇ ਗਰੀਬ, ਕਿਸੇ ਦੁਖਿਆਰੇ ਜਾਂ ਜਿਨ੍ਹਾਂ ਨੂੰ ਇਹ ਲੋਕ

ਸ਼ੂਦਰ ਕਹਿੰਦੇ ਸਨ ਉਨ੍ਹਾਂ ਦਾ ਪ੍ਰਛਾਵਾਂ ਵੀ ਨਹੀਂ ਲੈਂਦਾ ਸੀ। ਪ੍ਰਮੇਸ਼ਰ ਦੀ ਕਿਰਪਾ ਨਾਲ ਗੁਰੂ ਅਮਰਦਾਸ ਜੀ ਦੇ ਪਵਿੱਤਰ ਚਰਨਾਂ ਵਿੱਚ ਆ ਗਿਆ। ਇਥੇ ਸਚਿਆਰ ਗੁਰਸਿੱਖਾਂ ਦਾ ਜੀਵਨ ਦੇਖ ਕੇ ਆਪਣੇ ਅੰਦਰਲੇ ਭਰਮ ਨੂੰ ਪਛਾਣ ਗਿਆ ਕਿ ਮੈਂ ਕੋਈ ਸੁੱਚਾ ਨਹੀਂ ਬਲਕਿ ਮੇਰੇ ਵਰਗਾ ਗੰਦਾ ਤਾਂ ਕੋਈ ਹੋਰ ਲੱਭਣਾ ਔਖਾ ਹੈ ਜਿਹੜਾ ਬਾਹਰੋਂ ਜਾਤ ਦਾ ਅਭਿਮਾਨ ਕਰਕੇ ਅਤੇ ਲੋਕ ਦਿਖਾਵੇ ਦੀ ਸੁੱਚਮ ਰੱਖਕੇ ਬਹੁਤ ਉੱਤਮ ਨਜ਼ਰ ਆਉਂਦਾ ਹੈ ਪਰ ਅੰਦਰ ਸਾਰਾ ਗੰਦ ਨਾਲ, ਹੰਕਾਰ ਨਾਲ ਭਰਿਆ ਹੋਇਆ ਹੈ। ਗੁਰੂ ਕੇ ਸਿੱਖਾਂ ਦਾ ਪਿਆਰ, ਲਗਨ, ਸੇਵਾ ਭਾਵਨਾ ਦੇਖ ਕੇ ਬਹੁਤ ਪ੍ਰਭਾਵਿਤ ਹੋਇਆ। ਇਸ ਨੇ ਆਪਣਾ ਮਨ ਬਣਾ ਲਿਆ ਕਿ ਮੈਂ ਵੀ ਅਜਿਹਾ ਹੀ ਸਚਿਆਰ ਬਣਾ ਪਰ ਮੈਨੂੰ ਤਾਂ ਜੀਵਨ ਦਾ ਭਾਂਡਾ ਬਹੁਤ ਹੀ ਸਾਫ਼ ਕਰਨਾ ਪਵੇਗਾ। ਇਹ ਸੋਚ ਵੀਚਾਰ ਬਣਾ ਕੇ ਸਭ ਤੋਂ ਪਹਿਲਾਂ ਗੁਰਸਿੱਖਾਂ ਦੇ ਜੂਠੇ ਭਾਂਡੇ ਸਾਫ਼ ਕਰਨ ਲੱਗ ਪਿਆ। ਗੁਰੂ ਅਮਰਦਾਸ ਜੀ ਦੀ ਕ੍ਰਿਪਾ ਦਾ ਸਦਕਾ ਬਾਹਰੋਂ ਦੇਖਣ ਨੂੰ ਲੱਗਦਾ ਸੀ ਕਿ ਭਾਂਡੇ ਧੋ ਰਿਹਾ ਹੈ ਪਰ ਅੰਦਰੋਂ ਮਨ ਵੀ ਧੋਤਾ ਜਾ ਰਿਹਾ ਸੀ। ਜਿਨ੍ਹਾਂ ਗਰੀਬਾਂ ਨੂੰ ਨੇੜੇ ਨਹੀਂ ਲੱਗਣ ਦਿੰਦਾ ਸੀ ਉਨ੍ਹਾਂ ਦੇ ਜੂਠੇ ਭਾਂਡੇ ਮਾਂਜ ਕੇ ਮਨ ਪਵਿੱਤਰ ਕਰ ਲਿਆ। ਇਕ ਦਿਨ ਗੁਰੂ ਅਮਰਦਾਸ ਜੀ ਆਪ ਜਾ ਕੇ ਬਾਂਹ ਪਕੜ ਲਿਆਏ ਅਤੇ ਬਚਨ ਕਰਨ ਲੱਗੇ ਕਿ ਭਲਿਆ ਹੁਣ ਹਿਰਦਾ ਸਾਫ ਹੋ ਗਿਆ ਹੈ। ਸੇਵਾ ਹੁਣ ਵੀ ਲੰਗਰ ਦੀ ਹੀ ਕਰਨੀ ਹੈ ਪਰ ਹੁਣ ਲੰਗਰ ਬਣਾ ਕੇ ਸੇਵਾ ਕਰ। ਭਾਈ ਜੋਧ ਹਰ ਰੋਜ਼ ਲੰਗਰ ਅੰਦਰ ਸੇਵਾ ਕਰਦਾ ਰਿਹਾ ਅਤੇ ਹੋਰਨਾਂ ਲਈ ਵੀ ਪ੍ਰੇਰਨਾ ਸਰੋਤ ਬਣ ਗਿਆ ਕਿ ਬਾਹਰੀ ਪਵਿੱਤਰਤਾ ਦਾ ਦਿਖਾਵਾ ਤਾਂ ਹੰਕਾਰ ਹੀ ਪੈਦਾ ਕਰਦਾ ਹੈ ਪਰ ਅੰਦਰ ਦੀ ਪਵਿੱਤਰਤਾ ਸਚਿਆਰ ਬਣਾ ਦਿੰਦੀ ਹੈ। ਕਵੀ ਸੰਤੋਖ ਸਿੰਘ ਜੀ ਦੇ ਬੋਲ ਹਨ :-

ਜੋਧ ਰਸੋਈਆ ਦੇਗ ਮਹਿ ਗੁਰ ਹਿਤ ਕਰਤ ਅਹਾਰ॥<br>
ਨਾਮ ਜਪੇ ਨਾਮੋ ਅਰਾਧੇ ਤਿਸ ਜਨ ਕਉ ਕਰਹੁ ਸਭਿ ਨਮਸਕਾਰੁ॥<br>
ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥

# ਸਤਿਗੁਰੂ

ਮਨੁੱਖੀ ਜਾਮਾ ਗੋਬਿੰਦ ਮਿਲਣ ਦੀ ਵਾਰੀ ਹੈ। ਜਿੰਨਾਂ ਬਾਕੀ ਜੂਨੀਆਂ ਨਾਲੋਂ ਮਨੁੱਖ ਸੁਚੇਤ ਹੈ ਓਨਾ ਹੀ ਜ਼ਿੰਦਗੀ ਦੇ ਮਕਸਦ ਪ੍ਰਤੀ ਅਚੇਤ ਹੈ। ਜਿਥੇ ਸਦੀਵ ਨਹੀਂ ਰਹਿਣਾ ਉਥੇ ਹਰ ਉਪਰਾਲਾ ਰਹਿਣ ਵਾਗੂੰ ਹੀ ਕਰਦਾ ਹੈ। ਇਸ ਭੁਲੇ ਹੋਏ ਨੂੰ ਉਹ ਹੀ ਚੇਤਾ ਕਰਵਾ ਸਕਦਾ ਹੈ ਜਿਹੜਾ ਕਦੇ ਆਪ ਨਹੀਂ ਭੁਲਦਾ।

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥ (61)**

ਰੱਬ ਅਤੇ ਗੁਰੂ ਕਦੇ ਵੀ ਨਹੀਂ ਭੁਲਦੇ। ਅਸੀਂ ਭੁੱਲ ਚੁੱਕੇ ਹਾਂ ਪਰ ਸਤਿਗੁਰੂ ਅਭੁਲ ਹੈ, ਫਿਰ ਉਸ ਅਭੁਲ ਨੇ ਸਾਨੂੰ ਚੇਤਾ ਕਰਵਾਇਆ ਕਿ—

**ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥ (864)**

ਮਤਾਂ ਕੋਈ ਇਸ ਭਰਮ ਵਿਚ ਲੁਕਿਆ ਰਹੇ ਕਿ ਮੈਂ ਬਿਨਾਂ ਹੀ ਗੁਰੂ ਤੋਂ ਪਾਰ ਹੋ ਸਕਦਾ ਹਾਂ। ਇਹ ਉਸ ਦਾ ਭਰਮ ਤਾਂ ਹੋ ਸ਼ਕਦਾ ਹੈ ਪਰ ਧਰਮ ਨਹੀਂ। ਇਸ ਦੇ ਅਸਲ ਵਿਚ ਕੁਝ ਕਾਰਨ ਹਨ ਜਿਵੇਂ ਰੱਬ ਦੀ ਪਹਿਚਾਣ ਸਤਿਗੁਰੂ ਹੀ ਕਰਵਾ ਸਕਦਾ ਹੈ ਕਿਉਂਕਿ—

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥ (286)**

ਹੋਣ ਕਰਕੇ ਰੱਬ ਅਤੇ ਗੁਰੂ ਵਿਚ ਅੰਤਰ ਨਹੀਂ। ਸਤਿਗੁਰੂ ਤੋਂ ਬਿਨਾਂ ਬਹੁਤ ਵਾਰੀ ਕੁਦਰਤਿ ਦੀ ਤਾਕਤ ਨੂੰ ਹੀ ਮਨੁੱਖ ਰੱਬ ਸਮਝ ਕੇ ਪੂਜਣ ਲੱਗ ਪੈਂਦਾ ਹੈ ਅਤੇ ਪੂਜਦਾ ਰਿਹਾ ਹੈ। ਰੱਬ ਦੀ ਪਹਿਚਾਣ ਸਤਿਗੁਰੂ ਹੀ ਕਰਵਾ ਸਕਦਾ ਹੈ।

ਦੂਸਰੀ ਵੀਚਾਰ ਹੈ ਕਿ ਰੱਬ ਨੂੰ ਜਾਣ ਤਾਂ ਲਿਆ ਪਰ ਉਸ ਦਾ ਮਿਲਾਪ ਕਿਵੇਂ ਹੋਵੇ ਇਹ ਵੀ ਗੁਰੂ ਨੇ ਹੀ ਸਮਝਾਉਣਾ ਹੈ ਕਿ ਭਲਿਆ ਰੱਬ ਤਾਂ ਆਪ ਹੀ ਸੱਦ ਕੇ ਕੋਲ ਬਿਠਾ ਲੈਂਦਾ ਹੈ। ਸੱਚੀ ਭੇਟ ਭਾਵ ਜੀਵਨ ਵਿਚ ਸੱਚ ਧਾਰਨ ਕਰਨਾ ਹੀ ਅਸਲ ਵਿਚ ਸੱਚ ਦੀ ਭੇਟਾ ਹੈ। ਸਤ ਅਤੇ ਸੰਤੋਖ ਦਾ ਧਾਰਨੀ ਹੋ ਕੇ ਜਦੋਂ ਵੀ ਅਰਜ਼ੋਈ ਕਰਾਂਗੇ ਤਾਂ ਉਹ ਆਪ ਹੀ ਸੱਦ ਕੇ ਕੋਲ ਬਿਠਾ ਲੈਂਦਾ ਹੈ।

**ਤੁਧਨੋ ਨਿਵਣੁ ਮੰਨਣੁ ਤੇਰਾ ਨਾਉ॥ ਸਾਚੁ ਭੇਟ ਬੈਸਣ ਕਉ ਥਾਉ॥**
**ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥ (878)**

ਗੁਰੂ ਦਰਗਾਹੀ ਵਿਚੋਲਾ ਹੋਣ ਕਰਕੇ ਵਿਛੜਿਆਂ ਮੇਲਾ ਪ੍ਰਭੂ ਭਾਵ ਜੁਗਤੀ ਰਾਹੀਂ ਰੱਬੀ ਮਿਲਾਪ ਕਰਵਾ ਦਿੰਦਾ ਹੈ।

ਤੀਸਰੀ ਬਾਤ ਜੀਵਨ ਮਾਰਗ ਅੰਦਰ ਅਗਿਆਨਤਾ ਦਾ ਹਨੇਰਾ ਹੈ ਜਿਹੜਾ

ਬਾਹਰੀ ਚਾਨਣ ਕੀਤਿਆਂ ਖ਼ਤਮ ਵੀ ਨਹੀਂ ਹੁੰਦਾ। ਇਹ ਹਨੇਰਾ ਤਾਂ ਸਗੋਂ ਗੁਰੂ ਹੀ ਦੂਰ ਕਰ ਸਕਦਾ ਹੈ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥**

**ਜਾਂ**

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (463)**

ਹਨੇਰਾ ਸਾਰੀ ਦੁਨੀਆ ਅੰਦਰ ਕੇਵਲ ਤੇ ਕੇਵਲ ਮਾੜੇ ਲੋਕਾਂ ਨੂੰ ਹੀ ਪਸੰਦ ਹੁੰਦਾ ਹੈ। ਜਿਥੇ ਬਾਕੀ ਲੋਕ ਹਨ੍ਹੇਰਾ ਹੋਣ ਤੇ ਸਗੋਂ ਚਾਨਣ ਕਰਦੇ ਹਨ ਉਥੇ ਚੋਰ ਡਾਕੂ ਤਾਂ ਸਗੋਂ ਹਨ੍ਹੇਰੇ ਦੀ ਉਡੀਕ ਕਰਦੇ ਹਨ। ਇਨ੍ਹਾਂ ਜੀਵਨ ਦੇ ਚੋਰ ਡਾਕੂਆਂ ਤੋਂ ਵੀ ਸਤਿਗੁਰੂ ਹੀ ਬਚਾ ਸਕਦਾ ਹੈ।

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥ (917)**

ਚੌਥੀ ਵੀਚਾਰ ਹੈ ਕਿ ਮਨੁੱਖ ਅੰਦਰ ਖ਼ੁਦ ਹੀ ਅਣਜਾਣ ਹੋ ਕੇ ਜ਼ਿੰਦਗੀ ਦੇ ਰਾਹ ਤੋਂ ਕੁਰਾਹੇ ਪੈਂਦਾ ਰਹਿੰਦਾ ਹੈ ਕਿਉਂਕਿ ਇਸ ਨੂੰ ਕੂੜ ਦੀ ਬਾਤ ਬਹੁਤ ਚੰਗੀ ਲੱਗਦੀ ਹੈ ਪਰ ਸੱਚ ਦੇ ਨੇੜੇ ਵੀ ਲੱਗਣਾ ਨਹੀਂ ਚਾਹੁੰਦਾ।

**ਝੂਠੁ ਬਾਤ ਸਾ ਸਚੁ ਕਰਿ ਜਾਤੀ॥ ਸਭਿ ਹੋਵਨੁ ਮਨਿ ਲਗੈ ਨ ਰਾਤੀ॥ (185)**

ਸਤਿਗੁਰੂ ਜੀ ਦੀ ਬਖਸ਼ਿਸ਼ ਹੀ ਇਸ ਨੂੰ ਕੂੜਿ ਦੀ ਪਾਲਿ ਵਿਚੋਂ ਕੱਢ ਕੇ ਸਚਿਆਰਾ ਬਣਾਉਂਦੀ ਹੈ। ਚੰਚਲ ਮਤਿ ਬਾਰਿਕ ਬਪੁਰੇ ਕੀ ਹੋਣ ਕਰਕੇ ਕੂੜ ਮਗਰ ਲੱਗਕੇ ਭੂਲਿ ਬਿਗਾਹਿ ਦਿਨਸ ਰਾਤਿ ਭਾਵ ਦਿਨ ਰਾਤ ਭੁਲਾਂ ਹੀ ਭੁਲਾਂ ਕਰਦਾ ਰਹਿੰਦਾ ਹੈ। ਸਤਿਗੁਰੂ ਸ਼ਬਦ ਗੁਰੂ ਦੇ ਕੁੰਡੇ ਨਾਲ ਇਸ ਹਾਥੀ ਰੂਪ ਮਨ ਨੂੰ ਚਲਾ ਕੇ ਰੱਬੀ ਰਾਹ 'ਤੇ ਤੋਰਦਾ ਹੈ। ਇਹ ਵੀਚਾਰਾ ਭੁਲਿਆ ਹੋਇਆ ਕਦੇ ਤੀਰਥਾਂ 'ਤੇ ਭਟਕਦਾ ਹੈ, ਕਦੇ ਜੰਗਲ ਬੇਲਿਆਂ ਨੂੰ ਗਾਹ ਕੇ ਭਾਉਂਦਾ ਫਿਰਦਾ ਹੈ, ਕਦੇ ਭੁਖੇ ਰਹਿਣਾ ਹੀ ਧਰਮ ਸਮਝ ਲੈਂਦਾ ਹੈ, ਕਦੇ ਨੰਗੇ ਰਹਿ ਕੇ ਅਨੇਕਾਂ ਦੁਖ ਸਹਾਰਨਾ ਹੀ ਰੱਬ ਨੂੰ ਖ਼ੁਸ਼ ਕਰਨਾ ਸਮਝ ਲੈਂਦਾ ਹੈ, ਕਦੇ ਘਰ ਬਾਰ ਤਿਆਗ ਕੇ ਉਨ੍ਹਾਂ ਦੇ ਹੀ ਬੂਹਿਆਂ ਤੋਂ ਫਿਰ ਮੰਗਤਾ ਬਣ ਭਟਕਦਾ ਹੈ ਭਾਵ ਭਟਕਣਾ ਮੁਕਦੀ ਨਹੀਂ ਕਿਉਂਕਿ ਰਾਹ ਇਕ ਹੀ ਹੁੰਦਾ ਹੈ ਪਰ ਕੁਰਾਹ ਅਨੇਕਾਂ ਹੋ ਸਕਦੇ ਹਨ। ਕੁਰਾਹੇ ਤੇ ਜਲਦੀ ਪੈ ਜਾਂਦਾ ਹੈ ਅਸਲ ਰਸਤਾ ਹੀ ਮੁਸ਼ਕਿਲ ਨਾਲ ਮਿਲਦਾ ਹੈ।

**ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥ (470)**

ਰੱਬੀ ਰਾਹ ਦੀ ਸੋਝੀ ਸਤਿਗੁਰੂ ਹੀ ਦਿੰਦਾ ਹੈ ਕਿ—

**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ (12)**

ਧਾਰਮਿਕ ਦੁਨੀਆ ਦੀ ਬਹੁਤ ਉਘੀ ਭਾਵ ਪ੍ਰਗਟ ਰੂਪ ਵਿਚ ਇਹ ਧਾਰਨਾ ਸੀ ਕਿ ਜਦੋਂ ਵੀ ਧਰਤੀ 'ਤੇ ਪਾਪ ਵੱਧ ਜਾਂਦੇ ਹਨ ਤਾਂ ਸਤਿਗੁਰੂ ਆ ਕੇ ਪਾਰ ਕਰਦਾ ਹੈ। ਸਤਿਗੁਰੂ ਨਾਨਕ ਸਾਹਿਬ ਜੀ ਨੇ ਇਕ ਵੱਖਰੀ ਵੀਚਾਰ ਸੰਸਾਰ ਦੇ ਸਾਹਮਣੇ ਰੱਖੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮੈਂ ਵੀ ਪਾਪਾਂ ਗਰਸੀ ਲੋਕਾਈ ਲਈ ਹੀ ਆਇਆ ਹਾਂ ਪਰ ਮੈਂ ਇਹ ਉਡੀਕ ਨਹੀਂ ਕਰਾਂਗਾ ਕਿ ਲੋਕਾਈ ਫਿਰ ਪਾਪਾਂ ਵਿਚ ਗਰਕ ਜਾਵੇ ਤਾਂ ਮੈਂ ਦੁਬਾਰਾ ਆਵਾਂ। ਮੈਂ ਤਾਂ ਲੋਕਾਈ ਪਾਪਾਂ ਵਿਚ ਫਸੇ ਹੀ ਨਾ ਇਹ ਪਹਿਲਾਂ ਹੀ ਸਮਝਾਉਣ ਵਾਸਤੇ ਸਦੀਵਤਾ ਦਾ ਸਤਿਗੁਰੂ ਸ਼ਬਦ ਰੂਪ ਤੁਹਾਨੂੰ ਦੇ ਦੇਣਾ ਹੈ ਤਾਂ ਕਿ ਬੰਦਾ ਪਾਪ ਦੀ ਥਾਂ ਧਰਮ ਕਮਾ ਕੇ ਸੱਚੇ ਸਾਈਂ ਦਾ ਰੂਪ ਹੋ ਸਕੇ। ਸਤਿਗੁਰੂ ਜੀ ਦਾ ਮਹਾਨ ਪਰਉਪਕਾਰ ਹੈ ਕਿ ਆਪ ਦੇਹੀ ਰੂਪ ਵਿਚ ਆ ਕੇ ਸਾਨੂੰ ਸਮਝਾ ਕੇ ਪਰ ਲੜ ਸ਼ਬਦ ਗੁਰੂ ਦੇ ਲਾ ਕੇ ਗਏ ਹਨ। ਸਤਿਗੁਰੂ ਹੋਣਾ ਹੀ ਉਹ ਚਾਹੀਦਾ ਹੈ ਜਿਸ ਨੂੰ ਇਕ ਵਾਰੀ ਧਾਰ ਕੇ ਫਿਰ ਉਸ ਦੇ ਬਚਨਾਂ ਦੀ ਕਮਾਈ ਕਰੀਏ, ਹਰ ਰੋਜ਼ ਗੁਰੂ ਹੀ ਧਾਰਨ ਕਰਨ ਦਾ ਫਿਕਰ ਨਾ ਹੋਵੇ।

**ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥ (327)**

ਧਰਮ ਦੀ ਦੁਨੀਆ ਵਿਚ ਚਾਰ ਵੱਡੀਆਂ ਮੁਸ਼ਕਿਲਾਂ ਹਨ। ਨੰਬਰ ਇਕ ਲੋਕ ਧਰਮ ਤਾਂ ਕਮਾਉਣ ਦਾ ਚਾਅ ਰੱਖਦੇ ਹਨ ਪਰ ਚਲਾਕ ਬ੍ਰਾਹਮਣੀ ਸੋਚ ਨੇ ਸਾਰਿਆਂ ਨੂੰ ਦੇਵੀ ਦੇਵਤਿਆਂ ਦੀ ਪੂਜਾ ਵਿਚ ਹੀ ਉਲਝਾਇਆ ਹੋਇਆ ਸੀ। ਦੇਵੀ ਦੇਵਤੇ ਤਾਂ ਖੁਦ ਹੀ ਭੁੱਲੇ ਭਟਕੇ ਸਨ। ਹੋਏ ਕੋਈ ਕਾਮ ਕਲੋਲਾਂ ਨੂੰ ਲੀਲਾ ਕਹਿ ਕੇ ਪ੍ਰਗਟ ਕਰ ਰਿਹਾ ਸੀ, ਕੋਈ ਘਰੋਗੀ ਝਗੜਿਆਂ ਦੇ ਕਾਰਨ ਬਨਵਾਸ ਕੱਟਣ ਗਏ ਰਾਮ ਚੰਦਰ ਜੀ ਵਰਗਿਆਂ ਨੂੰ ਮਰਿਆਦਾ ਪ੍ਰਸ਼ੋਤਮ ਕਹਿ ਰਿਹਾ ਸੀ, ਕੋਈ ਸਭ ਤੋਂ ਵੱਧ ਆਪਣੀ ਗੱਦੀ ਦੀ ਪਕੜ ਦਾ ਧਾਰਨੀ ਇੰਦਰ ਕਿਸੇ ਦੀ ਕਦੀ ਬੰਦਗੀ ਭੰਗ ਕਰਨ 'ਤੇ ਤੁਰਿਆ ਸੀ, ਕਦੇ ਅਹਲਿਆ ਦਾ ਸਤ ਭੰਗ ਕਰਨ ਤੇ ਤੁਰਿਆ ਸੀ। ਇਹੋ ਜਿਹੀ ਪੂਜਾ ਪ੍ਰਮੇਸ਼ਰ ਦਾ ਮਿਲਾਪ ਕਿਵੇਂ ਕਰਵਾ ਸਕਦੀ ਹੈ? ਸਤਿਗੁਰੂ ਜੀ ਨੇ ਮਹਾਨ ਕਿਰਪਾ ਕਰਕੇ ਇਥੋਂ ਵੀ ਕੱਢਿਆ। ਦੂਜੀ ਮੁਸ਼ਕਲ ਸੀ ਜਿਹੜੇ ਲੋਕ ਹੋਰ ਥੋੜ੍ਹਾ ਜਿਹਾ ਅਗਾਂਹ ਤੁਰਨ ਦੀ ਕੋਸ਼ਿਸ਼ ਵਿਚ ਲੱਗੇ ਉਨ੍ਹਾਂ ਦੇ ਅੱਗੇ ਤੀਰਥ ਇਸ਼ਨਾਨ ਦਾ ਭਰਮ ਖੜ੍ਹਾ ਕਰ ਦਿੱਤਾ। ਉਹ ਲੋਕ ਤੀਰਥ ਦਾ ਇਸ਼ਨਾਨ ਕਰਨ ਨਾਲ ਹੀ ਜ਼ਿੰਦਗੀ ਦਾ ਮਕਸਦ ਲੱਭਣ ਲੱਗ ਪਏ ਸਨ। ਤੀਜੀ ਮੁਸ਼ਕਲ ਸੀ ਕਿ ਅਨੇਕਾਂ ਵਾਰੀ ਜ਼ਿੰਦਗੀ ਦੀਆਂ ਮੁਸ਼ਕਿਲਾਂ ਹੀ ਇੰਨੀਆਂ ਵੱਧ ਜਾਂਦੀਆਂ ਹਨ ਕਿ ਮਨੁੱਖ ਰੱਬੀ ਰਾਹ ਛੱਡ ਕੇ ਇਨ੍ਹਾਂ ਮੁਸ਼ਕਿਲਾਂ ਨਾਲ ਸਮਝੌਤਾ ਕਰ ਲੈਂਦਾ ਹੈ, ਤਦ ਵੀ ਧਰਮ ਦੀ ਦੁਨੀਆ ਵਿਚੋਂ ਜੀਵਨ ਪੂੰਜੀ ਲੁਟਾ ਬੈਠਦਾ ਹੈ। ਚੌਥੀ ਮੁਸ਼ਕਿਲ ਹੈ ਕਿ ਰੱਬੀ ਰਾਹ 'ਤੇ ਤੁਰਿਆਂ ਪਾਪੀ ਬਿਰਤੀ ਵਾਲੇ ਲੋਕ ਰਾਹ ਵਿਚ ਦੀਵਾਰ ਬਣ ਜਾਂਦੇ ਹਨ ਜਿਥੇ ਕਈ ਵਾਰੀ ਆਪਣੇ ਜੀਵਨ ਦਾ ਚਿਰਾਗ

ਬੁਝਾ ਕੇ ਧਰਮ ਦਾ ਚਿਰਾਗ ਜਗਾਉਣਾ ਪੈਂਦਾ ਹੈ। ਇਹ ਕੰਮ ਵੀ ਹਰੇਕ ਦੇ ਵੱਸ ਦਾ ਨਹੀਂ ਸੀ ਇਸ ਕਰਕੇ ਵਕਤੀ ਹਾਕਮਾਂ ਦੇ ਦਿੱਤੇ ਹੋਏ ਤਸੀਹਿਆਂ ਨਾਲ ਵੀ ਅਨੇਕਾਂ ਲੋਕਾਂ ਨੇ ਧਰਮ ਦਾ ਰਾਹ ਤਿਆਗਿਆ ਹੋਇਆ ਸੀ। ਸਤਿਗੁਰੂ ਜੀ ਦਾ ਜੀਵਨ ਥੋੜ੍ਹਾ ਜਿਹਾ ਵੀ ਧਿਆਨ ਨਾਲ ਪੜ੍ਹੀਏ ਤਾਂ ਇਨ੍ਹਾਂ ਚਾਰਾਂ ਮੁਸ਼ਕਿਲਾਂ ਦਾ ਹੱਲ ਸਾਹਿਬ ਜੀ ਨੇ ਪ੍ਰਤੱਖ ਰੂਪ ਵਿਚ ਪ੍ਰਗਟ ਕਰ ਦਿੱਤਾ ਹੈ। ਜਿਵੇਂ ਧੰਨ ਸ੍ਰੀ ਬਾਬਾ ਲਹਿਣਾ ਜੀ ਵੈਸ਼ਨੂੰ ਦੇਵੀ ਦੀ ਯਾਤਰਾ ਕਰਨਾ ਹੀ ਧਰਮ ਸਮਝ ਕੇ ਕਮਾ ਰਹੇ ਸਨ। ਇਹ ਲਹਿਣਾ ਸ਼ਾਇਦ ਇਤਿਹਾਸ ਵਿਚ ਤਾਂ ਕੀ ਆਉਣਾ ਸੀ ਸਗੋਂ ਲਹਿਣਾ, ਲਹਿਣਾ ਹੀ ਰਹਿ ਜਾਂਦਾ ਜੇ ਕਰ ਗੁਰੂ ਨਾਨਕ ਸਾਹਿਬ ਦਾ ਮਿਲਾਪ ਨਾ ਹੁੰਦਾ। ਜਦੋਂ ਗੁਰੂ ਨਾਨਕ ਸਾਹਿਬ ਜੀ ਨਾਲ ਮਿਲਾਪ ਹੋਇਆ ਤਾਂ ਲਹਿਣਾ, ਲਹਿਣਾ ਨਾ ਰਿਹਾ ਬਲਕਿ ਧੰਨ ਗੁਰੂ ਅੰਗਦ ਸਾਹਿਬ ਬਣ ਬੈਠੇ। ਗੁਰੂ ਨਾਨਕ ਸਾਹਿਬ ਜੀ ਨੇ ਖੁਦ ਨੇ ਮੱਥਾ ਟੇਕ ਕੇ ਉਨ੍ਹਾਂ ਦੀ ਕਰਨੀ ਪ੍ਰਗਟ ਕਰ ਦਿੱਤੀ। ਪ੍ਰਤੱਖ ਹੈ ਕਿ ਦੇਵੀ ਦੇਵਤਿਆਂ ਦੀ ਪੂਜਾ ਉਸ ਅਸਥਾਨ 'ਤੇ ਨਹੀਂ ਪਹੁੰਚਾ ਸਕਦੀ ਜਿਥੇ ਸਤਿਗੁਰੂ ਪਹੁੰਚ ਦਿੰਦਾ ਹੈ।

ਬਾਬਾ ਅਮਰਦਾਸ ਜੀ ਨੇ ਭਟਕੇ ਲੋਕਾਂ ਲਈ ਇਕ ਹੋਰ ਬਖਸ਼ਿਸ਼ ਕੀਤੀ ਹੈ। ਇਕ ਸੰਨਿਆਸੀ ਜੋਗੀ ਮਿਲਿਆ ਜਿਹੜਾ ਬਾਬਾ ਅਮਰਦਾਸ ਜੀ ਨੂੰ ਇਹ ਕਹਿ ਕੇ ਚਲਾ ਜਾਂਦਾ ਹੈ ਕਿ ਤੁਸੀਂ ਗੁਰੂ ਨਹੀਂ ਧਾਰਨ ਕੀਤਾ, ਮੇਰਾ ਵੀ ਸਗੋਂ ਜਨਮ ਭ੍ਰਿਸ਼ਟਿਆ ਗਿਆ ਕਿਉਂਕਿ ਤੁਸੀਂ ਨਿਗੁਰੇ ਹੋ। ਇਹੋ ਬਾਬਾ ਅਮਰਦਾਸ ਜੀ ਜਦੋਂ ਰਾਤ ਨੂੰ ਪਾਣੀ ਲੈਣ ਗਿਆ ਤਾਂ ਖੜਾਕ ਸੁਣ ਕੇ ਇਕ ਬੀਬੀ ਅਮਰੂ ਨਿਥਾਣਾ ਕਹਿੰਦੀ ਹੈ ਤਾਂ ਬਾਬਾ ਅਮਰਦਾਸ ਜੀ ਆਖਦੇ ਹਨ ਕਿ ਭਲੀਏ ਜਦੋਂ ਮੈਂ ਨਿਥਾਵਾਂ ਸੀ ਉਦੋਂ ਵੀ ਸੰਨਿਆਸੀ ਨੇ ਕਿਹਾ ਸੀ ਪਰ ਉਦੋਂ ਮੇਰਾ ਗੁਰੂ ਕੋਈ ਨਹੀਂ ਸੀ ਇਸ ਲਈ ਮੈਂ ਉਸ ਦਾ ਨਿਗੁਰਾ ਸ਼ਬਦ ਬਰਦਾਸ਼ਤ ਕਰਕੇ ਪਹਿਲਾਂ ਗੁਰੂ ਲੱਭਿਆ ਸੀ। ਹੁਣ ਤਾਂ ਮੇਰਾ ਗੁਰੂ ਮੇਰਾ ਥਾਂ ਹੈ ਹੁਣ ਮੈਂ ਨਿਥਾਵਾਂ ਨਹੀਂ। ਨਿਥਾਵਾਂ ਤਾਂ ਮੈਨੂੰ ਤੀਰਥਾਂ ਨੇ ਕੀਤਾ ਹੋਇਆ ਸੀ। ਗੁਰੂ ਨੇ ਤਾਂ ਮੈਨੂੰ ਥਾਂ ਵਾਲਾ ਬਣਾ ਦਿੱਤਾ ਹੈ। ਸੱਚ ਹੈ , ਗੁਰੂ ਅਮਰਦਾਸ ਜੀ ਦਾ ਜੀਵਨ ਇਨ੍ਹਾਂ ਤੀਰਥਾਂ ਤੇ ਨਿਥਾਵਿਆਂ ਨੂੰ ਸੱਚ ਦਾ ਸਬਕ ਸਿਖਾਉਂਦਾ ਹੈ ਕਿ ਅਸਲ ਥਾਂ ਤਾਂ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਹੀ ਬਣ ਸਕਦੀ ਹੈ। ਇਕ ਹੋਰ ਵੀਚਾਰ ਬਾਬਾ ਜੇਠਾ ਜੀ ਨੇ ਪ੍ਰਗਟ ਕੀਤੀ ਹੈ ਕਿ ਜ਼ਿੰਦਗੀ ਇਤਨੀ ਬੋਝਲ ਹੋ ਜਾਵੇ ਕਿ ਜਦੋਂ ਇਸ ਦਾ ਭਾਰ ਵੰਡਾਉਣ ਵਾਸਤੇ ਨਾ ਮਾਂ ਹੋਵੇ, ਨਾ ਪਿਤਾ ਹੋਵੇ, ਨਾ ਕੋਈ ਅਜਿਹਾ ਸੰਸਾਰੀ ਰਿਸ਼ਤੇਦਾਰ ਭੈਣ ਭਰਾ, ਸਕਾ ਸਬੰਧੀ ਹੋਵੇ, ਸਭ ਸਾਥ ਛੱਡ ਜਾਣ। ਕੋਈ ਮਰ ਕੇ ਸਾਥ ਛੱਡ ਜਾਵੇ, ਕੋਈ ਗਰੀਬੀ ਦੇਖ ਕੇ ਸਾਥ ਛੱਡ ਜਾਏ ਤਾਂ ਅਜਿਹੇ ਮੌਕੇ ਕੋਈ ਗਰੀਬ ਅਨਾਥ ਜੇਠਾ ਬਣ ਕੇ ਗੁਰੂ ਅਮਰਦਾਸ ਜੀ ਮਹਾਰਾਜ ਦੇ ਘਰ ਸਤਿਗੁਰੂ ਦਾ ਸਹਾਰਾ ਲੈਣ ਆ ਜਾਵੇ ਤਾਂ ਸਤਿਗੁਰੂ ਹਲਤ ਪਲਤ ਦਾ ਸਹਾਰਾ ਬਣ ਜਾਂਦਾ ਹੈ। ਧੰਨ ਗੁਰੂ ਅਮਰਦਾਸ ਜੀ ਨੇ ਇਸ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਨ ਦੇ ਲੜ ਆਪਣੀ

ਧੀ ਦਾ ਰਿਸ਼ਤਾ ਹੀ ਨਹੀਂ ਕੀਤਾ ਬਲਕਿ ਉਸ ਨੂੰ ਸੇਵਾ ਸਿਮਰਨ ਵਿਚ ਲਾ ਕੇ ਆਪਣੇ ਹੀ ਤਖ਼ਤ 'ਤੇ ਬਿਠਾ ਕੇ ਧੰਨ ਧੰਨ ਗੁਰੂ ਰਾਮਦਾਸ ਬਣਾ ਦਿੱਤਾ ਸੀ। ਚੌਥੀ ਮੁਸ਼ਕਲ ਨੂੰ ਗੁਰੂ ਅਰਜਨ ਸਾਹਿਬ ਜੀ ਨੇ ਖੋਹਲਿਆ ਹੈ ਕਿ ਭੁਲਿਆ ਕਦੇ ਅਜਿਹਾ ਵਕਤ ਵੀ ਆ ਜਾਵੇ ਕਿ ਮਖਮਲੀ ਗੱਦੀ, ਤੱਤੀ ਤਵੀ ਬਣ ਜਾਵੇ, ਸੀਸ ਦਾ ਚੌਰ ਉਬਲਦੀ ਰੇਤ ਬਣ ਜਾਵੇ, ਹਰ ਰੋਜ਼ ਸੁਖ ਦੇਣ ਵਾਲਾ ਪਾਣੀ ਉਬਲਦੀ ਦੇਗ ਬਣ ਜਾਵੇ ਤਦ ਵੀ ਵਕਤੀ ਹਾਕਮ ਜ਼ਾਲਿਮ ਦੀਆਂ ਸਜ਼ਾਵਾਂ ਤੈਨੂੰ ਕਦੇ ਧਰਮ ਤੋਂ ਨਾ ਡੁਲਾ ਸਕਣ। ਇਹ ਪੂਰਨੇ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਪਾਏ ਹਨ। ਸਤਿਗੁਰੂ ਆਪ ਤਸੀਹੇ ਕੱਟ ਕੇ ਜ਼ਿੰਦਗੀ ਦਾ ਰਾਹ ਪੱਧਰਾ ਕਰਕੇ ਦੱਸਦੇ ਹਨ ਕਿ ਕਿਵੇਂ ਰੱਬੀ ਭਗਤੀ ਕਰਕੇ ਰੱਬ ਦਾ ਰੂਪ ਹੋਣਾ ਹੈ। ਇਥੇ ਪਹੁੰਚ ਕੇ ਆਪ ਹੀ ਨਿਰਣਾ ਹੋ ਜਾਂਦਾ ਹੈ ਕਿ—

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥ (466)**

# ਸਿਮਰਨ

ਗੁਰਮਤਿ ਅਨੁਸਾਰ ਪ੍ਰਭੂ ਮਿਲਾਪ ਦਾ ਵਸੀਲਾ ਸਿਮਰਨ ਕਰਨਾ ਹੈ। ਸਿਮਰਨ ਦੇ ਅੱਖਰੀ ਅਰਥ ਹਨ ਯਾਦ ਕਰਨਾ। ਯਾਦ ਹਰ ਬੰਦੇ ਦੇ ਅੰਦਰ ਹਰ ਵਕਤ ਹੁੰਦੀ ਹੈ। ਕਿਸੇ ਅੰਦਰ ਸੰਸਾਰ ਦੀ ਯਾਦ, ਕਿਸੇ ਅੰਦਰ ਪ੍ਰੀਵਾਰ ਦੀ ਯਾਦ, ਕਿਸੇ ਅੰਦਰ ਵਿਕਾਰ ਦੀ ਯਾਦ, ਕਿਸੇ ਅੰਦਰ ਹੰਕਾਰ ਦੀ ਯਾਦ, ਯਾਦ ਸਭ ਅੰਦਰ ਹੈ ਪਰ ਇਹ ਯਾਦ ਇਸ ਦੀ ਬੰਦ ਖਲਾਸੀ ਨਹੀਂ ਕਰ ਸਕਦੀ। ਅਜਿਹੀ ਹਰ ਇਕ ਯਾਦ ਇਸ ਨੂੰ ਸਗੋਂ ਰੱਬ ਨਾਲੋਂ ਵਿਛੋੜੀ ਹੀ ਰੱਖਦੀ ਹੈ। ਅਸਲ ਵਿਚ ਮਨੁੱਖ ਦੀ ਘਾਲਣਾ ਇਹ ਚਾਹੀਦੀ ਹੈ ਕਿ ਦੇਖਦਾ ਸੰਸਾਰ ਨੂੰ, ਵਿਕਾਰ ਨੂੰ ਹੋਵੇ, ਰਹਿੰਦਾ ਵੀ ਇਨ੍ਹਾਂ ਵਿੱਚ ਹੀ ਹੋਵੇ ਪਰ ਯਾਦ ਨਿਰੰਕਾਰ ਨੂੰ ਕਰੇ ਤਦ ਇਸ ਦੀ ਬੇੜੀ ਬੰਨੇ ਲੱਗ ਸਕਦੀ ਹੈ। ਬਹੁਤ ਲੋਕਾਂ ਨੇ ਇਸ ਘਾਲ ਕਮਾਈ ਨੂੰ ਕਰਨਾ ਵੀ ਚਾਹਿਆ। ਉਹ ਕਦੇ ਕਿਸੇ ਤਰ੍ਹਾਂ ਦਾ ਤਿਆਗੀ ਬਣ ਕੇ, ਜੋਗੀ ਬਣ ਕੇ, ਤਪੱਸਵੀ ਬਣ ਕੇ ਭਟਕਦੇ ਤਾਂ ਰਹੇ ਪਰ ਮੰਜ਼ਿਲ ਹਾਸਿਲ ਨਹੀਂ ਕਰ ਸਕੇ। ਉਨ੍ਹਾਂ ਨੇ ਬਾਹਰੋਂ ਸਭ ਕੁਝ ਤਿਆਗ ਤਾਂ ਦਿੱਤਾ ਸੀ ਪਰ ਸੁਰਤਿ ਨੇ ਸਿਮਰਨ ਇਨ੍ਹਾਂ ਦਾ ਹੀ ਕੀਤਾ ਸੀ। ਸਤਿਗੁਰੂ ਜੀ ਦਾ ਧਰਮ ਇਕ ਗ੍ਰਹਿਸਥੀ ਪ੍ਰਧਾਨ ਧਰਮ ਹੈ। ਇਸ ਲਈ ਮਨੁੱਖ ਮਾਤਰ ਨੇ ਘਰ ਗ੍ਰਹਿਸਥੀ ਵਿੱਚ ਰਹਿ ਕੇ ਹੀ ਰੱਬੀ ਰਾਹ ਨੂੰ ਖੋਜਣਾ ਹੈ। ਮਸਲਾ ਸਿਰਫ ਅੰਦਰ ਰੱਬ ਦੀ ਯਾਦ ਦਾ ਹੈ ਕਿਉਂਕਿ ਰੱਬ ਨੂੰ ਨਾ ਦੇਖਿਆ, ਨਾ ਹਾਲੇ ਜਾਣਿਆ ਮਾਣਿਆ ਇਸ ਲਈ ਉਸ ਨਾਲ ਕੋਈ ਵੀ ਹੋਰ ਰਿਸ਼ਤਾ ਨਹੀਂ ਹੋ ਸਕਦਾ। ਉਸ ਨਾਲ ਕੇਵਲ ਇਕੋ ਇਕ ਰੱਬ ਦੀ ਯਾਦ ਦਾ ਹੀ ਰਿਸ਼ਤਾ ਬਣ ਸਕਦਾ ਹੈ। ਹੁਣ ਸੁਆਲ ਖੜ੍ਹਾ ਹੈ ਕਿ ਉਸ ਦੀ ਯਾਦ ਕਿਵੇਂ ਆਵੇ? ਤਾਂ ਗੁਰਦੇਵ ਜੀ ਨੇ ਇਕ ਗ੍ਰਹਿਸਥੀ ਬੰਦੇ ਦੀ ਜ਼ਿੰਦਗੀ ਦੀਆਂ ਹੀ ਕੁਝ ਚੀਜ਼ਾਂ ਚੁਣ ਕੇ ਉਸ ਨਾਲ ਰੱਬੀ ਯਾਦ ਨੂੰ ਜੋੜ ਕੇ ਉਸ ਨੂੰ ਸਿਮਰਨ ਦਾ ਰੂਪ ਦੇ ਦਿੱਤਾ ਹੈ। ਹੋਰ ਤਰੀਕੇ ਤਾਂ ਕਈ ਵਾਰੀ ਕਰਮ ਕਾਂਡ ਵੀ ਬਣ ਜਾਂਦੇ ਹਨ ਪਰ ਇਹ ਤਰੀਕਾ ਤਾਂ ਸਗੋਂ ਕਰਮ ਕਾਂਡਾਂ ਵਿੱਚੋਂ ਕੱਢ ਕੇ ਸਹੀ ਮਾਰਗ ਦਰਸ਼ਨ ਕਰਦਾ ਹੈ। ਆਮ ਕਰਕੇ ਗ੍ਰਹਿਸਥੀ ਜੀਵਨ ਇਨ੍ਹਾਂ ਬਾਰਾਂ ਤੇਰਾਂ ਚੀਜ਼ਾਂ ਦੇ ਆਲੇ-ਦੁਆਲੇ ਹੀ ਘੁੰਮਦਾ ਨਜ਼ਰ ਆਉਂਦਾ ਹੈ। ਇਹ ਸਾਰੀਆਂ ਚੀਜ਼ਾਂ ਇਸ ਕਰਕੇ ਜ਼ਿਆਦਾ ਮਹੱਤਵਪੂਰਨ ਹਨ ਕਿਉਂਕਿ ਮਨੁੱਖ ਅਸਲ ਵਿੱਚ ਸੁੱਖ ਦਾ ਵਪਾਰੀ ਹੈ ਜਿਹੜੀ ਵੀ ਚੀਜ਼ ਸੁੱਖ ਦਿੰਦੀ ਹੈ ਇਹ ਉਸ ਨਾਲ ਰਿਸ਼ਤਾ ਜੋੜ ਲੈਂਦਾ ਹੈ। ਸਤਿਗੁਰੂ ਜੀ ਨੇ ਕਿਰਪਾ ਕਰ ਦਿੱਤੀ ਕਿ ਇਨ੍ਹਾਂ ਚੀਜ਼ਾਂ ਨੂੰ ਸੁੱਖ ਨਾ ਸਮਝ ਬਲਕਿ ਇਨ੍ਹਾਂ ਚੀਜ਼ਾਂ ਵਿਚੋਂ ਸੁੱਖ ਪੈਦਾ ਕਰਕੇ ਦੇਣ ਵਾਲਾ ਕੋਈ ਹੋਰ ਹੈ, ਉਸ ਦੀ ਯਾਦ ਵਿੱਚ ਜੁੜ। ਅਜਿਹੇ ਕਈ ਲੋਕ

ਹੋਣਗੇ ਜਿਨ੍ਹਾਂ ਕੋਲ ਇਹ ਦਾਤਾਂ ਹਨ ਪਰ ਉਨ੍ਹਾਂ ਕੋਲ ਦਾਤੇ ਦੀ ਯਾਦ ਨਾ ਹੋਣ ਕਰਕੇ ਬਹੁਤ ਦੁਖੀ ਹਨ। ਵਰਤਣਾ ਭਾਵੇਂ ਦਾਤ ਨੂੰ ਹੈ ਪਰ ਯਾਦ ਦਾਤ ਦੀ ਨਹੀਂ, ਯਾਦ ਦਾਤਾਰ ਦੀ ਆਉਣੀ ਚਾਹੀਦੀ ਹੈ। ਇਹ ਚੀਜ਼ਾਂ ਹਨ ਦੇਹੀ ਦਾ ਸੁੱਖ, ਘਰ ਦਾ ਸੁੱਖ, ਪ੍ਰੀਵਾਰ ਦਾ ਸੁੱਖ, ਨੀਂਦ ਦਾ ਸੁੱਖ, ਭੋਜਨ ਦਾ ਸੁੱਖ, ਪਹਿਨਣ ਦਾ ਸੁੱਖ, ਮਾਣ ਵਡਿਆਈ ਦਾ ਸੁੱਖ, ਆਉਣ ਜਾਣ ਦਾ ਸੁੱਖ, ਸੁੰਦਰਤਾ ਦਾ ਸੁੱਖ, ਕੰਮਕਾਜ ਦਾ ਸੁੱਖ, ਪ੍ਰਲੋਕ ਦਾ ਸੁੱਖ, ਮਾਇਆ ਦਾ ਸੁੱਖ। ਇਕ ਇਕ ਨੂੰ ਛੋਟੀ ਜਿਹੀ ਵੀਚਾਰ ਅਨੁਸਾਰ ਵੀਚਾਰੀਏ ਜਿਸ ਨਾਲ ਇਹੋ ਸਿਮਰਨ ਬਣ ਜਾਵੇ।

ਦੇਹੀ ਦਾ ਸੁੱਖ—ਸਭ ਤੋਂ ਪ੍ਰਮੁੱਖ ਹੈ ਦੇਹੀ ਦਾ ਸੁੱਖ ਕਿਉਂਕਿ ਸਭ ਕੁਝ ਹੋਵੇ ਪਰ ਇਸ ਸਭ ਕੁਝ ਨੂੰ ਦੇਹੀ ਮਧਿਅਮ ਰਾਹੀਂ ਹੀ ਮਾਣਿਆ ਜਾ ਸਕਦਾ ਹੈ। ਜੇਕਰ ਦੇਹੀ ਦਾ ਹੀ ਸੁੱਖ ਨਹੀਂ ਤਾਂ ਬਾਕੀ ਸਾਰੇ ਸੁੱਖ ਕੋਈ ਮਾਅਨਾ ਨਹੀਂ ਰੱਖਦੇ। ਇਸੇ ਲਈ ਹਜ਼ੂਰ ਆਖਦੇ ਹਨ ਕਿ—

ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥
ਲਿਵ ਲਾਵਹੁ ਤਿਸੁ ਰਾਮ ਸਨੇਹੀ॥ ਜਾਂ ਫਿਰ
ਜਿਹ ਪ੍ਰਸਾਦਿ ਸੁਨਹਿ ਕਰਨ ਨਾਦ॥
ਜਿਹ ਪ੍ਰਸਾਦਿ ਪੇਖਹਿ ਬਿਸਮਾਦ॥
ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ॥
ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ॥
ਜਿਹ ਪ੍ਰਸਾਦਿ ਹਸਤ ਕਰ ਚਲਹਿ॥
ਜਿਹ ਪ੍ਰਸਾਦਿ ਸੰਪੂਰਨ ਫਲਹਿ॥
ਜਿਹ ਪ੍ਰਸਾਦਿ ਪਾਈ ਦੂਲਭ ਦੇਹ॥
ਨਾਨਕ ਤਾ ਕੀ ਭਗਤਿ ਕਰੇਹ॥ (270)

ਸਰੀਰਕ ਨਗਰੀ ਦੇ ਸਾਰੇ ਸੁਖ ਰੱਬ ਦੀ ਰਹਿਮਤ ਨਾਲ ਹੀ ਹਨ। ਜਦੋਂ ਕਦੇ ਅਜਿਹੇ ਰੱਬੀ ਰਹਿਮਤ ਤੋਂ ਕਿਸੇ ਨੂੰ ਖਾਲੀ ਦੇਖਦੇ ਹਾਂ ਤਾਂ ਝੱਟ ਪਤਾ ਲੱਗ ਜਾਂਦਾ ਹੈ ਕਿ ਪ੍ਰਮੇਸ਼ਰ ਨੇ ਕਿੰਨੀਆਂ ਅਮੋਲਕ ਚੀਜ਼ਾਂ ਮੈਨੂੰ ਬਖਸ਼ਿਸ਼ ਕੀਤੀਆਂ ਹੋਈਆਂ ਹਨ।

ਅਗਲਾ ਹੈ ਘਰ ਦਾ ਸੁੱਖ। ਰੋਜ਼ੀ ਰੋਟੀ ਦਾ ਪ੍ਰਬੰਧ ਕਰਕੇ ਪਸ਼ੂ ਪੰਛੀ ਵੀ ਆਪਣੇ ਟਿਕਾਣੇ 'ਤੇ ਆਉਂਦੇ ਹਨ, ਬੰਦਾ ਵੀ ਆਪਣੇ ਘਰ ਵਿੱਚ ਆਉਂਦਾ ਹੈ। ਦੁਨੀਆਂ ਦੇ ਬਹੁਤੇ ਘਰ ਦੇਖਣ ਨੂੰ ਬਹੁਤ ਵੱਡੇ ਵੱਡੇ ਲੱਗਦੇ ਹਨ ਪਰ ਉਨ੍ਹਾਂ ਅੰਦਰ ਕਈ ਵਾਰੀ ਜੀਵ ਭੱਠੀ ਦੇ ਦਾਣਿਆਂ ਵਾਗੂੰ ਭੁਜਦੇ ਹਨ। ਵਿਰਲੇ ਘਰ ਹਨ ਜਿਹੜੇ ਬਾਹਰੋਂ ਸੋਹਣੇ ਲੱਗਦੇ ਹਨ ਅਤੇ ਅੰਦਰੋਂ ਵੀ ਉਨੇ ਹੀ ਸੁੱਖਾਂ ਦੇ ਭਰੇ ਹੋਏ ਹੋਣ। ਜਿਨ੍ਹਾਂ ਦੇ ਘਰਾਂ ਵਿੱਚ ਅਜਿਹਾ ਰੱਬੀ ਬਖਸ਼ਿਸ਼ ਦਾ ਸੁੱਖ ਹੈ ਉਨ੍ਹਾਂ ਨੂੰ ਆਪੇ ਹੀ ਰੱਬ ਦੀ ਯਾਦ ਆਵੇਗੀ ਅਤੇ ਹਿਰਦਾ ਬੋਲ ਉਠੇਗਾ ਕਿ—

**ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥**
**ਤਿਸਹਿ ਧਿਆਇ ਸਦਾ ਮਨ ਅੰਦਰਿ॥ (269)**
**ਅਪੁਨੇ ਸਤਿਗੁਰ ਕੈ ਬਲਿਹਾਰੈ॥**
**ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਅਨੰਦੁ ਹਮਾਰੈ॥ (609)**

ਰਾਤ ਦੀ ਨੀਂਦ ਵੀ ਆਪਣੇ ਆਪ ਵਿਚ ਰੱਬੀ ਕਿਰਪਾ ਦਾ ਇਕ ਅਮੋਲਕ ਸੁੱਖ ਹੈ। ਸਿਆਣੇ ਲੋਕਾਂ ਦੀ ਵੀਚਾਰ ਕਿ ਜਿਹੜੇ ਮਨੁੱਖ ਨੂੰ ਦਿਨ ਵਿਚ ਕਿਸੇ ਤੋਂ ਅੱਖਾਂ ਨਹੀਂ ਚੁਰਾਣੀਆਂ (ਛੁਪਾਉਣੀ) ਪੈਂਦੀਆਂ, ਰੱਜ ਕੇ ਪ੍ਰਸ਼ਾਦਾ ਪਾਣੀ ਛੱਕਦਾ ਹੈ ਉਹ ਮਨੁਖ ਜੇਕਰ ਰਾਤ ਨੂੰ ਵੀ ਸੁੱਖ ਦੀ ਨੀਂਦ ਸੌਂਦਾ ਹੈ ਤਾਂ ਅਜਿਹਾ ਮਨੁੱਖ ਜਿਉਂਦੇ ਜੀਅ ਹੀ ਸਵਰਗ ਵਿੱਚ ਵਸਦਾ ਹੈ। ਮਰਨ ਮਗਰੋਂ ਸਵਰਗ ਤਾਂ ਬਾਅਦ ਦੀ ਗੱਲ ਹੈ ਉਹ ਆਪਣੀ ਜ਼ਿੰਦਗੀ ਅੰਦਰ ਹੀ ਸਵਰਗ ਮਾਣਦਾ ਹੈ। ਜਿਸ ਦੇ ਅੰਦਰ ਚਿੰਤਾ ਹੁੰਦੀ ਹੈ ਉਹ ਕਦੇ ਸੁੱਖ ਦੀ ਨੀਂਦ ਸੌਂ ਨਹੀਂ ਸਕਦਾ। **ਅੰਤਰਿ ਚਿੰਤਾ ਨੀਦ ਨ ਸੋਵੈ॥** ਅਜਿਹਾ ਮਨੁੱਖ ਅਨੇਕਾਂ ਨਸ਼ਿਆਂ ਦਾ ਸਹਾਰਾ ਲੈ ਕੇ ਬਾਕੀ ਜ਼ਿੰਦਗੀ ਦੇ ਸੁੱਖਾਂ ਨੂੰ ਆਪ ਅੱਗ ਲਾ ਕੇ ਸਾੜ ਬੈਠਦਾ ਹੈ। ਸ਼ੁਕਰ ਕਰੀਏ ਜਿਸਦੀ ਰਾਤ ਸੁੱਖ ਅਰਾਮ ਨਾਲ ਭਰ ਕੇ ਨੀਂਦ ਵਿਚ ਗੁਜ਼ਰਦੀ ਹੈ। ਅੰਮ੍ਰਿਤ ਵੇਲੇ ਵੀ ਉਹੋ ਹੀ ਅਨੰਦ ਮਾਣ ਸਕਦਾ ਹੈ ਜਿਸ ਦੀ ਰਾਤ ਦੀ ਨੀਂਦ ਸੁੱਖਾਂ ਭਰੀ ਹੈ। ਆਪ ਮੁਹਾਰੇ ਨਿਕਲਦਾ ਹੈ ਕਿ—

**ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ॥**
**ਮਨ ਆਠ ਪਹਰ ਤਾ ਕਾ ਜਸੁ ਗਾਵੀਜੈ॥ (269)**

ਬਹੁਤ ਲੋਕਾਂ ਦੀ ਰਾਤ ਹਸਪਤਾਲਾਂ ਵਿਚ, ਕਿਸੇ ਦੀ ਸਫਰ ਵਿੱਚ, ਕਿਸੇ ਦੀ ਵਿਕਾਰਾਂ ਵਿੱਚ, ਕਿਸੇ ਦੀ ਬੁਰੇ ਕੰਮਾਂ ਵਿੱਚ ਅਨੇਕਾਂ ਪ੍ਰਕਾਰ ਨਾਲ ਖ਼ੁਆਰ ਹੋ ਕੇ ਗੁਜ਼ਰਦੀ ਹੈ ਪਰ ਸ਼ੁਕਰ ਹੈ ਕਿ ਮੇਰੀ ਰਾਤ ਤੇਰੇ ਦਿੱਤੇ ਘਰ ਵਿੱਚ ਸੁੱਖਾਂ ਭਰੀ ਬਤੀਤ ਹੋਈ ਹੈ। ਗਹਿਰੀ ਨੀਂਦ ਵੀ ਆਈ ਹੈ।

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥ (558)**

ਗਹਿਰੀ ਨੀਂਦ ਵਿਚ ਕਈ ਵਾਰੀ ਹੋ ਸਕਦਾ ਹੈ ਸੁਪਨਾ ਵੀ ਸਾਈਂ ਦੀ ਯਾਦ ਦਾ ਹੋਵੇ।

ਪ੍ਰਸ਼ਾਦਾ—ਦੁਨੀਆ ਅੰਦਰ ਅਨੇਕਾਂ ਲੋਕੀਂ ਹਨ ਜਿਨ੍ਹਾਂ ਨੂੰ ਪੇਟ ਭਰ ਕੇ ਰੋਟੀ ਖਾਣੀ ਨਸੀਬ ਨਹੀਂ ਹੁੰਦੀ। ਕਿਸੇ ਕੋਲ ਖਾਣ ਲਈ ਕੁਝ ਨਹੀਂ, ਕਿਸੇ ਕੋਲ ਖਾਣ ਦਾ ਸਮਾਂ ਹੀ ਨਹੀਂ ਹੁੰਦਾ ਭਾਵੇਂ ਸਭ ਕੁਝ ਹੈ। ਕਿਸੇ ਨੂੰ ਡਾਕਟਰ ਨੇ ਮਨ੍ਹਾਂ ਕਰ ਦਿੱਤਾ। ਅਨੇਕਾਂ ਲੋਕੀਂ ਹਨ ਜਿਹੜੇ ਭੁੱਖ ਦੇ ਦੁੱਖ ਨਾਲ ਵੀ ਤੜਫਦੇ ਹਨ। ਸ਼ੁਕਰ ਵਿੱਚ ਭਿੱਜ ਕੇ ਰਸਨਾ ਨੂੰ ਵਾਹਿਗੁਰੂ ਜਪਣਾ ਚਾਹੀਦਾ ਹੈ ਅਤੇ ਕਹਿਣਾ ਚਾਹੀਦਾ ਹੈ ਕਿ—

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥**
**ਤਿਸੁ ਠਾਕੁਰ ਕਉ ਰਖੁ ਮਨ ਮਾਹਿ॥ (269)**
**ਜਿਸ ਕਾ ਦੀਆ ਪੈਨੈ ਖਾਇ॥**
**ਤਿਸ ਸਿਉ ਆਲਸੁ ਕਿਉ ਬਨੈ ਮਾਇ॥ (195)**

ਪਹਿਨਣ ਲਈ ਵੀ ਮਨ ਇਛੇ ਸੁਖ ਮਾਣਦੇ ਮਨ ਲਈ ਸਤਿਗੁਰੂ ਜੀ ਦੇ ਇਹ ਬਚਨ ਆਪਣੇ ਆਪ ਹੀ ਸਚਾ ਸਿਮਰਨ ਬਣ ਜਾਂਦੇ ਹਨ ਜਦੋਂ ਇਹ ਮਿੱਠੀ ਪਿਆਰੀ ਵੀਚਾਰ ਯਾਦ ਆਉਂਦੀ ਹੈ ਕਿ—

**ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥**
**ਤਿਸਹਿ ਤਿਆਗਿ ਕਤ ਅਵਰ ਲੁਭਾਵਹਿ॥ (269)**

ਧੰਨਵਾਦ ਮਾਲਿਕ ਜੀ ਤੇਰੀ ਕਿਰਪਾ ਨਾਲ ਮੇਰਾ ਸਰੀਰ ਵੀ ਪਹਿਨਣ ਯੋਗ ਹੈ ਅਤੇ ਪਹਿਨਣ ਲਈ ਵੀ ਅਲਮਾਰੀਆਂ ਭਰ ਦਿੱਤੀਆਂ ਹਨ। ਹਰ ਇਕ ਲੋੜ ਮੁਤਾਬਿਕ ਪਹਿਨ ਲੈਂਦਾ ਹਾਂ। ਸੌਣ ਲਈ, ਘਰ ਲਈ, ਬਾਹਰ ਜਾਣ ਲਈ, ਖੁਸ਼ੀ ਗ਼ਮੀ ਲਈ, ਭਾਵੇਂ ਸਮੇਂ ਨਾਲ ਸੰਬੰਧਿਤ ਕਰਕੇ ਵੀ ਪਹਿਨ ਲੈਂਦਾ ਹਾਂ। ਅਜਿਹੀਆਂ ਦਾਤਾਂ ਦੇਣ ਵਾਲੇ ਨਾਲ ਪ੍ਰੇਮ ਬਣ ਜਾਂਦਾ ਹੈ।

ਆਉਣ ਜਾਣ ਲਈ ਕਿਸੇ ਨਾ ਕਿਸੇ ਸਾਧਨ ਦੀ ਵਰਤੋਂ ਕਰਨੀ ਪੈਂਦੀ ਹੈ ਅਣਜਾਣ ਬੰਦਾ ਹੰਕਾਰੀ ਹੋ ਜਾਂਦਾ ਹੈ। "ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ" ਵਾਲੀ ਅਵਸਥਾ ਵੀ ਬਣ ਸਕਦੀ ਹੈ ਪਰ ਪੂਰਾ ਸਤਿਗੁਰੂ ਤਾਂ ਸੁਰਤਿ ਅੰਦਰ ਗੁਰ ਸ਼ਬਦ ਦਾ ਨਿਵਾਸ ਕਰਵਾ ਕੇ ਇਨ੍ਹਾਂ ਸ਼ਬਦਾਂ ਰਾਹੀਂ ਸਿਮਰਨ ਬਣਾ ਦਿੰਦਾ ਹੈ।

**ਜਿਹ ਪ੍ਰਸਾਦਿ ਅਸੁ ਹਸਤਿ ਅਸਵਾਰੀ॥**
**ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ॥ (270)**

ਮਨ ਅੰਦਰ ਬਹੁਤ ਵਾਰੀ ਉਹੋ ਕੁਝ ਚਲਦਾ ਹੁੰਦਾ ਹੈ ਜਿਸ ਨੂੰ ਬੁਰਾ ਚਿਤਵਣਾ ਕਹਿ ਸਕਦੇ ਹਾਂ। ਨਿਰੰਕਾਰ ਦਾ ਅਤਿਅੰਤ ਧੰਨਵਾਦ ਹੈ ਜਿਹੜਾ ਸਾਡੇ ਲੱਖਾਂ ਐਬ ਛੁਪਾ ਕੇ ਵੀ ਸੰਸਾਰ ਵਿੱਚ ਸਾਨੂੰ ਇੱਜ਼ਤ ਮਾਣ ਵਡਿਆਈ ਬਖਸ਼ਦਾ ਹੈ। ਅਣਜਾਣ ਭਾਵੇਂ ਆਪਣੀ ਵਡਿਆਈ ਸਮਝੇ ਪਰ ਗੁਰਮਤਿ ਦੇ ਰਾਹ ਦਾ ਪਾਂਧੀ ਤਾਂ ਸਗੋਂ ਕਹਿੰਦਾ ਹੈ—

**ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥**
**ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ॥ (270)**
**ਜਿਨਿ ਦੀਨੀ ਸੋਭਾ ਵਡਿਆਈ॥**
**ਤਿਸੁ ਪ੍ਰਭ ਕਉ ਆਠ ਪਹਰ ਧਿਆਈ॥ (177)**

ਰੱਬ ਦੀ ਦਿੱਤੀ ਸੁੰਦਰ ਸ਼ਕਲ ਵੀ ਪ੍ਰਮਾਤਮਾ ਨਾਲ ਤੋੜ ਅਤੇ ਜੋੜ ਸਕਦੀ ਹੈ। ਜੇਕਰ ਖਿਆਲ ਆ ਗਿਆ ਕਿ **"ਜੋ ਜਾਨੈ ਮੈ ਜੋਬਨ ਵੰਤੁ ਸੋ ਹੋਵਤ ਬਿਸਟਾ ਕਾ ਜੰਤੁ"** ਤਾਂ ਧਰਤੀ ਧਰਮਸ਼ਾਲਾ ਵਿੱਚ ਰਹਿ ਕੇ ਵੀ ਧਰਮ ਕਮਾਉਣ ਦੀ ਥਾਂ ਨਿਰਾ ਪਾਪ ਹੀ ਕਮਾ ਜਾਂਦਾ ਹੈ ਪਰ ਜਿਸ ਅੰਦਰ ਸਦਾ ਨੇਹ ਲੱਗ ਜਾਵੇ ਤਾਂ ਉਹ ਸਗੋਂ ਇਸ ਨਾਲ ਵੀ ਭਾਵ ਸੁੰਦਰ ਰੂਪ ਦੇਖ ਕੇ ਵੀ ਰਸਨਾ ਨਾਲ ਆਖਦਾ ਹੈ ਕਿ—

**ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥**
**ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥ (270)**

ਕਾਰੋਬਾਰ ਇਨ੍ਹਾਂ ਸੰਸਾਰਕ ਸਹੂਲਤਾਂ ਦੀ ਪ੍ਰਾਪਤੀ ਲਈ ਬਹੁਤ ਮਦਦ ਕਰਦਾ ਹੈ। ਚੰਗਾ ਕਾਰੋਬਾਰ ਵੀ ਜ਼ਿਥੇ ਚੰਗੀ ਮਾਣ ਵਡਿਆਈ ਪ੍ਰਾਪਤ ਕਰਦਾ ਹੈ ਉਥੇ ਸਾਰੀਆਂ ਸਹੂਲਤਾਂ ਪੈਦਾ ਕਰਨ ਦਾ ਜਨਮ ਦਾਤਾ ਬਣ ਜਾਂਦਾ ਹੈ। ਸਿਆਣਾ ਗੁਰਮੁਖ ਜੀਉ ਪਿੰਡ ਨੂੰ ਰੱਬੀ ਰਾਸ ਭਾਵ ਰੱਬੀ ਬਖਸ਼ਿਸ਼ ਸਮਝਦਾ ਹੈ। ਤਨ ਨਾਲ ਕਮਾਇਆ ਧੰਨ ਵੀ ਰੱਬ ਦਾ ਹੀ ਦਿੱਤਾ ਹੋਇਆ ਹੈ। ਕਾਰੋਬਾਰ ਦਾ ਸਫਲਤਾ ਨਾਲ ਚੱਲਣਾ ਅਕਲਾਂ ਦੀ ਮਿਹਨਤ ਨਹੀਂ ਸਗੋਂ ਕਈ ਬਹੁਤ ਅਕਲਾਂ ਵਾਲੇ ਭੁੱਖੇ ਮਰਦੇ ਹਨ। ਇਨ੍ਹਾਂ ਕੰਮਾਂ ਪਿਛੇ ਕਿਸੇ ਨਾ ਦਿੱਸਦੇ ਦਾ ਹੱਥ ਹੈ ਜਿਹੜਾ ਆਪੇ ਹੀ ਕਿਰਪਾ ਕਰਕੇ ਕੱਚੀਆਂ ਵੀ ਪੱਕੀਆਂ ਦੇ ਭਾਅ ਵੇਚੀ ਜਾਂਦਾ ਹੈ। ਕਾਰੋਬਾਰ ਵੱਲ ਵੇਖ ਕੇ ਕਹਿਣਾ ਚਾਹੀਦਾ ਹੈ ਅਤੇ ਅੰਦਰੋਂ ਅਨੰਦ ਵੀ ਮਾਣਨਾ ਚਾਹੀਦਾ ਹੈ ਕਿ—

**ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ॥**
**ਤਿਸਹਿ ਜਾਨੁ ਮਨ ਸਦਾ ਹਜੂਰੇ॥ (270)**

ਇਹ ਕੁਝ ਕੁ ਇਸ਼ਾਰੇ ਹੀ ਹਨ ਜਿਹੜੇ ਸਾਨੂੰ **ਠਾਕੁਰ ਕਾ ਸੇਵਕੁ ਸਦਾ ਪੁਜਾਰੀ॥"** ਬਣਾ ਦਿੰਦੇ ਹਨ। ਸਿੱਖ ਕੇਵਲ ਘੰਟਾ ਦੋ ਘੰਟੇ ਵਾਲੇ ਸਿਮਰਨ ਵਿੱਚ ਵਿਸ਼ਵਾਸ ਨਹੀਂ ਰੱਖਦਾ ਬਲਕਿ ਹਰ ਵਕਤ ਹੀ **ਆਖਾ ਜੀਵਾ ਵਿਸਰੈ ਮਰਿ ਜਾਉ** ਦੀ ਅਵਸਥਾ ਵਿੱਚ ਜਿਊਂਦਾ ਹੈ। ਸਾਰੀਆਂ ਗੱਲਾਂ ਚੇਤੇ ਕਰਕੇ ਸ਼ਰਧਾ ਨਾਲ ਭਿੱਜ ਕੇ ਆਖਦਾ ਹੈ ਕਿ—

**ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ॥**
**ਜੋ ਕਿਉ ਬਿਸਰੈ ਜਿ ਜੀਵਨ ਜੀਆ॥ (290)**

ਜਿਵੇਂ ਕੋਈ ਬੰਦਾ ਹੈਰਾਨੀ ਵਿੱਚ ਆ ਕੇ ਡੂੰਘੀ ਜਿਹੀ ਅਵਾਜ਼ ਨਾਲ ਓਇ...ਹੋਇ...ਕਹਿੰਦਾ ਹੈ ਤਾਂ ਨਾਲ ਬੰਦਾ ਝੱਟ ਸੁਆਲ ਕਰ ਦਿੰਦਾ ਹੈ ਕਿ ਕੀ ਹੋਇਆ? ਕਿਉਂਕਿ ਅਜਿਹੀ ਅਵਾਜ਼ ਕਿਸੇ ਵਿਸਮਾਦ ਦੀ ਅਵਸਥਾ ਨਾਲ ਹੀ

ਪੈਦਾ ਹੁੰਦੀ ਹੈ ਤਾਂ ਉਹ ਫਿਰ ਆਪਣੀ ਹੈਰਾਨੀ ਦੀ ਗੱਲ ਦੱਸਦਾ ਹੈ ਜਿਸ ਨਾਲ ਓਇ....ਹੋਇ.... ਜ਼ੁਬਾਨੋਂ ਨਿਕਲਿਆ ਸੀ। ਬੱਸ ਇਸ ਤਰ੍ਹਾਂ ਹੀ ਜਦੋਂ ਮਨੁੱਖ ਹਰ ਗੱਲ ਪਿਛੇ ਆਪਣੇ ਪਰਮੇਸ਼ਰ ਨੂੰ ਦੇਖਣ ਲੱਗ ਪੈਂਦਾ ਹੈ ਫਿਰ ਉਸਦਾ ਜਬਰਦਸਤੀ ਤਨ ਵਾਹਿਗੁਰੂ ਵਾਹਿਗੂਰੁ ਨਹੀਂ ਕਰਦਾ ਫਿਰ ਤਾਂ ਸਗੋਂ ਹਿਰਦਾ ਰੱਬੀ ਪਿਆਰ ਅਤੇ ਵਿਸਮਾਦ ਵਿਚ ਡੁੱਬ ਕੇ ਵਾਹਿਗੁਰੂ ਵਾਹਿਗੁਰੂ ਦੀ ਧੁਨਿ ਅੰਦਰੋਂ ਪੈਦਾ ਕਰਦਾ ਹੈ। ਹਰ ਇਕ ਚੀਜ਼ ਕਰਤੇ ਪੁਰਖ ਦੀ ਯਾਦ ਕਰਵਾਉਂਦੀ ਹੈ ਕਿਉਂਕਿ ਇਹ ਦਾਤਾਂ ਉਸ ਦੀ ਮੁਹੱਬਤ ਦੀਆਂ ਨਿਸ਼ਾਨੀਆਂ ਹੀ ਹਨ।

**ਗਾਵੈ ਕੋ ਦਾਤਿ ਜਾਣੈ ਨੀਸਾਣੁ॥**

ਵਾਹਿਗੁਰੂ ਤੇਰਾ ਸਭ ਸਦਕਾ ਕਹਿੰਦਾ ਕਹਿੰਦਾ ਵਾਹਿਗੁਰੂ ਦੀ ਲਗਾਤਾਰ ਧੁਨਿ ਵਿੱਚ ਅਜਿਹਾ ਗੁਆਚ ਜਾਂਦਾ ਹੈ ਕਿ **ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ** ਵਾਂਗ ਹਰ ਵਕਤ ਹੀ ਸਾਈਂ ਦੀ ਯਾਦ ਵਿੱਚ ਲੱਗਿਆ ਰਹਿੰਦਾ ਹੈ। ਅਜਿਹੀ ਰੱਬੀ ਯਾਦ ਹੀ ਸਾਡਾ ਹਲਤ ਪਲਾਤ ਸਵਾਰ ਦਿੰਦੀ ਹੈ। ਬਾਹਰ ਜੰਗਲ ਬੇਲਿਆਂ, ਭੌਰਿਆਂ ਦੀ ਥਾਂ ਪ੍ਰੇਮ ਭਗਤਿ ਪ੍ਰਭ ਲਾਗੀ ਹੋਣ ਕਰਕੇ ਘਰ ਪਰਿਵਾਰ ਵਿੱਚ ਰਹਿੰਦਾ ਹੋਇਆ ਹੀ ਵਾਹਿਗੁਰੂ ਜੀ ਨਾਲ ਮਿਲਾਪ ਕਰ ਲੈਂਦਾ ਹੈ।

# ਸਿਰੋਪਾ

ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥
ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ॥
ਸਦਾ ਅਨੰਦੁ ਕਰੇ ਆਨੰਦੀ
ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ॥ (1073)

ਗੁਰਮੁਖ ਉਸ ਨੂੰ ਹੀ ਜਾਣਿਆ ਜਾ ਸਕਦਾ ਹੈ ਜਿਹੜਾ ਪਰਮ ਪਿਤਾ ਪ੍ਰਮੇਸ਼ਰ ਨੂੰ ਭਾਅ ਗਿਆ। ਜਿਸ ਨੂੰ ਨਿਰੰਕਾਰ ਨੇ ਖੁਦ ਹੀ ਸਨਮਾਨਿਆ ਹੈ ਉਸ ਦੀ ਸ਼ੋਭਾ ਨੂੰ ਕੋਈ ਮਿਟਾ ਨਹੀਂ ਸਕਦਾ। ਜਿਸ ਦੇ ਗਲ ਵਿੱਚ ਪ੍ਰਮੇਸ਼ਰ ਨੇ ਆਪਣੀ ਬਖਸ਼ਿਸ਼ ਦਾ ਸਿਰੋਪਾ (ਸਿਰਪਾਉ) ਪਾ ਦਿੱਤਾ ਹੈ ਉਸ ਨੂੰ ਆਪਣੇ ਚਰਨਾਂ ਨਾਲ ਜੋੜ ਲਿਆ ਹੈ। ਉਹ ਪੁਰਖ ਪ੍ਰੇਮੀ ਸਦੀਵ ਕਾਲ ਲਈ ਰੱਬ ਨਾਲ ਜੁੜ ਕੇ ਅਨੰਦ ਮਾਣਦਾ ਹੈ ਕਿਉਂਕਿ ਇਹ ਬਖਸ਼ਿਸ਼ ਰੱਬ ਦੀ ਹੈ ਜਿਸ ਦੀ ਬਰਾਬਰਤਾ ਕੋਈ ਨਹੀਂ ਕਰ ਸਕਦਾ। ਸੋਰਠਿ ਰਾਗ ਅੰਦਰ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਵੀ ਅਜਿਹੇ ਭਾਵ ਵਾਲੇ ਹੀ ਬਚਨ ਹਨ :-

ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥
(631)

ਜਿਨ੍ਹਾਂ ਦੀ ਪੁਕਾਰ ਸੁਣ ਕੇ ਸਮਰੱਥ ਸੁਆਮੀ ਨੇ ਮਾਇਆ ਦੇ ਬੰਧਨ ਕੱਟ ਦਿੱਤੇ ਉਨ੍ਹਾਂ ਸੇਵਕਾਂ ਨੂੰ ਸਿਰਪਾਓ ਬਖਸ਼ਿਸ਼ ਕਰਕੇ ਜਗਤ ਵਿੱਚ ਪ੍ਰਤੱਖ ਪ੍ਰਗਟ ਕਰ ਦਿੱਤਾ ਹੈ। ਅੰਮ੍ਰਿਤ ਬਚਨ ਹਨ—

ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥ (631)

ਉਪਰੋਕਤ ਗੁਰੂ ਬਚਨਾਂ ਦੀ ਵੀਚਾਰ ਤੋਂ ਸਪੱਸ਼ਟ ਹੈ ਕਿ ਸਿਰੋਪਾ ਅਸਲ ਵਿੱਚ ਸਨਮਾਨ ਚਿੰਨ੍ਹ ਹੈ। ਜ਼ਿੰਦਗੀ ਅੰਦਰ ਚੰਗੇ ਗੁਣਾਂ ਨਾਲ ਜਾਂ ਕਿਸੇ ਬਹੁਤ ਚੰਗੇ ਕੰਮ ਨਾਲ ਕਿਸੇ ਨੇ ਸੰਸਾਰ, ਕੌਮ, ਧਰਮ ਜਾਂ ਮਨੁੱਖਤਾ ਦੇ ਭਲੇ ਲਈ ਕੁਝ ਕੀਤਾ ਹੋਵੇ ਤਾਂ ਧਾਰਮਿਕ ਦੁਨੀਆ ਅੰਦਰ ਵੀ ਉਸ ਨੂੰ ਆਦਰ ਮਾਣ ਦੇਣ ਦਾ ਢੰਗ ਵੀ ਸਿਰੋਪਾ ਦੇਣਾ ਹੀ ਹੈ। ਸਿਰੋਪੇ ਦੀ ਸ਼ਕਲ ਵੱਖੋ ਵੱਖਰੀ ਹੋ ਸਕਦੀ ਹੈ ਪਰ ਸਿਰੋਪੇ ਦਾ ਅਰਥ ਸਨਮਾਨ ਦੇਣਾ ਹੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਸਿਰੋਪੇ

ਦਾ ਅਰਥ ਸਿਰ ਤੋਂ ਪੈਰਾਂ ਤੱਕ ਕੱਜ (ਢੱਕ) ਦੇਣਾ ਕੀਤਾ ਹੈ। ਪੁਰਾਤਨ ਸਮੇਂ ਅੰਦਰ ਰਾਜੇ ਮਹਾਰਾਜਿਆਂ ਵਿਚ ਵੀ ਸਿਰੋਪੇ ਦੇਣ ਦੀ ਰੀਤ ਹੁੰਦੀ ਸੀ। ਭਾਈ ਗੁਰਦਾਸ ਜੀ ਨੇ ਭਗਤ ਸੈਣ ਜੀ ਦੇ ਘਰ ਸੰਤ ਪ੍ਰਾਹੁਣੇ ਆਉਣ ਦੀ ਵੀਚਾਰ ਲਿਖਦਿਆਂ ਪ੍ਰਗਟ ਕੀਤਾ ਹੈ ਕਿ ਇਕ ਵਾਰੀ ਭਗਤ ਜਨ ਇਕੱਠੇ ਹੋ ਕੇ ਭਗਤ ਸੈਣ ਜੀ ਦੇ ਘਰ ਆਏ। ਭਗਤ ਸੈਣ ਜੀ ਉਨ੍ਹਾਂ ਦੀ ਸੇਵਾ ਵਿਚ ਲੱਗੇ ਰਹੇ ਜਿਸ ਕਰਕੇ ਰਾਜ ਦੁਆਰ ਦੀ ਡਿਊਟੀ ਨਹੀਂ ਕਰ ਸਕੇ। ਕਿਸੇ ਨਾਲ ਦੇ ਨੇ ਇਹ ਸੇਵਾ ਨਿਭਾ ਦਿੱਤੀ। ਪ੍ਰਮੇਸ਼ਰ ਨੇ ਆਪ ਹੀ ਉਸ ਦੇ ਹਿਰਦੇ ਅੰਦਰ ਖਿਆਲ ਪੈਦਾ ਕਰ ਦਿੱਤਾ ਸੀ ਜਿਸ ਕਰਕੇ ਨਾਲ ਦੇ ਕਿਸੇ ਸਾਥੀ ਨੇ ਰਾਜੇ ਦੀ ਮਾਲਿਸ਼ ਕਰ ਦਿੱਤੀ। ਰਾਜਾ ਬਹੁਤ ਖੁਸ਼ ਹੋਇਆ। ਭਗਤ ਸੈਣ ਜੀ ਜਦੋਂ ਦਰਬਾਰ ਡਿਊਟੀ ਨਾ ਕਰਨ ਦੀ ਖਿਮਾਂ ਮੰਗਣ ਗਏ ਤਦ ਰਾਜੇ ਨੂੰ ਵਿਚਲੀ ਗੱਲ ਦਾ ਪਤਾ ਨਹੀਂ ਸੀ। ਰਾਜੇ ਨੇ ਸਗੋਂ ਖੁਸ਼ ਹੋ ਕੇ ਉਸ ਨੂੰ ਇਕ ਬਖਸ਼ਿਸ਼ ਦੇ ਕੇ ਨਿਵਾਜਿਆ ਸੀ। ਭਾਈ ਸਾਹਿਬ ਦੇ ਬਚਨ ਹਨ—

**ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ॥**
**ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ॥**
**ਸੈਣ ਰੂਪਿ ਹਰਿ ਜਾਇਕੈ, ਆਇਆ ਰਾਣੈ ਨੋ ਰੀਝਾਈ॥**
**ਸਾਧ ਜਨਾ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ॥**
**ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪਹਿਨਾਈ॥**

ਇਸ਼ਾਰੇ ਮਾਤਰ ਵੀਚਾਰ ਹੈ ਕਿ ਰਾਜੇ ਨੇ ਭਗਤ ਸੈਣ ਜੀ ਨੂੰ ਸਨਮਾਨਿਆ ਸੀ।

ਗੁਰਸਿੱਖੀ ਅੰਦਰ ਪ੍ਰਤੱਖ ਰੂਪ ਵਿਚ ਸਿਰੋਪੇ ਦੇਣ ਦਾ ਜ਼ਿਕਰ ਧੰਨ ਗੁਰੂ ਅੰਗਦ ਸਾਹਿਬ ਜੀ ਦੇ ਵੇਲੇ ਆਉਂਦਾ ਹੈ। ਇਸ ਵੀਚਾਰ ਦੇ ਨਾਲ ਹੀ ਪ੍ਰੋ. ਸਾਹਿਬ ਜੀ ਦਾ ਇਹ ਵੀਚਾਰ ਲਿਖਣਾ ਵੀ ਕੁਥਾਂ ਨਹੀਂ ਹੋਵੇਗਾ ਕਿ ਇਤਿਹਾਸ ਨੂੰ ਦੋ ਬੰਦੇ ਵਿਗਾੜਦੇ ਹਨ ਇਕ ਸ਼ਰਧਾਲੂ ਦੂਜਾ ਈਰਖਾਲੂ। ਸ਼ਰਧਾਲੂ ਸੋਚਦਾ ਹੈ ਕਿ ਕਿਧਰੇ ਕਮੀ ਨਾ ਰਹਿ ਜਾਵੇ। ਈਰਖਾਲੂ ਸੋਚਦਾ ਹੈ ਕਿ ਕਿਧਰੇ ਅਸਲੀਅਤ ਨਾ ਰਹਿ ਜਾਏ, ਦੋਵੇਂ ਵਿਗਾੜ ਦਿੰਦੇ ਹਨ। ਇਸ ਤਰ੍ਹਾਂ ਹੀ ਕੁਝ ਇਕ ਸ਼ਰਧਾਲੂ ਲੋਕਾਂ ਨੇ ਜਿਥੇ ਧੰਨ ਗੁਰੂ ਅਮਰਦਾਸ ਨੂੰ ਇਹ ਸਿਰੋਪੇ ਦੇਣ ਦੀ ਵੀਚਾਰ ਲਿਖੀ ਹੈ ਉਥੇ ਨਾਲ ਹੀ ਇਹ ਵੀ ਲਿਖ ਦਿੱਤਾ ਕਿ ਉਨ੍ਹਾਂ ਨੂੰ ਹਰ ਸਾਲ ਇਕ ਸਿਰੋਪਾ ਮਿਲਦਾ ਸੀ। ਉਨ੍ਹਾਂ ਨੇ ਧੰਨ ਗੁਰੂ ਅੰਗਦ ਸਾਹਿਬ ਜੀ ਦੀ ਬਖਸ਼ਿਸ਼ ਸਮਝ ਕੇ ਸਿਰ ਤੋਂ ਉਤਾਰੀ ਨਹੀਂ ਸਗੋਂ ਉਪਰੋਂ ਹੀ ਹੋਰ ਹਰ ਸਾਲ ਨਵਾਂ ਬੰਨਦੇ ਰਹੇ ਜਿਸ ਨਾਲ ਕੇਸੀ ਇਸ਼ਨਾਨ ਕਰਨਾ ਔਖਾ ਹੋ ਗਿਆ। ਇਸ ਕਰਕੇ ਸਿਰ ਵਿਚ ਕਿਰਮ ਚੱਲ ਪਏ। ਇਹ ਗੁਰਮਤਿ ਨਹੀਂ ਕਿਸੇ ਸ਼ਰਧਾਲੂ ਦੀ ਮਤਿ ਹੈ ਪਰ ਇਥੋਂ ਗੁਰੂ ਘਰ ਵਿਚ ਸਿਰੋਪੇ ਦੀ ਰਸਮ ਦਾ ਹੀ ਖਿਆਲ ਲੈਣਾ ਹੈ ਕਿ ਸਿਰੋਪੇ ਦੀ ਬਖਸ਼ਿਸ਼ ਕੌਣ ਕਰਦਾ ਹੈ ਅਤੇ

ਕਿਸ ਨੂੰ ਕੀਤੀ ਜਾਂਦੀ ਹੈ। ਗੁਰਸਿੱਖੀ ਦੇ ਅਸੂਲ ਰੱਬ ਦੇ ਅਸੂਲਾਂ ਮੁਤਾਬਿਕ ਹੀ ਹਨ ਭਾਵ ਹੁਕਮ ਰਜਾਈ ਦਾ ਮਾਰਗ ਹੋਣ ਕਰਕੇ ਜਿਵੇਂ ਰੱਬ ਦੇ ਘਰ ਸਨਮਾਨ ਦੇਣ ਦੀ ਵੀਚਾਰ ਹੈ ਉਸ ਤਰ੍ਹਾਂ ਹੀ ਗੁਰਸਿਖੀ ਅੰਦਰ ਹੈ। ਸਿਰੋਪਾ ਅਸਲ ਵਿੱਚ ਦੇਖਣ ਮਾਤਰ ਇੱਕ ਕੱਪੜਾ ਹੀ ਹੁੰਦਾ ਹੈ ਪਰ ਇਸ ਅੰਦਰ ਲੁਕੀ ਹੋਈ ਸੰਗਤ, ਗੁਰੂ ਅਤੇ ਪ੍ਰਮੇਸ਼ਰ ਦੀ ਬਖਸ਼ਿਸ਼ ਹੁੰਦੀ ਹੈ। ਸਿਰੋਪਾ ਲੈਣ ਵਾਲੇ ਸੇਵਕ ਨੂੰ ਵੀ ਦੋ ਗੱਲਾਂ ਚੇਤੇ ਰੱਖਣੀਆਂ ਚਾਹੀਦੀਆਂ ਹਨ ਪਹਿਲੀ ਇਹ ਕਿ ਅੰਦਰੋਂ ਅਰਦਾਸ ਕਰੇ।

**ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥**
**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ। (383)**

ਦੂਜੀ ਵੀਚਾਰ ਚੇਤੇ ਰੱਖਣੀ ਚਾਹੀਦੀ ਹੈ ਕਿ ਹੇ ਸਤਿਗੁਰੂ ਜੀ ਇਹ ਸਿਰੋਪਾ ਮੈਨੂੰ ਮੇਰੀ ਜ਼ਿੰਮੇਵਾਰੀ ਵਾਸਤੇ ਹੋਰ ਸੁਚੇਤ ਕਰਦਾ ਹੈ। ਆਮ ਲੋਕ ਗਲਤੀ ਕਰਨ ਤਾਂ ਬਰਦਾਸ਼ਿਤ ਕੀਤਾ ਜਾ ਸਕਦਾ ਹੈ ਪਰ ਸਨਮਾਨਯੋਗ ਸਿਆਣਾ ਗਲਤੀ ਕਰੇ ਤਾਂ ਮਨੁੱਖਤਾ ਕੁਰਲਾ ਉਠਦੀ ਹੈ।

**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨਾ ਮਾਰੀਐ॥ (469)**

ਸਿਰੋਪਾ ਇਕ ਰਹਿਮਤ ਦੀ ਨਿਸ਼ਾਨੀ ਸੀ। ਦੁੱਖ ਹੈ ਕਿ ਜਿਹੜੀ ਸਿੱਖੀ ਗਰੀਬੀ ਦੇ ਪੰਘੂੜੇ ਵਿਚੋਂ ਲੋਰੀਆਂ ਲੈ ਕੇ ਵੱਡੀ ਹੁੰਦੀ ਹੈ ਹੁਣ ਇਥੇ ਕੁਝ ਲੋਕਾਂ ਨੇ ਇਸ ਰਹਿਮਤ ਨੂੰ ਦਾਗ ਲਗਾ ਦਿੱਤਾ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ :-

**ਭਾਵਨੀ ਭਗਤਿ ਭਾਇ ਕਉਡੀ ਅਮਰ ਭਾਗ ਰਾਖੇ**
**ਤਾਹਿ ਗੁਰੂ ਸਰਬ ਨਿਧਾਨ ਦੇਤ ਹੈ।**

ਪਿਛਲਾ ਇਤਿਹਾਸ ਵੀ ਗਵਾਹੀ ਭਰਦਾ ਹੈ ਕਿ ਜੋ ਕਦਰ ਭਾਈ ਲਾਲੋ ਦੀ ਹੈ ਉਹ ਮਲਕ ਭਾਗੋ ਦੀ ਨਹੀਂ ਕਿਉਂਕਿ ਭਾਈ ਲਾਲੋ ਧਰਮ ਕਮਾਉਂਦਾ ਹੈ ਤੇ ਮਲਕ ਭਾਗੋ ਧਰਮ ਖਰੀਦਣ ਦੀ ਕੋਸ਼ਿਸ਼ ਕਰਦਾ ਹੈ। ਇਸ ਤਰ੍ਹਾਂ ਹੀ ਆਗਰੇ ਵਿੱਚ ਇਕ ਘਾਹੀ ਜਦੋਂ ਭੁਲੇਖੇ ਨਾਲ ਜਹਾਂਗੀਰ ਦੇ ਤੰਬੂ ਵਿੱਚ ਚਲਾ ਜਾਂਦਾ ਹੈ ਤਾਂ ਪਤਾ ਲੱਗਣ 'ਤੇ ਘਾਹ ਦੀ ਪੰਡ ਵਾਪਸ ਚੁੱਕ ਲੈਂਦਾ ਹੈ ਫਿਰ ਨਾਲ ਦੇ ਤੰਬੂ ਵਿੱਚ ਜਾ ਕੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਦਾ ਹੈ। ਧੰਨ ਹੈ ਗੁਰੂ ਜੀ ਦੀ ਸਿੱਖੀ ਜਿਹੜੀ ਗਰੀਬਾਂ ਨੂੰ ਗਲ਼ ਲਾਉਂਦੀ ਸੀ ਪਰ ਅਜੋਕੇ ਸਮੇਂ ਅੰਦਰ ਵੀ ਮਲਕ ਭਾਗੋ ਹਾਵੀ ਹੈ। ਭਾਈ ਲਾਲੋ ਤਾਂ ਭਾਵਨੀ ਭਗਤ ਵਾਲੀ ਕਉਡੀ ਰੱਖ ਕੇ ਪ੍ਰਸ਼ਾਦ ਲੈ ਕੇ ਚਲਾ ਜਾਂਦਾ ਹੈ ਪਰ ਮਲਕ ਭਾਗੋ ਕੜਕਦਾ ਵੱਡਾ ਸਾਰਾ ਨੋਟ ਚੜ੍ਹਾ ਕੇ ਸਿਰੋਪਾ ਲੈਂਦਾ ਹੈ। ਅਸਲ ਵਿਚ ਇਹ ਸਿਰੋਪਾ ਹੈ ਹੀ ਨਹੀਂ ਕਿਉਂਕਿ ਖਰੀਦਿਆ ਕੇਵਲ ਕੱਪੜਾ ਜਾਂਦਾ ਹੈ। ਬਖਸ਼ਿਸ਼ ਨਾਲ ਭਿੱਜਿਆ ਕੱਪੜਾ ਹੀ ਸਿਰੋਪਾ ਕਹਿਲਾ ਸਕਦਾ ਹੈ। ਇਹ ਸਾਰਾ ਕੁਝ ਸਿੱਖੀ ਦੀ ਰਾਜਧਾਨੀ ਸ੍ਰੀ ਹਰਿਮੰਦਰ ਸਾਹਿਬ ਅੰਦਰ ਅਜੋਕੇ ਸਮੇਂ ਅੰਦਰ ਹੋ ਰਿਹਾ ਹੈ। ਹੋਰ ਅਨੇਕਾਂ ਉਦਾਹਰਨਾਂ ਹਨ

ਜਿਥੇ ਆਪ ਕਿਰਦਾਰੋਂ ਡਿਗੇ ਹੋਏ ਲੋਕਾਂ ਨੇ ਇਨ੍ਹਾਂ ਰੱਬੀ ਬਖਸ਼ਿਸ਼ਾਂ ਵਰਗੀਆਂ ਪਵਿੱਤਰ ਦਾਤਾਂ ਦੀ ਅਹਿਮੀਅਤ ਨੂੰ ਵੀ ਮਿੱਟੀ ਵਿੱਚ ਰੋਲ ਕੇ ਰੱਖ ਦਿੱਤਾ ਹੈ। ਸਬੂਤਾਂ ਨਾਲ ਹੀ ਵੀਚਾਰ ਕਰਨੀ ਚਾਹੁੰਦਾ ਹਾਂ ਇਸ ਲਈ ਦਾਸ ਆਪਣੀ ਤੁਛ ਮਾਤਰ ਅਕਲ ਦਾ ਚਿਰਾਗ ਬੁਝਾ ਕੇ ਇਤਿਹਾਸ ਦੀ ਰੋਸ਼ਨੀ ਵਿੱਚ ਕੁਝ ਵੀਚਾਰਾਂ ਲਿਖ ਰਿਹਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮੁੱਖ ਸੇਵਾਦਾਰ ਪੱਖੋਂ 1934 ਵਿੱਚ ਬਾਬਾ ਵਸਾਖਾ ਸਿੰਘ ਜੀ ਸੇਵਾ ਨਿਭਾ ਰਹੇ ਸਨ ਤਦ ਤਖ਼ਤ ਸਾਹਿਬ ਉੱਤੇ ਕਿਸੇ ਗ਼ੈਰ ਸਿੱਖ ਨੂੰ (ਨਵਾਬ ਮੁਜ਼ੱਫ਼ਰ ਖਾਂ) ਤਖ਼ਤ ਸਾਹਿਬ ਦੇ ਗ੍ਰੰਥੀ ਸਿੰਘ ਕੋਲੋਂ ਸਿਰੋਪਾ ਦਿਵਾਇਆ ਸੀ। ਬਾਬਾ ਵਸਾਖਾ ਸਿੰਘ ਜੀ ਨੇ ਰੋਸ ਵਜੋਂ ਅਸਤੀਫ਼ਾ ਦੇ ਦਿੱਤਾ ਸੀ। ਇਹ ਸਿਰੋਪਾ ਭਾਵੇਂ ਨਵਾਬ ਮੁਜ਼ਫਰ ਖਾਂ ਨੂੰ ਗੁਰਦੁਆਰਾ ਐਕਟ ਸਬੰਧੀ ਦਿੱਤੇ ਸਹਿਯੋਗ ਪੱਖੋਂ ਦਿੱਤਾ ਸੀ ਪਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕਿਸੇ ਸਿੱਖ ਨੂੰ ਹੀ ਇਹ ਮਾਣ ਸਤਿਕਾਰ ਦਿੱਤਾ ਜਾ ਸਕਦਾ। (ਹਰਿਮੰਦਰ ਸਾਹਿਬ ਸਮੁੱਚੀ ਮਾਨਵਤਾ ਲਈ ਹੈ ਉਥੇ ਸਿਰੋਪੇ ਕਿਸੇ ਹੋਰ ਨੂੰ ਵੀ ਦਿੱਤਾ ਜਾ ਸਕਦਾ ਹੈ)

**(ਸਿੱਖ ਤਵਾਰੀਖ਼ ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਰੋਲ, ਡਾ: ਦਿਲਗੀਰ ਪੰਨਾ 189)**

ਜਲ੍ਹਿਆਂਵਾਲੇ ਬਾਗ਼ ਅੰਦਰ ਕਹਿਰ ਵਰਤਾਉਣ ਵਾਲੇ ਜਨਰਲ ਡਾਇਰ ਨੂੰ ਵੀ ਸਰਕਾਰੀ ਸਰਬਰਾਹ ਨੇ ਸਿਰੋਪਾ ਦਿੱਤਾ ਸੀ, ਨਾਲ ਇਕ ਚੋਖੀ ਰਕਮ ਦੀ ਥੈਲੀ ਵੀ ਭੇਟ ਕੀਤੀ ਸੀ। ਹੈਰਾਨੀ ਦੀ ਗਲ ਹੈ ਕਿ ਇਹ ਥੈਲੀ ਭੇਟ ਕਰਨ ਵਾਲੇ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਅਤੇ ਉਘੇ ਲਿਖਾਰੀ ਭਾਈ ਵੀਰ ਸਿੰਘ ਜੀ ਸਨ। (ਉਹੀ ਪੰਨਾ-155) ਤੀਜੀ ਵਾਰੀ ਸਿਰੋਪੇ ਦੀ ਅਹਿਮੀਅਤ ਨੂੰ ਕਾਰ ਸੇਵਾ ਵਾਲੇ ਬਾਬੇ ਚਰਨ ਸਿੰਘ ਜੀ ਨੇ ਘਟਾਇਆ ਸੀ ਜਦੋਂ ਤਰਾਵੜੀ (ਹਰਿਆਣਾ) ਦੇ ਇਕ ਗੁਰੂ ਘਰ ਵਿਖੇ ਇਕ ਸਮਾਗਮ ਅੰਦਰ ਜਿਹੜਾ ਕਿ 28 ਅਗਸਤ 1985 ਨੂੰ ਹੋ ਰਿਹਾ ਸੀ ਇਥੇ ਹੀ ਪੰਥ ਵਿਚੋਂ ਛੇਕੇ ਹੋਏ ਸ. ਬੂਟਾ ਸਿੰਘ ਨੂੰ ਸਿਰੋਪਾ ਦਿੱਤਾ ਸੀ। (ਉਹੀ ਪੰਨਾ-307) ਚੌਥੀ ਵਾਰੀ, ਰਾਜਨੀਤਕ ਭਲਵਾਨ ਇਕ ਪਾਸੇ ਸ. ਅਮਰਿੰਦਰ ਸਿੰਘ ਅਤੇ ਦੂਜੇ ਪਾਸੇ ਸ. ਪ੍ਰਕਾਸ਼ ਸਿੰਘ ਬਾਦਲ ਦੀ ਰਾਜਨੀਤਿਕ ਲੜਾਈ ਦਰਮਿਆਨ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਸ. ਸੁਖਬੀਰ ਸਿੰਘ ਬਾਦਲ ਨੂੰ ਜੇਲ੍ਹ ਜਾਣਾ ਪਿਆ। ਇਹ ਪੰਥ ਲਈ ਨਹੀਂ ਸਗੋਂ ਘਰੋਗੀ ਗੱਲਾਂ ਨੂੰ ਰਾਜਨੀਤੀ ਦਾ ਤੜਕਾ ਲਾ ਕੇ ਖਿਚੜੀ ਪਕਾ ਰਹੇ ਸਨ। ਦਸ ਦਸੰਬਰ 2003 ਨੂੰ ਬਾਦਲਾਂ ਨੂੰ ਰਿਹਾਅ ਹੋਣ 'ਤੇ ਗਿਆਨੀ ਜੁਗਿੰਦਰ ਸਿੰਘ ਵੇਦਾਂਤੀ ਨੇ ਸਿਰੋਪਾ ਦੇ ਕੇ ਇਸ ਦਾ ਮਿਆਰ ਘਟਾਇਆ ਸੀ। ਕਿਉਂਕਿ ਇਹ ਕੋਈ ਪੰਥ ਦੀ, ਕੌਮ ਦੀ ਜਾਂ ਕਿਸੇ ਹੋਰ ਤਰੀਕੇ ਇਨਸਾਨੀਅਤ ਦੀ ਸੇਵਾ ਨਹੀਂ ਸੀ (ਉਹੀ-557) 1978 ਈਸਵੀ ਵਿੱਚ ਜਨਤਾ ਪਾਰਟੀ ਸੈਂਟਰ ਦੀ ਤਾਕਤ ਬਣ ਕੇ ਉਭਰੀ। ਇਸ ਜਨਤਾ ਪਾਰਟੀ ਦੀ ਸਰਕਾਰ ਅੰਦਰ ਹੀ ਮੁਰਾਰਜੀ ਦੇਸਾਈ ਪ੍ਰਧਾਨ ਮੰਤਰੀ ਬਣਿਆ ਸੀ। ਕੂੜੀ

ਰਾਜਨੀਤੀ ਦੇ ਪਹਿਰੇਦਾਰ ਜਥੇਦਾਰ ਸੰਤੋਖ ਸਿੰਘ ਦਿੱਲੀ ਵਾਲੇ ਆਪਣੇ ਨਾਲ ਦੇ ਕੁਝ ਝੋਲੀ ਚੁੱਕ ਚਮਚਿਆਂ ਨੂੰ ਨਾਲ ਲੈ ਕੇ ਮੁਰਾਰ ਦੀ ਦਿਸਾਈ ਦੀ ਰਿਹਾਇਸ਼ 'ਤੇ ਹੀ ਸਿਰੋਪੇ ਅਤੇ ਪ੍ਰਸ਼ਾਦ ਲੈ ਕੇ ਚਲੇ ਗਏ। ਬੜੇ ਮਾਣ ਨਾਲ ਦੱਸਣ ਲੱਗੇ ਕਿ ਅਸੀਂ ਸ੍ਰੀ ਰਕਾਬ ਗੰਜ ਸਾਹਿਬ ਤੋਂ ਪ੍ਰਸ਼ਾਦ ਅਤੇ ਸਿਰੋਪਾ ਲੈ ਕੇ ਆਏ ਹਾਂ ਤਾਂ ਡਿਸਾਈ ਨੇ ਕਿਹਾ ਕਿ ਮੈਂ ਹਲਵਾ ਨਹੀਂ ਖਾਂਦਾ। ਸੰਤੋਖ ਸਿੰਘ ਨੇ ਕਿਹਾ ਕਿ ਪ੍ਰਸ਼ਾਦ ਹੈ ਥੋੜ੍ਹਾ ਜਿਹਾ ਲੈ ਲਵੋ ਤਦ ਉਸ ਨੇ ਫਿਰ ਮਨ੍ਹਾਂ ਕਰ ਦਿੱਤਾ। ਸੰਤੋਖ ਸਿੰਘ ਫਿੱਕਾ ਜਿਹਾ ਪੈ ਗਿਆ। ਉਸ ਨੇ ਇਕ ਵਾਰੀ ਫਿਰ ਕੋਸ਼ਿਸ਼ ਕੀਤੀ ਪਰ ਇਸ ਵਾਰੀ ਡਿਸਾਈ ਗੁੱਸੇ ਵਿੱਚ ਆ ਕੇ ਕਹਿਣ ਲੱਗੇ ਕਿ ਤੁਮ ਕੋ ਕਿਤਨੀ ਵਾਰ ਕਹਾ ਹੈ ਕਿ ਮੈਂ ਹਲਵਾ ਨਹੀਂ ਖਾਤਾ। ਲਿਆਓ ਮੇਰੇ ਸਿਰ ਉੱਤੇ ਮਲ ਦਿਓ। ਇਸ ਦਿਨ ਤਵਾਰੀਖ ਸ਼ਾਇਦ ਬਹੁਤ ਸ਼ਰਮਿੰਦੀ ਹੋਈ ਹੋਵੇਗੀ। (ਗੁਰਮਤਿ ਗਾਡੀ ਰਾਹ, ਮਦਨ ਸਿੰਘ-107)

ਅਜੋਕੇ ਸਮੇਂ ਅੰਦਰ ਤਾਂ ਨਾ ਅੱਜ ਸਿਰੋਪਾ ਦੇਣ ਵਾਲੇ ਨੂੰ ਇਸ ਦੀ ਅਹਿਮੀਅਤ ਦਾ ਪਤਾ ਹੁੰਦਾ ਹੈ ਅਤੇ ਨਾ ਹੀ ਲੈਣ ਵਾਲੇ ਨੂੰ। ਪ੍ਰਬੰਧਕੀ ਢਾਂਚੇ ਨੂੰ ਚਾਹੀਦਾ ਹੈ ਕਿ ਕਿਸੇ ਖਾਸ ਵਿਅਕਤੀ ਨੂੰ ਕਿਸੇ ਖਾਸ ਕਾਰਜ ਲਈ ਹੀ ਸਿਰੋਪਾ ਦਿੱਤਾ ਜਾਣਾ ਚਾਹੀਦਾ ਹੈ। ਪ੍ਰਚਾਰਕ ਵੀਰਾਂ ਨੂੰ ਵੀ ਇਸ ਦੀ ਅਹਿਮੀਅਤ ਨੂੰ ਸਮਝਣਾ ਚਾਹੀਦਾ ਹੈ। ਆਓ ਸਾਰੇ ਰਲਕੇ ਸਿੱਖੀ ਦੀਆਂ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਣ ਦਾ ਪ੍ਰਣ ਕਰੀਏ ਜੀ। ਅੱਜ ਸਾਡੇ ਉਤੇ ਵੀ ਗੁਰਬਾਣੀ ਦੇ ਉਹ ਬਚਨ ਬਿਲਕੁਲ ਸਹੀ ਢੁਕਦੇ ਹਨ ਕਿ—

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥**
**ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ॥ (1286)**

ਕੁਲਹਾ ਪੁਰਾਣੇ ਸਮੇਂ ਅੰਦਰ ਪੱਗ ਦੇ ਥੱਲੇ ਬੰਨ੍ਹਣ ਵਾਲੀ ਇਕ ਉੱਚੀ ਜਿਹੀ ਕਿਸਮ ਦੀ ਟੋਪੀ ਹੁੰਦੀ ਸੀ। ਇਸ ਦੇ ਦੁਆਲੇ ਪੱਗ ਬੰਨ੍ਹੀ ਜਾਂਦੀ ਸੀ। ਇਹ ਇਕ ਸਨਮਾਨ ਚਿੰਨ੍ਹ ਸੀ ਪਰ ਸਮਾਂ ਪਾ ਕੇ ਇਹ ਕੁਲਹਾ ਦੇਣ ਵਾਲੇ ਬਾਵਲੇ ਹੁਣ ਚੰਗੇ ਮੰਦੇ ਦੀ ਪਰਖ ਨਹੀਂ ਕਰ ਸਕਦੇ। ਦੂਜੇ ਪਾਸੇ ਕੁਲਹੇ ਲੈਣ ਵਾਲੇ ਵੀ ਨਿਲੱਜ ਹੀ ਹਨ ਭਾਵ ਸ਼ਰਮ ਹਯਾ ਦੇ ਤਿਆਗੀ ਹਨ। ਸਾਕਤ ਪੁਰਸ਼ਾਂ ਨੂੰ ਤਾਂ ਸਿਰੋਪਾ ਵੀ ਭਾਵੇਂ ਰੇਸ਼ਮੀ ਦੇ ਦਿਓ ਉਹ ਤਦ ਵੀ ਆਪਣੇ ਕਿਰਦਾਰ ਕਰਕੇ ਨੰਗੇ ਹੀ ਹਨ।

**ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥ (811)**

# ਸੋਹਾਗਣੀ

ਕੁਦਰਤ ਦੀ ਬਣਤਰ ਮੁਤਾਬਿਕ ਇਸਤ੍ਰੀ ਨੂੰ ਕੋਮਲ ਅਤੇ ਮਨੁੱਖ ਨੂੰ ਠੋਸ ਬਣਾਇਆ ਗਿਆ ਹੈ। ਇਸਤ੍ਰੀ ਕੋਲ ਬੰਦੇ ਦੇ ਮੁਕਾਬਲੇ ਜ਼ਿਆਦਾ ਸ਼ਹਿਣਸ਼ੀਲਤਾ ਅਤੇ ਸਬਰ ਸੰਤੋਖ ਹੁੰਦਾ ਹੈ। ਆਦਿ ਮਾਨਵ ਨੇ ਵੀ ਜਦੋਂ ਇਕੱਠੇ ਹੋ ਕੇ ਰਹਿਣਾ ਸ਼ੁਰੂ ਕੀਤਾ ਹੋਵੇਗਾ, ਇਸ ਇਕੱਠ ਦਾ ਨਾਮ ਸਮਾਂ ਪਾ ਕੇ ਸਮਾਜ ਬਣ ਗਿਆ। ਸਮਾਜਿਕ ਢਾਂਚੇ ਮੁਤਾਬਿਕ ਵੀ ਇਸਤ੍ਰੀ ਦੀ ਡਿਊਟੀ ਘਰੇਗੀ ਜ਼ਿੰਮੇਵਾਰੀ ਦੀ ਲੱਗੀ ਅਤੇ ਬੰਦੇ ਨੇ ਸੰਸਾਰ ਅੰਦਰ ਵਿਚਰ ਕੇ ਜ਼ਿੰਦਗੀ ਦੀਆਂ ਲੋੜਾਂ ਦੀ ਪੂਰਤੀ ਕਰਨੀ ਸੀ। ਇਸ ਸਮਾਜਿਕ ਤਾਣੇ ਬਾਣੇ ਕਰਕੇ ਇਸਤ੍ਰੀ ਇਕ ਦਿਨ ਪਿਤਾ ਦਾ ਘਰ ਛੱਡ ਕੇ ਪਤੀ ਦੇ ਘਰ ਜਾਂਦੀ ਹੈ। ਪਤੀ ਉਸ ਦੀ ਜ਼ਿੰਦਗੀ ਅੰਦਰ ਜੁਆਨੀ ਪਹਿਰੇ ਅੰਦਰ ਸ਼ਾਮਿਲ ਹੁੰਦਾ ਹੈ। ਪਿਤਾ ਦੇ ਘਰ ਵਿੱਚ ਗੁੱਡੀਆਂ ਪਟੋਲਿਆਂ ਨਾਲ ਖੇਡ ਕੇ ਮਾਪਿਆਂ ਦੇ ਪਿਆਰ ਦੁਲਾਰ ਵਿੱਚ ਮੱਤੀ ਇਹ ਬਾਲੜੀ ਜਦੋਂ ਪਤੀ ਦੇ ਘਰ ਜਾਂਦੀ ਹੈ ਤਾਂ ਉਹ ਸਾਰਾ ਘਰ, ਪਰਿਵਾਰ ਉਸ ਲਈ ਨਵਾਂ ਹੁੰਦਾ ਹੈ। ਉਨ੍ਹਾਂ ਸਾਰਿਆਂ ਨੂੰ ਉਹ ਬਦਲ ਨਹੀਂ ਸਕਦੀ ਜਿਸ ਕਰਕੇ ਉਸ ਨੂੰ ਹੀ ਆਪਣਾ ਆਪ ਬਦਲ ਕੇ ਨਵੀਂ ਜ਼ਿੰਦਗੀ ਸ਼ੁਰੂ ਕਰਨੀ ਪੈਂਦੀ ਹੈ। ਹੁਣ ਉਸ ਦਾ ਸਮੁੱਚਾ ਜੀਵਨ ਪਤੀ ਦੇ ਭਾਅ (ਚੰਗੀ) ਜਾਣ 'ਤੇ ਖਲੋਤਾ ਹੈ। ਜੇ ਉਹ ਪਤੀ ਨੂੰ ਚੰਗੀ ਲੱਗ ਗਈ ਤਾਂ ਹਰ ਪ੍ਰਕਾਰ ਦੀ ਖੁਸ਼ੀ ਉਸ ਦੇ ਦਾਮਨ ਦਾ ਸ਼ਿੰਗਾਰ ਬਣ ਸਕਦੀ ਹੈ।

**ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥**
**ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥**
**ਅਚਾਰਵੰਤਿ ਸਾਈ ਪਰਧਾਨੇ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥**
**ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ॥ (97)**

ਸੁਹਾਗਣਿ ਇਕ ਚੰਗੀ ਨੇਕ ਇਸਤਰੀ ਦਾ ਗੁਣ ਹੈ ਜਿਹੜੀ ਕਿ ਆਪਣੇ ਜੀਵਨ ਦੀ ਪੂੰਜੀ ਆਪਣੇ ਪਿਆਰੇ ਪਤੀ ਤੋਂ ਕੁਰਬਾਨ ਕਰ ਦਿੰਦੀ ਹੈ। ਸੋਹਾਗਣੀ ਸ਼ਬਦ ਦੀ ਪ੍ਰਾਪਤੀ ਉਸ ਨੂੰ ਬਹੁਤ ਕੁਝ ਕੁਰਬਾਨ ਕਰਕੇ ਹੁੰਦੀ ਹੈ। ਪਤੀ ਦੀ ਮਰਜ਼ੀ ਦਾ ਖਾਣਾ, ਪਤੀ ਦੀ ਮਰਜ਼ੀ ਨਾਲ ਸੌਣਾ, ਪਤੀ ਦੀ ਮਰਜ਼ੀ ਦਾ ਪਹਿਨਣਾ ਇਤਿਆਦਿਕ ਅਸਲ ਵਿੱਚ ਆਪਣੇ ਆਪੇ ਹੀ ਮਹਾਨ ਕੁਰਬਾਨੀ ਹੈ। ਅਜਿਹੀ ਸੋਹਾਗਣ ਭਾਵੇਂ ਸਾਦੇ ਘਰ ਵਿਚ ਸਾਦੇ ਢੰਗ ਨਾਲ ਰਹਿੰਦੀ ਹੋਵੇ ਪਰ ਉਸ ਦਾ ਘਰ ਅਸਲ ਵਿਚ ਸਵਰਗ ਦਾ ਹੀ ਸੱਚਾ ਸੁੱਚਾ ਸੂਚਕ ਹੁੰਦਾ ਹੈ। (ਪਤੀ ਅੰਦਰ ਵੀ ਰੱਬ ਵਰਗੇ ਭੁਲਾਂ ਨਾ ਚਿਤਾਰਨ ਵਾਲੇ ਸਾਰੇ ਸ਼ੁਭ ਗੁਣ ਹੋਣੇ ਚਾਹੀਦੇ ਹਨ)

ਸੋਹਾਗਣੀ ਦੇ ਮਨ ਮੰਦਰ ਵਿਚ ਕੇਵਲ ਤੇ ਕੇਵਲ ਆਪਣੇ ਪਤੀ ਦੀ ਪ੍ਰੀਤ ਦਾ ਹੀ ਚਿਰਾਗ ਜਗਦਾ ਰਹਿੰਦਾ ਹੈ। ਸੰਸਾਰ ਕਿੰਨਾ ਹੀ ਚੰਗਾ, ਕਿੰਨਾ ਹੀ ਸੋਹਣਾ ਹੋਵੇ ਪਰ ਸੋਹਾਗਣ ਨੂੰ ਤਾਂ ਆਪਣੇ ਪਤੀ ਨਾਲ ਹੀ ਪ੍ਰੀਤ ਹੁੰਦੀ ਹੈ। ਪਤੀ ਦੀ ਪ੍ਰੀਤ ਖਾਤਰ ਦੁੱਖਾਂ ਦੀ ਪੰਡ ਵੀ ਸਿਰ 'ਤੇ ਚੁੱਕ ਕੇ ਤੁਰਦਿਆਂ ਕਦੇ ਤਾਅਨੇ ਮਿਹਣੇ ਦੇਣ ਦੀ ਥਾਂ ਸ਼ੁਕਰ ਦਾ ਪੱਲਾ ਪਕੜੀ ਰੱਖਦੀ ਹੈ। ਇਕ ਇਤਿਹਾਸਕ ਗਾਥਾ ਬੜੀ ਪਿਆਰੀ ਹੈ। ਜਦੋਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੱਠ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾਈ ਬੈਠੇ ਫੌਜਾਂ ਦੇ ਮੁਖੀਆਂ ਵੱਲੋਂ ਧਾਰਮਿਕ ਚਿੰਨ੍ਹਾਂ ਦੀਆਂ ਝੂਠੀਆਂ ਕਸਮਾਂ ਖਾਣ ਕਰਕੇ ਅਨੰਦਪੁਰ ਸਾਹਿਬ ਨੂੰ ਛੱਡਿਆ ਸੀ ਤਾਂ ਉਸ ਵਕਤ ਇਨ੍ਹਾਂ ਝੂਠਿਆਂ ਨੇ ਮਗਰੋਂ ਹੱਲਾ ਕਰ ਦਿੱਤਾ ਸੀ। ਬਾਰਸ਼ ਪੈਣ ਕਰਕੇ ਕਾਲੀ ਬੋਲੀ ਰਾਤ, ਸਰਸਾ ਨਦੀ ਦਾ ਪਾਣੀ ਵੀ ਬਹੁਤ ਚੜ੍ਹਿਆ ਹੋਇਆ ਸੀ। ਪਿਛੋਂ ਜ਼ਾਲਮਾਂ ਹੱਲਾ ਕਰ ਦਿੱਤਾ ਜਿਸ ਕਰਕੇ ਕੁਝ ਸਿੰਘ ਸ਼ਹੀਦ ਹੋ ਗਏ। ਕੁਝ ਸਰਸਾ ਦੀ ਭੇਟ ਚੜ੍ਹ ਗਏ, ਕੁਝ ਪਾਰ ਲੰਘ ਗਏ। ਜਿਹੜੇ ਪਾਰ ਲੰਘੇ ਉਨ੍ਹਾਂ ਵਿਚੋਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਜਦੋਂ ਮਲਕਪੁਰ ਰੰਘੜਾ ਜਿਹੜਾ ਅਨੰਦਪੁਰ ਸਾਹਿਬ ਅਤੇ ਰੋਪੜ ਦੇ ਵਿਚਕਾਰ ਹੈ, ਆਏ ਤਾਂ ਇਥੇ ਭਾਈ ਬਚਿੱਤਰ ਸਿੰਘ ਜੀ ਸਖ਼ਤ ਜ਼ਖਮੀ ਹੋਏ ਪਏ ਸਨ। ਨਾਲ ਦੇ ਸਿੰਘ ਸ਼ਹੀਦ ਹੋ ਗਏ ਸਨ। ਬਾਬਾ ਅਜੀਤ ਸਿੰਘ ਜੀ ਨੂੰ ਇਨ੍ਹਾਂ ਦੇ ਸਾਹ ਚਲਦੇ ਪ੍ਰਤੀਤ ਹੋਏ ਜਿਸ ਕਰਕੇ ਇਹ ਉਨ੍ਹਾਂ ਨੂੰ ਨਾਲ ਹੀ ਘੋੜੇ ਤੇ ਬਿਠਾ ਕੇ ਔਖੇ ਸੌਖੇ ਕੋਟਲਾ ਨਿਵਾਸੀ ਮੁਸਲਮਾਨ ਨਿਹੰਗ ਖਾਨ ਜੋ ਪਹਿਲਾਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ ਦੇ ਘਰ ਲੈ ਆਏ। ਭਾਈ ਬਚਿੱਤਰ ਸਿੰਘ ਸਖਤ ਜ਼ਖਮੀ ਸਨ। ਇਨ੍ਹਾਂ ਦੇ ਇਲਾਜ ਲਈ ਹਾਲੇ ਪ੍ਰਬੰਧ ਕੀਤਾ ਹੀ ਸੀ ਕਿ ਮਗਰੋਂ ਫੌਜ ਨੇ ਆ ਕੇ ਨਿਹੰਗ ਖਾਨ ਦਾ ਘਰ ਘੇਰ ਲਿਆ। ਪਹਿਲੋਂ ਖਬਰ ਮਿਲਣ ਕਰਕੇ ਗੁਰੂ ਪਾਤਿਸ਼ਾਹ ਜੀ ਅਤੇ ਬਾਕੀ ਸਿੰਘ ਤਾਂ ਚਲੇ ਗਏ ਪਰ ਭਾਈ ਬਚਿੱਤਰ ਸਿੰਘ ਦੀ ਸੇਵਾ ਸੰਭਾਲ ਨਿਹੰਗ ਖਾਨ ਅਤੇ ਉਸ ਦੀ ਜੁਆਨ ਲੜਕੀ ਮੁਮਤਾਜ ਕਰਨ ਲੱਗ ਪਏ। ਫੌਜਾਂ ਨੇ ਬੂਹਾ ਖੜਕਾਇਆ। ਨਿਹੰਗ ਖਾਨ ਨੇ ਬੂਹਾ ਖੋਲ੍ਹ ਦਿੱਤਾ ਤਾਂ ਫੌਜ ਦੇ ਮੁਖੀਏ ਨੇ ਘਰ ਦੀ ਤਲਾਸ਼ੀ ਲੈਣੀ ਚਾਹੀ। ਨਿਹੰਗ ਖਾਨ ਨੇ ਮਿੰਨਤ ਕੀਤੀ ਕਿ ਮੇਰੇ ਇਕ ਕਮਰੇ ਦੀ ਤਲਾਸ਼ ਨਾ ਲੈਣਾ ਕਿਉਂਕਿ ਉਥੇ ਮੇਰੀ ਧੀ ਅਤੇ ਜਵਾਈ ਹਨ। ਫੌਜੀਆਂ ਨੇ ਫਿਰ ਵੀ ਥੋੜ੍ਹਾ ਜਿਹਾ ਬੂਹਾ ਖੋਲ੍ਹ ਕੇ ਦੇਖਿਆ ਤਾਂ ਅੰਦਰੋਂ ਭਾਈ ਬਚਿੱਤਰ ਸਿੰਘ ਅਤੇ ਮੁਮਤਾਜ ਨਜ਼ਰ ਆਏ। ਉਨ੍ਹਾਂ ਨੇ ਯਕੀਨ ਕੀਤਾ ਤੇ ਚਲੇ ਗਏ। ਮਗਰੋਂ ਭਾਈ ਬਚਿੱਤਰ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਦਾ ਕੋਟਲੇ ਅੰਦਰ ਹੀ ਸੰਸਕਾਰ ਕਰ ਦਿੱਤਾ। ਨਿਹੰਗ ਖਾਨ ਦੀ ਧੀ ਮੁਮਤਾਜ਼ ਆਪਣੀ ਚੁੰਨੀ ਦੀ ਝੋਲੀ ਅੱਡ ਕੇ ਆਪਣੇ ਪਿਤਾ ਅੱਗੇ ਬੇਨਤੀ ਕਰਨ ਲੱਗੀ ਕਿ 'ਹੇ ਪਿਤਾ ਜੀ ਮੈਨੂੰ ਤੁਸੀਂ ਬਸੀ ਪਠਾਣਾਂ ਦੇ ਅਫਗਾਨ ਖਾਨ ਨਾਲ ਮੰਗ ਦਿੱਤਾ ਸੀ ਉਸ ਦਿਨ ਤੋਂ ਮੇਰੇ ਮਨ ਅੰਦਰ ਕਦੇ ਕਿਸੇ ਹੋਰ ਦਾ ਖਿਆਲ ਵੀ ਨਹੀਂ ਆਇਆ। ਭਾਵੇਂ

ਉਹ ਚੰਗੇ ਜੀਵਨ ਵਾਲਾ ਨਹੀਂ ਵੀ ਸੀ ਤਦ ਵੀ ਮੈਂ ਆਪ ਜੀ ਦੀ ਕੀਤੀ ਨੂੰ ਸਿਰ ਮੱਥੇ ਮੰਨਿਆ ਸੀ। ਪਰ ਹੁਣ ਜਦੋਂ ਫੌਜਾਂ ਆਈਆਂ ਸਨ ਉਦੋਂ ਤੁਸੀਂ ਕਿਹਾ ਸੀ ਕਿ ਇਸ ਕਮਰੇ ਅੰਦਰ ਮੇਰੇ ਧੀ ਜਵਾਈ ਹਨ। ਹੁਣ ਮੈਂ ਬੇਨਤੀ ਕਰਦੀ ਹਾਂ ਕਿ ਇਤਨੇ ਮਹਾਨ ਗੁਰਸਿੱਖ ਸ਼ਹੀਦ ਦੀ ਪਤਨੀ ਬਣਾ ਕੇ ਹੁਣ ਮੈਨੂੰ ਪਠਾਣ ਦੇ ਬੂਹਿਆਂ 'ਤੇ ਨਾ ਰੋਲੀਂ। ਮੇਰਾ ਪਤੀ ਹੁਣ ਇਹ ਭਾਈ ਬਚਿੱਤਰ ਸਿੰਘ ਹੀ ਹੈ। ਇਹ ਭਾਵੇਂ ਸ਼ਹੀਦ ਹੋ ਗਿਆ ਹੈ ਪਰ ਮੈਂ ਸਾਰੀ ਜ਼ਿੰਦਗੀ ਇਸ ਦੀ ਯਾਦ ਵਿੱਚ ਕੱਢ ਦਿਆਂਗੀ। ਤੁਹਾਡੀ ਪੱਗ ਨੂੰ ਕਦੇ ਦਾਗ ਨਹੀਂ ਲੱਗਣ ਦਿਆਂਗੀ। ਨਿਹੰਗ ਖਾਨ ਨੇ ਵੀ ਪ੍ਰਵਾਨ ਕਰ ਲਿਆ। ਯਾਦ ਰੱਖਣਯੋਗ ਬਾਤ ਹੈ ਕਿ ਮੁਮਤਾਜ ਜ਼ਿੰਦਗੀ ਭਰ ਕੁਆਰੀ ਰਹਿ ਕੇ ਹੀ ਚੜ੍ਹਾਈ ਕੀਤੀ ਸੀ। ਅੱਜ ਵੀ ਉਸ ਦੀ ਥਾਂ ਭਾਈ ਬਚਿੱਤਰ ਸਿੰਘ ਜੀ ਦੇ ਹੀ ਨਾਲ ਕੋਟਲਾ ਨਿਹੰਗ ਅੰਦਰ ਬਣੀ ਹੋਈ ਹੈ। ਇਹ ਹੈ ਸੋਹਗਣੀ ਦਾ ਚਿੰਨ੍ਹ ਜਿਹੜੀ ਆਪਣੇ ਪਿਆਰੇ ਲਈ ਆਪਾ ਕੁਰਬਾਨ ਕਰ ਦਿੰਦੀ ਹੈ। ਸਿੱਖ ਧਰਮ ਗ੍ਰਹਿਸਥੀ ਧਰਮ ਹੈ। ਇਸ ਕਰਕੇ ਇਥੇ ਪ੍ਰਮਾਰਥੀ ਰਮਜ਼ਾਂ ਦੀ ਸੋਝੀ ਦੇਣ ਵਾਸਤੇ ਸਾਹਿਬ ਜੀ ਨੇ ਉਦਾਹਰਨਾਂ ਵੀ ਗ੍ਰਹਿਸਥੀ ਜੀਵਨ ਵਿਚੋਂ ਹੀ ਲਈਆਂ ਹਨ। ਅਨੇਕਾਂ ਉਦਾਹਰਨਾਂ ਵਿਚੋਂ ਇਕ ਉਦਾਹਰਨ ਸੋਹਾਗਣੀ ਦੀ ਹੈ।

ਜਿਵੇਂ ਸੋਹਾਗਣੀ ਪੇਕਾ ਘਰ ਛੱਡ ਕੇ ਪਤੀ ਦੇ ਘਰ ਸਹੁਰੇ ਪਰਿਵਾਰ ਵਿੱਚ ਜਾਂਦੀ ਹੈ ਇਸ ਤਰ੍ਹਾਂ ਹੀ ਅਸੀਂ ਵੀ ਇਕ ਦਿਨ ਇਹ ਸੰਸਾਰ ਪੇਕਾ ਘਰ ਛੱਡ ਕੇ ਸਭਨਾ ਸਾਹੁਰੈ ਵੰਞਣਾ ਹੈ। ਜਿਵੇਂ ਸੋਹਾਗਣੀ ਆਪਣਾ ਆਪਾ ਤਬਦੀਲ ਕਰਦੀ ਹੈ ਇਸ ਤਰ੍ਹਾਂ ਹੀ ਅਸੀਂ ਆਪਣਾ ਆਪਾ ਸਵਾਰ ਕੇ ਖਸਮ ਨੂੰ ਮਿਲਣਾ ਹੈ। ਜਿਵੇਂ ਪਤੀ ਨੂੰ ਚੰਗੀ ਲੱਗ ਜਾਣ ਤੇ ਹਰ ਇਕ ਸੁਖ ਅਨੰਦ ਉਸ ਦਾ ਆਪਣਾ ਹੋ ਜਾਂਦਾ ਹੈ ਇਸ ਤਰ੍ਹਾਂ ਹੀ ਸਾਡੇ ਨਾਲ ਵੀ ਹੋਣਾ ਹੈ। **"ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ"** ਹੋ ਗਿਆ ਤਾਂ ਸਾਨੂੰ ਵੀ ਹਰ ਤਰ੍ਹਾਂ ਦਾ ਸੁੱਖ ਮਿਲਾਪ ਹਾਸਿਲ ਹੋ ਜਾਏਗਾ। ਸ਼ਰਤ ਹੈ ਕਿ ਪਤੀ ਪ੍ਰਮੇਸ਼ਰ ਨੂੰ ਭਾਅ ਜਾਈਏ। ਇਕ ਸੋਹਾਗਣੀ ਦੀ ਮਿਸਾਲ ਦੇ ਕੇ ਸਾਨੂੰ ਸਤਿਗੁਰੂ ਜੀ ਨੇ ਰੱਬੀ ਰਜ਼ਾ ਵਿੱਚ ਰਹਿ ਕੇ ਨਿੱਜ ਘਰ ਮਹਲ ਦਾ ਸਹਜੇ ਸੁਖ ਮਾਨਣ ਦਾ ਤਰੀਕਾ ਦਰਸਾਇਆ ਹੈ।

**ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ॥**
**ਪਿਰ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ॥ (568)**
**ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥**
**ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ॥ (1088)**

ਧੰਨ ਗੁਰੂ ਅਮਰਦਾਸ ਜੀ ਦਾ ਪਵਿੱਤਰ ਬਚਨ ਹੈ ਕਿ ਜੇਕਰ ਨਿਰੇ ਸੂਹੇ ਰੰਗ ਤੇ ਮਾਣ ਕਰਨਾ ਛੱਡ ਕੇ (ਭਾਵ ਕੇਵਲ ਸੂਹੇ ਰੰਗ ਦੇ ਕੱਪੜੇ ਹੀ ਪਤੀ ਮਿਲਾਪ ਦੀ ਨਿਸ਼ਾਨੀ ਨਹੀਂ ਹੁੰਦੇ) ਸਗੋਂ ਉਹ ਖਿਮਾਂ ਦਾ ਸ਼ਿੰਗਾਰ ਕਰੇ। ਇਸ ਨਾਲ ਸਹੁਰੇ ਅਤੇ

ਪੇਕੇ ਘਰ ਦੋਨਾਂ ਪਾਸੇ ਬਹੁਤ ਹੀ ਸ਼ੋਭਾ ਮਿਲਦੀ ਹੈ। ਇਥੋਂ ਤੱਕ ਕਿ ਸੰਸਾਰ ਵੀ ਅਜਿਹੀ ਸੋਹਾਗਣ ਨੂੰ ਅਦਬ ਸਤਿਕਾਰ ਦਿੰਦਾ ਹੈ। ਉਹ ਸਾਰੇ ਸੰਸਾਰ ਅੰਦਰ ਇਨ੍ਹਾਂ ਗੁਣਾਂ ਕਰਕੇ ਸਾਰਿਆਂ ਤੋਂ ਨਿਆਰੀ ਹੀ ਹੁੰਦੀ ਹੈ। ਉਸ ਨੂੰ ਪਤੀ ਪਿਆਰ ਵੀ ਨਸੀਬ ਹੁੰਦਾ ਹੈ। ਇਨ੍ਹਾਂ ਉਪਰੋਕਤ ਵੀਚਾਰਾਂ ਵਰਗੀ ਸੋਹਾਗਣੀ ਵਰਗਾ ਹੀ ਜਦੋਂ ਕੋਈ ਗੁਰਮੁਖ ਆਪਣਾ ਜੀਵਨ ਬਣਾ ਲੈਂਦਾ ਹੈ ਤਾਂ ਉਹ ਸਦਾ ਸੋਹਾਗਣ ਵਾਂਗੂੰ ਬਣ ਜਾਂਦਾ ਹੈ ਕਿਉਂਕਿ ਉਸ ਦਾ ਪਤੀ ਪ੍ਰਮੇਸ਼ਰ ਤਾਂ ਕਦੇ ਮਰਦਾ ਹੀ ਨਹੀਂ।

**ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥**
**ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥**
**ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥**
**ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥ (786)**

ਪਤੀ ਮਿਲਾਪ ਦਾ ਸੁੱਖ ਭਾਈ ਗੁਰਦਾਸ ਜੀ ਆਖਦੇ ਹਨ ਕਿ ਕ੍ਰੋੜਾਂ ਦੁਨਿਆਵੀ ਸੁੱਖਾਂ ਤੋਂ ਮਹਾਨ, ਕਰੋੜਾਂ ਅਨੰਦਾਂ ਤੋਂ ਉੱਤੇ, ਅਨੇਕਾਂ ਪ੍ਰਕਾਰ ਦੇ ਸਹਜ ਵੀ ਪਤੀ ਮਿਲਾਪ ਦੇ ਸਹਜ ਦਾ ਮੁਕਾਬਲਾ ਨਹੀਂ ਕਰਦੇ। ਕ੍ਰੋੜਾਂ ਦੇ ਹੋਰ ਅਨੰਦ ਮੰਗਲ ਹੋਣ ਪਰ ਜਿਹੜੀ ਖੁਸ਼ੀ ਸੋਹਾਗਣ ਨੂੰ ਪਤੀ ਕੋਲੋਂ ਮਿਲਦੀ ਹੈ ਉਸ ਦੀ ਬਰਾਬਰਤਾ ਕੋਈ ਨਹੀਂ ਕਰ ਸਕਦੀ। ਅਨੇਕਾਂ ਤਰ੍ਹਾਂ ਦੇ ਸ਼ੀਂਗਾਰ, ਅਨੇਕਾਂ ਪ੍ਰਕਾਰ ਦੇ ਲੋਕਾਂ 'ਤੇ ਪ੍ਰਭਾਵ ਅਤੇ ਚਾਰੇ ਪਦਾਰਥ ਵੀ ਕਿਵੇਂ ਉਸ ਦੀ ਬਰਾਬਰੀ ਕਰ ਸਕਦੇ ਹਨ ਜਿਸ ਨੂੰ ਪਤੀ ਪਿਆਰੇ ਨੇ ਕਬੂਲ ਕਰ ਲਿਆ ਹੋਵੇ। ਦੁਨੀਆ ਦੇ ਕਿਸੇ ਪਦਾਰਥ, ਕਿਸੇ ਸੁੱਖ, ਕਿਸੇ ਘਰ ਵਿਚ ਉਹ ਅਨੰਦ ਨਹੀਂ ਹੁੰਦਾ ਜੋ ਪਤੀ ਕੋਲ ਹੈ।

**ਕੋਟਨ ਕੋਟਨਿ ਸੁਖ ਪੁਜੈ ਨ ਸਮਾਨਿ ਸੁਖ,**
**ਅਨੰਦ ਕੋਟਾਨਿ ਤੁਲ ਅਨੰਦ ਨ ਆਵਈ ॥**
**ਸਹਜ ਕੋਟਾਨ ਕੋਟਿਨ ਪੂਜੈ ਨ ਸਹਜ ਸਰ,**
**ਮੰਗਲ ਕੋਟਾਨਿ ਸਮ ਮੰਗਲ ਨ ਪਾਵਹੀ ॥**
**ਕੋਟਨ ਕੋਟਾਨ ਪਰਤਾਪ ਨ ਪ੍ਰਤਾਪ ਸਰ,**
**ਕੋਟਨ ਕੋਟਾਨ ਛਬਿ ਛਬਿ ਨ ਪੁਜਾਵਈ ॥**
**ਅਰਥ ਧਰਮ ਕਾਮ ਮੋਖ ਨ ਕੋਟਾਨ ਸਮ,**
**ਅਉਸਰ ਅਭੀਚ ਨਾਹ ਸਿਹਜਾ ਬੁਲਵਈ ॥**

ਭਾਈ ਗੁਰਦਾਸ ਜੀ ਦੀ ਉਪਰੋਕਤ ਵੀਚਾਰ ਪ੍ਰਗਟ ਕਰਦੀ ਹੈ ਕਿ ਰੱਬ ਨੂੰ ਆਪਣਾ ਪਤੀ ਕਬੂਲ ਕਰਕੇ ਜਿਹੜਾ ਜਗਿਆਸੂ ਪ੍ਰੀਤ ਪਾ ਲੈਂਦਾ ਹੈ ਉਹ ਕਿਸੇ ਵੀ ਕਿਸਮ ਦੇ ਹੋਰ ਮਾਇਕੀ ਸੁੱਖਾਂ, ਦੁਨਿਆਵੀ ਪਦਵੀਆਂ, ਲੋਕ ਸਲਾਹੇ ਦੀ ਵੀਚਾਰ ਤਿਆਗ ਕੇ ਇਹ ਦਿਲੋਂ ਪ੍ਰਵਾਨ ਕਰ ਲੈਂਦਾ ਹੈ ਕਿ—

**ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥**
**ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥ (1128)**

ਜ਼ਿੰਦਗੀ ਅੰਦਰ ਰਿਸ਼ਤੇ ਤਾਂ ਹੋਰ ਵੀ ਅਨੇਕਾਂ ਹਨ ਪਰ ਖਿਆਲ ਕਰਨਯੋਗ ਹੈ ਕਿ ਪਤੀ ਪਤਨੀ ਦੇ ਰਿਸ਼ਤੇ ਨੂੰ ਸੰਸਾਰ ਜੀਵਨ ਸਾਥੀ ਵੀ ਕਹਿੰਦਾ ਹੈ। ਹੋਰ ਕੋਈ ਅਜਿਹਾ, ਧੀਆਂ ਪੁੱਤਰਾਂ, ਮਾਪਿਆਂ, ਭੈਣਾਂ ਭਰਾਵਾਂ ਆਦਿਕ ਦੇ ਰਿਸ਼ਤੇ ਨਾਲ ਅਸੀਂ ਇਹ ਸ਼ਬਦ ਨਹੀਂ ਜੋੜਦੇ। ਇਹ ਸ਼ਬਦ ਕੇਵਲ ਤੇ ਕੇਵਲ ਪਤੀ ਪਤਨੀ ਦੇ ਰਿਸ਼ਤੇ ਨਾਲ ਹੀ ਜੋੜ ਕੇ ਕਹਿੰਦੇ ਹਾਂ ਕਿ ਇਹ ਜੀਵਨ ਸਾਥੀ ਹੈ। ਬਾਕੀ ਸਾਰੇ ਸੁਖਾਂ ਦੇ, ਮਾਇਆ ਦੇ ਰਿਸ਼ਤੇ ਹਨ। ਜਿਸ ਦਿਨ ਉਨ੍ਹਾਂ ਦਾ ਸੁਆਰਥ ਪੂਰਾ ਨਹੀਂ ਹੁੰਦਾ ਛੱਡ ਜਾਂਦੇ ਹਨ ਪਰ ਇਹ ਰਿਸ਼ਤਾ ਜੀਵਨ ਭਰ ਨਿਭਾਉਣ ਲਈ ਪ੍ਰਣ ਲਿਆ ਜਾਂਦਾ ਹੈ। ਇਸ ਤਰ੍ਹਾਂ ਹੀ ਪ੍ਰਮੇਸ਼ਰ ਅਤੇ ਜੀਵ ਦਾ ਰਿਸ਼ਤਾ ਹੈ। ਜੀਵਨ ਭਰ ਜਗਿਆਸੂ ਰੂਪ ਪਤਨੀ ਨੇ ਆਪਣੀ ਯਾਦ ਵਿੱਚ ਰੱਬ ਨੂੰ ਵਸਾਉਣਾ ਹੈ ਅਤੇ ਪ੍ਰਮੇਸ਼ਰ ਜੀ ਨੇ ਜੀਵਨ ਭਰ ਉਸ ਦਾ ਸਾਥ ਨਿਭਾਉਣਾ ਹੈ। ਦੁਨੀਆਂ ਅੰਦਰ ਤਾਂ ਕਈ ਵਾਰੀ ਪਤੀ-ਪਤਨੀ ਦੇ ਰਿਸ਼ਤੇ ਟੁੱਟ ਵੀ ਜਾਂਦੇ ਹਨ ਪਰ ਪ੍ਰਮੇਸ਼ਰ ਦੀ ਪਤਨੀ ਦਾ ਰਿਸ਼ਤਾ ਨਹੀਂ ਟੁੱਟਦਾ।

**ਮ੍ਰੂ ਲਾਲਨ ਸਿਉ ਪ੍ਰੀਤਿ ਬਨੀ ॥**
**ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥ (827)**

ਦੁਨਿਆਵੀ ਪ੍ਰੇਮ ਵਿਚ ਰਤੀ ਸੋਹਾਗਣ ਦਾ ਜੀਵਨ ਸਾਡੀਆਂ ਅੱਖਾਂ ਦੇ ਸਾਹਮਣੇ ਹੁੰਦਾ ਹੈ ਜਿਸ ਕਰਕੇ ਇਹ ਸਮਝਣਾ ਸੌਖਾ ਹੈ। ਇਸ ਤਰ੍ਹਾਂ ਹੀ ਨਿਰੰਕਾਰ ਦਾ ਜੀਵ ਨਾਲ ਰਿਸ਼ਤਾ ਸਮਝਾਇਆ ਹੈ ਕਿ ਸੱਚੀ ਸੋਹਾਗਣ ਜੀਵ ਇਸਤਰੀ ਆਪਣੇ ਪਤੀ ਦੇ ਘਰ ਕਬੂਲ ਹੋ ਜਾਂਦੀ ਹੈ। ਦੁਨਿਆਵੀ ਸੋਹਾਗਣ ਆਪਣਾ ਘਰ ਬਾਰ ਸਫਲਾ ਅਤੇ ਸੁੱਖਾਂ ਭਰਿਆ ਕਰ ਲੈਂਦੀ ਹੈ। ਅਧਿਆਤਮਿਕ ਸੋਹਾਗਣ ਜੀਵਨ ਸਫਲ ਕਰਕੇ ਸਦੀਵ ਦੀ ਭਟਕਣਾ ਖਤਮ ਕਰ ਲੈਂਦੀ ਹੈ।

# ਸੁੱਖ

ਸਾਰੇ ਸੰਸਾਰ ਅੰਦਰ ਮਨੁੱਖ ਬੌਧਿਕ ਤੌਰ 'ਤੇ ਸਭ ਤੋਂ ਜ਼ਿਆਦਾ ਜਾਗਿਆ ਹੋਇਆ ਜੀਵ ਹੈ। ਇਸ ਕਰਕੇ ਇਸ ਦੇ ਅੰਦਰ ਦੁੱਖ ਅਤੇ ਸੁੱਖ ਦਾ ਅਹਿਸਾਸ ਆਮ ਨਾਲੋਂ ਬਹੁਤ ਵਧੀਕ ਹੈ। ਇਹੋ ਕਾਰਨ ਹੈ ਕਿ ਮਨੁੱਖ ਦੁੱਖ ਤੋਂ ਛੁਟਕਾਰਾ ਅਤੇ ਸੁੱਖ ਦੀ ਪ੍ਰਾਪਤੀ ਦੇ ਸਾਧਨ ਆਦਿ ਕਾਲ ਤੋਂ ਅੱਜ ਤੱਕ ਕਰਦਾ ਆਇਆ ਹੈ। ਸ਼ਾਇਦ ਹੋਰ ਵੀ ਕਰਦਾ ਹੀ ਰਹੇਗਾ। ਆਪਣੀ ਸੋਚ ਮੁਤਾਬਿਕ ਇਸ ਦੇ ਹੁਣ ਤੱਕ ਦੇ ਉਪਰਾਲਿਆਂ ਨਾਲ ਮਨੁੱਖ ਦੁਖੀ ਤਾਂ ਹੋਇਆ ਹੈ ਪਰ ਸੁਖੀ ਹੋਣਾ ਹਾਲੇ ਬਹੁਤ ਦੂਰ ਦੀ ਗੱਲ ਪ੍ਰਤੀਤ ਹੁੰਦਾ ਹੈ।

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥**
**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥ (57)**

ਆਪਣੀ ਭੱਜ ਦੌੜ ਨਾਲ ਪੈਦਾ ਕੀਤੇ ਸੁੱਖ ਇਸ ਤਰ੍ਹਾਂ ਦੇ ਹਨ, ਮਾਨੋ ਇਕ ਰਾਹੀ ਲੰਮੇ ਸਫਰ ਦਾ ਥੱਕਿਆ ਹੋਇਆ ਸੀ। ਉਸ ਨੂੰ ਰਸਤੇ ਵਿੱਚ ਇਕ ਦਰੱਖਤ ਦੀ ਸੰਘਣੀ ਛਾਂ ਮਿਲੀ। ਉਹ ਰਾਹੀ ਕੁਝ ਪਲ ਅਰਾਮ ਲਈ ਰੁਕ ਗਿਆ। ਇਧਰ ਉਧਰ ਦੇਖਦਿਆਂ ਉਸ ਨੂੰ ਉਥੇ ਇਕ ਪਾਣੀ ਦਾ ਤਲਾਬ ਵੀ ਨਜ਼ਰ ਆਇਆ ਜਿਥੋਂ ਪਾਣੀ ਪੀ ਕੇ ਪਿਆਸ ਵੀ ਸ਼ਾਂਤ ਹੋਈ, ਦਰੱਖਤ ਤੋਂ ਅਚਾਨਕ ਡਿੱਗੇ ਫਲ ਨੇ ਇਸ ਦੀ ਭੁੱਖ ਵੀ ਪੂਰੀ ਕਰ ਦਿੱਤੀ। ਇਸ ਤਰ੍ਹਾਂ ਉਸ ਨੂੰ ਇਥੇ ਲੋੜੀਂਦੇ ਸਾਰੇ ਸੁੱਖ ਨਸੀਬ ਹੋ ਗਏ ਪਰ ਹੈਰਾਨੀ ਦੀ ਗੱਲ ਹੈ ਕਿ ਇਹ ਰਾਹੀ ਹਾਲੇ ਵੀ ਆਪਣੀ ਮੰਜ਼ਿਲ ਨੂੰ ਨਹੀਂ ਭੁੱਲਿਆ ਕਿਉਂਕਿ ਉਸ ਨੂੰ ਪਤਾ ਹੈ ਕਿ ਇਹ ਸੁੱਖ ਤਾਂ ਹਨ ਪਰ ਛਿਨ ਮਾਤਰ ਦੇ ਸੁੱਖ ਹਨ। ਇਨ੍ਹਾਂ ਮਗਰ ਲੱਗ ਕੇ ਮੈਂ ਅਸਲੀ ਮੰਜ਼ਿਲ ਦਾ ਸੁੱਖ ਨਹੀਂ ਤਿਆਗ ਸਕਦਾ। ਇਸ ਲਈ ਇਹ ਰਾਹੀ ਸਿਆਣਾ ਹੈ ਜਿਹੜਾ ਰਸਤੇ ਦੇ ਸੁੱਖ ਵੀ ਮਾਣਦਾ ਹੈ ਅਤੇ ਮੰਜ਼ਿਲ ਦੇ ਸੁੱਖ ਨੂੰ ਵੀ ਨਹੀਂ ਭੁਲਾਉਂਦਾ। ਮੰਜ਼ਿਲ 'ਤੇ ਜਾ ਕੇ ਹੀ ਮਾਲਕ ਨਾਲ ਮਿਲਾਪ ਹੋਣਾ ਹੈ। ਅਸਲ ਮਕਸਦ ਸਾਈਂ ਦਾ ਮਿਲਾਪ ਹੀ ਹੈ। ਉਪਰੋਕਤ ਮਿਸਾਲ ਅਨੁਸਾਰ ਹੀ ਸਾਡੀ ਜ਼ਿੰਦਗੀ ਹੈ। ਅਸੀਂ ਪ੍ਰਭੂ ਮਿਲਾਪ ਦੇ ਮਾਰਗ 'ਤੇ ਤੁਰੇ ਜਾ ਰਹੇ ਸਾਂ। ਮਾਇਆ ਦੀ ਸੰਘਣੀ ਛਾਂ ਨੇ ਸਾਨੂੰ ਬਿਠਾ ਲਿਆ, ਵਿਸ਼ੇ ਵਿਕਾਰਾਂ ਦੇ ਰਸ ਨੇ ਪਾਣੀ ਬਣ ਕੇ ਪਿਆਸ ਸ਼ਾਂਤ ਕਰ ਦਿੱਤੀ। ਕੁਟੰਬੀ ਪਿਆਰ ਵਿਚ ਵੀ ਸੁੱਖ ਪ੍ਰਾਪਤ ਹੋਇਆ। ਇਸ ਝੂਠੀ ਛਾਂ, ਵਿਕਾਰੀ ਰਸ ਅਤੇ ਕੁਟੰਬੀ ਪਿਆਰ ਦੇ ਸੁੱਖ ਨੇ ਸਾਨੂੰ ਮੰਜ਼ਿਲ ਭੁਲਾ ਦਿੱਤੀ। ਅਸੀਂ ਉਸ ਰਾਹੀ ਵਾਂਗੂੰ ਆਪਣੀ ਮੰਜ਼ਿਲ ਗੋਬਿੰਦ ਮਿਲਨ ਕੀ ਵਾਰੀ ਨੂੰ ਭੁਲਾ ਕੇ ਨਿਮਖ ਵਿਚ

ਬਿਨਸਣ ਵਾਲੇ ਸੁੱਖਾਂ ਨਾਲ ਸਨੇਹ ਪਾ ਬੈਠੇ ਹਾਂ। ਇਹ ਸਭ ਕੁਝ ਅਸਲ ਵਿਚ ਮਨ ਦਾ ਭੁਲੇਖਾ ਸੀ। ਅਜਿਹੀ ਮੌਜ ਮਸਤੀ ਵਿੱਚ ਰੁਝ ਕੇ ਅਸਲ ਮਕਸਦ ਤੋਂ ਭੁੱਲੇ ਲੋਕਾਂ ਨੂੰ ਮਾਲਿਕ ਨੇ ਸਤਿਗੁਰੂ ਦੇ ਰੂਪ ਵਿੱਚ ਕਈ ਵਾਰੀ ਸਮਝਾਇਆ ਸੀ ਕਿ ਅਸਲ ਸੁੱਖ ਤਾਂ ਪ੍ਰਭੂ ਦੀ ਰਜ਼ਾ ਵਿੱਚ ਹੀ ਹੈ ਪਰ ਇਹ ਅਚੇਤ ਹੋਇਆ ਮਨੁੱਖ ਸੁਚੇਤ ਨਹੀਂ ਹੁੰਦਾ।

**ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ॥ (281)**

ਰੱਬੀ ਨਾਮ ਨੂੰ ਚੁਗਣ ਵਾਲਾ ਹੰਸ ਬਗੁਲਾ ਬਣਕੇ ਡੱਡੀਆਂ ਮੱਛੀਆਂ ਨੂੰ ਖੁਰਾਕ ਸਮਝ ਕੇ ਖਾਣ ਵਾਲਾ ਸੰਸਾਰ ਰੂਪ ਦਰਿਆ ਦੇ ਕਿਨਾਰੇ ਬੈਠਾ ਕੇਲ ਕਰਨ ਲੱਗ ਪਿਆ। ਸਤਿਗੁਰੂ ਜੀ ਨੇ ਫਿਰ ਵੀ ਤਰਸ ਕਰਕੇ ਇਸ ਨੂੰ ਉਪਦੇਸ਼ ਬਖਸ਼ਿਸ਼ ਕੀਤਾ ਕਿ ਭੋਲਿਆ ਅਸਲ ਸੁੱਖ ਤੇਰੇ ਇਸ ਮਨ ਭਾਉਂਦੇ ਕੇਲ ਕਰਨ ਵਿੱਚ ਨਹੀਂ ਬਲਕਿ ਅਸਲ ਸੁੱਖ ਰੱਬ ਦੀ ਰਜ਼ਾ ਵਿਚ ਤੁਰਿਆਂ ਹੀ ਨਸੀਬ ਹੁੰਦਾ ਹੈ।

**ਜੋ ਕਛੁ ਕਰੈ ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥ (283)**

ਸਾਡੀ ਅਕਲ ਛੋਟੀ ਹੋਣ ਕਰਕੇ ਛੋਟੇ ਜਿਹੇ ਸੁੱਖ ਦੇ ਝਲਕਾਰੇ ਨੂੰ ਹੀ ਦੇਖ ਕੇ ਸੁੱਖ ਸਮਝ ਬੈਠਦੀ ਹੈ। ਗੁਰੂ ਜੀ ਫਿਰ ਸਾਡੀ ਅਕਲ ਤੋਂ ਪਰਦਾ ਲਾਹ ਕੇ ਅਸਲੀਅਤ ਸਮਝਾਉਂਦੇ ਹਨ।

**ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ॥**
**ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ॥ (614)**

ਦੁੱਖ ਅਤੇ ਸੁੱਖ ਅਸਲ ਵਿੱਚ ਮਨ ਦੀ ਹੀ ਅਵਸਥਾ ਹੈ। ਕਮਜ਼ੋਰ ਮਨ ਨਿੱਕੀ ਜਿਹੀ ਘਟਨਾ ਨੂੰ ਵੀ ਬਹੁਤ ਵੱਡਾ ਦੁੱਖ ਸਮਝ ਸਕਦਾ ਹੈ। ਸਿਮਰਨ ਬੰਦਗੀ ਨਾਲ ਤਾਕਤਵਰ ਹੋਇਆ ਮਨ ਵੱਡੀ ਤੋਂ ਵੱਡੀ ਘਟਨਾ ਵਿੱਚ ਵੀ ਦੁਖੀ ਹੋਣ ਦੀ ਥਾਂ ਸੁੱਖ ਮਾਣ ਸਕਦਾ ਹੈ। ਇਹੋ ਹੀ ਕਾਰਨ ਹੋਵੇਗਾ ਕਿ ਬੰਦਗੀ ਕਰਨ ਵਾਲੇ ਤਾਕਤਵਰ ਮਨ ਦੇ ਮਾਲਿਕ ਖੋਪਰ ਲੁਹਾ ਕੇ ਵੀ, ਚਰਖੜੀਆਂ 'ਤੇ ਚੜ੍ਹ ਕੇ ਵੀ, ਬੰਦ ਬੰਦ ਕਟਵਾ ਕੇ ਸੁਖੀ ਹੀ ਰਹੇ। ਇਸ ਕਰਕੇ ਹੀ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ ਕਿ—

**ਹਰਿ ਕੇ ਨਾਮ ਬਿਨਾ ਦੁਖੁ ਪਾਵੈ॥**
**ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ॥ (830)**

ਗੁਰਬਾਣੀ ਅੰਦਰ ਇਸ ਖਿਆਲ ਨੂੰ ਵਾਰ-ਵਾਰ ਦੁਹਰਾਇਆ ਗਿਆ ਹੈ ਕਿ ਜਿਤਨਾ ਦੁਖ ਹੈ ਉਹ ਨਾਮ ਤੋਂ ਵਿਛੁੜ ਕੇ ਹੈ ਅਤੇ ਜਿਤਨਾ ਸੁੱਖ ਹੈ ਉਸ ਨਾਮ ਨਾਲ ਜੁੜ ਕੇ ਹੈ। ਪੈਸੇ ਬਿਨਾਂ, ਰੰਗ ਰੂਪ ਬਿਨਾਂ, ਘਰ ਬਾਰ ਬਿਨਾਂ ਜਾਂ ਹੋਰ ਸੰਸਾਰ ਸਹੂਲਤਾਂ ਤੋਂ ਬਿਨਾਂ ਕਦੇ ਕੋਈ ਦੁਖੀ ਹੋਵੇ ਇਹ ਖਿਆਲ ਬਹੁਤ ਘੱਟ ਦੁਹਰਾਇਆ

ਹੈ ਪਰ ਨਾਮ ਤੋਂ ਬਿਨਾਂ ਦੁੱਖ ਦਾ ਜ਼ਿਕਰ ਬਹੁਤ ਵਾਰੀ ਹੈ। ਇਹ ਇਸ ਲਈ ਹੀ ਹੈ ਕਿ ਨਾਮ ਤੋਂ ਬਿਨਾਂ ਮਨ ਕਮਜ਼ੋਰ ਹੋ ਜਾਂਦਾ ਹੈ। ਕਮਜ਼ੋਰ ਮਨ ਸੁੱਖ ਨਹੀਂ ਮਾਣ ਸਕਦਾ।

**ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥**
**ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥ (36)**

ਅੰਮ੍ਰਿਤਸਰ ਸਾਹਿਬ ਦੇ ਇਲਾਕੇ ਵਿੱਚ ਬਾਬਾ ਬਕਾਲੇ ਵਾਲੀ ਥਾਂ ਦੇ ਨੇੜੇ ਇਕ ਬੁਤਾਲਾ ਪਿੰਡ ਹੈ। ਇਸ ਇਲਾਕੇ ਵਿੱਚ ਸਖੀ ਸਰਵਰ ਦੇ ਮੁਰੀਦਾਂ ਦਾ ਬਹੁਤ ਜ਼ੋਰ ਸੀ। ਸਾਰੇ ਲੋਕ ਪੀਰਾਂ ਫਕੀਰਾਂ ਦੀ ਪੂਜਾ ਕਰਦੇ ਸਨ। ਮਨਮਤੀ ਪ੍ਰਭਾਵ ਬਹੁਤਾ ਸੀ। ਇਸ ਨਗਰ ਅੰਦਰ ਹੀ ਇਕ ਗੁਰਮੁਖ ਪਰਿਵਾਰ ਵਿਚੋਂ ਗੁਰਸਿੱਖੀ ਵਾਲੇ ਸੰਸਕਾਰ ਲੈ ਕੇ ਗੁਰਸਿਖੀ ਅੰਦਰ ਸ਼ਰਧਾ ਰੱਖਣ ਵਾਲੀ ਬੀਬੀ ਵਿਆਹੀ ਹੋਈ ਨੂੰਹ ਦੇ ਰੂਪ ਵਿਚ ਆਈ। ਇਸ ਬੱਚੀ ਦਾ ਨਾਮ ਸੰਤੀ ਸੀ। ਸਹੁਰਾ ਪਰਿਵਾਰ ਸਰਵਰੀ ਦਾ ਮੁਰੀਦ ਸੀ। ਸੰਤੀ ਨੇ ਗੁਰੂ ਜੀ ਨੂੰ ਹਿਰਦੇ ਅੰਦਰ ਯਾਦ ਕਰਕੇ ਬੇਨਤੀ ਕੀਤੀ ਕਿ ਪਾਤਿਸ਼ਾਹ ਜੀ ਮੇਰੇ ਸਿਦਕ ਦੀ ਪ੍ਰਤਿਪਾਲਣਾ ਕਰਨਾ। ਸੰਤੀ ਨੇ ਗੁਰਸਿੱਖੀ ਵਾਲੇ ਹੀ ਕਰਮ ਧਰਮ ਅਪਣਾਈ ਰੱਖੇ। ਘਰ ਵਾਲਿਆਂ ਕਈ ਤਰ੍ਹਾਂ ਦੇ ਕਸ਼ਟ ਵੀ ਦਿੱਤੇ ਪਰ ਇਸ ਨੇ ਭਾਣਾ ਮਿੱਠਾ ਕਰਕੇ ਮੰਨ ਲਏ। ਸਹੁਰੇ ਪਰਿਵਾਰ ਨੇ ਸੰਤੀ ਅਤੇ ਉਸਦੇ ਪਤੀ ਨੂੰ ਵੱਖਰੇ ਕਰ ਦਿੱਤਾ। ਪਤੀ ਸਿਆਣਾ ਸੀ, ਸਾਰੀ ਗਲ ਸਮਝਦਾ ਸੀ ਕਿ ਸੰਤੀ ਬੇਕਸੂਰ ਹੈ। ਘਰ ਵਿੱਚ ਗਰੀਬੀ ਵੀ ਕਾਫੀ ਸੀ ਪਰ ਇਨ੍ਹਾਂ ਦਾ ਸਬਰ ਸੰਤੋਖ ਉਸ ਤੋਂ ਵੀ ਵੱਡਾ ਸੀ। ਸਮਾਂ ਪਾ ਕੇ ਇਨ੍ਹਾਂ ਦੇ ਘਰ ਇਕ ਪੁੱਤਰ ਦਾ ਜਨਮ ਹੋਇਆ। ਸੰਤੀ ਨੇ ਗੁਰੂ ਜੀ ਨੂੰ ਯਾਦ ਕਰਕੇ ਇਸ ਦਾ ਨਾਮ ਪੱਲਾ ਰੱਖਿਆ। ਹੋਣੀ ਨੂੰ ਇਨ੍ਹਾਂ ਤਿੰਨਾਂ ਦਾ ਇਸ ਤਰ੍ਹਾਂ ਸੁਖੀ ਵੱਸਣਾ ਚੰਗਾ ਨਾ ਲੱਗਾ ਜਿਸ ਕਰਕੇ ਸੰਤੀ ਦੇ ਪਤੀ ਦੀ ਮੌਤ ਹੋ ਗਈ। ਘਰ ਵਾਲੇ ਜਾਂ ਹੋਰ ਸਰਵਰੀ ਦੇ ਮੁਰੀਦ ਤਾਂ ਪਹਿਲਾਂ ਹੀ ਦੁਸ਼ਮਣਾਂ ਵਰਗਾ ਵਰਤਾਉ ਕਰਦੇ ਸਨ। ਉਪਰੋਂ ਪਤੀ ਦੀ ਮੌਤ ਅਤੇ ਪੁੱਤਰ ਦੀ ਪ੍ਰਤਿਪਾਲਣਾ ਦੇ ਹੋਰ ਦੁੱਖ ਵੀ ਦੁੱਖਾਂ ਦੀ ਪੰਡ ਭਾਰੀ ਕਰਨ ਆ ਗਏ। ਸੰਤੀ ਨੇ ਫਿਰ ਵੀ ਗੁਰਸਿੱਖੀ ਦਾ ਪਿਆਰ ਨਾ ਛੱਡਿਆ ਆਪਣੇ ਪੁੱਤਰ ਦੀ ਪ੍ਰਤਿਪਾਲਣਾ ਜਿਵੇਂ ਕਿਵੇਂ ਕੰਮਕਾਰ ਕਰਕੇ ਕਰਦੀ ਰਹੀ। ਪੁੱਤਰ ਕੁਝ ਵੱਡਾ ਹੋ ਗਿਆ ਸੀ। ਇਕ ਦਿਨ ਭਾਈ ਪੱਲੇ ਨੇ ਦੇਖਿਆ ਕਿ ਸਾਡੇ ਇਲਾਕੇ ਦੇ ਕੁਝ ਲੋਕ ਸਖੀ ਸਰਵਰ ਦੀ ਯਾਤਰਾ 'ਤੇ ਜਾਣ ਦੀ ਤਿਆਰੀ ਕਰ ਰਹੇ ਸਨ। ਭਾਈ ਪੱਲੇ ਨੂੰ ਇਸ ਬਾਰੇ ਬਹੁਤਾ ਗਿਆਨ ਨਹੀਂ ਸੀ। ਉਹ ਵੀ ਮਾਂ ਸੰਤੀ ਕੋਲ ਆ ਕੇ ਜ਼ਿੱਦ ਕਰਨ ਲੱਗਾ ਕਿ ਮੈਂ ਵੀ ਯਾਤਰਾ 'ਤੇ ਜਾਣਾ ਹੈ। ਮਾਂ ਦਾਨੀ ਨੇ ਪਿਆਰ ਨਾਲ ਸਮਝਾਇਆ ਕਿ ਅਸੀਂ ਤਾਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖ ਹਾਂ। ਸਿੱਖ ਸਰਵਰੀ ਦੀ ਪੂਜਾ ਨਹੀਂ ਕਰਦੇ। ਭਾਈ ਪੱਲੇ ਨੇ ਕਿਹਾ ਕਿ ਫਿਰ ਆਪਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਕੇ ਆਈਏ। ਮਾਂ ਨੇ ਗਰੀਬੀ ਦੀ ਹਾਲਤ

ਦੱਸੀ ਕਿ ਆਪਾਂ ਗਰੀਬ ਹਾਂ ਆਉਣ ਜਾਣ ਦੀ ਸਹੂਲਤ ਆਪਣੇ ਕੋਲ ਕੋਈ ਨਹੀਂ ਅਤੇ ਆਪਣੇ ਨਾਲ ਵੀ ਕਿਸੇ ਨੇ ਨਹੀਂ ਜਾਣਾ। ਭਾਈ ਪੱਲਾ ਵੱਖਰੀ ਜਿਹੀ ਜ਼ਿੱਦ ਕਰ ਰਿਹਾ ਸੀ ਕਿ ਫਿਰ ਮੈਨੂੰ ਦਰਸ਼ਨ ਕਿਵੇਂ ਹੋ ਸਕਦੇ ਹਨ? ਦਾਨੀ ਮਾਂ ਨੇ ਗੁਰੂ ਚਰਨਾਂ ਵਿੱਚ ਅਰਦਾਸ ਕੀਤੀ ਕਿ ਮਾਲਿਕ ਜੀ ਮੈਨੂੰ ਜਿਸ ਹਾਲਤ ਵਿੱਚ ਰੱਖਿਆ ਮੈਂ ਉਸ ਹਾਲਤ ਵਿੱਚ ਹੀ ਰਾਜ਼ੀ ਹੋ ਕੇ ਰਹਿ ਗਈ ਪਰ ਅੱਜ ਮੇਰੇ ਬੱਚੇ ਦੀ ਕਹਾਣੀ ਹੈ। ਤਰਸ ਕਰੋ ਮਹਾਰਾਜ ਮੇਰੇ ਬੱਚੇ ਦਾ ਸਿਦਕ ਨਾ ਟੁੱਟੇ, ਇਸ ਨੂੰ ਕਿਰਪਾ ਕਰਕੇ ਦਰਸ਼ਨਾਂ ਦੀ ਦਾਤ ਬਖਸ਼ਿਸ਼ ਕਰੋ। ਅਰਦਾਸ ਕਰਕੇ ਮਾਂ ਨੇ ਭਾਈ ਪੱਲੇ ਨੂੰ ਸਮਝਾਇਆ ਕਿ ਜਿਹੜੇ ਗਰੀਬ ਉਥੇ ਨਹੀਂ ਜਾ ਸਕਦੇ, ਉਨ੍ਹਾਂ ਗਰੀਬਾਂ ਕੋਲ ਗਰੀਬ ਨਿਵਾਜ਼ ਆਪ ਹੀ ਚੱਲ ਕੇ ਆ ਜਾਂਦੇ ਹਨ। ਤੂੰ ਇਕ ਗੁੜ ਦੀ ਰੋੜੀ ਅਤੇ ਆਹ ਇਕ ਪੈਸਾ ਪੱਲੇ ਬੰਨ ਕੇ ਰੱਖੀਂ। ਜਿੰਨਾ ਸੰਭਾਲ ਕੇ ਗੁੜ ਦੀ ਰੋੜੀ ਨੂੰ ਬੰਨਣਾ ਹੈ ਓਨਾ ਹੀ ਸਿਦਕ ਵੀ ਪੱਕਾ ਕਰਕੇ ਰੱਖੀਂ, ਇਕ ਦਿਨ ਜ਼ਰੂਰ ਭਾਗਾਂ ਭਰਿਆ ਆਵੇਗਾ। ਭਾਈ ਪੱਲੇ ਨੇ ਮਾਂ ਦੀ ਗੱਲ ਪੂਰਨ ਭਰੋਸੇ ਨਾਲ ਮੰਨ ਲਈ। ਉਸ ਨੇ ਹਰ ਵਕਤ ਆਪਣੇ ਪੱਲੇ ਨਾਲ ਗੁੜ ਦੀ ਰੋੜੀ ਅਤੇ ਪੈਸਾ ਬੰਨ ਕੇ ਰੱਖਿਆ। ਇਸ ਦਾ ਨਾਮ ਵੀ ਪੱਲਾ, ਦੂਜਾ ਇਸ ਨੇ ਪਕੜ ਵੀ ਪੱਲਾ ਹੀ ਲਿਆ। ਭਾਵ ਇਕ ਪਰਨੇ ਦੇ ਲੜ ਮਾਂ ਦੀਆਂ ਦਿੱਤੀਆਂ ਗੁੜ ਅਤੇ ਪੈਸਾ ਦੋਵੇਂ ਚੀਜ਼ਾਂ ਸੰਭਾਲ ਲਈਆਂ। ਸਮਾਂ ਆਪਣੀ ਟੋਰ ਟੁਰਦਾ ਕਈ ਮਹੀਨਿਆਂ ਦਾ ਸਫਰ ਕਰ ਗਿਆ ਪਰ ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆ ਗਏ। ਆਪ ਹੀ ਆ ਕੇ ਗੁੜ ਦੀ ਰੋੜੀ ਵੀ ਖਾਧੀ ਅਤੇ ਪੈਸਾ ਭੇਟਾ ਵੀ ਕਬੂਲ ਕੀਤਾ। ਅੱਜ ਲੋਕ ਅੱਖਾਂ ਪਾੜ ਪਾੜ ਵੇਖ ਰਹੇ ਸਨ ਕਿ ਜਿਸ ਨੂੰ ਅਸੀਂ ਬਾਹਰੋਂ ਗਰੀਬੜੀ ਜਿਹੀ ਜਾਣ ਕੇ ਦੁੱਖ ਹੀ ਦਿੰਦੇ ਸਾਂ ਪਰ ਇਹ ਸਭ ਦਾ ਭਲਾ ਮੰਗਣ ਵਾਲੀ ਅੰਦਰੋਂ ਕਿੰਨੀ ਅਮੀਰ ਅਤੇ ਸੁਖੀ ਹੈ। ਹਰ ਕੋਈ ਸੰਤੀ ਦੇ ਅੰਦਰਲੇ ਸਿਦਕ ਅਤੇ ਸੁੱਖ ਤੋਂ ਹੈਰਾਨ ਸੀ। ਭਾਈ ਪੱਲੇ ਨੇ ਪੱਲੇ ਨਾਲ ਬੰਨੀ ਭੇਟਾ ਅਰਪਨ ਕਰਕੇ ਸਤਿਗੁਰੂ ਜੀ ਦਾ ਅਜਿਹਾ ਪੱਲਾ ਪਕੜਿਆ ਕਿ ਹਰ ਪਾਸੇ ਭਾਈ ਪੱਲੇ ਦੀ ਜੈ ਜੈ ਕਾਰ ਹੋ ਗਈ।

**ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ॥**
**ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥ (1365)**

# ਸੁਰਗ ਨਰਕ

ਮਨੁੱਖੀ ਜ਼ਿੰਦਗੀ ਦੀ ਸਮੁੱਚੀ ਭੱਜ ਦੌੜ ਸੁੱਖ ਦੀ ਪ੍ਰਾਪਤੀ ਅਤੇ ਦੁੱਖਾਂ ਤੋਂ ਛੁਟਕਾਰੇ ਲਈ ਹੈ। ਮਨੁੱਖ ਸਾਰੀ ਜ਼ਿੰਦਗੀ ਸੁੱਖ ਅਤੇ ਦੁੱਖ ਦੇ ਦੁਆਲੇ ਹੀ ਪ੍ਰਕਰਮਾ ਕਰਦਾ ਰਹਿੰਦਾ ਹੈ। ਜਿਨ੍ਹਾਂ 'ਤੇ ਮਾਲਿਕ ਦੀ ਮਿਹਰ ਹੋ ਜਾਵੇ ਉਹ ਗੁਰੂ ਪਾਤਿਸ਼ਾਹ ਜੀ ਕੋਲੋਂ ਜੀਵਨ ਜੁਗਤਿ ਸਿੱਖ ਲੈਣ ਤਾਂ ਉਨ੍ਹਾਂ ਦੀ ਅਵਸਥਾ ਬਣ ਜਾਂਦੀ ਹੈ ਕਿ—

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ (633)**

ਆਮ ਕਰਕੇ ਸੰਸਾਰ ਦੁੱਖਾਂ ਸੁੱਖਾਂ ਲਈ ਹੀ ਉਲਝਿਆ ਹੋਣ ਕਰਕੇ ਇਸ ਨੇ ਮਰਨ ਤੋਂ ਮਗਰੋਂ ਵੀ ਦੁੱਖਾਂ ਦਾ ਨਾਮ ਨਰਕ ਵਾਲੀ ਥਾਂ ਅਤੇ ਸੁੱਖਾਂ ਦਾ ਨਾਮ ਸਵਰਗ ਵਾਲੀ ਥਾਂ ਰੱਖ ਲਿਆ ਹੈ। ਗੁਰਮਤਿ ਨੇ ਹਰ ਥਾਂ 'ਤੇ ਲੋਕਾਂ ਦੀ ਮਿਥ ਨੂੰ ਹੀ ਧਰਮ ਮੰਨ ਲੈਣ ਦੀ ਥਾਂ ਇਕ ਨਿਵੇਕਲੀ ਵੀਚਾਰਧਾਰਾ ਦਿੱਤੀ ਹੈ। ਗੁਰਮਤਿ ਦਾ ਧਾਰਨੀ ਰੱਬ ਨਾਲ ਪ੍ਰੀਤ ਕਦੇ ਸੁਆਰਥੀ ਪੱਖ ਰੱਖ ਕੇ ਨਹੀਂ ਕਰਦਾ ਕਿਉਂਕਿ ਜਿੰਨਾ ਚਿਰ ਸੁਆਰਥ ਹੈ ਓਨਾ ਚਿਰ ਪ੍ਰੀਤ ਹੋ ਹੀ ਨਹੀਂ ਸਕਦੀ ਇਹ ਤਾਂ ਬਲਕਿ ਆਪਣੇ ਹੀ ਸੁਆਰਥ ਦੀ ਪੂਰਤੀ ਦਾ ਇਕ ਢੰਗ ਹੀ ਹੈ। ਗੁਰਮਤਿ ਤਾਂ ਪਿਆਰੇ ਦੀ ਆਗਿਆ ਵਿਚ ਰਹਿਣਾ ਸਿਖਾਉਂਦੀ ਹੈ। ਤੇਰੀ ਆਗਿਆ ਵਿੱਚ ਦੁੱਖ ਮਿਲੇ ਉਹ ਵੀ ਪ੍ਰਵਾਨ, ਸੁੱਖ ਮਿਲੇ ਉਹ ਵੀ ਪ੍ਰਵਾਨ ਹੁੰਦਾ ਹੈ। ਵੈਸੇ ਵੀ ਪਿਆਰ ਅੰਦਰ ਇਕ ਪਿਆਰਾ ਦੂਜੇ ਪਿਆਰੇ ਨੂੰ ਦੁੱਖ ਕਿਵੇਂ ਦੇ ਸਕਦਾ ਹੈ? ਰੱਬ ਦਾ ਸਾਡੇ ਜੀਵਾਂ ਨਾਲ ਅਥਾਹ ਪਿਆਰ ਹੈ ਫਿਰ ਵੀ ਉਹ ਸਾਨੂੰ ਦੁੱਖ ਕਿਉਂ ਦਿੰਦਾ ਹੈ? ਅਸਲ ਵਿੱਚ ਇਹ ਸਾਡੀ ਕਮਜ਼ੋਰ ਸੋਚ ਦਾ ਨਤੀਜਾ ਹੈ। ਰੱਬ ਦੁੱਖ ਨਹੀਂ ਦਿੰਦਾ ਸਗੋਂ ਉਸ ਦੇ ਦਿੱਤੇ ਦੁੱਖ ਤਾਂ ਸਾਡੇ ਲਈ ਦਵਾਈ ਦਾ ਕੰਮ ਕਰਦੇ ਹਨ। ਜਿਹੜਾ ਇਸ ਦੁੱਖ ਨੂੰ ਸਹਾਰ ਲੈਂਦਾ ਹੈ ਤਾਂ ਉਸਦੇ ਪਿਛੇ ਖਲੋਤਾ ਸੁੱਖ ਉਸ ਦਾ ਹੱਸ ਕੇ ਸਵਾਗਤ ਕਰਦਾ ਹੈ। ਗੁਰਮਤਿ ਦਾ ਧਾਰਨੀ ਤਾਂ ਆਖਦਾ ਹੈ ਕਿ—

**ਕੇਤਿਆ ਦੂਖ ਭੂਖ ਸਦ ਮਾਰ॥ ਇਹ ਭਿ ਦਾਤਿ ਤੇਰੀ ਦਾਤਾਰ॥**

ਸੁਰਗ ਨਰਕ ਦਾ ਵੀ ਬੀਜ ਅਸਲ ਵਿੱਚ ਸੁੱਖ ਦੁੱਖ ਹੀ ਹੋਣ ਕਰਕੇ ਇਥੇ ਵੀ ਗੁਰਮਤਿ ਦਾ ਰਾਹੀ ਇਨ੍ਹਾਂ ਦੀ ਪ੍ਰਵਾਹ ਨਹੀਂ ਕਰਦਾ। ਸਿੱਖ ਤਾਂ ਜਿਉਂਦੇ ਜੀਅ ਗੁਰੂ ਚਰਨਾਂ ਨਾਲ ਜੁੜ ਕੇ ਰਹਿਣਾ ਚਾਹੁੰਦਾ ਹੈ।

—ਗੁਰ ਕੇ ਚਰਨ ਜੀਅ ਕਾ ਨਿਸਤਾਰਾ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥ (684)
—ਦੂਖ ਸੁਖ ਕਰਤ ਜਨਮਿ ਫੁਨਿ ਮੂਆ॥
ਚਰਨ ਕਮਲ ਗੁਰਿ ਆਸ੍ਰਮੁ ਦੀਆ॥ (804)
—ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ॥ (1093)
—ਗੁਰ ਕੇ ਚਰਣ ਕਮਲ ਮਨ ਧਿਆਇ॥
ਦੂਖੁ ਦਰਦੁ ਇਸੁ ਤਨ ਤੇ ਜਾਇ॥ (741)
—ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ॥
ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ॥ (618)

ਅਜਿਹੇ ਹੋਰ ਅਨੇਕਾਂ ਹੀ ਬਚਨ ਹਨ ਜਿਹੜੇ ਜਿਉਂਦੇ ਜੀਅ ਗੁਰੂ ਚਰਨਾਂ ਨਾਲ ਜੁੜਨ ਕਰਕੇ ਅਨੰਦ ਦੀ ਪ੍ਰਾਪਤੀ ਦਾ ਸੰਕੇਤ ਦਿੰਦੇ ਹਨ। ਮਰਨ ਮਗਰੋਂ ਵੀ ਸਿੱਖ ਕਿਸੇ ਸਵਰਗ ਦੀ ਕਾਮਨਾ ਨਹੀਂ ਕਰਦਾ ਸਗੋਂ ਇਥੇ ਗੁਰੂ ਦੇ ਚਰਣ ਅਤੇ ਅੱਗੇ ਰੱਬ ਦੇ ਚਰਨਾਂ ਦੀ ਹੀ ਮੌਜ ਚਾਹੁੰਦਾ ਹੈ। ਕਬੀਰ ਸਾਹਿਬ ਜੀ ਦਾ ਬਚਨ ਹੈ ਕਿ-

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥ (1370)

ਕਬੀਰ ਸਾਹਿਬ ਜੀ ਨੇ ਧਰਮ ਦੀ ਦੁਨੀਆਂ ਨੇ ਇਨ੍ਹਾਂ ਭਰਮ ਭੁਲੇਖਿਆਂ ਨੂੰ ਬਹੁਤ ਹੀ ਦੂਰ ਕਰਕੇ ਸੱਚ ਦਾ ਮਾਰਗ ਪ੍ਰਗਟ ਕੀਤਾ ਹੈ। ਉਨ੍ਹਾਂ ਦੇ ਹੀ ਅੰਮ੍ਰਿਤ ਬਚਨ ਹਨ ਕਿ ਹੇ ਜੀਵ ਤੂੰ ਨਰਕ ਸੁਰਗ ਦੀ ਗੁਲਾਮੀ ਤਿਆਗ ਕੇ ਰੱਬੀ ਮੌਜ ਦਾ ਅਨੰਦ ਮਾਣ। ਜੋ ਕੁਝ ਹੋਏਗਾ ਉਹ ਚੰਗਾ ਹੀ ਹੋਏਗਾ ਕਿਉਂਕਿ ਰੱਬ ਮਾੜਾ ਕਰਦਾ ਹੀ ਨਹੀਂ। ਫਿਰ ਇਸ ਸੁਰਗ ਨਰਕ ਦੀ ਤਾਂ ਮਨੋਂ ਹੀ ਆਸ ਲਾਹ ਦੇਣੀ ਚਾਹੀਦੀ ਹੈ।

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ॥
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ॥ (337)

ਰੱਬੀ ਰਜ਼ਾ ਅਨੁਸਾਰ ਤੁਰਨ ਵਾਲਾ ਗੁਰੂ ਦੀ ਕਿਰਪਾ ਦਾ ਪਾਤਰ ਹੁੰਦਾ ਹੈ। ਗੁਰੂ ਦੀ ਬਖਸ਼ਿਸ਼ ਦਾ ਧਾਰਨੀ ਤਾਂ ਸਗੋਂ ਇਨ੍ਹਾਂ ਸੁਰਗਾਂ ਨਰਕਾਂ ਨੂੰ ਰੱਦ ਕਰਕੇ ਨਕਾਰ ਦਿੰਦਾ ਹੈ। ਉਸ ਦੀ ਨਜ਼ਰ ਵਿੱਚ ਇਨ੍ਹਾਂ ਦਾ ਕਉਡੀ ਮੁੱਲ ਨਹੀਂ ਹੁੰਦਾ। ਇਹ ਚਮਤਕਾਰੀ ਬਚਨ ਵੀ ਕਬੀਰ ਸਾਹਿਬ ਦੇ ਹੀ ਹਨ :-

ਕਵਨੁ ਨਰਕੁ ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪ੍ਰਸਾਦੇ॥ (969)

ਸੰਸਾਰੀ ਉਦਾਹਰਣ ਨਾਲ ਸਮਝਣ ਦੀ ਕੋਸ਼ਿਸ਼ ਕਰੀਏ ਕਿ ਜਿਵੇਂ ਸਰਕਾਰੀ ਕਾਨੂੰਨ ਮਨੁੱਖ ਨੂੰ ਸੁੱਖ ਦੇਣ ਲਈ ਹਨ ਪਰ ਇਹ ਸੁੱਖ ਤਦ ਹੀ ਮਾਣਿਆ ਜਾ

ਸਕਦਾ ਹੈ ਜੇਕਰ ਉਸ ਕਾਨੂੰਨ ਦੀ ਪਾਲਣਾ ਕੀਤੀ ਜਾਵੇ। ਜੇਕਰ ਕਾਨੂੰਨ ਦੀ ਉਲੰਘਣਾ ਕਰਨੀ ਹੈ ਤਾਂ ਉਹੋ ਕਾਨੂੰਨ ਸਜ਼ਾ ਦਾ ਰੂਪ ਵਟਾ ਲੈਂਦਾ ਹੈ। ਬਿਲਕੁਲ ਇਸ ਤਰ੍ਹਾਂ ਹੀ ਕੁਝ ਰੱਬੀ ਨੇਮ ਹਨ ਜਿਨ੍ਹਾਂ ਨੂੰ ਗੁਰਬਾਣੀ ਨੇ ਹੁਕਮ ਰਜਾਈ ਕਿਹਾ ਹੈ। ਜਿਹੜਾ ਹੁਕਮ ਰਜਾਈ ਚਲਦਾ ਹੈ ਉਸ ਨੂੰ ਤਾਂ ਹਰ ਇਕ ਕਿਸਮ ਦਾ ਅਨੰਦ ਪ੍ਰਾਪਤ ਹੋਇਆ ਰਹਿੰਦਾ ਹੈ ਪਰ ਜਿਹੜੇ ਰੱਬੀ ਨੇਮ ਦੀ ਉਲੰਘਣਾ ਕਰਦੇ ਹਨ ਉਹ ਦੋਸ਼ੀ ਹੋਣ ਕਰਕੇ ਦੁੱਖ ਪਾਉਂਦੇ ਹਨ।

**ਮੇਰੀ ਮੇਰੀ ਧਾਰਿ ਬੰਧਨਿ ਬੰਧਿਆ॥**
**ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ॥** (761)

ਇਥੋਂ ਤੱਕ ਕਿ ਗੁਰੂ ਅਰਜਨ ਪਾਤਿਸ਼ਾਹ ਜੀ ਬਚਨ ਕਰਦੇ ਹਨ ਕਿ ਹੁਕਮ ਰਜ਼ਾਈ ਤੋਂ ਬਿਨਾਂ ਤਾਂ ਸਗੋਂ ਬੰਦਗੀ ਵੀ ਰੱਬੀ ਮਿਲਾਪ ਨਹੀਂ ਕਰਵਾ ਸਕਦੀ ਕਿਉਂਕਿ ਆਪਣੇ ਕਰਮਾਂ ਦਾ ਮਾਣ ਹੰਕਾਰ ਪੈਦਾ ਕਰ ਦਿੰਦਾ ਹੈ। ਹੰਕਾਰੀ ਨਿੰਦਕਾਂ ਨੂੰ ਪਿੱਠ ਦੇਣ ਦਾ ਅਰਥ ਹੀ ਇਹੋ ਹੈ ਕਿ ਫਿਰ ਉਹ ਦੁਖੀ ਹੁੰਦੇ ਹਨ, ਉਨ੍ਹਾਂ ਲਈ ਭਟਕਣਾ ਹੀ ਹੈ।

**ਕੋਟਿ ਕਰਮ ਕਰੈ ਹਉ ਧਾਰੇ॥**
**ਸ੍ਰਮੁ ਪਾਵੈ ਸਗਲੇ ਬਿਰਥਾਰੇ॥**
**ਅਨਿਕ ਤਪਸਿਆ ਕਰੇ ਅਹੰਕਾਰ॥**
**ਨਰਕ ਸੁਰਗ ਫਿਰਿ ਫਿਰਿ ਅਵਤਾਰ॥** (278)

ਇਕ ਗੱਲ ਹਮੇਸ਼ਾਂ ਹੀ ਵੀਚਾਰ ਵਿੱਚ ਰੱਖਣੀ ਚਾਹੀਦੀ ਹੈ ਕਿ ਬਾਹਰ ਦੇ ਠੱਗ ਉਤਨੇ ਖ਼ਤਰਨਾਕ ਨਹੀਂ ਜਿੰਨੇ ਧਰਮ ਦੀ ਦੁਨੀਆਂ ਦੇ ਠੇਕੇਦਾਰ ਠੱਗ ਖ਼ਤਰਨਾਕ ਹਨ। ਬਾਹਰ ਦੇ ਠੱਗ ਬਾਹਰ ਦੀ ਹੀ ਪੂੰਜੀ ਧੰਨ ਪਦਾਰਥ ਲੁੱਟ ਸਕਦੇ ਹਨ ਪਰ ਧਰਮ ਦੀ ਦੁਨੀਆ ਦੇ ਠੱਗ ਤਾਂ ਸਗੋਂ ਸਮੁੱਚਾ ਜੀਵਨ ਹੀ ਬਰਬਾਦ ਕਰ ਦਿੰਦੇ ਹਨ। ਬਨਾਰਸ ਵਿੱਚ ਵੀ ਬਹੁਤ ਠੱਗੀਆਂ ਹੋ ਰਹੀਆਂ ਸਨ। ਇਨ੍ਹਾਂ ਬਨਾਰਸ ਦੇ ਠਗਾਂ ਨੇ ਹੀ ਪ੍ਰਗਟ ਕੀਤਾ ਹੋਇਆ ਸੀ ਕਿ ਕਾਂਸ਼ੀ ਵਿਸ਼ਨੂੰ ਜੀ ਦੀ ਹੀ ਵਸਾਈ ਹੋਈ ਹੈ। ਇਸ ਲਈ ਕਾਂਸ਼ੀ ਅੰਦਰ ਵੱਸ ਕੇ ਅੰਤਲੇ ਸੁਆਸ ਤਿਆਗਣਾ ਸਿੱਧਾ ਸਵਰਗ ਨੂੰ ਹੀ ਜਾਣਾ ਹੈ। ਭਗਤ ਕਬੀਰ ਸਾਹਿਬ ਜੀ ਨੂੰ ਤਾਂ ਜਨਮ ਹੀ ਕਾਂਸ਼ੀ ਵਿੱਚ ਰੱਬ ਨੇ ਦਿੱਤਾ ਸੀ। ਇਥੋਂ ਥੋੜ੍ਹੀ ਦੂਰ ਹੀ ਗੋਰਖਪੁਰ ਦੇ ਨੇੜੇ ਇਕ ਅਸਥਾਨ ਮਗਹਰ ਹੈ ਜਿਥੇ ਇਹ ਪ੍ਰਚਲਿਤ ਕੀਤਾ ਹੋਇਆ ਸੀ ਕਿ ਮਗਹਰ ਵਿੱਚ ਮਰਨ ਵਾਲਾ ਸਿੱਧਾ ਨਰਕਾਂ ਵਿੱਚ ਹੀ ਜਾਂਦਾ ਹੈ। ਕਬੀਰ ਸਾਹਿਬ ਜੀ ਨੇ ਜ਼ਿੰਦਗੀ ਭਰ ਅਜਿਹੇ ਫੋਕੇ ਨਰਕਾਂ ਸਵਰਗਾਂ ਦੇ ਵਹਿਮਾਂ ਭਰਮਾਂ ਦਾ ਪਰਦਾਫਾਸ਼ ਕੀਤਾ ਸੀ। ਉਨ੍ਹਾਂ ਨੇ ਆਪਣੀ ਜ਼ਿੰਦਗੀ ਅੰਦਰ ਆਪਣੇ ਲਿਖੇ ਬਚਨਾਂ ਦਾ ਆਪ ਹੀ ਪ੍ਰਤੱਖ ਪ੍ਰਮਾਣ ਵੀ ਦੇ ਦਿੱਤਾ। ਭਗਤ ਕਬੀਰ ਸਾਹਿਬ ਜੀ ਨੇ ਆਪ ਹੀ ਖ਼ੁਦ ਬਨਾਰਸ ਦਾ ਤਿਆਗ ਕਰਕੇ ਮਗਹਰ ਜਾ ਵਾਸਾ ਕੀਤਾ। ਲੋਕਾਂ ਨੇ ਤਰ੍ਹਾਂ ਤਰ੍ਹਾਂ ਦੇ ਵਿਅੰਗ ਵੀ

ਕੱਸੇ ਪਰ ਭਗਤ ਕਬੀਰ ਸਾਹਿਬ ਜੀ ਤਾਂ ਚਰਨ ਕਮਲ ਕੀ ਮੌਜ ਨੂੰ ਪ੍ਰਾਪਤ ਹੋ ਚੁੱਕੇ ਸਨ ਫਿਰ ਉਨ੍ਹਾਂ ਨੂੰ ਇਨ੍ਹਾਂ ਧਰਮ ਦੇ ਠੇਕੇਦਾਰਾਂ ਦੇ ਨਰਕਾਂ ਸੁਰਗਾਂ ਦੀ ਕੀ ਪ੍ਰਵਾਹ ਹੋ ਸਕਦੀ ਸੀ। ਭਗਤ ਕਬੀਰ ਸਾਹਿਬ ਜੀ ਨੇ ਆਪ ਹੀ ਅੰਮ੍ਰਿਤ ਬਚਨ ਵੀ ਬਖਸ਼ੇ ਹਨ :—

—ਜਿਉ ਜਲ ਛੋਡਿ ਬਾਹਰਿ ਭਇਓ ਮੀਨਾ॥
ਪੂਰਬ ਜਨਮ ਹਉ ਤਪ ਕਾ ਹੀਨਾ॥
ਅਬ ਕਹੁ ਰਾਮ ਕਵਨ ਗਤਿ ਮੋਰੀ॥
ਤਜੀ ਲੇ ਬਨਾਰਸ ਮਤਿ ਭਈ ਥੋਰੀ॥ ਰਹਾਉ॥
ਸਗਲ ਜਨਮੁ ਸਿਵ ਪੁਰੀ ਗਵਾਇਆ॥
ਮਰਤੀ ਬਾਰ ਮਗਹਰਿ ਉਠਿ ਆਇਆ॥
ਬਹੁਤੁ ਬਰਸ ਤਪੁ ਕੀਆ ਕਾਸੀ॥
ਮਰਨੁ ਭਇਆ ਮਗਹਰ ਕੀ ਬਾਸੀ॥
ਕਾਸੀ ਮਗਹਰ ਸਮ ਬੀਚਾਰੀ॥
ਓਛੀ ਭਗਤਿ ਕੈਸੇ ਉਤਰਸਿ ਪਾਰੀ॥ (326)
—ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥ (484)

ਭਗਤ ਕਬੀਰ ਸਾਹਿਬ ਨੇ ਸਪੱਸ਼ਟ ਕਰ ਦਿੱਤਾ ਕਿ ਕਿਸੇ ਥਾਂ ਦੀ ਮੌਤ ਸਵਰਗ ਜਾਂ ਕਿਸੇ ਥਾਂ ਦੀ ਮੌਤ ਨਰਕ ਨਹੀਂ ਦੇ ਸਕਦੀ ਸਗੋਂ ਸੱਚ ਇਹ ਹੈ ਕਿ ਕਰਨੀ ਨੇ ਇਸ ਨੂੰ ਪ੍ਰਭੂ ਮਿਲਾਪ ਜਾਂ ਵਿਛੋੜਾ ਦੇਣਾ ਹੈ। ਜਿਨ੍ਹਾਂ ਦਾ ਮਨ ਕਠੋਰ ਹੈ ਉਹ ਭਾਵੇਂ ਬਨਾਰਸ ਹੋਣ ਪਰ ਪ੍ਰਭੂ ਮਿਲਾਪ ਨਹੀਂ ਹੋ ਸਕਦਾ। ਦੂਜੇ ਪਾਸੇ ਕਿਸੇ ਦੀ ਕਰਨੀ ਪਵਿੱਤਰ ਹੋਵੇ ਤਾਂ ਉਹ ਭਾਵੇਂ ਮਗਹਰ ਵੀ ਹੋਵੇ ਤਦ ਵੀ ਉਸ ਨੂੰ ਸਾਈਂ ਦਾ ਮਿਲਾਪ ਹੋਵੇਗਾ। ਇਨ੍ਹਾਂ ਨਰਕਾਂ ਸੁਰਗਾਂ ਦੇ ਭਰਮ ਤੋਂ ਆਜ਼ਾਦ ਹੋ ਕੇ ਹੀ ਉਨ੍ਹਾਂ ਨੇ ਇਹ ਸੱਚ ਡੰਕੇ ਦੀ ਚੋਟ 'ਤੇ ਕਿਹਾ ਸੀ :—

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ (1365)

# ਸੇਵਾ

ਸਤਿਗੁਰੂ ਜੀ ਦੀ ਸ਼ਰਣ ਵਿੱਚ ਆਉਣ ਨਾਲ ਸਭ ਤੋਂ ਪਹਿਲਾਂ ਰੱਬੀ ਦੌਲਤ ਦੀਆਂ ਤਿੰਨ ਅਮੋਲਕ ਦਾਤਾਂ ਪ੍ਰਾਪਤ ਹੁੰਦੀਆਂ ਹਨ। ਪਹਿਲੀ ਹੈ ਸੰਗਤ, ਦੂਜੀ ਹੈ ਸਿਮਰਨ ਅਤੇ ਤੀਜੀ ਹੈ ਸੇਵਾ। ਆਪਾਂ ਇਥੇ ਸੇਵਾ ਬਾਰੇ ਵੀਚਾਰ ਕਰਨੀ ਹੈ। ਗੁਰੂ ਨਾਨਕ ਸਾਹਿਬ ਜੀ ਦੇ ਸੁਨਹਿਰੀ ਅਸੂਲਾਂ ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ ਵਿਚੋਂ ਵੰਡ ਛੱਕਣਾ ਅਸਲ ਵਿਚ ਸੇਵਾ ਦਾ ਹੀ ਬੀਜ ਹੈ। ਕੁਦਰਤ ਦੇ ਖਿਲਾਰੇ ਵਿਚੋਂ ਵੀ ਦਾਨੀ ਅੱਖ ਨਾਲ ਵੇਖਿਆਂ ਪ੍ਰਤੀਤ ਹੁੰਦਾ ਹੈ ਕਿ ਇਥੇ ਕਰੀਬ ਹਰ ਇਕ ਚੀਜ਼ ਕਿਸੇ ਨਾ ਕਿਸੇ ਦੀ ਲੋੜ ਪੂਰੀ ਕਰ ਰਹੀ ਹੈ। ਕਿਧਰੇ ਮਨੁੱਖ ਦਰੱਖਤ ਪਾਲਦਾ ਹੈ ਫਿਰ ਇਹੋ ਦਰੱਖਤ ਇਸ ਦੀਆਂ ਅਨੇਕਾਂ ਲੋੜਾਂ ਪੂਰੀਆਂ ਕਰਦਾ ਹੈ। ਕਿਧਰੇ ਪਸ਼ੂ ਘਾਹ ਖਾਂਦੇ ਹਨ ਪਰ ਅਮ੍ਰਿਤ ਵਰਗਾ ਦੁੱਧ ਦਿੰਦੇ ਹਨ। ਕਿਧਰੇ ਸ਼ਹਿਦ ਦੀਆਂ ਮੱਖੀਆਂ ਫੁੱਲਾਂ ਵਿਚੋਂ ਰਸ ਲੈ ਕੇ ਸ਼ਹਿਦ ਬਣਾ ਰਹੀਆਂ ਹਨ। ਇਹੋ ਜਿਹੀਆਂ ਅਨੇਕਾਂ ਉਦਾਹਰਣਾਂ ਮਿਲ ਜਾਂਦੀਆਂ ਹਨ। ਇਹ ਸਭ ਕੁਝ ਰੱਬ ਨੇ ਸੇਵਾ ਦਾ ਹੀ ਗੁਣ ਪਾਇਆ ਹੋਇਆ ਹੈ। ਜੇਕਰ ਅਜਿਹਾ ਕੁਝ ਦੇਖ ਕੇ ਮਨੁੱਖ ਆਪਣੇ ਜੀਵਨ ਅੰਦਰ ਕਿਸੇ ਦੀ ਨਿਰਸੁਆਰਥ ਹੋ ਕੇ ਲੋੜ ਪੂਰੀ ਕਰਨ ਲਈ ਅੱਗੇ ਆਵੇ ਤਾਂ ਇਹ ਸੇਵਾ ਉਸ ਅੰਦਰ ਉਹ ਪਿਆਰ ਦਾ ਮੰਦਿਰ ਬਣਾ ਦਿੰਦੀ ਹੈ ਜਿਸ ਨਾਲ ਅੰਦਰ ਵਸਦੇ ਪ੍ਰਮੇਸ਼ਰ ਨਾਲ ਮਿਲਾਪ ਹੋ ਜਾਂਦਾ ਹੈ।

ਸਤਿਗੁਰੂ ਜੀ ਅਸਲ ਵਿੱਚ ਸੰਸਾਰ ਨੂੰ ਬੇਗਮਪੁਰੇ ਦਾ ਸ਼ਹਿਰ ਬਣਾ ਕੇ ਇਥੇ ਮਾਨਸ ਤੋਂ ਬਣੇ ਦੇਵਤੇ ਵਸਾਉਣਾ ਚਾਹੁੰਦੇ ਹਨ ਜਿਨ੍ਹਾਂ ਦੇ ਅੰਦਰ ਪਰਉਪਕਾਰ ਦੀ ਜੋਤ ਜਗਦੀ ਹੋਵੇ। ਇਸ ਜੋਤ ਦੇ ਚਾਨਣ ਵਿਚ ਹਰ ਕੋਈ ਆਪਣਾ ਨਜ਼ਰ ਆਵੇ, ਵੈਰੀ ਅਤੇ ਬਿਗਾਨੇ ਵਾਲੇ ਸ਼ਬਦ ਹੀ ਗੁਆਚ ਜਾਣ। ਮਨੁੱਖ ਸੇਵਾ ਤਾਂ ਕਰਦਾ ਹੈ ਪਰ ਸਭ ਤੋਂ ਪਹਿਲਾਂ ਆਪਣਾ ਸੁਆਰਥ ਮੁੱਖ ਰੱਖ ਕੇ ਕਰਦਾ ਹੈ ਜਿਸ ਕਰਕੇ ਸੇਵਾ ਕਰਦਾ ਹੋਇਆ ਵੀ ਮੰਜ਼ਿਲ 'ਤੇ ਪਹੁੰਚ ਨਹੀਂ ਸਕਦਾ। ਗੁਰਬਾਣੀ ਦਾ ਪਵਿੱਤਰ ਫੁਰਮਾਨ ਹੈ।

**ਬਧਾ ਚਟੀ ਜੋ ਭਰੇ ਨਾ ਗੁਣ ਨਾ ਉਪਕਾਰੁ॥**
**ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥ (787)**

ਸੇਵਾ ਕਰਨ ਦੀ ਵੀ ਜੁਗਤਿ ਹੈ। ਸੇਵਾ ਉਹ ਸਫਲ ਹੁੰਦੀ ਹੈ ਜਿਹੜੀ ਆਪਣੀ ਮਰਜ਼ੀ ਦਾ ਤਿਆਗ ਕਰਕੇ ਸਤਿਗੁਰੂ ਜੀ ਦੀ ਮਰਜ਼ੀ ਦੀ ਕੀਤੀ ਜਾਵੇ ਕਿਉਂਕਿ ਸਤਿਗੁਰੂ ਦੀ ਮਰਜ਼ੀ ਤਾਂ ਦੁਸ਼ਮਣੀ ਕਰਨ ਆਏ ਜਾਂ ਜੰਗ ਲੜਨ ਆਇਆਂ ਨੂੰ ਵੀ ਪਾਣੀ ਪਿਲਾਉਣ ਦੀ ਹੋ ਸਕਦੀ ਹੈ। ਜਿਹੜਾ ਸਤਿਗੁਰੂ ਜੀ ਦੀ ਭਾਵਨਾ ਨਾਲ ਸੇਵਾ ਕਰਦਾ ਹੈ ਉਹ ਗੁਰੂ ਕੀਆਂ ਖੁਸ਼ੀਆਂ ਨਾਲ ਝੋਲੀਆਂ ਭਰ

ਲੈਂਦਾ ਹੈ। ਅੱਗੇ ਆਪਾਂ ਤਿੰਨ ਸਾਖੀਆਂ ਸੰਖੇਪ ਰੂਪ ਵਿੱਚ ਵੀਚਾਰਨੀਆਂ ਹਨ। ਦੇਖਣ ਲਈ ਭੇਟਾ ਬਿਲਕੁਲ ਮਮੂਲੀ ਜਿਹੀ ਨਜ਼ਰ ਆਵੇਗੀ ਪਰ ਭਾਵਨਾ ਦੀ ਸ਼ੁਧਤਾ ਨੇ ਇਹ ਭੇਟਾਵਾਂ ਕੀਮਤੀ ਬਣਾ ਦਿੱਤੀਆਂ ਹਨ। ਭੇਟਾ ਕਰਨ ਵਾਲੇ ਤਿੰਨ ਵਾਰੀ ਹੀ ਇਕ ਗੜਵਾ ਦੁੱਧ ਦਾ ਲੈ ਕੇ ਆਏ ਸਨ ਪਰ ਦੁੱਧ ਦਾ ਗੜਵਾ ਉਨ੍ਹਾਂ ਦਾ ਲੋਕ ਪ੍ਰਲੋਕ ਸੁਹੇਲਾ ਕਰ ਗਿਆ।

ਪਹਿਲੀ ਸਾਖੀ ਹੈ ਜਦੋਂ ਧੰਨ ਗੁਰੂ ਨਾਨਕ ਸਾਹਿਬ ਜੀ ਕਰਤਾਰਪੁਰ ਸਾਹਿਬ ਵਿਖੇ ਬਖਸ਼ਿਸ਼ਾਂ ਕਰ ਰਹੇ ਸਨ ਤਾਂ ਇਕ ਬਾਰਾਂ ਕੁ ਸਾਲਾਂ ਦਾ ਬੱਚਾ ਇਕ ਗੜਵਾ ਦੁੱਧ ਦਾ ਲੈ ਕੇ ਹਾਜ਼ਰ ਹੋਇਆ। ਨਿਰਛਲ ਬ੍ਰਿਤੀ ਨਾਲ ਭੇਟਾ ਕੀਤਾ ਦੁੱਧ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਿਆ। ਸਾਹਿਬ ਜੀ ਬੱਚੇ ਨੂੰ ਪੁੱਛਦੇ ਹਨ ਕਿ ਮੰਗ ਕੀ ਮੰਗਦੇ ਹੋ ਤਾਂ ਬੱਚਾ ਮੌਤ ਦੇ ਬਚਾਅ ਲਈ ਅਰਜੋਈ ਕਰਦਾ ਹੈ। ਸਾਹਿਬ ਗੁਰੂ ਨਾਨਕ ਸਾਹਿਬ ਜੀ ਹੱਸ ਕੇ ਆਖਦੇ ਹਨ ਕਿ ਤੇਰਾ ਨਾਮ ਕੀ ਹੈ? ਬੱਚੇ ਨੂੰ ਮਾਪਿਆਂ ਨੇ ਨਾਮ ਬੂੜਾ ਦਿੱਤਾ ਸੀ ਉਸ ਨੇ ਉਹੋ ਹੀ ਦੱਸ ਦਿੱਤਾ। ਸਾਹਿਬ ਜੀ ਆਖਣ ਲੱਗੇ ਕਿ ਭਲਿਆ ਤੇਰਾ ਨਾਮ ਭਾਵੇ ਬੂੜਾ ਹੈ ਪਰ ਤੇਰੀਆਂ ਗੱਲਾਂ ਬੁੱਢਿਆਂ ਵਾਲੀਆਂ ਹਨ। ਇਸ ਕਰਕੇ ਤੈਨੂੰ ਤਾਂ ਬੁੱਢਾ ਕਹਿਣਾ ਚਾਹੀਦਾ ਹੈ । ਧੰਨ ਸੀ ਇਹ ਬੱਚਾ ਕਿਉਂਕਿ ਬੰਦਾ ਤਾਂ ਬੁੱਢਾ ਹੋ ਕੇ ਵੀ ਬੁੱਢਾ ਨਹੀਂ ਕਹਾਉਣਾ ਚਾਹੁੰਦਾ ਪਰ ਇਸ ਨੇ ਤਾਂ ਬਚਪਨ ਤੋਂ ਹੀ ਘਰ ਦਾ ਨਾਮ ਛੱਡ ਦਿੱਤਾ ਫਿਰ ਧੰਨ ਗੁਰੂ ਨਾਨਕ ਸਾਹਿਬ ਜੀ ਵਾਲਾ ਬੁੱਢਾ ਨਾਮ ਲੈ ਕੇ ਸਾਰੀ ਜ਼ਿੰਦਗੀ ਗੁਜ਼ਾਰੀ। ਇਹ ਉਹੋ ਹੀ ਬਾਬਾ ਬੁੱਢਾ ਹੈ ਜਿਸ ਨੂੰ ਇਕ ਸੋ ਤੇਰਾ ਸਾਲ ਗੁਰੂ ਗੋਦ ਦਾ ਅਨੰਦ ਪ੍ਰਾਪਤ ਹੋਇਆ ਸੀ। ਇਹ ਕੇਵਲ ਸਰੀਰਕ ਗੁਰੂਆਂ ਦੀ ਹੀ ਗੋਦ ਵਿਚ ਨਹੀਂ ਬੈਠਿਆ। ਗੁਰੂ ਅਰਜਨ ਸਾਹਿਬ ਜੀ ਨੇ ਸ਼ਬਦ ਗੁਰ ਤੋਂ ਬਣੇ ਸ੍ਰੀ ਗ੍ਰੰਥ ਸਾਹਿਬ ਜੀ ਦੀ ਗੋਦ ਵਿੱਚ ਵੀ ਸਭ ਤੋਂ ਪਹਿਲਾਂ ਇਸ ਨੂੰ ਹੀ ਬਿਠਾਇਆ ਸੀ। ਦੇਖਣ ਨੂੰ ਦੁੱਧ ਦਾ ਗੜਵਾ ਦੁਨਿਆਵੀ ਨਜ਼ਰਾਂ ਵਿੱਚ ਕੋਈ ਬਹੁਤ ਕੀਮਤ ਨਹੀਂ ਰੱਖਦਾ ਪਰ ਬਾਬੇ ਬੁੱਢੇ ਦੀ ਭਾਵਨਾ ਦੀ ਸੇਵਾ ਅਮੁੱਲ ਹੈ।

**ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ ਨ ਕੋਇ॥**
**ਮਨਿ ਤਨਿ ਮੁਖਿ ਹੀਐ ਬਸੈ, ਜੋ ਚਾਹਹੁ ਸੋ ਹੋਇ॥ (255)**

ਦੂਜੀ ਵਾਰੀ ਬੁੱਢਣ ਸ਼ਾਹ ਨੂੰ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਹੀ ਕਿਹਾ ਸੀ ਕਿ ਦੁੱਧ ਤਾਂ ਭੇਟਾ ਕਰ ਦਿੱਤਾ ਹੈ ਪਰ ਭਾਵਨਾ ਲਈ ਵਕਤ ਲੱਗੇਗਾ। ਜਦੋਂ ਭਾਵਨਾ ਬਣ ਗਈ ਆਪੇ ਹੀ ਆ ਕੇ ਮੰਗ ਲਵਾਂਗਾ। ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬੁੱਢਣ ਸ਼ਾਹ ਕੋਲੋਂ ਮੰਗ ਕੇ ਦੁੱਧ ਪੀਤਾ ਸੀ। ਇਸ ਬੁੱਢਣ ਸ਼ਾਹ ਦਾ ਭੇਟਾ ਕੀਤਾ ਦੁੱਧ ਵੀ ਇਸ ਦੀ ਬੰਦਗੀ ਨੂੰ ਸਫਲ ਕਰ ਗਿਆ ਸੀ। ਅੱਜ ਵੀ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਬਾਬੇ ਬੁੱਢਣ ਸ਼ਾਹ ਦਾ ਅਸਥਾਨ ਮਾਨੋਂ ਸਾਡੇ ਵਰਗਿਆਂ ਨੂੰ ਪ੍ਰੇਰਨਾ ਦੇ ਰਿਹਾ ਹੈ ਕਿ ਜ਼ਰੂਰੀ ਨਹੀਂ ਗੁਰੂ ਕੀਮਤੀ

ਦਾਤਾਂ 'ਤੇ ਹੀ ਰੀਝਦਾ ਹੈ। ਗੁਰੂ ਤਾਂ ਇਕ ਦੁੱਧ ਦੇ ਗੜਵੇ 'ਤੇ ਵੀ ਰੀਝ ਜਾਂਦਾ ਹੈ ਪਰ ਸ਼ਰਤ ਹੈ ਕਿ ਸੇਵਾ ਦੀ ਭਾਵਨਾ ਕਿਹੋ ਜਿਹੀ ਹੈ।

ਤੀਸਰੀ ਸਾਖੀ ਵੀ ਦੁੱਧ ਭੇਟ ਕਰਨ ਦੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜਦੋਂ ਜ਼ਾਲਮਾਂ ਦੀਆਂ ਝੂਠੀਆਂ ਕਸਮਾਂ ਦੇ ਕਾਰਨ ਅਨੰਦਪੁਰ ਸਾਹਿਬ ਛੱਡਿਆ ਸੀ ਤਾਂ ਸਰਸਾ ਦੇ ਕਿਨਾਰੇ ਗੁਰੂ ਜੀ ਦੇ ਸਾਰੇ ਸਿੱਖ ਅਤੇ ਪਰਿਵਾਰਕ ਵਿਛੋੜੇ ਪੈ ਗਏ ਸਨ। ਇਨ੍ਹਾਂ ਵਿਛੜਿਆਂ ਹੋਇਆਂ ਵਿਚੋਂ ਇਕ ਪਰਿਵਾਰਕ ਟੁਕੜਾ ਮਾਤਾ ਗੁਜਰੀ ਜੀ ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਗੰਗੂ ਬ੍ਰਾਹਮਣ ਦੇ ਘਰ ਉਸ ਦੇ ਕਹਿਣ 'ਤੇ ਚਲੇ ਗਏ। ਪਾਪੀ ਨੇ ਪਾਪ ਨਾਲ ਪਿਆਰ ਕਰਕੇ ਇਨ੍ਹਾਂ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਮੋਰਿੰਡੇ ਦੇ ਜਾਨੀ ਖਾਂ ਅਤੇ ਗਨੀ ਖਾਂ ਕੋਲ ਗ੍ਰਿਫ਼ਤਾਰ ਕਰਵਾ ਦਿੱਤਾ। ਇਥੋਂ ਵਜ਼ੀਰ ਖਾਂ ਨੇ ਠੰਡੇ ਬੁਰਜ ਅੰਦਰ ਕੈਦ ਕਰ ਦਿੱਤੇ। ਵਜ਼ੀਰ ਖਾਂ ਦੀ ਹੀ ਚਾਕਰੀ ਕਰ ਰਹੇ ਬਾਬਾ ਮੋਤੀ ਮਹਿਰਾ ਜੀ ਜਿਹੜੇ ਰਸੋਈਏ ਵਜੋਂ ਨੌਕਰੀ ਕਰਦੇ ਸਨ ਉਹ ਰਾਤ ਵੇਲੇ ਇਕ ਗੜਵਾ ਦੁੱਧ ਦਾ ਗਰਮ ਗਰਮ ਮਾਤਾ ਗੁਜਰੀ ਜੀ ਕੋਲ ਲੈ ਕੇ ਆ ਪਹੁੰਚੇ ਅਤੇ ਸੇਵਾ ਪ੍ਰਵਾਨ ਕਰਨ ਲਈ ਬੇਨਤੀ ਕਰਨ ਲੱਗੇ। ਮਾਤਾ ਗੁਜਰੀ ਜੀ ਨੇ ਸਮਝਾਇਆ ਕਿ ਭਲਿਆ ਜਿਹੜਾ ਜ਼ਾਲਮ ਸਾਡੇ ਇਨ੍ਹਾਂ ਨਿੱਕੀਆਂ ਜਿੰਦਾਂ 'ਤੇ ਕਹਿਰ ਕਰ ਰਿਹਾ ਹੈ ਜਦੋਂ ਉਸ ਨੂੰ ਦੁੱਧ ਪਿਲਾਉਣ ਦਾ ਪਤਾ ਲੱਗੇਗਾ ਤਾਂ ਉਹ ਤੇਰੇ ਉੱਤੇ ਵੀ ਕਹਿਰ ਵਰਤਾਏਗਾ। ਬਾਬਾ ਮੋਤੀ ਮਹਿਰਾ ਜੀ ਨੇ ਆਖਿਆ ਸੀ ਮਾਤਾ ਜੀ ਮੇਰੀ ਸੇਵਾ ਕਬੂਲ ਕਰਕੇ ਇਹ ਦੁੱਧ ਇਨ੍ਹਾਂ ਬੱਚਿਆਂ ਨੂੰ ਪਿਲਾ ਦੇਵੋ ਫਿਰ ਜ਼ਿੰਦਗੀ ਤੋਂ ਵੀ ਕਿਧਰੇ ਵਧੀਕ ਮੌਤ ਪਿਆਰੀ ਲੱਗੇਗੀ। ਮੋਤੀ ਮਹਿਰਾ ਜੀ ਨੇ ਦੁੱਧ ਪਿਲਾ ਕੇ ਸਪੱਸ਼ਟ ਕਰ ਦਿੱਤਾ ਸੀ ਕਿ ਜਿਨ੍ਹਾਂ ਨੇ ਇਹ ਸਬਕ ਸਿੱਖ ਲਿਆ ਹੋਵੇ ਕਿ—

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥** (1102)

ਤਾਂ ਉਨ੍ਹਾਂ ਮੌਤ ਦੇ ਵਣਜਾਰਿਆਂ ਦਾ ਸੇਵਾ ਵਾਲਾ ਰਸਤਾ ਕਦੇ ਕੋਈ ਬੰਦ ਨਹੀਂ ਕਰ ਸਕਦਾ। ਬਾਬਾ ਮੋਤੀ ਮਹਿਰਾ ਜੀ ਨੂੰ ਇਸ ਦੀ ਕੀਮਤ ਵੀ ਚੁਕਾਉਣੀ ਪਈ ਸੀ। ਪਾਪੀ ਵਜ਼ੀਰ ਖਾਂ ਨੇ ਬਾਬਾ ਮੋਤੀ ਮਹਿਰੇ ਦਾ ਸਾਰਾ ਪਰਿਵਾਰ ਕੋਹਲੂ ਰਾਹੀਂ ਪੀੜ੍ਹਿਆ ਸੀ।

**ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪ ਗਵਾਇ॥**
**ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥** (27)

ਇਕ ਦੁੱਧ ਦੇ ਗੜਵੇ ਨੇ ਇਕ ਬੱਚੇ ਨੂੰ ਅਜਿਹਾ ਬ੍ਰਹਮ ਗਿਆਨੀ ਬਣਾ ਦਿੱਤਾ ਜਿਸ ਨੇ ਆਪਣੀ ਜ਼ਿੰਦਗੀ ਅੰਦਰ 9 ਗੁਰੂਆਂ ਦੇ ਦਰਸ਼ਨ ਕੀਤੇ ਹਨ (ਗੁਰੂ ਨਾਨਕ ਸਾਹਿਬ ਜੀ, ਗੁਰੂ ਅੰਗਦ ਸਾਹਿਬ ਜੀ, ਗੁਰੂ ਅਮਰ ਦਾਸ ਸਾਹਿਬ ਜੀ, ਗੁਰੂ ਰਾਮਦਾਸ ਸਾਹਿਬ ਜੀ, ਗੁਰੂ ਅਰਜਨ ਸਾਹਿਬ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ, ਗੁਰੂ ਹਰਿਰਾਏ ਸਾਹਿਬ ਜੀ, ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਗ੍ਰੰਥ ਰੂਪ

ਵਿਚ ਧੰਨ ਗੁਰੂ ਗ੍ਰੰਥ ਸਾਹਿਬ ਜੀ ਤੇ ਪੰਜ ਗੁਰੂ ਸਾਹਿਬਾਨਾਂ ਜੀ ਵੇਲੇ ਤਾਂ ਗੁਰਿਆਈ ਬਖਸ਼ਣ ਵੇਲੇ ਦੀ ਅਰਦਾਸ ਵੀ ਇਨ੍ਹਾਂ ਨੇ ਹੀ ਕੀਤੀ ਸੀ)। ਇਨ੍ਹਾਂ ਦੀ ਮਹਾਨ ਕਰਨੀ ਨੂੰ ਇਤਿਹਾਸ ਨਮਸਕਾਰਾਂ ਕਰਦਾ ਹੈ। ਬਾਬਾ ਬੁੱਢਣ ਸ਼ਾਹ ਜੀ ਦੇ ਦੁੱਧ ਦਾ ਗੜਵਾ ਵੀ ਉਨ੍ਹਾਂ ਨੂੰ ਕੀਰਤਪੁਰ ਸਾਹਿਬ ਅਤੇ ਅਨੰਦਪੁਰ ਸਾਹਿਬ ਦੇ ਇਲਾਕੇ ਦੀਆਂ ਉੱਚੀਆਂ ਪਹਾੜੀਆਂ ਵਰਗੀ ਉੱਚੀ ਮਹਿਮਾ ਬਾਬਾ ਬੁੱਢਣ ਸ਼ਾਹ ਦੀ ਬਣਾ ਗਿਆ। ਰਹਿੰਦੀ ਦੁਨੀਆ ਤੱਕ ਉਨ੍ਹਾਂ ਦੀ ਸੇਵਾ ਉਨ੍ਹਾਂ ਦਾ ਨਾਮ ਉੱਚਾ ਰੱਖੇਗੀ। ਬਾਬਾ ਮੋਤੀ ਮਹਿਰਾ ਦਾ ਜਸ, ਹਰ ਸਾਲ ਜਦੋਂ ਇਨ੍ਹਾਂ ਨਿੱਕੀਆਂ ਜਿੰਦਾਂ ਦਾ ਸਾਕਾ ਮਨਾਇਆ ਜਾਂਦਾ ਹੈ ਤਾਂ ਨਾਲ ਹੀ ਉਨ੍ਹਾਂ ਦੀ ਕਰਨੀ ਕਮਾਈ ਨੂੰ ਵੀ ਸ਼ਰਧਾ ਨਾਲ ਸਲਾਹਿਆ ਜਾਂਦਾ ਹੈ।

**ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ॥**
**ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ॥ (28)**

ਅਨੰਦਪੁਰ ਸਾਹਿਬ ਦੀ ਧਰਤੀ ਤੇ ਗੁਰੂ ਕਲਗੀਧਰ ਜੀ ਨੇ ਆਪ ਪਾਣੀ ਮੰਗਿਆ। ਇਕ ਅਮੀਰ ਘਰ ਦਾ ਬੱਚਾ ਸੰਗਤ ਵਿੱਚ ਦਰਸ਼ਨ ਕਰਨ ਆਇਆ ਹੋਇਆ ਸੀ ਤਾਂ ਉਹ ਪਾਣੀ ਲੈ ਆਇਆ ਪਰ ਸਤਿਗੁਰੂ ਜੀ ਨੇ ਉਸ ਨੂੰ ਪਿਆਰ ਨਾਲ ਉਪਦੇਸ਼ ਦਿੱਤਾ ਸੀ ਕਿ ਭਲਿਆ ਅੱਜ ਤੱਕ ਸੇਵਾ ਕਰਵਾਉਂਦਾ ਹੀ ਰਿਹਾ ਹੈਂ ਜਿਸ ਕਰਕੇ ਅੰਦਰ ਹੰਕਾਰ ਵਸ ਜਾਂਦਾ ਹੈ ਪਰ ਅੱਜ ਸੇਵਾ ਪਹਿਲੀ ਵਾਰੀ ਕੀਤੀ ਹੈ ਯਾਦ ਰੱਖ ਹੱਥ ਸੇਵਾ ਨਾ ਕਰਕੇ ਪਵਿੱਤਰ ਨਹੀਂ ਹੁੰਦੇ ਸਗੋਂ ਸੇਵਾ ਤਾਂ ਹੱਥਾਂ ਦੀ ਥਾਂ ਹਿਰਦਾ ਵੀ ਪਵਿੱਤਰ ਕਰ ਦਿੰਦੀ ਹੈ। ਕਵੀ ਸੰਤੋਖ ਸਿੰਘ ਜੀ ਦੀ ਵੀਚਾਰ ਹੈ।

**ਸੁਣ ਸਿਖਾ ਗੁਰਮਤਿ ਇਹ ਸਾਰ॥**
**ਸਤਿ ਸੰਗਤ ਕੀ ਸੇਵ ਉਦਾਰ॥**

**ਹਾਥ ਪਵਿੱਤਰ ਟਹਲ ਤੇ ਜਾਨਉ॥**
**ਪਦ ਪਵਿੱਤਰ ਗੁਰ ਦਰਸ਼ ਪਿਆਨਉ॥**
**ਜਿਸ ਮੁਰਦੇ ਕੋ ਅੰਗ ਅਪਾਵਨ॥**
**ਸੁਕ ਚਤ ਸਭ ਨਹਿ ਕਰੇ ਛੁਹਾਵਨ॥**
**ਬਿਨਾ ਸੇਵਾ ਸਤਸੰਗਤਿ ਕੇਰੀ॥**
**ਦੇਹ ਅਪਾਵਨ ਤਿਮ ਨਰ ਕੇਰੀ॥ (ਰੁਤੁ-4 ਅੰਸ਼-7)**

ਮਾਲਿਕ ਦੀ ਕਿਰਪਾ ਨਾਲ ਹੀ ਸੇਵਾ ਦੀ ਦਾਤ ਨਸੀਬ ਹੁੰਦੀ ਹੈ।

# ਸੰਤ

ਸੰਤ ਸ਼ਬਦ ਬਾਰੇ ਆਮ ਕਰਕੇ ਧਾਰਮਿਕ ਦੁਨੀਆ ਅੰਦਰ ਅਤੇ ਖਾਸ ਕਰਕੇ ਸਿੱਖ ਧਰਮ ਅੰਦਰ ਚਾਰ ਤਰ੍ਹਾਂ ਦੀ ਵੀਚਾਰ ਪ੍ਰਤੱਖ ਰੂਪ ਵਿੱਚ ਹੈ। ਸਭ ਤੋਂ ਪਹਿਲੀ ਕਿ ਸੰਤ ਸ਼ਬਦ ਗੁਰੂ ਪਾਤਿਸ਼ਾਹ ਜੀ ਲਈ ਆਇਆ ਹੈ। ਜਦੋਂ ਵੀ ਗੁਰੂ ਜੀ ਸੰਤ ਸ਼ਬਦ ਦੀ ਵਰਤੋਂ ਕਰਦੇ ਸਨ ਤਾਂ ਉਨ੍ਹਾਂ ਦੇ ਖਿਆਲ ਅੰਦਰ ਪਹਿਲਾਂ ਵਾਲੇ ਗੁਰੂ ਪਾਤਿਸ਼ਾਹ ਜੀ ਦਾ ਖਿਆਲ ਪ੍ਰਤੱਖ ਰੂਪ ਵਿੱਚ ਹੁੰਦਾ ਸੀ ਜਿਵੇਂ ਧੰਨ ਗੁਰੂ ਅੰਗਦ ਸਾਹਿਬ ਜੀ ਨੇ ਜਦੋਂ ਸੰਤ ਸ਼ਬਦ ਗੁਰੂ ਜੀ ਲਈ ਵਰਤੇ ਹਨ ਉਨ੍ਹਾਂ ਦਾ ਇਸ਼ਾਰਾ ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵੱਲ ਹੁੰਦਾ ਸੀ। ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਸਾਹਿਬ ਜੀ ਲਈ ਅਤੇ ਇਸ ਤਰ੍ਹਾਂ ਹੀ ਇਹ ਸਿਲਸਿਲਾ ਅੱਗੇ ਚੱਲਦਾ ਸੀ। ਗੁਰੂ ਪਾਤਿਸ਼ਾਹ ਜੀ ਲਈ ਆਏ ਸੰਤ ਸ਼ਬਦ ਬਾਰੇ ਕੁਝ ਗੁਰਬਾਣੀ ਦੇ ਪਵਿੱਤਰ ਬਚਨ ਹਨ ਕਿ—

ਸੰਤਨ ਮੋ ਕਉ ਹਰਿ ਮਾਰਗਿ ਪਾਇਆ॥
ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ॥
ਹਰਿ ਹਮਰਾ ਹਮ ਹਰਿ ਕੇ ਦਾਸੇ,
ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ॥ (100)

ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥ (958)
ਸਾਧ ਮੂਰਤਿ ਗੁਰੁ ਭੇਟਿਓ ਨਾਨਕ
ਮਿਲਿ ਸਾਗਰ ਬੂੰਦ ਨਹੀ ਅਨ ਹੇਰਾ॥ (827)

ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ
ਕਿਲਵਿਖ ਦੁਖ ਕਾਟੇ ਸਭਿ ਦੂਰਿ॥
ਆਤਮ ਜੋਤਿ ਭਈ ਪਰਫੂਲਿਤ
ਪੁਰਖੁ ਨਿਰੰਜਨੁ ਦੇਖਿਆ ਹਜੂਰਿ॥ (1198)

ਬਿਨ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ॥
ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ॥ (422)

ਦੂਜੀ ਵੀਚਾਰ ਅਨੁਸਾਰ ਸੰਤ ਸ਼ਬਦ ਪ੍ਰਮੇਸ਼ਰ ਲਈ ਆਇਆ ਹੈ। ਗੁਰਬਾਣੀ ਦੇ ਅੰਮ੍ਰਿਤ ਬੋਲ ਹਨ :-

ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰਿ ਮਹਿ ਪਾਇਆ॥ (97)

ਗੁਰੂ ਪਾਤਿਸ਼ਾਹ ਜੀ ਨੇ ਕਿਰਪਾ ਕਰਕੇ ਸ਼ਾਂਤੀ ਦੇ ਸੋਮੇ ਪ੍ਰਮੇਸ਼ਰ ਨਾਲ ਮਿਲਾ ਦਿੱਤਾ ਹੈ ਜਿਸ ਦੀ ਪ੍ਰਾਪਤੀ ਹਿਰਦੇ ਮੰਦਰ ਵਿਚੋਂ ਹੀ ਕਰਵਾ ਦਿੱਤੀ ਹੈ।

ਤੀਸਰੀ ਵੀਚਾਰ ਹੈ ਕਿ ਸੰਤ ਸ਼ਬਦ ਕਈ ਥਾਵਾਂ 'ਤੇ ਜਗਿਆਸੂ ਲਈ ਵੀ ਆਇਆ ਹੈ। ਜਿਵੇਂ ਗੁਰਬਾਣੀ ਦੀ ਗਵਾਹੀ ਹੈ ਕਿ—

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ (319)
ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ॥
ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ॥ (380)

ਚੌਥੀ ਵੀਚਾਰ ਹੈ ਕਿ ਸੰਤ ਸ਼ਬਦ ਸੰਗਤ ਲਈ ਵੀ ਆਇਆ ਹੈ। ਇਹ ਆਮ ਕਰਕੇ ਬਹੁਵਚਨ ਰੂਪ ਵਿੱਚ ਆਇਆ ਹੈ ਜਿਵੇਂ—

ਸੰਤ ਮੰਡਲ ਮਹਿ ਹਰਿ ਮਨਿ ਵਸੈ॥
ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥
ਸੰਤ ਮੰਡਲ ਮਹਿ ਨਿਰਮਲ ਰੀਤਿ॥
ਸੰਤਸੰਗਿ ਹੋਇ ਏਕ ਪਰੀਤਿ॥
ਸੰਤ ਮੰਡਲੁ ਤਹਾ ਕਾ ਨਾਉ॥
ਪਾਰਬ੍ਰਹਮ ਕੇਵਲ ਗੁਣ ਗਾਉ॥ (1146)
ਸਾਧ ਕੈ ਸੰਗਿ ਆਵਹਿ ਬਸਿ ਪੰਚਾ॥
ਸਾਧਸੰਗਿ ਅੰਮ੍ਰਿਤ ਰਸ ਭੁੰਚਾ॥ (271)

ਇਨ੍ਹਾਂ ਵੀਚਾਰਾਂ ਵਿਚ ਇਕ ਗੱਲ ਖਾਸ ਰੂਪ ਵਿਚ ਵਿਚਾਰਨ ਵਾਲੀ ਹੈ ਕਿ ਸੰਤ ਸ਼ਬਦ ਗੁਰੂ ਲਈ ਜਾਂ ਰੱਬ ਦੇ ਪ੍ਰਥਾਇ ਪਾਖੰਡ ਲਈ ਨਹੀਂ ਆਇਆ ਕਿਉਂਕਿ ਨਾ ਤਾਂ ਗੁਰੂ ਜੀ ਪਾਖੰਡ ਕਰਦੇ ਹਨ ਅਤੇ ਨਾ ਹੀ ਪ੍ਰਮੇਸ਼ਰ ਪਾਖੰਡ ਕਰਦਾ ਹੈ। ਸਤਿ ਸੰਗਤ ਵੀ ਪਾਖੰਡ ਨਹੀਂ ਕਰਦੀ। ਇਨ੍ਹਾਂ ਦੀ ਥਾਂ ਸਗੋਂ ਮਨੁੱਖ ਲਈ ਸੰਤ ਸ਼ਬਦ ਸਤਿਕਾਰ ਲਈ ਵੀ ਆਇਆ ਅਤੇ ਪਾਖੰਡ ਲਈ ਵੀ। ਪਾਖੰਡ ਮਨੁੱਖ ਹੀ ਕਰਦਾ ਹੈ। ਇਸ ਲਈ ਜਿਥੇ ਮਨੁੱਖ ਨੇ ਸੰਤ ਸ਼ਬਦ ਦਾ ਸਹਾਰਾ ਲੈ ਕੇ ਝੂਠਾ ਅਡੰਬਰ ਰਚਿਆ ਹੋਇਆ ਹੈ ਉਥੇ ਉਸ ਪ੍ਰਥਾਇ ਬਚਨ ਵੀ ਆਏ ਹਨ ਕਿ—

ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ॥ (491)
ਗਜ ਸਾਢੇ ਤੈ ਤੈ ਧੋਤੀਆਂ ਤਿਹਰੇ ਪਾਇਨਿ ਤਗ॥

**ਗਲੀ ਜਿਨ੍ਹਾਂ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥ (476)**

ਵੀਚਾਰਨ ਵਾਲੀ ਗੱਲ ਇਹ ਹੈ ਕਿ ਜਦੋਂ ਸੰਤ ਦੀ ਨਿੰਦਾ ਦੀ ਗੱਲ ਆਉਂਦੀ ਹੈ ਤਾਂ ਬਿਲਕੁਲ ਸਪੱਸ਼ਟ ਹੈ ਕਿ ਸੰਤ ਦੀ ਨਿੰਦਾ ਕਰਨ ਵਾਲਾ ਹਮੇਸ਼ਾ ਦੁਖੀ, ਪਾਪੀ, ਹਤਿਆਰਾ, ਮ੍ਰਿਤਕ ਲੋਥਾ, ਅੰਤਰ ਤੇ ਥੋਥਾ, ਪ੍ਰਮੇਸ਼ਰ ਮਾਰਾ, ਨਿੰਦਕ ਦਾ ਬਿਲਲਾਉਣਾ, ਰਾਜ ਤੇ ਹੀਨ, ਜੋਨੀ ਭਵਨਾ ਭਾਵ ਅਨੇਕਾਂ ਤਰ੍ਹਾਂ ਦੀ ਸਜ਼ਾ ਹੈ ਜੋ ਸੰਤ ਦੇ ਨਿੰਦਕ ਨੂੰ ਮਿਲਦੀ ਹੈ। ਪਰ ਅਸੀਂ ਇਕ ਗੱਲ ਵਿਸਾਰ ਦਿੰਦੇ ਹਾਂ ਕਿ ਇਹ ਸੰਤ ਸ਼ਬਦ ਜਦੋਂ ਗੁਰੂ ਨਾਲ ਜਾਂ ਪ੍ਰਮੇਸ਼ਰ ਨਾਲ ਜਾਂ ਫਿਰ ਸੱਚੇ ਜਗਿਆਸੂ ਲਈ ਆਉਂਦਾ ਹੈ ਤਾਂ ਅਜਿਹੇ ਦੀ ਤਾਂ ਨਿੰਦਾ ਕਰਨ ਵਾਲਿਆਂ ਹੀ ਇਨ੍ਹਾਂ ਦੋਖਾਂ ਦਾ ਭਾਗੀ ਬਣਨਾ ਹੈ। ਉਪਰ ਵੀਚਾਰ ਆ ਚੁੱਕੀ ਹੈ ਕਿ ਪਾਖੰਡ ਕੇਵਲ ਮਨੁੱਖ ਹੀ ਕਰਦਾ ਹੈ ਇਸ ਲਈ ਜਿਥੇ ਮਨੁੱਖ ਨੇ ਸੰਤ ਸ਼ਬਦ ਦਾ ਸਹਾਰਾ ਲੈ ਕੇ ਪਾਖੰਡ ਕੀਤਾ ਹੋਇਆ ਹੈ ਉਥੇ ਇਨ੍ਹਾਂ ਦੀ ਅਸਲੀਅਤ ਨੂੰ ਬਿਆਨਣਾ ਨਿੰਦਾ ਨਹੀਂ ਕਹਾਉਂਦਾ ਕਿਉਂਕਿ ਸਿੱਖ "**ਆਦਿ ਸਚੁ ਜੁਗਾਦਿ ਸਚੁ**" ਨੂੰ ਕੇਵਲ ਜਪਦਾ ਹੀ ਨਹੀਂ ਬਲਕਿ ਲੋੜ ਪੈਣ 'ਤੇ ਸੱਚ 'ਤੇ ਪਹਿਰਾ ਦਿੰਦਾ ਹੋਇਆ ਸੱਚ ਆਖਦਾ ਵੀ ਹੈ। ਅਜਿਹੇ ਸੱਚ ਨਾਲ ਪਾਪ ਨਹੀਂ ਸਗੋਂ ਪੁੰਨ ਹੀ ਕਮਾਇਆ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਵੀ ਕਈ ਥਾਵਾਂ 'ਤੇ ਸੰਤ ਸ਼ਬਦ ਦੀ ਵਰਤੋਂ ਕੀਤੀ ਹੈ ਜਿਵੇਂ ਭਗਤ ਪ੍ਰਹਿਲਾਦ ਦੀ ਗੱਲ ਕਰਦੇ ਹੋਏ ਆਖਦੇ ਹਨ ਕਿ ਕਿਵੇਂ ਹਰਨਾਖਸ਼ ਪਿਤਾ ਹੋ ਕੇ ਵੀ ਹੰਕਾਰੀ ਹੈ, ਆਪਣੇ ਹੀ ਪੁੱਤਰ ਪ੍ਰਹਿਲਾਦ ਦੀ ਜਾਨ ਦਾ ਦੁਸ਼ਮਣ ਬਣਿਆ ਹੋਇਆ ਹੈ। ਅਨੇਕਾਂ ਵਾਰ ਮੌਤ ਦੀ ਗੋਦ ਵਿੱਚ ਆਪਣੇ ਪੁੱਤਰ ਨੂੰ ਭੇਜਣਾ ਚਾਹੁੰਦਾ ਹੈ ਪਰ ਹਰ ਵਾਰੀ ਉਸਦੇ ਕੀਤੇ ਕਹਿਰ ਵਿੱਚੋਂ ਰੱਬ ਉਸ ਨੂੰ ਰੱਖ ਲੈਂਦਾ ਹੈ। ਇਥੇ ਪ੍ਰਹਿਲਾਦ ਲਈ ਸੰਤ ਸ਼ਬਦ ਹੈ।

**ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ॥**
**ਜੈ ਜੈ ਕਾਰਿ ਕਰਨਿ ਪ੍ਰਹਮਾਦਿ॥ (10/2)**

ਭਗਤ ਜੈਦੇਵ ਜੀ ਬਾਰੇ ਵੀ ਭਾਈ ਗੁਰਦਾਸ ਜੀ ਸੰਤ ਸ਼ਬਦ ਹੀ ਵਰਤਦੇ ਹਨ। ਭਗਤ ਜੈਦੇਵ ਜੀ ਰੱਬ ਦੇ ਨਾਮ ਨੂੰ ਲਿਖ ਲਿਖ ਕੇ ਸਿਮਰਦੇ ਸਨ। ਬਾਹਰ ਜੰਗਲ ਵਿੱਚ ਗਏ ਤਾਂ ਪ੍ਰਤੀਤ ਹੋਇਆ ਕਿ ਦਰੱਖਤਾਂ ਦੇ ਪੱਤਿਆਂ 'ਤੇ ਵੀ ਰੱਬ ਦਾ ਨਾਮ ਹੀ ਲਿਖਿਆ ਹੋਇਆ ਹੈ। ਹਰ ਪਾਸੇ ਰੱਬ ਦਾ ਹੀ ਨਿਵਾਸ ਹੈ ਇਹ ਪਰਗਾਸ ਹੋ ਗਿਆ। ਅਜਿਹੀ ਅਵਸਥਾ ਵਿੱਚ ਸੰਤ ਅਤੇ ਅਨੰਤ (ਪ੍ਰਮੇਸ਼ਰ) ਦਾ ਭੇਦ ਮਿਟ ਜਾਂਦਾ ਹੈ ਦੋਨੋਂ ਇਕ ਹੀ ਹੋ ਜਾਂਦੇ ਹਨ।

**ਭਗਤਿ ਹੇਤਿ ਪਰਗਾਸ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ॥**
**ਸੰਤ ਅਨੰਤ ਨ ਭੇਦ ਗਵਾਵੈ॥ (10/10)**

ਭਗਤ ਸੈਣ ਜੀ ਦੀ ਜੀਵਨ ਗਾਥਾ ਅੰਦਰ ਵੀ ਜ਼ਿਕਰ ਹੈ ਕਿ ਜਦੋਂ ਗੁਰਮੁਖ ਜਨ ਉਨ੍ਹਾਂ ਦੇ ਘਰ ਆਉਂਦੇ ਸਨ ਤਾਂ ਉਹ ਉਨ੍ਹਾਂ ਦੀ ਸੇਵਾ ਕਰਨ ਦੀ ਖਾਤਰ ਆਪਣੀ ਡਿਊਟੀ ਦੀ ਵੀ ਪ੍ਰਵਾਹ ਨਹੀਂ ਕਰਦੇ ਸੀ।

**ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣਿ ਸਬਾਈ॥ ਜਾਂ ਫਿਰ**
**ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ॥**

ਕੁਝ ਕੁ ਇਤਿਹਾਸ ਦੇ ਝਰੋਖੇ ਵਿਚੋਂ ਵੀ ਦੇਖੀਏ। ਗੁਰੂ ਨਾਨਕ ਸਾਹਿਬ ਜੀ ਨੇ ਉਦਾਸੀਆਂ ਦੇ ਦਰਮਿਆਨ ਕਈਆਂ ਦੇ ਕੂੜ ਦੇ ਪਰਦੇ ਲਾਹ ਕੇ ਸਚ ਪ੍ਰਗਟ ਕੀਤਾ ਸੀ। ਹਰਿਦੁਆਰ ਦੀ ਧਰਤੀ 'ਤੇ ਪਾਖੰਡੀ ਕਾਰਾਂ ਕੱਢ ਕੇ ਖਾਣਾ ਬਣਾਉਣ ਲਈ ਲੰਮਾਂ ਸਮਾਂ ਬਰਬਾਦ ਕਰਦਾ ਹੈ। ਜਦੋਂ ਭਾਈ ਮਰਦਾਨਾ ਜੀ ਅੱਗ ਲੈਣ ਗਿਆ ਤਾਂ ਪਰਛਾਵਾਂ ਪੈਣ ਕਰਕੇ ਉਸ ਦਾ ਇਹ ਸਾਰਾ ਕਰਮ ਧਰਮ ਨਾਸ਼ ਹੋ ਜਾਂਦਾ ਹੈ ਤਾਂ ਕਲਪਿਆ ਗੁਰੂ ਨਾਨਕ ਸਾਹਿਬ ਜੀ ਕੋਲ ਆਇਆ ਤਾਂ ਉਨ੍ਹਾਂ ਨੇ ਸੱਚ ਦੀ ਵੀਚਾਰ ਦੱਸੀ ਤੇ ਉਹ ਸੱਚ ਦਾ ਸਾਧ ਬਣਿਆ ਸੀ।

ਗੁਰੂ ਅੰਗਦ ਸਾਹਿਬ ਜੀ ਵੇਲੇ ਖਡੂਰ ਸਾਹਿਬ ਦਾ ਵਾਸੀ ਤਪਾ ਲੋਕਾਂ ਨੂੰ ਝੂਠਾ ਲਾਰਾ ਲਾਉਂਦਾ ਹੈ ਕਿ ਧੰਨ ਗੁਰੂ ਅੰਗਦ ਸਾਹਿਬ ਜੀ ਨੂੰ ਨਗਰੋਂ ਕੱਢ ਦਿਓ ਮੈਂ ਸੋਕੇ ਦੀ ਮਾਰ ਤੋਂ ਬਚਾਅ ਲਈ ਮੀਂਹ ਪਵਾ ਦਿੰਦਾ ਹਾਂ। ਖਡੂਰ ਨਿਵਾਸੀਆਂ ਨੇ ਗੁਰੂ ਅੰਗਦ ਸਾਹਿਬ ਜੀ ਨੂੰ ਨਗਰੋਂ ਕੱਢ ਦਿੱਤਾ ਸੀ। ਤਪਾ ਮੀਂਹ ਨਾ ਪੁਆ ਸਕਿਆ ਜਿਸ ਕਰਕੇ ਨਗਰ ਦੇ ਲੋਕਾਂ ਨੇ ਖਿੱਚ ਖਿੱਚ ਕੇ ਹੀ ਮਾਰ ਦਿੱਤਾ। ਰੱਬ ਦੀ ਕਰਨੀ ਮਗਰੋਂ ਮੀਂਹ ਵੀ ਪੈ ਗਿਆ। ਨਗਰ ਦੇ ਲੋਕਾਂ ਨੂੰ ਅਹਿਸਾਸ ਹੋਇਆ ਤਾਂ ਵਾਪਿਸ ਖਿਮਾਂ ਮੰਗ ਕੇ ਗੁਰੂ ਪਾਤਿਸ਼ਾਹ ਜੀ ਨੂੰ ਨਗਰ ਵਿਚ ਲੈ ਕੇ ਆਏ ਸਨ।

ਅਜਿਹਾ ਹੀ ਤਪਾ ਗੁਰੂ ਅਮਰਦਾਸ ਜੀ ਵਕਤ ਹੋਇਆ ਸੀ ਜਿਹੜਾ ਪਾਖੰਡ ਬਹੁਤ ਕਰਦਾ ਸੀ। ਗੁਰੂ ਅਮਰਦਾਸ ਜੀ ਨੇ ਉਸ ਦੇ ਅੰਦਰੋਂ ਵੀ ਕੂੜ ਦੇ ਪਰਦੇ ਲਾਹੁਣ ਲਈ ਇਕ ਕੌਤਕ ਰਚਿਆ। ਲੰਗਰ ਤਾਂ ਹਰ ਰੋਜ਼ ਚੱਲਦਾ ਹੀ ਸੀ, ਲੰਗਰ ਦੇ ਨਾਲ ਮਾਇਆ ਵੰਡਣ ਦਾ ਵੀ ਐਲਾਨ ਕਰ ਦਿੱਤਾ। ਤਪੇ ਦੇ ਅੰਦਰਲਾ ਲੋਭ ਮਜਬੂਰ ਕਰਨ ਲੱਗਾ ਜਿਸ ਕਰਕੇ ਉਸ ਨੇ ਆਪਣਾ ਪੁੱਤਰ ਧੋਖੇ ਨਾਲ ਭੇਜ ਦਿੱਤਾ। ਪੁੱਤਰ ਨੂੰ ਆਮ ਰਸਤੇ ਨਹੀਂ ਬਲਕਿ ਕੰਧ ਟਪਾ ਕੇ ਭੇਜਿਆ ਸੀ। ਜਦੋਂ ਬੱਚਾ ਦੂਜੇ ਪਾਸੇ ਜਾ ਡਿਗਿਆ ਤਾਂ ਉਸਦੀ ਲੱਤ ਟੁੱਟ ਗਈ। ਦੁਖ ਨਾਲ ਕੁਰਲਾ ਕੁਰਲਾ ਕੇ ਆਪਣੇ ਹੀ ਪਿਤਾ ਜਿਹੜਾ ਸੰਤ ਦਾ ਪਾਖੰਡ ਕਰਦਾ ਸੀ ਪਾਜ ਉਘੇੜ ਦਿੱਤਾ। ਅਜਿਹੀਆਂ ਹੋਰ ਵੀ ਘਟਨਾਵਾਂ ਹਨ।

ਸਤਿਗੁਰੂ ਪਾਤਿਸ਼ਾਹ ਜੀ ਨੇ ਕਿਰਪਾ ਕਰਕੇ ਕੁਝ ਇਕ ਚੰਗੇ ਜੀਵਨ ਵਾਲਿਆਂ ਨੂੰ ਮਸੰਦ ਬਣਾਇਆ ਸੀ। ਸੰਗਤਾਂ ਵਿਚ ਇਨ੍ਹਾਂ ਦਾ ਮਾਣ ਸਤਿਕਾਰ ਵੀ ਬਹੁਤ ਸੀ। ਗੁਰੂ ਘਰ ਦੀ ਮਾਇਆ ਅਤੇ ਸੰਗਤੀ ਸਤਿਕਾਰ ਨੇ ਹੰਕਾਰ ਦਾ ਬੀਜ ਬੋ ਦਿੱਤਾ। ਜਿਹੜੇ ਮਸੰਦ ਗੁਰੂ ਨਾਲ ਜੋੜਨ ਲਈ ਥਾਪੇ ਸਨ ਉਹ ਸਗੋਂ

ਜੁੜਿਆਂ ਨੂੰ ਤੋੜਨ ਲੱਗ ਪਏ। ਅਜਿਹੇ ਹੀ ਕਿਰਦਾਰੋਂ ਡਿਗੇ ਮਹੰਤਾਂ ਨੂੰ ਗੁਰੂ ਪਾਤਿਸ਼ਾਹ ਜੀ ਨੇ ਆਪਣੇ ਹੱਥੀਂ ਸਖ਼ਤ ਸਜ਼ਾਵਾਂ ਦਿੱਤੀਆਂ ਸਨ। ਮਸੰਦ ਗੁਰੂ ਨੇ ਹੀ ਥਾਪੇ ਸਨ ਤੇ ਗੁਰੂ ਸਾਹਿਬ ਜੀ ਨੇ ਹੀ ਸਜ਼ਾਵਾਂ ਦਿੱਤੀਆਂ ਸਨ ਸੋ ਸਪੱਸ਼ਟ ਹੋਹੈ ਕਿ ਜਦੋਂ ਕਿਰਦਾਰ ਸੀ ਉਦੋਂ ਥਾਪੇ ਗਏ, ਜਦੋਂ ਕਿਰਦਾਰ ਤੋਂ ਡਿੱਗ ਕੇ ਵੀ ਮਸੰਦਾਂ ਵਾਲਾ ਹੀ ਪਾਖੰਡ ਕਰਨਾ ਚਾਹਿਆ ਤਾਂ ਫਿਰ ਸਤਿਕਾਰ ਦੀ ਥਾਂ ਸਜ਼ਾਵਾਂ ਮਿਲੀਆ ਸਨ। ਹੂ-ਬ-ਹੂ ਮਿਸਾਲ ਸੰਤਾਂ ਲਈ ਹੈ। ਜਿਨ੍ਹਾਂ ਦੇ ਪਹਿਰਾਵੇ ਮੁਤਾਬਿਕ ਹੀ ਜੀਵਨ ਹੈ ਤਾਂ ਉਨ੍ਹਾਂ ਨੂੰ ਸਤਿਕਾਰ ਦੇਣਾ ਵੀ ਚਾਹੀਦਾ ਹੈ ਪਰ ਜਿਹੜੇ ਸੰਤ ਵਰਗੇ ਪਵਿੱਤਰ ਸ਼ਬਦ ਦਾ ਨਕਾਬ ਪਹਿਨ ਕੇ ਬਨਾਰਸ ਦੇ ਠੱਗ ਬਣੇ ਬੈਠੇ ਹਨ ਤਾਂ ਇਨ੍ਹਾਂ ਦੀ ਨਿੰਦਾ ਦਾ ਪਾਪ ਲੱਗਣ ਤੋਂ ਡਰਨ ਦੀ ਥਾਂ ਸਗੋਂ ਡੱਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ। ਪੰਜ ਛੇ ਦਹਾਕੇ ਪਿਛੇ ਝਾਤ ਮਾਰੀਏ ਤਾਂ ਸੰਤ ਫਤਹਿ ਸਿੰਘ ਦਾ ਜ਼ਿਕਰ ਸਿੱਖ ਰਾਜਨੀਤੀ ਵਿਚ ਉਘੜ ਕੇ ਆਉਂਦਾ ਹੈ। ਅੱਗੇ ਲੱਗੇ ਸੰਤ ਸ਼ਬਦ ਤੋਂ ਹਰ ਕੋਈ ਭੁਲੇਖਾ ਖਾ ਜਾਏਗਾ ਪਰ ਯਾਦ ਰੱਖਣ ਯੋਗ ਬਾਤ ਹੈ ਕਿ ਇਸ ਨੇ ਕਈ ਵਾਰੀ ਪੰਜਾਬੀ ਸੂਬੇ ਦੇ ਮੋਰਚੇ ਵੇਲੇ ਕਈ ਵਾਰ ਮਰਨ ਵਰਤ ਰੱਖਿਆ ਅਤੇ ਹਰ ਵਾਰੀ ਸ੍ਰੀ ਅਕਾਲ ਤਖਤ ਸਾਹਿਬ ਤੇ ਅਰਦਾਸ ਕਰਕੇ ਵੀ ਮਰਨ ਵਰਤ ਬਿਨਾਂ ਸ਼ਰਤ ਮਨਾਇਆਂ ਹੀ ਤੋੜ ਦਿੰਦਾ ਸੀ। ਇਸ ਨੇ (1960, 1961, 1966, 1969) ਵਿਚ ਚਾਰ ਵਾਰੀ ਮਰਨ ਵਰਤ ਰੱਖਿਆ ਸੀ ਪਰ ਕਿਸੇ ਵਾਰੀ ਵੀ ਪ੍ਰਣ ਪੂਰਾ ਨਹੀਂ ਕੀਤਾ। ਇਤਿਹਾਸ ਨੂੰ ਕਲੰਕ ਤੋਂ ਬਚਾਉਣ ਦੀ ਖਾਤਰ ਇਕ ਗੁਰਸਿੱਖ ਸ: ਦਰਸ਼ਨ ਸਿੰਘ ਫੇਰੂਮਾਨ ਨੇ ਅਰਦਾਸ ਕਰਕੇ ਮਰਨ ਵਰਤ ਰੱਖਿਆ ਅਤੇ 74ਵੇਂ ਦਿਨ ਆਪਣੀ ਜਾਨ ਪੰਥ ਤੋਂ ਨਿਛਾਵਰ ਕਰ ਦਿੱਤੀ ਸੀ। ਥੋੜ੍ਹਾ ਜਿਹਾ ਹੋਰ ਪਿੱਛੇ ਜਾਈਏ ਤਾਂ ਗੁਰੂ ਅੰਸ਼ ਬੰਸ ਵਿਚੋਂ ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਅੰਦਰ ਹੀ ਗੱਦਾ ਲਗਾ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਤੌਹੀਨ ਕਰ ਰਿਹਾ ਸੀ ਤਦ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਵਰਗਿਆਂ ਨੇ ਡੱਟ ਕੇ ਵਿਰੋਧ ਕੀਤਾ। ਗੱਦਾ ਲਾਉਣਾ ਮਨ੍ਹਾ ਕਰ ਦਿੱਤਾ। ਪਰਕਰਮਾ ਵਿੱਚ ਪਈਆਂ ਹਿੰਦੂ ਧਰਮ ਨਾਲ ਸੰਬੰਧਿਤ ਮੂਰਤੀਆਂ ਵੀ ਚੁਕਵਾਈਆਂ ਸਨ। ਹੋਛੇ ਪੁਜਾਰੀਆਂ ਨੇ ਸਗੋਂ ਇਨ੍ਹਾਂ ਨੂੰ 1887 ਵਿੱਚ ਪੰਥ ਵਿਚੋਂ ਹੀ ਛੇਕ ਦਿੱਤਾ ਸੀ। ਅਜਿਹੇ ਸੰਤਾਂ ਨਾਲੋਂ ਤਾਂ ਗੁਰੂ ਵੀਚਾਰ ਵਾਲੇ ਗੁਰਸਿੱਖ ਮੁਬਾਰਿਕ ਹਨ ਜਿਹੜੇ ਗੁਰੂ ਸਿਧਾਂਤ ਲਈ ਮਰ ਮਿਟਦੇ ਹਨ।

ਇਹ ਗੱਲ ਬੜੀ ਦੁਖੀ ਹਿਰਦੇ ਨਾਲ ਲਿਖ ਰਿਹਾ ਹਾਂ ਕਿ ਅਜੋਕੇ ਸਮੇਂ ਅੰਦਰ ਸੰਤ ਸ਼ਬਦ ਦੇ ਓਟ ਆਸਰੇ ਨਾਲ ਨਿਤ ਦਿਹਾੜੇ ਪੰਜਾਬ ਦੀ ਧਰਤੀ 'ਤੇ ਇਨਸਾਨੀਅਤ ਦਾ ਕਤਲ ਹੋ ਰਿਹਾ ਹੈ। ਕਿਧਰੇ ਭਨਿਆਰਾ ਵਾਲਾ, ਕਿਧਰੇ ਆਸ਼ੂਤੋਸ਼ ਜਿਹੇ, ਕਿਧਰੇ ਦੋਦੜੇ ਵਾਲੇ, ਕਿਧਰੇ ਰਾਧਾ ਸੁਆਮੀ, ਕਿਧਰੇ ਨਾਮਧਾਰੀਏ, ਕਿਧਰੇ ਨਾਨਕਸਰੀਏ, ਕਿਧਰੇ ਨਰਕਧਾਰੀਏ ਭਾਵ ਅਨੇਕਾਂ ਰੂਪਾਂ ਅੰਦਰ ਗੁਰਸਿੱਖੀ

ਦਾ ਘਾਣ ਕਰ ਰਹੇ ਹਨ। ਬਾਣੀ ਦੇ ਮੁਕਾਬਲੇ ਇਨ੍ਹਾਂ ਪ੍ਰਣ ਕੀਤਾ ਹੈ ਕਿ ਕੱਚੀ ਬਾਣੀ ਹੀ ਪੜ੍ਹਨੀ ਹੈ। ਸਗੋਂ ਕੱਚੀ ਬਾਣੀ ਨੂੰ ਹੀ ਪੱਕੀ ਬਾਣੀ ਮਿਸਾਲਾਂ ਦੇ ਕੇ ਪ੍ਰਗਟ ਕਰਨਾ ਹੈ। ਕਦੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨਕਲ ਤਿਆਰ ਕਰਕੇ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਇਨ੍ਹਾਂ ਅੰਮ੍ਰਿਤ ਬੋਲ ਕਿ "ਡਿਠੇ ਸਭੇ ਥਾਂਵ ਨਹੀ ਤੁਧ ਜੇਹਿਆ" ਦਾ ਕਤਲ ਕਰਦੇ ਹਨ। ਕਿਧਰੇ ਮਰਿਆਦਾ ਦਾ ਘਾਣ ਕਰਕੇ ਲੋਭੀ ਲੋਕਾਂ ਨੇ ਭੋਲੀ ਭਾਲੀ ਲੁਕਾਈ ਨੂੰ ਲੁੱਟਣਾ ਹੈ। ਹੈਰਾਨੀ ਦੀ ਗੱਲ ਹੈ ਕਿ ਕਿਧਰੇ ਵੀ ਗੁਰੂ ਪਾਤਿਸ਼ਾਹ ਜੀ ਦਾ ਕੋਈ ਖਾਲੀ ਆਸਣ ਸਿਰਫ ਮੱਥਾ ਟੇਕਣ ਲਈ ਨਹੀਂ ਰੱਖਿਆ ਜਾਂਦਾ ਸਗੋਂ ਇਨ੍ਹਾਂ ਸਾਧਾਂ ਦੀਆਂ ਖਾਲੀ ਕੁਰਸੀਆਂ ਅਨੇਕਾਂ ਥਾਵਾਂ 'ਤੇ ਸਿਰਫ ਮੱਥਾ ਟਿਕਾ ਕੇ ਪੈਸੇ ਬਟੋਰਨ ਲਈ ਰੱਖੀਆਂ ਜਾਂਦੀਆਂ ਹਨ। ਗੁਰੂ ਪਾਤਿਸ਼ਾਹ ਜੀ ਦੀਆਂ ਇਤਿਹਾਸਕ ਸਾਖੀਆਂ ਨਾਲ ਜੋ ਕੁਝ ਕੀਤਾ ਜਾਂਦਾ ਹੈ ਉਸ ਨੂੰ ਤਾਂ ਲਿਖਣ ਲਈ ਕਲਮ ਵੀ ਸਾਥ ਨਹੀਂ ਦਿੰਦੀ। ਕਰਤੱਬ ਨਾਲੋਂ ਕਰਮਾਤਾਂ ਦੀ ਹੀ ਭਰਮਾਰ ਕਰਕੇ ਇਤਿਹਾਸ ਮਿਥਹਾਸ ਬਣਾਇਆ ਜਾ ਰਿਹਾ ਹੈ। ਆਪਣੇ ਹੀ ਡੇਰਿਆਂ ਦੇ ਮੁਨਾਰੇ ਉੱਚੇ ਕਰਕੇ ਲੋਕਾਂ ਨੂੰ ਹੋਰ ਪ੍ਰਭਾਵਿਤ ਕੀਤਾ ਜਾਂਦਾ ਹੈ ਜਿਸ ਨਾਲ ਅਜੋਕੇ ਸਮੇਂ ਅੰਦਰ ਸਿੱਖ ਦੀ ਯਾਦ ਵਿਚੋਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਫਤਹਿਗੜ੍ਹ ਸਾਹਿਬ, ਸ੍ਰੀ ਦਮਦਮਾ ਸਾਹਿਬ, ਸ੍ਰੀ ਪਾਉਂਟਾ ਸਾਹਿਬ ਤਾਂ ਬਿਲਕੁਲ ਹੀ ਕੱਢਣ ਵਾਲੀ ਸਥਿਤੀ ਵਿੱਚ ਹੀ ਹਨ। ਇਨ੍ਹਾਂ ਪਾਖੰਡੀ ਸਾਧਾਂ ਦੇ ਕੁਕਰਮਾਂ ਦੇ ਦਾਗਾਂ ਨੂੰ ਫਿਰ ਕਿਸੇ ਗੁਰਸਿੱਖ ਦੇ ਲਹੂ ਨਾਲ ਧੋਤਾ ਜਾਂਦਾ ਹੈ। ਉਹ ਗੁਰਸਿੱਖ ਸ਼ਹਾਦਤ ਦੇ ਕੇ ਇਨ੍ਹਾਂ ਬਾਬਿਆਂ ਦਾ ਮਲੀਆਮੇਟ ਕਰਦੇ ਹਨ। ਜਿਹੜਾ ਖਾਲਸਾ ਆਪਣੀਆਂ ਤਾਂ ਕੀ ਹੋਰਾਂ ਦੀਆਂ ਵੀ ਧੀ ਭੈਣਾਂ ਅਬਦਾਲੀ ਵਰਗਿਆਂ ਤੋਂ ਛੁਡਵਾ ਲੈਂਦਾ ਸੀ ਅੱਜ ਉਸ ਦੀਆਂ ਆਪਣੀਆਂ ਧੀਆਂ ਭੈਣਾਂ ਇਨ੍ਹਾਂ ਦੇ ਡੇਰਿਆਂ ਤੋਂ ਨਹੀਂ ਛੁਡਵਾਈਆਂ ਜਾ ਸਕਦੀਆਂ। ਇਥੇ ਹੀ ਬੱਸ ਨਹੀਂ ਇਨ੍ਹਾਂ ਨੇ ਆਪਣੇ ਹੀ ਪਾਪਾਂ ਦੀ ਦੁਨੀਆਂ ਅੰਦਰ ਇਕ ਹੋਰ ਪਾਪੀ ਵੀ ਸ਼ਾਮਿਲ ਕਰ ਲਿਆ ਹੈ ਜਿਹੜਾ ਪਹਿਲਾਂ ਹੀ ਬਹੁਤ ਪਾਪ ਕਰਦਾ ਸੀ ਪਰ ਹੁਣ ਤਾਂ ਉਹ ਹੋਰ ਵੀ ਖੁੱਲ੍ਹ ਕੇ ਕਰਦਾ ਹੈ। ਇਨ੍ਹਾਂ ਨਕਲੀ ਸਾਧਾਂ ਨੇ ਆਪਣੇ ਨਾਲ ਰਾਜਨੀਤਕ ਪਾਪੀਆਂ ਨੂੰ ਵੀ ਰਲਾ ਲਿਆ ਹੈ ਕਿਉਂਕਿ ਨਕਲੀ ਸਾਧਾਂ ਨੂੰ ਨੋਟਾਂ ਦੀ ਲੋੜ ਹੈ ਅਤੇ ਰਾਜਨੀਤਕਾਂ ਨੂੰ ਵੋਟਾਂ ਦੀ ਲੋੜ ਹੁੰਦੀ ਹੈ। ਇਸ ਤਰ੍ਹਾਂ ਨੋਟਾਂ ਅਤੇ ਵੋਟਾਂ ਦੀ ਦੋਸਤੀ ਨੇ ਵੀ ਇਨ੍ਹਾਂ ਨਕਲੀ ਸਾਧਾਂ ਦੇ ਡੇਰੇ ਪ੍ਰਫੁਲਿਤ ਕੀਤੇ ਹਨ। ਰਹਿੰਦੀ ਖੂੰਹਦੀ ਕਸਰ ਵਿਦੇਸ਼ੀ ਸੰਗਤਾਂ ਨੇ ਪੂਰੀ ਕਰ ਦਿੱਤੀ ਹੈ। ਵਿਦੇਸ਼ੀ ਸੰਗਤਾਂ ਦੀ ਖੂਨ ਪਸੀਨੇ ਦੀ ਕਮਾਈ ਇਹ ਲੋਕ ਕੌਮ ਦੀ ਬਿਹਤਰੀ ਦੀ ਥਾਂ ਜੜ੍ਹਾਂ ਪੁੱਟਣ 'ਤੇ ਲਾ ਰਹੇ ਹਨ। ਕੋਰਾ ਝੂਠ ਬੋਲ ਕੇ ਕਿ ਇਤਨੇ ਹਜ਼ਾਰਾਂ ਨੂੰ ਅੰਮ੍ਰਿਤ ਛਕਾ ਕੇ ਅੰਮ੍ਰਿਤਧਾਰੀ ਕਰ ਦਿੱਤਾ ਹੈ, ਕੌਮੀ ਖਿਲਵਾੜ ਕਰਦੇ ਰਹੇ ਹਨ। ਅਜੋਕੇ ਸਮੇਂ ਅੰਦਰ ਪੰਜਾਬ ਦਾ ਕੋਈ ਪਿੰਡ ਲੱਭਣਾ

ਔਖਾ ਹੈ ਜਿਥੇ ਨਕਲੀ ਸਾਧ ਦਾ ਡੇਰਾ ਨਾ ਹੋਵੇ।

ਅਜੋਕੇ ਸਮੇਂ ਦੀ ਪ੍ਰਮੁੱਖ ਲੋੜ ਹੈ ਕਿ ਚੰਗੇ ਭਲੇ ਪੁਰਖਾਂ ਦੀ ਸੰਗਤ ਜ਼ਰੂਰ ਕਰੋ ਪਰ ਇਹ ਚੇਤਾ ਰੱਖੀਏ ਕਿ "ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥" ਕਿਸੇ ਸੰਤ ਮਹਾਤਮਾ ਨਾਲ 'ਏਹੁ ਅਚਾਰਾ ਸਿਖੁ ਰੀ' ਦੇ ਮਹਾਂਵਾਕ ਅਨੁਸਾਰ ਦੋਸਤੀ ਕਰਨੀ ਮਾੜੀ ਨਹੀਂ ਪਰ ਚਿੱਤ ਹਮੇਸ਼ਾ ਹੀ ਸਤਿਗੁਰੂ ਜੀ ਨਾਲ ਲਾ ਕੇ ਰੱਖਣਾ ਚਾਹੀਦਾ ਹੈ। ਜਿੰਨਾ ਸਮਾਂ ਵੀ ਕੋਈ ਸਾਥ ਦੇਵੇ ਨਾਲ ਤੁਰਨਾ ਚਾਹੀਦਾ ਹੈ ਜਦੋਂ ਉਹ ਗੁਰਸਿਖ ਮੀਤ ਚਲਹੁ ਗੁਰ ਚਾਲੀ ਤੋਂ ਹੱਟ ਕੇ ਨਿਰਮਲ ਪੰਥ ਦੇ ਪੰਥੀ ਨੂੰ ਕੁਰਾਹੇ ਪਾਉਣ ਲੱਗੇ ਤਦ ਉਸ ਦਾ ਸਾਥ ਛੱਡ ਦੇਣਾ ਚਾਹੀਦਾ ਹੈ। ਵੈਸੇ ਤਾਂ ਸੰਤ ਹੁੰਦਾ ਹੀ ਉਹ ਹੈ ਜਿਸ ਅੰਦਰ ਸਿਮਰਨ ਦੀ ਹੀ ਬਾਤ ਹੋਵੇ। ਭਾਈ ਨੰਦ ਲਾਲ ਜੀ ਦੇ ਕਿੰਨੇ ਪਿਆਰੇ ਬਚਨ ਹਨ ਕਿ—

ਪੇਸ਼ੇ ਸ਼ਾ ਜੁਜ਼ ਯਾਦਿ ਹੱਕ ਮਨਜ਼ੂਰ ਨੇਸਤੁ॥
ਗੈਰ ਹਰਫੇ ਬੰਦਗੀ ਦਸਤੂਰ ਨੇਸਤ॥ (ਜ਼ਿੰਦਗੀ ਨਾਮਾ 89)

ਭਾਵ ਕਿ ਰੱਬ ਦੇ ਪਿਆਰਿਆਂ ਨੂੰ ਸਿਮਰਨ ਤੋਂ ਬਿਨਾਂ ਹੋਰ ਕੁਝ ਮਨਜ਼ੂਰ ਨਹੀਂ। ਰੱਬੀ ਪਿਆਰ ਦੀਆਂ ਬਾਤਾਂ ਕਰਨ ਤੋਂ ਬਿਨਾਂ ਉਨ੍ਹਾਂ ਦਾ ਸੁਭਾਅ ਹੀ ਨਹੀਂ ਹੁੰਦਾ। ਉਹ ਹਰ ਵਕਤ ਰੱਬੀ ਚਰਚੇ ਨਾਲ ਤ੍ਰਿਪਤ ਹੁੰਦੇ ਹਨ। ਅਜਿਹੇ ਰੱਬ ਦੇ ਸੰਤਾਂ ਕੋਲ ਬੈਠਿਆਂ ਪਾਪਾਂ ਦੀ ਰਾਸ ਘੱਟਦੀ ਹੈ ਅਤੇ ਚੰਗੀ ਗੁਣਾਂ ਦੀ ਦੌਲਤ ਵੱਧਦੀ ਹੈ।

ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥ (319)

ਇਸ ਲਈ—

ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਕੋਟਿ ਜਨਮ ਕੇ ਦੂਖ ਗਵਾਇਓ॥ (720)

ਸਾਡੀ ਇਸ ਲੋੜ ਨੂੰ ਪੂਰੀ ਕਰਨ ਲਈ ਸਮੱਰਥ ਸਤਿਗੁਰੂ ਜੀ ਨੇ ਪਹਿਲਾਂ ਹੀ ਆਪਣੇ ਗੁਰਮਤਿ ਦੇ ਵਿਹੜੇ ਅੰਦਰ ਪਰਖ ਵਿਚਾਰ ਕੇ ਸੰਤ ਮੰਡਲੀ ਬਣਾ ਕੇ ਉਨ੍ਹਾਂ ਦੀ ਬਾਣੀ ਅੰਕਿਤ ਕਰ ਦਿੱਤੀ ਸੀ। ਜਿਸ ਨਾਲ ਸਾਡੀ ਸੰਤਾਂ ਦੀ ਸੰਗਤ ਦੀ ਲੋੜ ਪੂਰੀ ਹੋ ਜਾਂਦੀ ਹੈ। ਅਜਿਹੇ ਸੰਤਾਂ ਬਾਰੇ ਹੀ ਆਖਿਆ ਹੈ ਕਿ—

ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ॥ (279)

# ਸੰਤੋਖ

ਕਿਸੇ ਕੱਪੜੇ ਉੱਤੇ ਦੋ ਤਰ੍ਹਾਂ ਨਾਲ ਕੋਈ ਰੰਗ ਲੱਗਦਾ ਹੈ। ਇਕ ਉਸ ਕੱਪੜੇ ਉੱਤੇ ਕੋਈ ਡਿਜ਼ਾਈਨ ਬਣਾਇਆ ਹੋਇਆ ਹੋਵੇ, ਕੋਈ ਵੇਲ ਬੂਟਿਆਂ ਜਾਂ ਕਿਸੇ ਹੋਰ ਰੰਗਾਂ ਦੀ ਕਾਰੀਗਰੀ ਕੀਤੀ ਹੋਵੇ, ਇਸ ਨੂੰ ਹਰ ਕੋਈ ਪਸੰਦ ਕਰਦਾ ਹੈ। ਦੂਜੇ, ਕੱਪੜੇ ਉਤੇ ਕਿਸੇ ਅਵੇਸਲੇਪਣ ਕਾਰਨ ਕੋਈ ਦਾਗ, ਕੋਈ ਧੱਬਾ ਲੱਗ ਜਾਵੇ ਤਾਂ ਉਹ ਹਰ ਇਕ ਨੂੰ ਬੁਰਾ ਲੱਗਦਾ ਹੈ। ਜਿਥੇ ਪਹਿਲੀ ਕਿਸਮ ਦਾ ਰੰਗ ਦਿਖਾ ਕੇ ਖੁਸ਼ੀ ਹੁੰਦੀ ਹੈ ਉਥੇ ਦੂਜੀ ਕਿਸਮ ਦਾ ਰੰਗ ਭਾਵ ਦਾਗ ਛੁਪਾ ਕੇ ਖੁਸ਼ੀ ਹੁੰਦੀ ਹੈ। ਇਸ ਤਰ੍ਹਾਂ ਹੀ ਜ਼ਿੰਦਗੀ ਦੇ ਕੱਪੜੇ ਉੱਤੇ ਸੰਤੋਖ ਤਾਂ ਮਾਨੋ ਇਕ ਚੰਗੀ ਕਿਸਮ ਦੀ ਚਿਤਰਕਾਰੀ ਹੈ ਜਿਹੜੀ ਸ਼ੋਭਾ ਵਿਚ ਹੋਰ ਵਾਧਾ ਕਰਦੀ ਹੈ ਪਰ ਲੋਭ ਇਕ ਅਜਿਹੇ ਦਾਗ ਹਨ ਜਿਹੜੇ ਜੀਵਨ ਦੀ ਚਾਦਰ ਨੂੰ ਹੋਰ ਮੈਲਾ ਅਤੇ ਮਲੀਨ ਕਰਦੇ ਹਨ। ਜਿਵੇਂ ਦਾਗ ਲਗਵਾਉਣ ਲਈ ਕਿਸੇ ਸਿਆਣਪ ਦੀ ਜ਼ਰੂਰਤ ਨਹੀਂ ਆਪੇ ਹੀ ਅਵੇਸਲੇਪਣ ਕਰਕੇ ਲੱਗ ਜਾਂਦੇ ਹਨ। ਇਸ ਤਰ੍ਹਾਂ ਹੀ ਲਬੁ ਲੋਭ ਦੇ ਦਾਗ ਲਗਾਉਣ ਲਈ ਮਿਹਨਤ ਨਹੀਂ ਕਰਨੀ ਪੈਂਦੀ ਸਗੋਂ ਆਪੇ ਹੀ ਲੋਭ ਦੇ ਦਾਗ ਲੱਗ ਕੇ ਇਸ ਨੂੰ ਇੰਨਾ ਬਦਨਾਮ ਕਰ ਦਿੰਦੇ ਹਨ ਕਿ ਫਿਰ ਲੋਕੀਂ ਇਸ ਨੂੰ ਮਲਕ ਭਾਗੋ ਵਰਗਾ ਲੋਕਾਂ ਦਾ ਲਹੂ ਪੀਣ ਵਾਲਾ ਆਖਦੇ ਹਨ। ਇਹ ਦਾਤੂ ਵਾਗੂੰ ਗੁਰੂ ਘਰ ਆ ਕੇ ਵੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਲੱਤ ਕੱਢ ਮਾਰਦਾ ਹੈ। ਇਸ ਕਰਕੇ ਇਤਿਹਾਸ ਇਨ੍ਹਾਂ ਨੂੰ ਫਿਟਕਾਰਦਾ ਹੈ। ਬਾਬਾ ਪ੍ਰਿਥੀ ਚੰਦ ਜੀ ਗੁਰੂ ਪੁੱਤਰ ਹੋਣ ਨਾਤੇ ਵੀ ਸੰਗਤਾਂ ਦੀ ਨਮਸਕਾਰ ਨਹੀਂ ਲੈ ਸਕੇ। ਲੋਭ ਨੇ ਜੀਵਨ ਦੀ ਚਾਦਰ 'ਤੇ ਦਾਗ ਪਾ ਦਿੱਤੇ ਸਨ। ਇਸੇ ਤਰ੍ਹਾਂ ਗੰਗੂ ਬ੍ਰਾਹਮਣ ਬਣ ਕੇ ਵੀ ਬਦਨਾਮੀ ਖੱਟਦਾ ਹੈ। ਇਹ ਦਾਗੇ ਹੋਏ ਲੋਕ ਹਨ ਪਰ ਦੂਜੇ ਪਾਸੇ ਸੰਤੋਖ ਦੀ ਚਿੱਤਰਕਾਰੀ ਨਾਲ ਸ਼ਿੰਗਾਰੇ ਭਾਈ ਲਾਲੋ, ਭਾਈ ਸੀਹਾਂ ਉਪਲ, ਭਾਈ ਮੰਝ, ਭਾਈ ਬਿਧੀ ਚੰਦ, ਭਾਈ ਮਨੀ ਸਿੰਘ ਜੀ, ਭਾਈ ਸ਼ਾਹਬਾਜ ਸਿੰਘ, ਸੁਬੇਗ ਸਿੰਘ ਇਤਿਆਦਿਕ ਹਨ। ਇਸ ਕਰਕੇ ਜ਼ਿੰਦਗੀ ਨੂੰ ਸੰਤੋਖ ਦੀ ਚਿੱਤਰਕਾਰੀ ਨਾਲ ਸ਼ਿੰਗਾਰਨਾ ਚਾਹੀਦਾ ਹੈ ਪਰ ਇਸ ਲਈ ਬਹੁਤ ਸਿਆਣਪ ਅਤੇ ਹਰ ਵਕਤ ਸੁਚੇਤ ਹੋ ਕੇ ਰਹਿਣਾ ਪੈਂਦਾ ਹੈ।

ਜੇਤਾ ਦੇਹਿ ਤੇਤਾ ਹਉ ਖਾਉ॥ ਬਿਆ ਦਰੁ ਨਾਹੀ ਕੈ ਦਰਿ ਜਾਉ॥ (25)

ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਫੁਰਮਾਨ ਹੈ ਕਿ ਉਹ ਕੁੱਤਾ ਵੀ ਕਿੰਨਾ ਚੰਗਾ ਹੈ ਜਿਹੜਾ ਮਾਲਕ ਦੀ ਗਰਾਹੀਂ 'ਤੇ ਸਬਰ ਕਰਦਾ ਹੈ ਪਰ ਦੂਜਿਆਂ ਦੇ

ਕੀਮਤੀ ਖਾਣੇ ਵੀ ਤਿਆਗ ਦਿੰਦਾ ਹੈ। ਮਾਲਿਕ ਦੀ ਰੁੱਖੀ ਸੁੱਖੀ ਵੀ ਅਨੰਦ ਦਿੰਦੀ ਹੈ। ਸੰਤੋਖ ਦੇ ਗੁਣ ਕਰਕੇ ਕੁੱਤੇ ਦੀ ਵੀ ਉਪਮਾ ਹੋ ਜਾਂਦੀ ਹੈ।

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥** (1428)

ਜੀਵਨ ਅੰਦਰ ਇਛਾਵਾਂ ਦੀ ਪੂਰਤੀ ਲਈ ਮਨੁੱਖ ਭੱਜ ਦੌੜ ਕਰਦਾ ਹੈ ਪਰ ਜਦੋਂ ਪੂਰੀਆਂ ਨਹੀਂ ਹੁੰਦੀਆਂ ਤਾਂ ਸੱਚ ਦਾ ਰਸਤਾ ਛੱਡ ਕੇ ਹੋਰ ਗਲਤ ਰਸਤੇ ਅਪਣਾ ਲੈਂਦਾ ਹੈ ਪਰ ਦੁਖੀ ਅਤੇ ਹੋਰ ਦੁਖੀ ਹੁੰਦਾ ਚਲਾ ਜਾਂਦਾ ਹੈ ਕਿਉਂਕਿ ਇੱਛਾਵਾਂ ਦੀ ਪੂਰਤੀ ਕਰਨ ਵਾਲਾ ਇਸ ਤਰ੍ਹਾਂ ਹੈ ਜਿਵੇਂ ਕੋਈ ਘੋੜੇ ਦੇ ਨਾਲ ਨਾਲ ਦੌੜ ਰਿਹਾ ਹੋਵੇ। ਇਸ ਤਰ੍ਹਾਂ ਉਹ ਆਪ ਵੀ ਖਪ ਥੱਕ ਜਾਂਦਾ ਹੈ ਅਤੇ ਸੁੱਖ ਵੀ ਨਹੀਂ ਮਾਣ ਸਕਦਾ ਪਰ ਦੂਜੇ ਪਾਸੇ ਸੰਤੋਖ ਦਾ ਧਾਰਨੀ ਹੁੰਦਾ ਹੈ ਜਿਹੜਾ ਘੋੜੇ ਦੇ ਨਾਲ ਨਾਲ ਨਹੀਂ ਦੌੜਦਾ ਬਲਕਿ ਘੋੜੇ ਉੱਤੇ ਚੜ੍ਹ ਕੇ ਉਸ ਨੂੰ ਕਾਬੂ ਵਿੱਚ ਕਰਕੇ ਚਲਦਾ ਹੈ। ਇੱਛਾ ਇਕ ਘੋੜੇ ਵਰਗੀ ਹੁੰਦੀ ਹੈ। ਜਿਹੜਾ ਇਸ 'ਤੇ ਸਵਾਰ ਹੋ ਕੇ ਸੰਤੋਖ ਦੀ ਲਗਾਮ ਪਾ ਕੇ ਖਿੱਚ ਕੇ ਰੱਖਦਾ ਹੈ ਉਸ ਸਵਾਰ ਨੂੰ ਸੁੱਖ ਵੀ ਮਿਲਦਾ ਹੈ ਅਤੇ ਮੰਜ਼ਿਲ ਵੀ ਮਿਲ ਜਾਂਦੀ ਹੈ ਕਿਉਂਕਿ ਇਹ ਇੱਛਾ ਰੂਪ ਘੋੜੇ ਨੂੰ ਪਾਪਾਂ ਦੇ ਰਾਹ ਨਹੀਂ ਤੁਰਨ ਦਿੰਦਾ ਉਸ ਦੀ ਲਗਾਮ ਖਿੱਚ ਕੇ ਰੱਖਦਾ ਹੈ। ਮਨਮੁੱਖ ਬੰਦਾ ਦੇਣ ਵਾਲੇ ਨਾਲੋਂ ਦਿੱਤੀ ਹੋਈ ਚੀਜ਼ ਨਾਲ ਜ਼ਿਆਦਾ ਪਿਆਰ ਪਾ ਕੇ ਖੁਆਰ ਹੁੰਦਾ ਹੈ। ਧੰਨ ਗੁਰੂ ਅੰਗਦ ਸਾਹਿਬ ਜੀ ਦੇ ਪਵਿੱਤਰ ਬਚਨ ਹਨ ਕਿ—

**ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥**
**ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ॥** (138)

ਇਕ ਦਰਵੇਸ਼ ਕੋਲ ਇਕ ਪ੍ਰੇਮੀ ਹਰ ਰੋਜ਼ ਆ ਕੇ ਸਤਿਸੰਗ ਕਰਿਆ ਕਰਦਾ ਸੀ। ਹਰ ਰੋਜ਼ ਆਏ ਹੋਏ ਦਰਵੇਸ਼ਾਂ ਦੀ ਸੇਵਾ ਸੰਭਾਲ ਕਰਨੀ, ਸਿਮਰਨ ਕਰਨਾ, ਹਰ ਇਕ ਲੋੜਵੰਦ ਦੇ ਸਮਰੱਥਾ ਅਨੁਸਾਰ ਕੰਮ ਆਉਣਾ ਇਸ ਦੀ ਜ਼ਿੰਦਗੀ ਦਾ ਨੇਮ ਸੀ। ਰੱਬ ਦੀ ਰਹਿਮਤ ਹੋਈ ਘਰ ਪਰਿਵਾਰ ਦੇ ਗੁਜ਼ਰਾਨ ਲਈ ਇਕ ਛੋਟੀ ਜਿਹੀ ਦੁਕਾਨ ਵੀ ਕਰ ਲਈ। ਲੋਕਾਂ ਅੰਦਰ ਸੇਵਾ ਸਿਮਰਨ ਦਾ ਧਾਰਨੀ ਹੋਣ ਕਰਕੇ ਚੰਗਾ ਸਤਿਕਾਰ ਸੀ। ਦੁਕਾਨ ਚੰਗੀ ਚਲ ਗਈ। ਫਿਰ ਇਕ ਹੋਰ ਦੁਕਾਨ ਪਾ ਲਈ। ਆਖਿਰ ਦੋ ਤੋਂ ਚਾਰ, ਚਾਰ ਤੋਂ ਅੱਠ, ਕੰਮ ਵੱਧਦਾ ਹੀ ਗਿਆ। ਉਹ ਚੰਗਾ ਧਨੀ ਪੁਰਸ਼ ਬਣ ਗਿਆ। ਮਾਇਆ ਨੇ ਆਪਣਾ ਨਾਚ ਨਚਾਉਣਾ ਸ਼ੁਰੂ ਕਰ ਦਿੱਤਾ। ਸੇਵਾ ਸਿਮਰਨ ਦਾ ਸਮਾਂ ਘੱਟਦਾ ਗਿਆ। ਇਕ ਦਿਨ ਸਾਧੂ ਦੇ ਡੇਰੇ ਫਿਰ ਆਇਆ ਤੇ ਕਹਿਣ ਲੱਗਾ ਕਿ ਬਾਬਾ ਜੀ ਮੇਰਾ ਦਿਲ ਕਰਦਾ ਹੈ ਕਿ ਮੈਂ ਕੁਝ ਸੇਵਾ ਕਰਾਂ ਤੁਸੀਂ ਕੁਝ ਨਾ ਕੁਝ ਜ਼ਰੂਰ ਹੀ ਮੰਗੋ। ਦਰਵੇਸ਼ ਨੇ ਇਕ ਬਚਨ ਕਿਹਾ ਕਿ ਭਾਈ ਦਰਵੇਸ਼ ਕੋਲ ਇਕ ਹੀ ਤਾਂ ਪੂੰਜੀ ਹੁੰਦੀ ਹੈ ਕਿ ਉਹ ਰੱਬ ਤੋਂ ਬਿਨਾਂ ਕਿਸੇ ਅੱਗੇ ਹੱਥ ਨਹੀਂ ਅੱਡਦਾ ਬਲਕਿ ਜਦੋਂ ਵੀ ਕਦੇ ਕੁਝ ਮੰਗਦਾ ਹੈ ਤਾਂ ਰੱਬ ਕੋਲੋਂ ਹੀ

ਮੰਗਦਾ ਹੈ। ਮਨੁੱਖ ਕੋਲੋਂ ਮੰਗਿਆਂ, ਹੋਰ ਮੰਗਣ ਲਈ ਲੋਭ ਆ ਕੇ ਆਪਣਾ ਕਬਜ਼ਾ ਕਰ ਲੈਂਦਾ ਹੈ ਪਰ ਰੱਬ ਕੋਲੋਂ ਮੰਗਿਆਂ ਨਾਲ ਸੰਤੋਖ ਵੀ ਮਿਲ ਜਾਂਦਾ ਹੈ। ਰੱਜ ਕੇਵਲ ਸੰਤੋਖ ਨਾਲ ਹੀ ਆਉਂਦਾ ਹੈ। ਜਿਸ ਦਿਨ ਦਾਤੇ ਨਾਲ ਸਾਂਝ ਬਣ ਗਈ ਦਾਤਾਂ ਦੀ ਮੁਥਾਜੀ ਨਹੀਂ ਰਹਿੰਦੀ। ਵਿਦਵਾਨ ਦਾ ਬਚਨ ਹੈ—

**ਸਭ ਕੁਛ ਖੁਦਾ ਸੇ ਮਾਂਗ ਲੀਆ ਖੁਦਾ ਕੋ ਮਾਂਗ ਕਰ**
**ਉਠਤੇ ਨਹੀਂ ਹੈ ਹਾਥ ਮੇਰੇ ਇਸ ਦੁਆ ਕੇ ਬਾਦ॥**

ਉਸ ਪ੍ਰੇਮੀ ਨੂੰ ਅੱਜ ਪਤਾ ਲੱਗਾ ਕਿ ਰੱਬ ਦੇ ਦਰ ਦੇ ਭਿਖਾਰੀ ਕਦੇ ਕਿਸੇ ਮਨੁੱਖ ਦੇ ਦਰ ਦੇ ਭਿਖਾਰੀ ਨਹੀਂ ਬਣਦੇ ਕਿਉਂਕਿ ਕਦੇ ਮੇਰੇ ਵਾਂਗੂੰ ਮਨੁੱਖ ਵੀ ਭਿਖਾਰੀ ਤੋਂ ਕੰਮ ਸ਼ੁਰੂ ਕਰਦਾ ਹੈ ਫਿਰ ਆਪਣੇ ਆਪ ਨੂੰ ਦਾਤਾ ਸਮਝਣ ਲੱਗ ਪੈਂਦਾ ਹੈ। ਰੱਬ ਦੇ ਪਿਆਰੇ ਤਾਂ ਕਿਸੇ ਕੋਲੋਂ ਮੰਗ ਕੇ ਆਪਣੇ ਮਾਲਿਕ ਦੀ ਬਦਨਾਮੀ ਨਹੀਂ ਕਰਦੇ ਅਤੇ ਆਪ ਸ਼ਰਮਿੰਦੇ ਨਹੀਂ ਹੁੰਦੇ ਬਲਕਿ ਉਹ ਤਾਂ ਰੱਬੀ ਰਜ਼ਾ ਵਿਚ ਰਹਿ ਕੇ ਗਾਉਂਦੇ ਰਹਿੰਦੇ ਹਨ ਕਿ—

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ (757)**

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਵਨ ਉਪਦੇਸ਼ ਕਰਦੇ ਹਨ ਕਿ ਸੇਵਾ ਵੀ ਕੋਈ ਸੰਤੋਖੀ ਹੀ ਕਰ ਸਕਦਾ ਹੈ।

**ਸੇਵ ਕੀਤੀ ਸੰਤੋਖੀਈਂ ਜਿਨੀ ਸਚੋ ਸਚੁ ਧਿਆਇਆ॥ (466)**

ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪਹਿਲਾ ਨਾਂ ਤਿਆਗ ਮੱਲ ਸੀ। ਸੱਚ ਹੈ, ਉਨ੍ਹਾਂ ਨੇ ਤਿਆਗ ਦੇ ਮੈਦਾਨ ਵਿਚ ਵੀ ਮੱਲਾਂ ਹੀ ਮਾਰੀਆਂ ਹਨ। ਬਚਪਨ ਸੀ ਤਾਂ ਵੱਡੇ ਭਰਾ ਬਾਬਾ ਗੁਰਦਿੱਤਾ ਜੀ ਦੀ ਸ਼ਾਦੀ ਵੇਲੇ ਜਦੋਂ ਬਰਾਤ ਜਾਣ ਲੱਗੀ ਤਾਂ ਇਕ ਗਰੀਬ ਨੂੰ ਸਰੀਰ ਤੋਂ ਨੰਗਾ ਦੇਖ ਕੇ ਆਪਣੀ ਨਵੀਂ ਪੁਸ਼ਾਕ ਲਾਹ ਕੇ ਦੇ ਦਿੱਤੀ। ਜਦੋਂ ਵੱਡੇ ਹੋ ਕੇ ਤਖਤ 'ਤੇ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਬਣ ਕੇ ਬਿਰਾਜੇ ਤਾਂ ਕਸ਼ਮੀਰੀ ਪੰਡਿਤ ਆਪਣੇ ਜਨੇਊ ਤੇ ਤਿਲਕ ਦਾ ਰਾਖਾ ਬਣਾਉਣ ਵਾਸਤੇ ਆ ਗਏ। ਔਰੰਗਜ਼ੇਬ ਦੇ ਹੁਕਮ ਨਾਲ ਕਸ਼ਮੀਰ ਦੇ ਇਲਾਕੇ ਦਾ ਹਾਕਮ ਅਫ਼ਗਾਨ ਖ਼ਾਂ ਹਰ ਰੋਜ਼ ਪੰਡਿਤਾਂ ਨੂੰ ਮੁਸਲਮਾਨ ਬਣਾਉਣ ਲਈ ਉਨ੍ਹਾਂ ਦੇ ਟਿੱਕੇ ਮਿਟਾ ਕੇ ਜਨੇਊ ਲਾਹ ਕੇ ਉਨ੍ਹਾਂ ਦਾ ਧਰਮ ਬਰਬਾਦ ਕਰ ਰਿਹਾ ਸੀ। ਕਸਮੀਰੀ ਪੰਡਿਤ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰ 'ਤੇ ਆ ਕੇ ਫਰਿਆਦੀ ਬਣੇ। ਗੁਰੂ ਤੇਗ ਬਹਾਦਰ ਸਾਹਿਬ ਜੀ ਜਿਨ੍ਹਾਂ ਨੇ ਜ਼ਿੰਦਗੀ ਦੀ ਸ਼ੁਰੂਆਤ ਵੇਲੇ ਹੀ ਕੁਝ ਵੰਡਣ ਤੋਂ ਸ਼ੁਰੂ ਕੀਤਾ ਸੀ ਫਿਰ ਅੱਜ ਕੋਈ ਸੁਆਲੀ ਬਣ ਕੇ ਆਇਆ ਤਾਂ ਉਸ ਨੂੰ ਕਿਵੇਂ ਮੋੜ ਸਕਦੇ ਸਨ। ਕੁਝ ਦੇਣ ਦੀ ਤਾਕਤ ਕੇਵਲ ਸੰਤੋਖੀ ਕੋਲ ਹੀ

ਹੁੰਦੀ ਹੈ। ਇਨ੍ਹਾਂ ਕੋਲ ਇੰਨਾ ਸੰਤੋਖ ਹੈ ਕਿ ਇਨ੍ਹਾਂ ਨੇ ਗੁਰਗੱਦੀ ਵੇਲੇ ਵੀ ਕੋਈ ਝਗੜਾ ਨਹੀਂ ਸੀ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਗੱਦੀ ਆਪਣੇ ਪੋਤਰੇ ਗੁਰੂ ਹਰਿਰਾਏ ਸਾਹਿਬ ਨੂੰ ਬਖਸ਼ਿਸ਼ ਕਰ ਦਿੱਤੀ ਤੇ ਗੁਰੂ ਹਰਿਰਾਏ ਸਾਹਿਬ ਜੀ ਨੇ ਗੁਰਗੱਦੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਬਖਸ਼ਿਸ਼ ਕਰ ਦਿੱਤੀ ਪਰ ਇਨ੍ਹਾਂ ਸੰਤੋਖ ਦੀ ਮੂਰਤ, ਤਿਆਗ ਦੇ ਮੱਲ ਨੇ ਕੋਈ ਝਗੜਾ ਕਰਨ ਦੀ ਥਾਂ ਬਕਾਲੇ ਜਾ ਕੇ ਮਨੁੱਖਤਾ ਦੀ ਸੇਵਾ ਸਿਮਰਨ ਵਿਚ ਸਮਾਂ ਸਫਲਾ ਕੀਤਾ। ਖੈਰ, ਗੁਰੂ ਤੇਗ ਬਹਾਦਰ ਸਾਹਿਬ ਜੀ ਉਨ੍ਹਾਂ ਦੇ ਤਿਲਕ ਜੰਞੂ ਦੇ ਰਾਖੇ ਬਣ ਕੇ ਦਿੱਲੀ ਚਲੇ ਗਏ।

ਗੁਰੂ ਨਾਨਕ ਸਾਹਿਬ ਜੀ ਨੇ ਜਨੇਊ ਲਈ ਚਾਰ ਚੀਜ਼ਾਂ ਜ਼ਰੂਰੀ ਦੱਸੀਆਂ ਸਨ ਕਿ ਦਇਆ ਦੀ ਕਪਾਹ ਹੋਵੇ, ਸੰਤੋਖ ਦਾ ਸੂਤ ਹੋਵੇ, ਜਤ ਦੀਆਂ ਗੰਢਾਂ ਹੋਵਣ, ਸਤ ਦਾ ਵਟ ਹੋਵੇ ਤਾਂ ਫਿਰ ਜਨੇਊ ਉਹ ਬਣਦਾ ਹੈ ਜਿਹੜਾ 'ਨਾ ਇਹ ਤੂਟੈ, ਨਾ ਮਲ ਲਗੈ ਨਾ ਇਹ ਜਲੈ ਨ ਜਾਇ॥' ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਹ ਚਾਰ ਹੀ ਚੀਜ਼ਾਂ ਪੈਦਾ ਕੀਤੀਆਂ ਸਨ। ਸਭ ਤੋਂ ਪਹਿਲਾਂ ਕਪਾਹ ਹੈ, ਕਪਾਹ ਨੂੰ ਪੈਦਾ ਕਰਨ ਲਈ ਮਿਹਨਤ ਵੀ ਜ਼ਿਆਦਾ ਕਰਨੀ ਪੈਂਦੀ ਹੈ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਲੋਂ ਉਨ੍ਹਾਂ ਦੇ ਧਰਮ ਦੀ ਖਾਤਰ ਸ਼ਹਾਦਤ ਦੇਣ ਦੀ ਹਾਮੀ ਭਰਨਾ ਹੀ ਮਾਨੋ ਦਇਆ ਦੀ ਕਪਾਹ ਤਿਆਰ ਕਰਨਾ ਸੀ ਕਿਉਂਕਿ ਦਇਆ ਤੋਂ ਬਿਨਾਂ ਕਿਸੇ ਖਾਤਰ ਕੁਰਬਾਨੀ ਨਹੀਂ ਕੀਤੀ ਜਾ ਸਕਦੀ। ਦੂਜਾ ਭਾਈ ਮਤੀ ਦਾਸ ਜੀ ਨੇ ਫਿਰ ਸੰਤੋਖ ਦਾ ਸੂਤ ਤਿਆਰ ਕੀਤਾ। ਜਦੋਂ ਵੀ ਜ਼ਾਲਮ ਨੇ ਕੁਝ ਲਾਲਚ ਦੇ ਕੇ ਖਰੀਦਣਾ ਚਾਹਿਆ ਤਾਂ ਭਾਈ ਮਤੀ ਦਾਸ ਜੀ ਦੇ ਸੰਤੋਖ ਅੱਗੇ ਉਹ ਬਿਲਕੁਲ ਹਾਰ ਗਏ। ਮਤੀ ਦਾਸ ਜੀ ਨੇ ਆਰੇ ਨਾਲ ਆਪਣੇ ਆਪ ਨੂੰ ਚਿਰਵਾ ਕੇ ਸਰੀਰ ਦੇ ਚਰਖੇ ਤੇ ਸੰਤੋਖ ਦਾ ਸੂਤ ਕੱਤ ਕੇ (ਬਣਾ ਕੇ) ਦਿੱਤਾ। ਜਤ ਦੀਆਂ ਗੰਢਾਂ ਦੇਣ ਲਈ ਭਾਈ ਦਇਆਲਾ ਜੀ ਨੇ ਉਬਲਦੀ ਦੇਗ ਵਿਚ ਉਬਲਕੇ ਸਪੱਸ਼ਟ ਕਰ ਦਿੱਤਾ ਕਿ ਹੁਣ ਇਸ ਜਨੇਊ ਨੂੰ ਅਜਿਹੀਆਂ ਗੰਢਾਂ ਦੇ ਚਲੇ ਹਾਂ ਕਿ ਔਰੰਗਜ਼ੇਬ ਕੋਲੋਂ ਇਹ ਜਾਤ ਦੀਆਂ ਗੰਢਾਂ ਖੁੱਲ੍ਹ ਨਹੀਂ ਸਕਣਗੀਆਂ। ਭਾਈ ਸਤੀ ਦਾਸ ਜੀ ਦਾ ਤਾਂ ਨਾਮ ਹੀ ਪ੍ਰਗਟ ਕਰ ਦਿੰਦਾ ਹੈ ਜਨੇਊ ਨੂੰ ਸਤ ਦਾ ਵੱਟ ਭਾਈ ਸਤੀ ਦਾਸ ਜੀ ਨੇ ਜਿਹੜੀ ਕਪਾਹ ਤੋਂ ਜਨੇਊ ਬਣਦਾ ਹੈ ਉਸ ਨੂੰ ਹੀ ਰੂੰ ਦੇ ਰੂਪ ਵਿਚ ਆਪਣੇ ਸਰੀਰ ਦੇ ਦੁਆਲੇ ਲਪੇਟ ਕੇ ਅੱਗ ਨਾਲ ਸ਼ਹਾਦਤ ਦਿੱਤੀ ਸੀ ਭਾਵ ਜ਼ਾਲਮ ਨੇ ਭਾਈ ਸਤੀ ਦਾਸ ਜੀ ਨੂੰ ਰੂੰ ਬੰਨ੍ਹ ਕੇ ਸ਼ਹੀਦ ਕੀਤਾ ਸੀ। ਸਤ ਦਾ ਅਜਿਹਾ ਵੱਟ ਭਾਈ ਸਤੀਦਾਸ ਜੀ ਨੇ ਦਿੱਤਾ ਕਿ ਉਹ ਵਟ ਮੁੜ ਕੇ ਕੋਈ ਉਤਾਰ ਨਹੀਂ ਸਕਿਆ। ਕਪਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨਾਲ ਤਿਆਰ ਹੋਈ, ਭਾਈ ਮਤੀ ਦਾਸ ਜੀ ਦੀ ਆਰੇ ਚੀਰ ਕੇ ਸ਼ਹਾਦਤ ਨੇ ਸੂਤ ਕੱਤਿਆ, ਭਾਈ ਦਇਆਲਾ ਜੀ ਨੇ ਦੇਗ ਵਿਚ ਉਬਲ ਕੇ ਜਤ ਦੀਆਂ ਗੰਢਾਂ

ਦਿੱਤੀਆਂ ਅਤੇ ਭਾਈ ਸਤੀ ਦਾਸ ਨੂੰ ਰੂੰ ਨਾਲ ਬੰਨ੍ਹ ਕੇ ਸ਼ਹੀਦ ਕੀਤਾ, ਇਹ ਸਤ ਦਾ ਵੱਟ ਸੀ। ਐਸਾ ਜਨੇਊ ਉਤਾਰਿਆ ਨਹੀਂ ਸੀ ਜਾ ਸਕਦਾ।

**ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥** (471)

ਇਹ ਸਾਰਾ ਵਰਤਾਰਾ ਅਸਲ ਵਿਚ ਸੰਤੋਖ ਦਾ ਹੀ ਹੈ ਕਿਉਂਕਿ ਸੰਤੋਖੀ ਹੀ ਕੁਝ ਦੇ ਸਕਦਾ ਹੈ ਭਾਵੇਂ ਉਸ ਨੂੰ ਆਪਣੇ ਹੀ ਜੀਵਨ ਦੀ ਦਾਤਿ ਵੀ ਕਿਉਂ ਨਾ ਦੇਣੀ ਪਵੇ। ਇਸ ਕਰਕੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਅੰਦਰ ਤਿੰਨ ਵਸਤੂਆਂ ਵਿਚੋਂ ਇਕ ਵਸਤੂ ਸੰਤੋਖ ਹੀ ਹੈ।

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥** (1429)

# ਹਉਮੈ

ਸਰਬ ਸੁੱਖਾਂ ਦੇ ਦਾਤੇ ਪਰਮੇਸ਼ਰ ਨੂੰ ਭੁਲਾ ਕੇ ਹਉਮੈ ਦੇ ਕਰਮ ਕਰਨ ਤੋਂ ਭਾਵ ਹੈ ਕਿ ਰੱਬ ਨੂੰ ਆਪਣੇ ਵੱਲੋਂ ਬੇਮੁਖਤਾ ਦਾ ਬੇਦਾਵਾ ਲਿਖ ਕੇ ਦੇਣਾ। ਜਿਸ ਹਿਰਦੇ ਅੰਦਰ ਹਉਮੈ ਦਾ ਨਿਵਾਸ ਹੁੰਦਾ ਹੈ ਉਥੇ ਕਦੇ ਨਾਮ ਦਾ ਨਿਵਾਸ ਨਹੀਂ ਹੋ ਸਕਦਾ। ਰੱਬ ਦਾ ਸਿਮਰਨ ਬੰਦੇ ਨੂੰ ਰੱਬ ਦਾ ਰੂਪ ਬਣਾ ਦਿੰਦਾ ਹੈ ਪ੍ਰੰਤੂ ਹਉਮੈ ਰੱਬ ਦਾ ਸ਼ਰੀਕ ਬਣਾਉਂਦੀ ਹੈ। ਸੰਸਾਰੀ ਬੰਦੇ ਤਾਂ ਧੰਨ ਦੌਲਤ, ਮਹਲ ਮਾੜੀਆਂ ਨੂੰ ਵੇਖ ਕੇ ਹਉਮੈ ਵਿੱਚ ਫਸ ਜਾਂਦੇ ਹਨ। ਰਾਜਨੀਤਕ ਬੰਦਿਆਂ ਨੂੰ ਉੱਚੀਆਂ ਪਦਵੀਆਂ ਤੇ ਬਿਠਾ ਕੇ ਹਉਮੈ ਆਪਣਾ ਫੰਧਾ ਉਨ੍ਹਾਂ ਗਲ਼ ਪਾ ਦਿੰਦੀ ਹੈ। ਹੈਰਾਨੀ ਦੀ ਗੱਲ ਹੈ ਕਿ ਧਾਰਮਿਕ ਬੰਦੇ ਚੰਗੇ ਕੰਮ ਕਰਦੇ ਹੋਏ ਵੀ ਹਉਮੈ ਅਧੀਨ ਹੋ ਕੇ ਕੋਈ ਰਿਧੀਆਂ ਸਿਧੀਆਂ ਅਤੇ ਕੋਈ ਆਪਣੀ ਹੀ ਸ਼ਖਸੀ ਪੂਜਾ ਵਿੱਚ ਲੱਗ ਜਾਂਦੇ ਹਨ। ਭਾਈ ਸਾਹਿਬ ਭਾਈ ਨੰਦ ਲਾਲ ਸਿੰਘ ਜੀ ਅਜਿਹੇ ਸ਼ਖਸੀ ਪੂਜਾ ਵਿੱਚ ਉਲਝ ਕੇ ਰੱਬੀ ਪੂਜਾ ਦਾ ਤਿਆਗ ਕਰਨ ਵਾਲਿਆਂ ਨੂੰ ਮੂਰਖਾਂ, ਜਾਹਲਤਾਂ ਦਾ ਦਰਜਾ ਦਿੰਦੇ ਹਨ। ਆਪਣੀ ਪੂਜਾ ਦੀ ਥਾਂ ਰੱਬ ਦੀ ਪੂਜਾ ਕਰਨਾ ਹੀ ਧਰਮ ਹੈ :-

**ਖੁਦ ਪਰਸਤੀ ਕਾਰਿ ਨਾਕਾਂ ਆਮਦਹ॥**
**ਹੱਕ ਪਰਸਤੀ ਜਾਦਿ ਈਮਾਂ ਆਮਦਹ॥ (119, ਜ਼ਿੰਦਗੀਨਾਮਾ)**

ਖੁਦ ਪਰਸਤੀ ਦੇ ਭੁੱਖੇ ਤਦ ਹੀ ਆਮ ਕਰਕੇ ਗੁਰੂ ਘਰਾਂ ਦਾ ਤਿਆਗ ਕਰਕੇ ਡੇਰੇ ਬਣਾ ਲੈਂਦੇ ਹਨ ਕਿਉਂਕਿ ਡੇਰੇ ਅੰਦਰ ਮੇਰੀ ਮਰਜ਼ੀ ਦੀ, ਮੇਰੀ ਪੂਜਾ ਹੋਣੀ ਹੈ ਪਰ ਗੁਰੂ ਘਰ ਅੰਦਰ ਤਾਂ ਗੁਰੂ ਜੀ ਦੀ ਜਾਂ ਰੱਬ ਦੀ ਪੂਜਾ ਹੁੰਦੀ ਹੈ। ਅੰਦਰ ਵੱਸਦੀ ਹਉਮੈ ਕਦੇ ਦੂਜੇ ਦੀ ਪੂਜਾ ਪਸੰਦ ਨਹੀਂ ਕਰਦੀ। ਹਉਮੈ ਦੀ ਵੱਡੀ ਮੁਸ਼ਕਿਲ ਇਹ ਹੈ ਕਿ ਇਹ ਨਿਮਰਤਾ ਦੀ ਪੁਸ਼ਾਕ ਪਹਿਨ ਲੈਂਦੀ ਹੈ ਜਿਸ ਕਰਕੇ ਬਾਹਰੋਂ ਤਾਂ ਪਵਿੱਤਰ ਸੰਤ ਹੀ ਨਜ਼ਰ ਆਉਂਦਾ ਹੈ ਪਰ ਅਜਿਹੇ ਲੋਕਾਂ ਦੇ ਹਿਰਦਿਆਂ ਅੰਦਰ ਖੁਦਾ ਦੀ ਥਾਂ ਖੁਦ ਹੀ ਬਿਰਾਜਮਾਨ ਹੁੰਦਾ ਹੈ।

ਹਉਮੈ ਅੰਦਰ ਬੰਦਾ ਕੰਮ ਸਾਰੇ ਚੰਗੇ ਹੀ ਕਰਦਾ ਹੈ ਪਰ ਹਉਮੈ ਦਾ ਰਲਿਆ ਹੋਇਆ ਅੰਸ਼ ਇਨ੍ਹਾਂ ਚੰਗੇ ਕੰਮਾਂ ਨੂੰ ਵੀ ਮਾੜੇ ਕਰਮ ਹੀ ਬਣਾ ਦਿੰਦਾ ਹੈ। ਜਿਵੇਂ ਕੋਈ ਬਹੁਤ ਮਿਹਨਤ ਕਰਕੇ ਦੁੱਧ ਪ੍ਰਾਪਤ ਕਰਦਾ ਹੈ ਪਰ ਇਕੱਠੇ ਹੋਏ ਦੁੱਧ ਵਿਚ ਕੁਝ ਬੂੰਦਾਂ ਹਉਮੈ ਦੀ ਕਾਂਜੀ ਪੈ ਜਾਣ ਕਰਕੇ ਸਾਰਾ ਦੁੱਧ ਬਰਬਾਦ ਕਰ ਲੈਂਦਾ ਹੈ। ਜਿਵੇਂ ਕੋਈ ਸਿਆਣੀ ਇਸਤਰੀ ਚੰਗੀ ਮਿਹਨਤ ਨਾਲ ਸਾਰਾ ਖਾਣਾ ਤਿਆਰ ਕਰ ਲੈਂਦੀ ਹੈ ਪਰ ਢੱਕਣਾ ਭੁੱਲ ਗਈ ਜਿਸ ਕਰਕੇ ਇੱਕ ਡਿੱਗੀ ਹੋਈ ਮੱਖੀ ਨੇ ਸਾਰਾ

ਖਾਣਾ ਬਰਬਾਦ ਕਰ ਦਿੱਤਾ। ਇਸ ਤਰ੍ਹਾਂ ਹੀ ਹਉਮੈ ਚੰਗੇ ਕੰਮਾਂ ਨੂੰ ਵੀ ਬਰਬਾਦ ਕਰ ਦਿੰਦੀ ਹੈ। ਇਸ ਸੰਬੰਧੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦੋ ਸਲੋਕ ਧਿਆਨ ਨਾਲ ਸਮਝਣਯੋਗ ਹਨ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ (1428)**

ਧਰਮ ਦੇ ਕਰਮ ਕਰਕੇ ਵੀ ਹਉਮੈ ਨੇ ਅਧਰਮੀ ਬਣਾ ਦਿੱਤਾ। ਦੂਜਾ ਸਲੋਕ ਹੈ :—

**ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥**
**ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥ (1427)**

ਜਿਸ ਪ੍ਰਾਣੀ ਨੇ ਗੁਰੂ ਕਿਰਪਾ ਦਾ ਸਦਕਾ ਹਉਮੈ ਪਹਿਚਾਣ ਕੇ ਕੱਢ ਦਿੱਤੀ ਉਹ ਸੱਚ ਕਰਕੇ ਜਾਣਿਓ ਮੁਕਤ ਨਰ ਹੈ। ਹਉਮੈ ਉਸ ਲਈ ਬੰਧਨ ਨਹੀਂ ਬਣ ਸਕਦੀ। ਉਹ ਰਾਮ ਰੂਪ ਬਣ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਕੁਝ ਇਕ ਅਜਿਹੇ ਲੋਕਾਂ ਦੀ ਗਿਣਤੀ ਕੀਤੀ ਹੈ ਜਿਹੜੇ ਦੁਨੀਆਂ ਦੀਆਂ ਨਜ਼ਰਾਂ ਅੰਦਰ ਦੇਵੀ ਦੇਵਤਿਆਂ ਦਾ ਦਰਜਾ ਰੱਖਦੇ ਹਨ ਪਰ ਸੱਚ ਹਕੀਕਤ ਕੁਝ ਹੋਰ ਹੈ। ਭਾਈ ਸਾਹਿਬ ਜੀ ਸੱਚ ਤੋਂ ਪਰਦਾ ਚੁੱਕਦੇ ਹੋਏ ਆਖਦੇ ਹਨ ਕਿ ਇਨ੍ਹਾਂ ਨੇ ਹੰਕਾਰ ਹਉਮੈ ਅੰਦਰ ਫੱਸ ਕੇ ਚੰਗੀ ਕਾਰ ਵੀ ਵਿਕਾਰ ਕਰ ਲਈ। ਵਿਸ਼ਨੂੰ ਜੀ ਨੇ ਦਸ ਅਵਤਾਰ ਧਾਰਨ ਕੀਤੇ ਪਰ ਹੈਰਾਨੀ ਹੈ ਕਿ ਹਰ ਵਾਰੀ ਵੈਰ ਵਿਰੋਧਤਾ ਵਿੱਚ ਫੱਸ ਕੇ ਜੋਧਿਆਂ ਨੂੰ ਮੌਤ ਹੀ ਵੰਡਦੇ ਰਹੇ। ਵਿਸ਼ਨੂੰ ਜੀ ਨੇ ਮੱਛ, ਕੱਛ, ਸੂਰ, ਨਰ ਸਿੰਘ, ਬਾਵਨ ਬੋਧ ਆਦਿਕ ਅਵਤਾਰ ਧਾਰਨ ਕੀਤੇ। ਪਰਸਰਾਮ, ਸ੍ਰੀ ਰਾਮ ਚੰਦ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਨੇ ਵੀ ਜੰਗ ਲੜੇ। ਇਨ੍ਹਾਂ ਦੀਆਂ ਲੜਾਈਆਂ ਦੇ ਕਿੱਸੇ ਗੀਤਾ ਰੂਪ ਵਿੱਚ, ਰਮਾਇਣ ਰੂਪ ਵਿੱਚ ਅਤੇ ਮਹਾਂਭਾਰਤ ਦੇ ਰੂਪ ਵਿਚ ਧਾਰਮਿਕ ਗ੍ਰੰਥ ਬਣ ਗਏ। ਪਰ ਸੱਚ ਹਕੀਕਤ ਇਹ ਹੈ ਕਿ ਇਨ੍ਹਾਂ ਨੇ ਕਾਮ ਕਰੋਧ, ਲੋਭ ਮੋਹ ਹੰਕਾਰ ਨਾ ਮਾਰਨ ਕਰਕੇ ਚੰਗੇ ਕੰਮ ਕਰਕੇ ਵੀ ਵਿਕਾਰ ਕਰ ਲਏ। ਹਉਮੈ ਨੇ ਚੰਗੀ ਕਾਰ ਵੀ ਵਿਕਾਰ ਕਰ ਦਿੱਤੀ।

**ਬਿਸਨ ਭਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ॥**
**ਮਛ ਕਛ ਵੈਰਾਹ ਰੂਪਿ ਹੋਇ ਨਰਸਿੰਘ ਬਾਵਨ ਬਉਧਾਰੇ॥**
**ਪਰਸਰਾਮ ਰਾਮ ਕਿਸ਼ਨ ਹੋਇ ਕਿਲਕਿ ਕਲੰਕੀ ਅਤਿ ਅਹੰਕਾਰੇ॥**
**ਖੜੀ ਮਾਰ ਇਕਹੀ ਵਾਰ ਰਮਾਇਣ ਕਰਿ ਭਾਰਥ ਭਾਰੇ॥**
**ਕਾਮ ਕਰੋਧ ਨ ਸਾਧਿਓ ਲੋਭ ਮੋਹ ਅਹੰਕਾਰ ਨ ਮਾਰੇ॥**
**ਸਤਿਗੁਰ ਪੁਰਖ ਨ ਭੇਟਿਆ ਸਾਧ ਸੰਗਤਿ ਸਹਲੰਗਨ ਨ ਸਾਰੇ॥**
**ਹਉਮੈ ਅੰਦਰਿ ਕਾਰਿ ਵਿਕਾਰੇ॥**

ਇਕ ਉਹ ਹਨ ਜਿਨ੍ਹਾਂ ਨੇ ਹਉਮੈ ਮਾਰ ਲਈ। ਉਨ੍ਹਾਂ ਦੀ ਹਰ ਥਾਂ 'ਤੇ ਜੈ

ਜੈਕਾਰ ਹੋਣ ਲੱਗ ਪੈਂਦੀ ਹੈ। ਦੂਜੇ ਉਹ ਹਨ ਜਿਨ੍ਹਾਂ ਨੂੰ ਹਉਮੈ ਨੇ ਮਾਰ ਦਿੱਤਾ ਹੈ ਉਹ ਲੋਕ ਪ੍ਰਲੋਕ ਗਵਾ ਲੈਂਦੇ ਹਨ। ਦੋਨਾਂ ਵਿਚੋਂ ਇਕ ਨੇ ਹੀ ਮਰਨਾ ਹੁੰਦਾ ਹੈ। ਆਮ ਕਰਕੇ ਹਉਮੈ ਹੀ ਮਾਰਦੀ ਹੈ ਪਰ ਜਿਨ੍ਹਾਂ ਦਾ ਗੁਰੂ ਬਲਵਾਨ ਹੋਵੇ ਉਹ ਹਉਮੈ ਨੂੰ ਮਾਰ ਦਿੰਦੇ ਹਨ। ਗੁਰੂ ਨਾਨਕ ਸਾਹਿਬ ਜੀ ਦਾ ਬਚਨ ਹੈ :—

**ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ॥**
**ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ॥ (422)**

ਇਕ ਬੜੀ ਪਿਆਰੀ ਗਾਥਾ ਹੈ ਕਿ ਇਕ ਮਾਤਾ ਨੇ ਆਪਣਾ ਪੁੱਤਰ ਬਹੁਤ ਹੀ ਮੁਸ਼ਕਿਲ ਨਾਲ ਪਾਲਿਆ ਕਿਉਂਕਿ ਜਦੋਂ ਵਜ਼ਨ ਦੋਨਾਂ ਕੰਧਿਆਂ 'ਤੇ ਚੁੱਕਣਾ ਹੋਵੇ ਤਾਂ ਸੌਖਾ ਹੁੰਦਾ ਹੈ ਪਰ ਜੇਕਰ ਵਜ਼ਨ ਚੁੱਕਣ ਲਈ ਇਕੋ ਕੰਧਾ ਹੋਵੇ ਤਾਂ ਇਹ ਔਖਾ ਹੋ ਜਾਂਦਾ ਹੈ। ਇਸ ਬੀਬੀ ਦਾ ਪਤੀ ਚੜ੍ਹਾਈ ਕਰ ਗਿਆ ਸੀ ਜਿਸ ਨਾਲ ਗਰੀਬੀ ਦੀ ਅਵਸਥਾ ਵਿੱਚ ਪੁੱਤਰ ਦਾ ਪਾਲਣ ਪੋਸਣ ਬੜੀ ਮੁਸ਼ਕਿਲ ਨਾਲ ਲੋਕਾਂ ਦੇ ਘਰ ਮਜ਼ਦੂਰੀ ਕਰਕੇ ਕੀਤਾ। ਰੱਬੀ ਰਹਿਮਤ ਨਾਲ ਬੱਚਾ ਚੰਗਾ ਪੜ੍ਹ ਲਿਖ ਗਿਆ। ਵਪਾਰ ਦੀ ਦੁਨੀਆਂ ਵਿੱਚ ਛੋਟਾ ਜਿਹਾ ਕਦਮ ਰੱਖਿਆ ਹੀ ਸੀ ਕਿ ਸਫਲਤਾ ਨੇ ਚਰਨ ਚੁੰਮਣੇ ਸ਼ੁਰੂ ਕਰ ਦਿੱਤੇ। ਕੁਝ ਹੀ ਸਾਲਾਂ ਵਿੱਚ ਚੰਗੇ ਅਮੀਰਾਂ ਵਿੱਚ ਗਿਣਿਆ ਜਾਣ ਲੱਗਾ। ਕੁਦਰਤੀ ਗੱਲ ਹੈ ਕਿ ਧੰਨ ਦੌਲਤ ਦੇ ਨਾਲ ਨਾਲ ਹਉਮੈ ਵੀ ਸਿਖਰਾਂ ਨੂੰ ਛੂਹ ਗਈ। ਚੰਗੀ ਨੇਕ ਸਿਆਣੀ ਔਰਤ ਪਤਨੀ ਬਣੀ ਸੀ। ਦੋ ਬੱਚੇ ਵੀ ਬਹੁਤ ਸਹਿਯੋਗੀ ਸਨ ਪਰ ਹਉਮੈ ਆਪਣੇ ਆਪ 'ਤੇ ਠੋਕਰ ਨਹੀਂ ਖਾ ਸਕਦੀ। ਹਉਮੈ 'ਤੇ ਠੋਕਰ ਮਾਰਨ ਵਾਲਾ ਤਾਂ ਸਗੋਂ ਦੁਸ਼ਮਣ ਬਣ ਜਾਂਦਾ ਹੈ। ਹਉਮੈ ਪਿਆਰੀ ਹੀ ਬਹੁਤ ਲੱਗਦੀ ਹੈ। ਪਾਵਨ ਬਚਨ ਵੀ ਹਨ :-

**ਹੈ ਕੋਈ ਐਸਾ ਜੋ ਹਉਮੈ ਤੋਰੈ॥ ਇਸੁ ਮੀਠੀ ਤੇ ਇਹੁ ਮਨੁ ਹੋਰੈ॥ (212)**

ਘਰ ਪਰਿਵਾਰ ਵਾਲਿਆਂ ਨੇ ਸਮਝਾਉਣਾ ਕਿ ਕਿਸੇ ਨਾਲ ਮਾੜਾ ਨਹੀਂ ਬੋਲਣਾ ਚਾਹੀਦਾ। ਧੰਨ ਦੌਲਤ ਦੀ ਹਉਮੈ ਕਰਕੇ ਕਿਸੇ ਗਰੀਬ ਦੀਆਂ ਬਦਅਸੀਸਾਂ ਨਹੀਂ ਲੈਣੀਆਂ ਚਾਹੀਦੀਆਂ। ਇਸ ਹਉਮੈ ਵਿੱਚ ਭੁੱਲੇ ਪੁਰਖ ਨੇ ਪਰਿਵਾਰ ਨਾਲੋਂ ਤਾਂ ਰਿਸ਼ਤਾ ਤੋੜ ਲਿਆ ਪਰ ਹਉਮੈ ਨੂੰ ਨਾ ਸਮਝ ਸਕਿਆ। ਅਸਲ ਵਿੱਚ ਹਉਮੈ ਇਕ ਰੋਗ ਹੈ। ਜਿਸ ਨੂੰ ਹਉਮੈ ਲੱਗ ਜਾਵੇ ਉਹ ਹਉਮੈ ਦਾ ਰੋਗੀ ਬਣ ਜਾਂਦਾ ਹੈ। ਰੋਗੀ ਦੀ ਤਾਂ ਆਪਣੀ ਝੋਲੀ ਦੁੱਖਾਂ ਨਾਲ ਭਰੀ ਹੁੰਦੀ ਹੈ ਉਹ ਕਿਸੇ ਨੂੰ ਸੁੱਖ ਕਿਵੇਂ ਵੰਡ ਸਕਦਾ ਹੈ। ਦੁਖੀਆ ਦੁੱਖ ਹੀ ਵੰਡ ਸਕਦਾ ਹੈ। ਘਰ ਬਹੁਤ ਵੱਡਾ ਹੈ ਪਰ ਜੀਆਂ ਤੋਂ ਬਿਨਾਂ ਨਰਕ ਬਰਾਬਰ ਬਣ ਜਾਂਦਾ ਹੈ। ਹੋਰ ਰਿਸ਼ਤੇਦਾਰ ਤੇ ਸਕੇ ਸਬੰਧੀ ਨਾਤਾ ਰਿਸ਼ਤਾ ਤੋੜ ਕੇ ਵੱਖਰੇ ਹੋ ਗਏ। ਵੱਖਰੀ ਤਾਂ ਭਾਵੇਂ ਮਾਂ ਨੂੰ ਵੀ ਕਰ ਦਿੱਤਾ ਸੀ ਪਰ ਮਾਂ ਰਿਸ਼ਤਾ ਨਹੀਂ ਤੋੜਦੀ। ਦੁਨੀਆਂ ਅੰਦਰ ਮਾਂ ਹੀ ਤਾਂ ਇਕ ਅਜਿਹਾ ਰਿਸ਼ਤਾ ਹੈ ਜਿਹੜਾ ਆਪਣੇ ਖ਼ੂਨ ਪੀਣ ਵਾਲੇ ਨਾਲ ਵੀ ਪਿਆਰ ਕਰਦਾ ਹੈ। ਮਾਂ

ਦਾ ਦੁੱਧ ਅਸਲ ਵਿੱਚ ਉਸ ਦੇ ਦਿਲ ਦਾ ਲਹੂ ਹੁੰਦਾ ਹੈ। ਮਾਂ ਦੁੱਧ ਰਾਹੀਂ ਆਪਣਾ ਖੂਨ ਅਤੇ ਜੋਬਨ ਪਿਲਾ ਦਿੰਦੀ ਹੈ। ਮਾਂ ਨੂੰ ਆਪਣਾ ਪੁੱਤ ਰੁਲਦਾ ਚੰਗਾ ਨਾ ਲੱਗਾ। ਮਾਂ ਨੇ ਇਕ ਵੀਚਾਰ ਬਣਾਈ। ਇਕ ਦਿਨ ਉਸ ਪੁੱਤਰ ਦੇ ਰਸਤੇ ਵਿੱਚ ਛੋਟਾ ਜਿਹਾ ਟੋਆ ਪੁੱਟ ਕੇ ਕੋਲ ਹੀ ਇਕ ਪੰਘੂੜਾ ਰੱਖ ਕੇ ਬੈਠ ਗਈ। ਪੁੱਤਰ ਆਇਆ ਪਰ ਟੋਆ ਪੁੱਟਿਆ ਹੋਣ ਕਰਕੇ ਉਸ ਨੂੰ ਰੁਕਣਾ ਪਿਆ। ਮਾਂ ਨੂੰ ਪੁੱਛਣ ਲੱਗਾ ਕਿ ਇਹ ਕੀ ਹੈ? ਮਾਂ ਨੇ ਸਮਝਾਇਆ ਕਿ ਪੁੱਤਰ ਇਹ ਅਸਲ ਵਿੱਚ ਜੀਵਨ ਦੀ ਕਹਾਣੀ ਹੈ। ਬੰਦੇ ਦੀ ਸ਼ੁਰੂਆਤ ਪੰਘੂੜੇ ਤੋਂ ਹੁੰਦੀ ਹੈ ਚਾਰ ਕੁ ਦਿਨ ਆਪਣੇ ਪੈਰਾਂ 'ਤੇ ਭੱਜਦਾ ਨੱਠਦਾ ਹੈ ਫਿਰ ਆਖਰ ਇਸ ਟੋਏ ਵਿੱਚ ਮੁਰਦਾ ਬਣਕੇ ਸਦਾ ਲਈ ਦਫਨਾਇਆ ਜਾਂਦਾ ਹੈ। ਪੰਘੂੜੇ ਵਿੱਚ ਪਿਆ ਹੋਇਆ ਵੀ ਆਪਣੇ ਮੂੰਹ ਤੋਂ ਮੱਖੀ ਉਡਾਉਣ ਦੀ ਸਮਰੱਥਾ ਨਹੀਂ ਰੱਖਦਾ ਅਤੇ ਕਬਰ ਵਿੱਚ ਪਿਆ ਹੋਇਆ ਵੀ ਆਪਣੇ ਸਰੀਰ ਨੂੰ ਖਾ ਰਹੇ ਕੀੜਿਆਂ ਨੂੰ ਹਟਾ ਨਹੀਂ ਸਕਦਾ। ਬੱਸ ਆਹ ਚਾਰ ਕੁ ਦਿਨਾਂ ਦੀ ਜ਼ਿੰਦਗੀ ਹੈ ਜਿਸ ਅੰਦਰ ਇਹ ਸ਼ੁਕਰ ਕਰਨ ਦੀ ਥਾਂ ਸਗੋਂ ਹਉਮੈ ਰੂਪ ਗੰਦ ਨਾਲ ਆਪਣੇ ਅੰਤਰ ਆਤਮੇ ਨੂੰ ਭਰ ਲੈਂਦਾ ਹੈ। ਪੁੱਤਰ ਬਸ ਮੈਂ ਇਹੋ ਕੁਝ ਦੱਸਣਾ ਚਾਹੁੰਦੀ ਸਾਂ ਕਿ ਜਦੋਂ ਕੋਲ ਕੁਝ ਵੀ ਨਹੀਂ ਸੀ ਤਦ ਹਉਮੈ ਵੀ ਨਹੀਂ ਸੀ। ਉਦੋਂ ਆਪਾਂ ਇਕ ਨਿਕੇ ਜਿਹੇ ਘਰ ਵਿੱਚ ਵੀ ਕਿੰਨੇ ਸੁਖੀ ਸਾਂ। ਅੱਜ ਘਰ ਵੀ ਵੱਡਾ ਹੈ, ਵਪਾਰ ਵੀ ਵੱਡਾ ਹੈ ਅਤੇ ਇਸ ਦੇ ਨਾਲ ਹਉਮੈ ਵੀ ਵੱਡੀ ਹੈ ਜਿਸ ਨੇ ਤੈਨੂੰ ਆਪਣੀ ਪਹਿਚਾਣ ਭੁਲਾ ਦਿੱਤੀ ਹੈ। ਜਿਹੜਾ ਆਪਣੀ ਹੀ ਪਹਿਚਾਣ ਭੁੱਲ ਗਿਆ ਹੋਵੇ ਉਹ ਫਿਰ ਆਪਣੀ ਮਾਂ ਨੂੰ, ਆਪਣੀ ਪਤਨੀ ਨੂੰ, ਆਪਣੇ ਧੀਆਂ ਪੁੱਤਰਾਂ ਨੂੰ ਕਿਵੇਂ ਪਹਿਚਾਣ ਸਕਦਾ ਹੈ? ਬੱਸ ਅੱਜ ਮਾਂ ਹੋਣ ਨਾਤੇ ਮੇਰਾ ਫਰਜ਼ ਸੀ ਕਿਉਂਕਿ ਮੈਂ ਤਾਂ ਹੁਣ ਨਦੀ ਕਿਨਾਰੇ ਦਾ ਰੁਖੜਾ ਹਾਂ ਪਤਾ ਨਹੀਂ ਕਦੋਂ ਡਿੱਗ ਜਾਵਾਂ ਇਸ ਲਈ ਆਖਰੀ ਵਾਰ ਫਿਰ ਤੇਰੀ ਜ਼ਿੰਦਗੀ ਨੂੰ ਉਜੜਦਿਆਂ ਵੇਖ ਕੇ ਸਹਾਰ ਨਹੀਂ ਸਕਦੀ ਸੀ। ਪੁੱਤਰ ਮਾਂ ਕੋਲ ਹੀ ਸ਼ਾਂਤੀ ਨਾਲ ਬੈਠ ਗਿਆ। ਉਸ ਨੂੰ ਪ੍ਰਤੀਤ ਹੋਇਆ ਜਿਵੇਂ ਸਦੀਆਂ ਦੀ ਦੌੜ ਭੱਜ ਵਿਚੋਂ ਸ਼ਾਂਤ ਚਿੱਤ ਹੋ ਗਿਆ ਹੋਵੇ। ਮਾਂ ਦੀ ਨਸੀਹਤ ਨੇ ਆਪੇ ਦੇ ਦਰਸ਼ਨ ਕਰਵਾ ਦਿੱਤੇ। ਹਉਮੈ ਦਾ ਤਿਆਗ ਕਰਕੇ ਨਿਮਰਤਾ ਦਾ ਧਾਰਨੀ ਹੋਇਆ। ਉਜੜਿਆ ਪਰਿਵਾਰ ਫਿਰ ਦੁਬਾਰਾ ਜੁੜ ਗਿਆ। ਜਿਵੇਂ ਪਤਝੜ ਸਾਰੀ ਹਰਿਆਵਲ ਲੁੱਟ ਪੁੱਟ ਲੈ ਜਾਂਦੀ ਹੈ ਪਰ ਮਗਰੋਂ ਆਈ ਬਸੰਤ ਫਿਰ ਉਹੋ ਖੁਸ਼ੀਆਂ ਖੇੜੇ ਲੈ ਆਉਂਦੀ ਹੈ, ਇਸ ਤਰ੍ਹਾਂ ਇਥੇ ਹੋਇਆ।

**ਦੇਖੁ ਫੂਲ ਫੂਲ ਫੂਲੇ॥ ਅਹੰ ਤਿਆਗਿ ਤਿਆਗੇ॥ (1185)**

ਹਉਮੈ ਪ੍ਰਭੂ ਮਿਲਾਪ ਲਈ ਵੀ ਵੱਡੀ ਰੁਕਾਵਟ ਹੈ। ਪ੍ਰਮੇਸ਼ਰ ਦੇ ਮਿਲਾਪ ਲਈ ਹਰ ਇਕ ਧਰਮ ਨੇ ਕਰੀਬ ਦੋ ਚੀਜ਼ਾਂ ਲਾਜ਼ਮੀ ਕੀਤੀਆਂ ਹਨ। ਪਹਿਲਾ ਸਿਮਰਨ, ਦੂਜਾ ਸੇਵਾ। ਹਉਮੈ ਇਨ੍ਹਾਂ ਦੋਨੋਂ ਕੰਮਾਂ ਨੂੰ ਪੂਰਾ ਨਹੀਂ ਹੋਣ ਦਿੰਦੀ। ਹੈਰਾਨੀ ਦੀ

ਗੱਲ ਹੈ ਕਿ ਹਉਮੈ ਸੇਵਾ ਸਿਮਰਨ ਤੋਂ ਰੋਕਦੀ ਨਹੀਂ ਪਰ ਸਾਕਾਰ ਵੀ ਨਹੀਂ ਹੋਣ ਦਿੰਦੀ। ਇਸ ਪ੍ਰਥਾਇ ਗੁਰਬਾਣੀ ਅੰਦਰ ਬਹੁਤ ਪਿਆਰੇ ਫ਼ੈਸਲੇ ਹਨ :-

**ਅਨਿਕ ਤਪਸਿਆ ਕਰੇ ਅਹੰਕਾਰ ॥**
**ਨਰਕ ਸੁਰਗ ਫਿਰਿ ਫਿਰਿ ਅਵਤਾਰ ॥ (278)**

ਅਨੇਕਾਂ ਤਰ੍ਹਾਂ ਨਾਲ ਤਪਸਿਆ ਭਾਵ ਧਾਰਮਿਕ ਕਰਮ ਕਰਦਾ ਹੈ ਪਰ ਹਉਮੈ ਦੀ ਬੁੱਧੀ ਦੀ ਹੀ ਕੈਦ ਦਾ ਕੈਦੀ ਬਣਿਆ ਰਹਿੰਦਾ ਹੈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥ (641)**

ਦੂਜਾ ਹਉਮੈ ਅੰਦਰ ਹੋਣ ਕਰਕੇ ਸੇਵਾ ਵੀ ਸਫਲੀ ਨਹੀਂ ਹੁੰਦੀ। ਪਾਵਨ ਬਚਨ ਹਨ :-

**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥ (560)**

ਆਸਾ ਕੀ ਵਾਰ ਵਿਚੋਂ ਹਉਮੈ ਪ੍ਰਤੀ ਬਹੁਤ ਪਿਆਰਾ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਇਸ ਤੋਂ ਮੁਕਤੀ ਦਾ ਰਾਹ ਵੀ ਪ੍ਰਾਪਤ ਹੁੰਦਾ ਹੈ। ਜਿਹੜਾ ਵੀ ਇਨ੍ਹਾਂ ਬਚਨਾਂ ਦੀ ਕਮਾਈ ਕਰ ਲਵੇ ਉਹ ਯਕੀਨਨ ਹੀ ਰੱਬੀ ਗੋਦ ਹਾਸਿਲ ਕਰ ਲੈਂਦਾ ਹੈ।

**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥ (466)**

ਇਸ ਪਾਵਨ ਪੰਕਤੀ ਅੰਦਰ ਦੋ ਸੁਆਲ ਹਨ। ਹਉਮੈ ਪੈਦਾ ਕਿਥੋਂ ਹੁੰਦੀ ਹੈ ਅਤੇ ਹਉਮੈ ਖਤਮ ਕਿਵੇਂ ਹੁੰਦੀ ਹੈ। ਪਹਿਲੇ ਸੁਆਲ ਦਾ ਜੁਆਬ ਗੁਰਬਾਣੀ ਵਿੱਚੋਂ ਹੀ ਲੱਭਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਰੱਬ ਨੇ ਆਪ ਹੀ ਜੀਵ ਨੂੰ ਹਉਮੈ ਦੇ ਚੱਕਰ ਵਿੱਚ ਪਾਇਆ ਸੀ।

**ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥**
**ਜਨਮ ਮਰਣੁ ਉਸ ਕਉ ਹੈ ਰੇ ਓਹਾ ਆਵੈ ਜਾਈ ॥ (999)**

"ਹਉਮੈ ਰੋਗੁ ਮਾਨੁਖ ਕਉ ਦੀਨਾ" ਦੇ ਪਵਿੱਤਰ ਗੁਰਵਾਕ ਅਨੁਸਾਰ ਹਉਮੈ ਧੁਰੋਂ ਹੀ ਮਿਲੀ ਹੈ। ਇਸ ਕਰਕੇ ਹੀ 'ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥ ਦੇ ਬਚਨ ਹਨ। ਦੂਜੇ ਸੁਆਲ ਦਾ ਜੁਆਬ ਲੱਭੀਏ ਤਾਂ ਗੁਰਬਾਣੀ ਦਾ ਜੁਆਬ ਹੈ ਕਿ ਰੱਬ ਇਤਨਾ ਦਇਆਲੂ ਹੈ ਕਿ ਜੇ ਉਸ ਨੇ ਹਉਮੈ ਦਾ ਰੋਗ ਦਿੱਤਾ ਤਾਂ ਨਾਲ ਹੀ ਗੁਰੂ ਸ਼ਬਦ ਦੀ ਦਵਾਈ ਵੀ ਰੱਖ ਦਿੱਤੀ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ (466)**

ਉਪਰੋਕਤ ਪੰਕਤੀਆਂ ਨੂੰ ਫਿਰ ਧਿਆਨ ਵਿਚ ਕਰੀਏ। ਜਦੋਂ ਇਹ ਪਾਠ ਪੜ੍ਹਦਾ ਹੈ ਤਾਂ **ਅਹੰ ਬੁਧਿ ਬਾਧੇ** ਹੁੰਦਾ ਹੈ ਪਰ ਜਦੋਂ **ਗੁਰ ਕਾ ਸਬਦੁ ਕਮਾਹਿ** ਅਨੁਸਾਰ ਗੁਰ ਬਚਨਾਂ ਦੀ ਕਮਾਈ ਕਰਦਾ ਹੈ ਤਾਂ **ਇਤੁ ਸੰਜਮ ਦੁਖ ਜਾਹਿ** ਹੁੰਦਾ ਹੈ। ਪੜ੍ਹ ਕੇ ਜਦੋਂ ਵੀਚਾਰ ਕੇ ਕਮਾਈ ਕਰਦਾ ਹੈ ਤਾਂ ਗੁਰੂ ਕਿਰਪਾ ਵਰਤ ਜਾਂਦੀ ਹੈ।

**ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥**
**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥**
**(624)**

ਧੰਨ ਹਨ ਉਹ ਲੋਕ ਜਿਹੜੇ ਪ੍ਰਮੇਸ਼ਰ ਦੀ ਕਿਰਪਾ ਦੇ ਪਾਤਰ ਬਣ ਗਏ। ਉਨ੍ਹਾਂ ਨੇ ਗੁਰ ਸ਼ਬਦ ਦੀ ਕਮਾਈ ਨਾਲ ਹਉਮੈ ਮਾਰ ਲਈ।

**ਜਾ ਹਰਿ ਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥ (879)**

# ਹੱਠ

ਧਰਮ ਦੀ ਦੁਨੀਆਂ ਅੰਦਰ ਦ੍ਰਿੜ ਵਿਸ਼ਵਾਸੀ ਹੋਣਾ ਇਕ ਬਹੁਤ ਚੰਗਾ ਗੁਣ ਮੰਨਿਆ ਜਾਂਦਾ ਹੈ। ਧਰਮ ਦੀ ਕਮਾਈ ਉਹੋ ਹੀ ਕਰਦਾ ਹੈ ਜਿਹੜਾ ਦ੍ਰਿੜ ਵਿਸ਼ਵਾਸੀ ਹੋਵੇ। ਵਿਕਾਰਾਂ ਦਾ ਰਸ, ਮਾਇਆ ਦੀ ਖਿੱਚ, ਇਹ ਜਗ ਮਿਠਾ ਆਦਿਕ ਵੀਚਾਰ ਮਨ ਨੂੰ ਆਪਣੇ ਵੱਲ ਜਲਦੀ ਪ੍ਰੇਰਿਤ ਕਰ ਲੈਂਦੇ ਹਨ। ਕਮਜ਼ੋਰ ਮਨ ਇਨ੍ਹਾਂ ਦੇ ਪ੍ਰਭਾਵ ਨੂੰ ਬਹੁਤ ਜਲਦੀ ਕਬੂਲ ਲੈਂਦਾ ਹੈ। ਸੁੱਖ ਦੀ ਭਾਲ ਵਿੱਚ ਤੁਰਦਾ ਜਦੋਂ ਇਨ੍ਹਾਂ ਦੀ ਬੁੱਕਲ ਦਾ ਕੈਦੀ ਹੋ ਜਾਂਦਾ ਹੈ ਤਾਂ ਦੁੱਖਾਂ ਦੀ ਇਕ ਲੰਮੀ ਕਹਾਣੀ ਆਪ ਹੀ ਛੇੜ ਲੈਂਦਾ ਹੈ। ਇਥੋਂ ਉਹ ਹੀ ਨਿਕਲ ਸਕਦਾ ਹੈ ਜਿਸ ਦਾ ਗੁਰੂ ਚੰਗਾ (ਪੂਰਾ) ਹੋਵੇ। ਪੰਚਮ ਗੁਰਦੇਵ ਦੇ ਬਚਨ ਹਨ—

ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥
ਹਉ ਰੋਗੁ ਬਿਆਪੈ ਚੁਕੈ ਨ ਭੰਗਾ॥
ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥
ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥ (1305)

ਦ੍ਰਿੜ ਵਿਸ਼ਵਾਸ ਹੀ ਕਈ ਵਾਰੀ ਆਪਣਾ ਰੂਪ ਵਟਾ ਕੇ ਧਰਮ ਦੀ ਥਾਂ 'ਤੇ ਭਰਮ ਬਣ ਜਾਂਦਾ ਹੈ। ਇਹ ਬਦਲਿਆ ਹੋਇਆ ਰੂਪ ਮਨ ਹਠ ਬਣ ਜਾਂਦਾ ਹੈ। ਅਜਿਹੀ ਕਠੋਰਤਾ ਹੁਕਮ ਮੰਨਣ ਦੇ ਰਾਹ ਵਿੱਚ ਸਭ ਤੋਂ ਵੱਡੀ ਰੁਕਾਵਟ ਬਣ ਜਾਂਦੀ ਹੈ। ਮਨ ਦਾ ਹਠੀ ਤਸੀਹੇ ਬਹੁਤ ਝੱਲਦਾ ਹੈ ਪਰ ਪ੍ਰਾਪਤੀ ਕੁਝ ਵੀ ਨਹੀਂ ਕਰ ਸਕਦਾ। ਕਠੋਰ ਮਨ ਅੰਦਰ ਕੁਝ ਵਸਣਾ ਅਸੰਭਵ ਹੀ ਹੋ ਜਾਂਦਾ ਹੈ। ਸਤਿਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਆਗਮਨ ਤੋਂ ਪਹਿਲਾਂ ਸੰਸਾਰ ਅੰਦਰ ਮਨ ਹਠ ਦਾ ਬਹੁਤ ਪ੍ਰਭਾਵ ਸੀ। ਜੋਗੀ, ਨਿਸ ਦਿਨ ਅੰਗ ਨੂੰ ਛਾਰਾ (ਸੁਆਹ) ਲਗਾ ਕੇ ਤਪ ਤਾਪਣੇ, ਜਲ ਧਾਰੇ ਕਰਨੇ, ਘਰ ਬਾਰ ਤਿਆਗਣਾ, ਜੰਗਲਾਂ ਵਿੱਚ ਜਾ ਕੇ ਨੰਗੇ ਅਤੇ ਭੁੱਖੇ ਰਹਿਣਾ ਆਦਿਕ ਮਨ ਹਠ ਕਰਮਾਂ ਵਿੱਚ ਉਲਝਿਆ ਹੋਇਆ ਸੀ। ਬ੍ਰਾਹਮਣ ਦੇ ਮਨ ਹਠ ਨੇ ਤਾਂ ਕਹਿਰ ਹੀ ਕੀਤਾ ਹੋਇਆ ਸੀ ਕਿਉਂਕਿ ਇਸ ਨੇ ਤਾਂ ਜਾਤ ਬਰਾਦਰੀਆਂ ਦੀ ਵੰਡ ਪਾ ਕੇ "ਏਕ ਪਿਤਾ ਏਕਸ ਕੇ ਹਮ ਬਾਰਿਕ' ਨੂੰ ਊਚ ਨੀਚ ਦੀ ਕੋੜ੍ਹੀ ਬਿਮਾਰੀ ਵਿੱਚ ਉਲਝਾ ਕੇ ਇਕ ਦੂਜੇ ਦੇ ਦੁਸ਼ਮਣ ਬਣਾ ਦਿੱਤਾ। ਮਨ ਦਾ ਹੱਠ ਹੀ ਸੀ ਜਿਹੜਾ ਸ਼ੂਦਰ ਦੇ ਪਰਛਾਵਿਆਂ ਤੋਂ ਵੀ ਡਰਦਾ ਫਿਰਦਾ ਸੀ। ਕੋਈ ਆਪਣੇ ਮਨ ਦੇ ਹੱਠ ਨੂੰ ਪੂਰਾ ਕਰਨ ਲਈ ਆਪਣੇ ਆਪ ਨੂੰ ਉੱਤਮ ਅਤੇ ਦੂਜਿਆਂ ਨੂੰ ਨੀਵਾਂ ਦਿਖਾਉਣ ਦਾ ਨਾਮ ਹੀ ਧਰਮ ਰੱਖੀ

ਬੈਠਾ ਸੀ। ਇਥੋਂ ਹੀ ਇਹ ਸੁਆਲ ਪੈਦਾ ਹੁੰਦਾ ਸੀ ਕਿ ਹਿੰਦੂ ਚੰਗਾ ਹੈ ਜਾਂ ਮੁਸਲਮਾਨ ਚੰਗਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਜਦੋਂ ਮੱਕੇ ਗਏ ਤਾਂ ਉਥੇ ਉਨ੍ਹਾਂ ਸਾਹਮਣੇ ਅਜਿਹਾ ਹੀ ਸੁਆਲ ਰੱਖਿਆ ਗਿਆ ਸੀ—

**ਪੁਛਨਿ ਖੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ॥**

ਹੈਰਾਨੀ ਦੀ ਗੱਲ ਹੈ ਕਿ ਦਸਵੇਂ ਜਾਮੇ ਅੰਦਰ ਕਰੀਬ ਦੋ ਸੌ ਸਾਲ ਦੇ ਲਾਗੇ ਦਾ ਵਕਤ ਬੀਤ ਚੁੱਕਣ 'ਤੇ ਵੀ ਭੀਖਨ ਸ਼ਾਹ ਜੀ ਜਦੋਂ ਦਸਮੇਸ਼ ਪਿਤਾ ਦੇ ਦਰਸ਼ਨ ਕਰਨ ਵਾਸਤੇ ਪਟਨਾ ਸਾਹਿਬ ਵਿਖੇ ਜਾਂਦੇ ਹਨ ਤਾਂ ਉਹ ਵੀ ਦੋ ਕੁਜੀਆਂ ਰੱਖ ਕੇ ਇਹੋ ਸੁਆਲ ਹੀ ਪ੍ਰਗਟ ਕਰਦੇ ਹਨ ਕਿ ਹਿੰਦੂ ਦਾ ਪੱਖ ਹੈ ਜਾਂ ਮੁਸਲਮਾਨ ਦਾ ਪੱਖ ਹੈ। ਗੁਰੂ ਨਾਨਕ ਸਾਹਿਬ ਜੀ ਵਾਂਗੂੰ ਕਿ "ਬਾਬਾ ਆਖੈ ਹਾਜੀਆ ਸੁਭ ਅਮਲਾ ਬਾਝਹੁ ਦੋਨੋਂ ਰੋਈ" ਦੇ ਜੁਆਬ ਵਰਗਾ ਹੀ ਜੁਆਬ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬਖਸ਼ਿਆ ਸੀ। ਅਜਿਹੇ ਮਨ ਹਠੀਆਂ ਦੀ ਕਤਾਰ ਬਹੁਤ ਲੰਮੀ ਹੈ। ਕੋਈ ਜੈਨੀ ਹੈ ਉਹ ਇਸ਼ਨਾਨ ਹੀ ਨਹੀਂ ਕਰਦਾ, ਕਿਸੇ ਗੱਡੀ ਮੋਟਰ 'ਤੇ ਨਹੀਂ ਚੜ੍ਹਦਾ, ਪਾਣੀ ਛਾਣ ਕੇ ਪੀਂਦਾ ਹੈ ਤਾਂ ਕਿ ਕਿਸੇ ਜੀਵ ਦੀ ਮੌਤ ਨਾ ਹੋ ਜਾਵੇ। ਕੋਈ ਮਨ ਦਾ ਹਠੀ ਪੱਥਰਾਂ ਨੂੰ ਹੀ ਰੱਬ ਮੰਨ ਕੇ ਪੂਜੀ ਜਾਂਦਾ ਹੈ। ਅਜਿਹੇ ਲੋਕਾਂ ਬਾਰੇ ਪਵਿੱਤਰ ਗੁਰਵਾਕ ਹੈ :—

**ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥**
**ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥ (593)**

ਦ੍ਰਿੜ੍ਹ ਵਿਸ਼ਵਾਸ ਨੂੰ ਸਹੀ ਦਿਸ਼ਾ ਦੇਣ ਲਈ ਸਤਿਗੁਰੂ ਪੂਰੇ ਦਾ ਹੋਣਾ ਬਹੁਤ ਜ਼ਰੂਰੀ ਹੈ। ਹੱਠ ਗੁਰੂ ਵੀ ਸਿਖਾਏਗਾ ਪਰ ਗੁਰੂ ਦਾ ਦਿੱਤਾ ਹੋਇਆ ਹੱਠ ਕਦੇ ਕਠੋਰ ਨਹੀਂ ਹੁੰਦਾ ਇਹ ਤਾਂ ਸਗੋਂ ਸਹੀ ਮਾਰਗ 'ਤੇ ਤੋਰਦਾ ਹੈ। ਅੰਮ੍ਰਿਤ ਵੇਲੇ ਬਿਸਤਰ ਦਾ ਸੁਖ ਤਿਆਗ ਕੇ ਗੁਰੂ ਗੋਦ ਦਾ ਅਨੰਦ ਕੋਈ ਹਠੀ ਹੀ ਲੈ ਸਕਦਾ ਹੈ। ਆਲਸ ਦਾ ਰੋਗੀ ਭਿੰਨੀ ਰੈਨੜੀ ਦੇ ਚਮਕਣ ਤਾਰਿਆਂ ਦਾ ਅਨੰਦ ਕਿਵੇਂ ਮਾਣ ਸਕਦਾ ਹੈ? ਸੱਚੇ ਹਠੀ ਬਿਸਤਰੇ ਨਾਲੋਂ ਦੋਸਤੀ ਤੋੜ ਕੇ ਦਰਿਆਵਾਂ ਨਾਲ ਦੋਸਤੀ ਪਾਉਂਦੇ ਹਨ ਭਾਵ ਇਸ਼ਨਾਨ ਪਾਨ ਕਰਕੇ ਮਨ ਅਤੇ ਤਨ ਵਿੱਚ ਨਾਮ ਨੂੰ ਟਿਕਾਉਂਦੇ ਹਨ।

**ਚਉਥੈ ਪਹਰਿ ਸੁਬਾਹ ਕੈ ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥ (146)**

ਜ਼ਿੰਦਗੀ ਦੇ ਮੈਦਾਨ ਅੰਦਰ ਕਦਮ ਕਦਮ 'ਤੇ ਚੁਣੌਤੀਆਂ ਰਾਹ ਘੇਰਦੀਆਂ ਹਨ। ਇਨ੍ਹਾਂ ਮੁਸ਼ਕਿਲਾਂ, ਚੁਣੌਤੀਆਂ ਨਾਲ ਲੜ ਕੇ ਆਪਣਾ ਮਾਰਗ ਸਿੱਧਾ ਕਰਨ ਵਾਲਾ ਹਠੀ ਹੀ ਹੋ ਸਕਦਾ ਹੈ। ਆਮ ਲੋਕ ਤਾਂ ਇਨ੍ਹਾਂ ਅੱਗੇ ਹਾਰ ਕੇ ਆਪਣੀ ਜ਼ਿੰਦਗੀ ਦੇ ਨਿਸ਼ਾਨੇ ਹੀ ਬਦਲ ਲੈਂਦੇ ਹਨ। ਚਮਕੌਰ ਦੀ ਗੜ੍ਹੀ ਦਾ ਇਤਿਹਾਸ

ਇਸ ਗੱਲ ਦੀ ਪ੍ਰਤੱਖ ਗਵਾਹੀ ਭਰਦਾ ਹੈ। ਜਦੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਨੰਦਪੁਰ ਸਾਹਿਬ ਨੂੰ ਛੱਡ ਕੇ ਆਉਂਦੇ ਹਨ ਤਾਂ ਸਰਸਾ ਦੇ ਕਿਨਾਰੇ ਇਮਾਨ ਦਾ ਹੋਕਾ ਦੇਣ ਵਾਲੇ ਬੇਇਮਾਨਿਆਂ ਨੇ ਹੱਲਾ ਕਰ ਦਿੱਤਾ। ਸਾਰਾ ਪਰਿਵਾਰ ਵਿਛੜ ਗਿਆ। ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਚਾਲੀ ਕੁ ਸਿੰਘਾਂ ਦੇ ਜਥੇ ਸਮੇਤ ਚਮਕੌਰ ਸਾਹਿਬ ਦੇ ਵਸਨੀਕ ਬੁਧੀ ਚੰਦ ਰਾਵਤ ਦੀ ਹਵੇਲੀ ਵਿੱਚ ਆ ਗਏ। ਇਹ ਇਕ ਕੱਚੀ ਗੜ੍ਹੀ ਸੀ। ਬਾਹਰੋਂ ਜਿਹੜੀਆਂ ਫੌਜਾਂ ਅਨੰਦਪੁਰ ਸਾਹਿਬ ਪਹਿਲਾਂ ਕਰੀਬ ਸੱਤ ਮਹੀਨੇ ਘੇਰਾ ਪਾਈ ਬੈਠੀਆਂ ਸਨ ਉਨ੍ਹਾਂ ਨੇ ਵੀ ਪਿੱਛਾ ਕਰਦਿਆਂ ਮੁੜ ਚਮਕੌਰ ਸਾਹਿਬ ਦੀ ਗੜ੍ਹੀ ਨੂੰ ਘੇਰਾ ਪਾ ਲਿਆ। ਹੈਰਾਨੀ ਹੁੰਦੀ ਹੈ ਕਿ ਬਾਹਰੋਂ ਸੁਨੇਹਾ ਜਾਂਦਾ ਹੈ ਕਿ ਤੁਸੀਂ ਚੁਪ ਚਾਪ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿਓ। ਇਹ ਹੁਣ ਤੁਹਾਡਾ ਅਨੰਦਪੁਰ ਸਾਹਿਬ ਨਹੀਂ ਜਿਥੇ ਬਹੁਤਾ ਸਮਾਂ ਟਿਕ ਸਕੋਗੇ। ਤੁਹਾਡੇ ਬਹੁਤੇ ਸਿੱਖ ਅਸੀਂ ਸਰਸਾ ਦੇ ਕਿਨਾਰੇ ਖਤਮ ਕਰ ਦਿੱਤੇ ਹਨ। ਇਥੇ ਤੁਹਾਡੇ ਕੋਲ ਹਥਿਆਰ, ਫੌਜਾਂ, ਭੋਜਨ ਪਾਣੀ ਆਦਿਕ ਕੁਝ ਵੀ ਸਹੂਲਤ ਨਹੀਂ, ਸੋ ਜੰਗ ਲੜਨ ਦੀ ਥਾਂ ਤੁਸੀਂ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿਓ। ਧੰਨ ਸਨ ਉਹ ਕਲਗੀਆਂ ਵਾਲੇ ਦੇ ਲਾਡਲੇ ਜਿਨ੍ਹਾਂ ਕੋਲ ਗੜ੍ਹੀ ਭਾਵੇਂ ਕੱਚੀ ਹੈ ਪਰ ਉਨ੍ਹਾਂ ਦੇ ਹੌਂਸਲੇ ਪੱਕੇ ਸਨ, ਪੇਟ ਤੋਂ ਭੁੱਖੇ ਸਨ ਪਰ ਸਬਰ ਨਾਲ ਰੱਜੇ ਹੋਏ ਸਨ, ਜਿਨ੍ਹਾਂ ਕੋਲ ਹਥਿਆਰ ਥੋੜੇ ਸਨ ਪਰ ਗੁਰੂ ਦਾ ਪਿਆਰ ਬਹੁਤਾ ਸੀ। ਉਨ੍ਹਾਂ ਦੀ ਗਿਣਤੀ ਬਾਹਰ ਦੇ ਮੁਕਾਬਲੇ ਭਾਵੇਂ ਆਟੇ ਵਿੱਚ ਲੂਣ ਬਰਾਬਰ ਵੀ ਨਹੀਂ ਸੀ ਭਾਵ ਬਹੁਤ ਥੋੜ੍ਹੀ ਸੀ ਪਰ ਇਕੱਲਾ ਇਕੱਲਾ ਸਵਾ ਲੱਖ ਨਾਲ ਮੁਕਾਬਲਾ ਕਰਨ ਦੀ ਸਮਰੱਥਾ ਰੱਖਦਾ ਸੀ। ਆਮ ਕਰਕੇ ਜੰਗ ਵਿਚੋਂ ਬਚ ਕੇ ਨਿਕਲ ਜਾਣ ਦੀਆਂ ਸਕੀਮਾਂ ਤਾਂ ਬਹੁਤ ਵਾਰੀ ਹੁੰਦੀਆਂ ਰਹਿੰਦੀਆਂ ਹਨ ਪਰ ਜੰਗ ਦੇ ਮੈਦਾਨ ਵਿੱਚੋਂ ਨਿਕਲਣ ਦੀ ਥਾਂ ਦੂਜੇ ਨੂੰ ਭੇਜ ਕੇ ਆਪ ਮੌਤ ਰਾਣੀ ਨੂੰ ਵਿਆਹੁਣਾ ਵੀ ਚਮਕੌਰ ਦੀ ਗੜ੍ਹੀ ਹੀ ਦੱਸਦੀ ਹੈ। ਇਥੇ ਸਿੰਘ ਵਾਰ ਵਾਰ ਧੰਨ ਗੁਰੂ ਗੋਬਿੰਦ ਸਿੰਘ ਜੀ ਨੂੰ ਕਦੇ ਨਿਮਰਤਾ ਨਾਲ ਅਰਜੋਈਆਂ ਕਰਦੇ ਹਨ ਕਦੇ ਪੰਜਾਂ ਵਾਲਾ ਗੁਰੂ ਜੀ ਦਾ ਹੀ ਦਿੱਤਾ ਹੋਇਆ ਅਧਿਕਾਰ ਵਰਤਦੇ ਹਨ ਤੇ ਆਖਦੇ ਹਨ ਕਿ ਤੁਹਾਨੂੰ ਗੜ੍ਹੀ ਵਿਚੋਂ ਜਾਣਾ ਹੀ ਪਵੇਗਾ। ਜਿੰਨੇ ਵੀ ਸਿੰਘ ਗੜ੍ਹੀ ਅੰਦਰ ਆਏ ਉਨ੍ਹਾਂ ਵਿਚੋਂ ਸਿਰਫ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਜਾਂ ਭਾਈ ਮਾਨ ਸਿੰਘ ਤੋਂ ਇਲਾਵਾ ਕੋਈ ਇਕ ਵੀ ਸਿਦਕ ਨਹੀਂ ਨਹੀਂ ਡੋਲਿਆ ਸਾਰੇ ਦੇ ਸਾਰੇ ਲੜ ਕੇ ਸ਼ਹੀਦ ਹੋਏ ਸਨ। ਇਹ ਤਿੰਨ ਸਿੰਘਾਂ ਦੀ ਵੀ ਡਿਊਟੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਜਾਣ ਦੀ ਲੱਗੀ ਸੀ ਨਹੀਂ ਤਾਂ ਇਨ੍ਹਾਂ ਸੂਰਮਿਆਂ ਨੇ ਵੀ ਆਪਣੀ ਸ਼ਹੀਦੀ ਦੇ ਲਹੂ ਨਾਲ ਧਰਤੀ ਦੇ ਮੱਥੇ 'ਤੇ ਸੁਹਾਗਣ ਦਾ ਟਿੱਕਾ ਲਾ ਦੇਣਾ ਸੀ। ਅਜਿਹੇ ਹੱਠੀਆਂ ਨੂੰ ਹੀ ਅਰਦਾਸ ਵਿੱਚ ਸਿੱਖ ਹਰ ਰੋਜ਼ ਯਾਦ ਕਰਕੇ ਰੱਬ ਨਾਲ ਆਪਣੀ ਲਿਵ ਜੋੜਦਾ ਹੈ।

ਜਿਹੜੀ ਮਾਂ ਪੁੱਤ ਦੀ ਉਂਗਲ ਤੇ ਵੀ ਚੀਰਾ ਆ ਜਾਣ 'ਤੇ ਘਬਰਾ ਜਾਂਦੀ

ਹੈ, ਝੱਟ ਹੀ ਕੋਈ ਦਵਾ ਦਾਰੂ ਦਾ ਪ੍ਰਬੰਧ ਕਰਦੀ ਹੈ, ਪੁੱਤ ਦਾ ਦੁੱਖ ਦੇਖ ਕੇ ਤੜਫ ਉੱਠਦੀ ਹੈ ਪਰ ਇਤਿਹਾਸ ਐਸੀਆਂ ਮਾਵਾਂ ਨੂੰ ਨਮਸਕਾਰ ਕਰਦਾ ਹੈ ਜਿਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦੇ ਪੁੱਤਰਾਂ ਦੇ ਇਕ ਚੀਰ ਨਹੀਂ ਸਗੋਂ ਥਾਂ ਥਾਂ ਤੋਂ ਵੱਢ ਕੇ ਟੋਟੇ ਟੋਟੇ ਕੀਤਾ। ਫਿਰ ਉਨ੍ਹਾਂ ਟੋਟਿਆਂ ਦਾ ਹਾਰ ਬਣਾ ਕੇ ਗਲੇ ਵਿਚ ਪਾਇਆ ਗਿਆ। ਇਨ੍ਹਾਂ ਮਾਵਾਂ ਦੇ ਕੱਪੜੇ ਆਪਣੇ ਹੀ ਪੁੱਤਰਾਂ ਦੇ ਲਹੂ ਨਾਲ ਭਿੱਜ ਗਏ। ਝੋਲੀਆਂ ਔਲਾਦ ਦੇ ਟੋਟਿਆਂ ਨਾਲ ਭਰ ਗਈਆਂ ਪਰ ਇਹ ਮਾਵਾਂ ਤੜਫਦੀਆਂ ਨਹੀਂ ਸਗੋਂ ਸ਼ੁਕਰ ਕਰਦੀਆਂ ਹਨ ਕਿ ਸੱਚੇ ਪਾਤਿਸ਼ਾਹ ਤੇਰੇ ਬੱਚੇ ਤੇਰੇ ਧਰਮ ਲਈ ਕੁਰਬਾਨ ਹੋਏ ਹਨ। ਇਨ੍ਹਾਂ ਤੇਰੇ ਮਹਾਨ ਵਿਰਸੇ ਦੇ ਵਾਰਿਸਾਂ ਨੇ ਸਾਨੂੰ ਵੀ ਨਿਮਾਣੀਆਂ ਨੂੰ ਸ਼ਹੀਦਾਂ ਦੀਆਂ ਮਾਵਾਂ ਹੋਣ ਦਾ ਮਾਣ ਬਖਸ਼ ਦਿੱਤਾ ਹੈ। ਅਜਿਹੇ ਹੱਠੀਆਂ ਨੇ ਮਰਨ ਮਗਰੋਂ ਸਵਰਗਾਂ ਦੀ ਕੀ ਆਸ ਰੱਖਣੀ ਹੈ ਉਹ ਤਾਂ ਸਗੋਂ ਜਿਉਂਦੇ ਜੀਅ ਹੀ ਗੁਰੂ ਗੋਦ ਦਾ ਅਨੰਦ ਮਾਣ ਲੈਂਦੇ ਹਨ। ਉਨ੍ਹਾਂ ਦੀ ਜ਼ੁਬਾਨ ਸ਼ਿਕਵਿਆਂ ਦੀ ਥਾਂ ਸ਼ੁਕਰ ਕਰਦੀ ਕਹਿੰਦੀ ਹੈ ਕਿ—

**ਤੇਰਾ ਭਾਣਾ ਸਭੁ ਕਿਛੁ ਹੋਵੈ॥ ਮਨ ਹਠਿ ਕੀਚੈ ਅੰਤਿ ਵਿਗੋਵੈ॥ (356)**

ਇਹ ਮਨ ਹਠ ਨਾਲ ਜ਼ਿੰਦਗੀ ਦੀ ਬਾਜ਼ੀ ਹਾਰਨ ਦੀ ਥਾਂ ਗੁਰੂ ਬਖਸ਼ੇ ਹੱਠ ਨਾਲ ਜ਼ਿੰਦਗੀ ਸਫਲ ਕਰ ਜਾਂਦੇ ਹਨ। ਗੁਰੂ ਹੱਠ ਹੁਕਮ ਮੰਨਣ ਨੂੰ ਧਰਮ ਸਮਝਦਾ ਹੈ ਪਰ ਮਨ ਹੱਠ ਹੁਕਮ ਕਰਨ ਵਿੱਚ ਵਿਸ਼ਵਾਸ ਰੱਖਦਾ ਹੈ। ਬਾਬਾ ਪ੍ਰਿਥੀ ਚੰਦ ਜੀ ਵਰਗੇ ਸੇਵਾ ਤਾਂ ਆਮ ਨਾਲੋਂ ਜ਼ਿਆਦਾ ਕਰਦੇ ਸਨ ਪਰ ਮਨ ਹੱਠ ਨੇ ਲੇਖੇ ਵਿੱਚ ਨਹੀਂ ਪੈਣ ਦਿੱਤੀ।

**ਮਨ ਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ॥**
**ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥ (40)**

ਸਤਿਗੁਰੂ ਜੀ ਇਸ ਕਰਕੇ ਹੀ ਤਾੜਨਾ ਕਰਦੇ ਹਨ ਕਿ ਜੇ ਕਰ ਸੇਵਾ ਕਰਨੀ ਸਿਖਣੀ ਹੈ ਤਾਂ ਕਦੇ ਹਾਥੀ ਕੋਲੋਂ ਸਿੱਖ। ਹਾਥੀ ਕੁੰਡੇ ਦੇ ਅਧੀਨ ਤੁਰਿਆ ਕਾਰਜ ਸੰਵਾਰਦਾ ਹੈ ਪਰ ਕੁੰਡੇ ਬਾਹਰਾ ਸਾਰੇ ਕਾਰਜ ਵਿਗਾੜਦਾ ਹੈ। ਲੋਹਾ ਕਠੋਰ ਹੋਣ ਕਰਕੇ ਜਦੋਂ ਸੱਟਾਂ ਮਾਰਦਾ ਹੈ ਤਾਂ ਜਾਨ ਲੈਂਦਾ ਹੈ ਕਿਉਂਕਿ ਹਥਿਆਰ ਲੋਹੇ ਦੇ ਹੀ ਹੁੰਦੇ ਹਨ। ਜਦੋਂ ਇਹੋ ਲੋਹਾ ਸੱਟਾਂ ਮਾਰਨ ਦੀ ਥਾਂ ਸਿਰ ਨੀਵਾਂ ਕਰਕੇ ਸੱਟਾਂ ਖਾਣ ਵਾਲੀ ਅਹਰਣਿ ਬਣ ਜਾਂਦਾ ਹੈ ਤਾਂ ਜ਼ਿੰਦਗੀ ਦੇਣ ਵਾਲੀਆਂ ਚੀਜ਼ਾਂ ਦੀ ਘਾੜਤ ਘੜਦਾ ਹੈ। ਇਸ ਤਰ੍ਹਾਂ ਹੀ ਕੋਈ ਮਨ ਹਠ ਛੱਡ ਕੇ ਗੁਰੂ ਹਠ ਧਾਰਨ ਕਰ ਲਵੇ ਤਾਂ ਯਕੀਨਨ ਮੰਜ਼ਿਲ 'ਤੇ ਪਹੁੰਚ ਜਾਏਗਾ।

**ਹਸਤੀ ਸਿਰ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**
**ਇਉ ਗੁਰਮੁਖਿ ਆਪੁ ਨਿਵਾਰੀਐ, ਸਭੁ ਰਾਜੁ ਸ੍ਰਿਸਟਿ ਕਾ ਲੇਇ॥ (648)**

# ਹਥਿਆਰ

ਸਿੱਖੀ ਦੇ ਅਕੀਦੇ ਅਨੁਸਾਰ ਪ੍ਰਮੇਸ਼ਰ, ਭਗਤੀ ਅਤੇ ਸ਼ਕਤੀ ਦੋਨਾਂ ਚੀਜ਼ਾਂ ਦੇ ਸੁਮੇਲ ਨਾਲ ਜਗਤ ਦੀ ਕਾਰ ਚਲਾਉਂਦਾ ਹੈ। ਜਿਹੜੇ ਲੋਕ ਭਗਤੀ ਕਰਨ ਵਾਲੇ ਹਨ ਉਨ੍ਹਾਂ ਲਈ ਰੱਬ ਭਗਤ ਵਛਲ ਹੈ ਪਰ ਜਿਹੜੇ ਲੋਕ ਆਪਣੀਆਂ ਦੁਸ਼ਟ ਬ੍ਰਿਤੀਆਂ ਦੇ ਕਾਰਨ ਜਗਤ ਜੀਵਾਂ ਨੂੰ ਦੁੱਖ ਦੇਣ ਦੀ ਮਨਸ਼ਾ ਰੱਖਦੇ ਹਨ ਐਸੇ ਦੁਸ਼ਟ ਦੋਖੀਆਂ ਨੂੰ ਰੱਬ ਸਖ਼ਤ ਸਜ਼ਾਵਾਂ ਦਿੰਦਾ ਹੈ। ਰੱਬੀ ਬਾਣੀ ਦਾ ਹੀ ਅਟੱਲ ਫ਼ੈਸਲਾ ਹੈ ਕਿ **"ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥"** ਸਿੱਖੀ ਰੱਬ ਰਜ਼ਾ ਦੀ ਪੁਜਾਰਨ ਹੋਣ ਕਰਕੇ ਇਸ ਦੇ ਅੰਦਰੂਨੀ ਸਿਧਾਂਤ ਵੀ ਰੱਬ ਦੇ ਸਿਧਾਂਤਾਂ ਅਨੁਸਾਰ ਹੀ ਹਨ। ਗੁਰਸਿੱਖੀ ਵੀ ਭਗਤੀ ਅਤੇ ਸ਼ਕਤੀ ਦਾ ਹੀ ਸੁਮੇਲ ਹੈ। ਗੁਰੂ ਨਾਨਕ ਸਾਹਿਬ ਜੀ ਨੇ ਭਗਤੀ ਦਾ ਭਾਵ ਸ਼ਬਦ ਨਾਲ ਪ੍ਰਗਟ ਕੀਤਾ ਅਤੇ ਸ਼ਕਤੀ ਦਾ ਭਾਵ ਹੱਥ ਵਿੱਚ ਸੋਟਾ ਰੱਖ ਕੇ ਪ੍ਰਗਟ ਕੀਤਾ। ਭਾਈ ਗੁਰਦਾਸ ਜੀ ਦੇ ਬੋਲ ਹਨ **"ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾਧਾਰੀ॥"** ਜਿਨ੍ਹਾਂ ਲੋਕਾਂ ਨੇ ਭਗਤੀ ਦੀ ਗੱਲ ਕੀਤੀ ਉਨ੍ਹਾਂ ਨੂੰ ਹਜ਼ੂਰ ਨੇ ਗੁਰ ਸ਼ਬਦ ਦੀ ਵੀਚਾਰ ਨਾਲ ਨਦਰੀ ਨਦਰਿ ਨਿਹਾਲ ਕਰ ਦਿੱਤਾ ਪਰ ਜਦੋਂ ਬਾਬਰ ਆਇਆ ਤਾਂ ਉਸ ਨੂੰ ਤਰਲੇ ਕਰਨ ਦੀ ਥਾਂ ਜਾਬਰ ਆਖਿਆ ਸੀ। ਹਾਲਾਂਕਿ ਸਮੁੱਚੇ ਹਿੰਦੋਸਤਾਨ ਦੇ ਡਰਨ ਦਾ ਜ਼ਿਕਰ ਹੈ **"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥"** ਪਰ ਬੇਬਾਕ ਸਤਿਗੁਰੂ ਜੀ ਨੇ ਉਥੇ ਸ਼ਕਤੀ ਹੀ ਵਰਤੀ। ਧੰਨ ਗੁਰੂ ਅੰਗਦ ਸਾਹਿਬ ਜੀ ਵੇਲੇ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਖਾ ਕੇ ਭੱਜ ਕੇ ਆਇਆ ਹਮਾਯੂੰ ਨੇ ਗੁਰੂ ਜੀ ਤੇ ਹੀ ਤਲਵਾਰ ਕੱਢ ਲਈ। ਉਥੋਂ ਵੀ ਸਤਿਗੁਰੂ ਜੀ ਨੇ ਹਮਾਯੂੰ ਦੀ ਤਲਵਾਰ ਦਾ ਡਰ ਪ੍ਰਗਟ ਕਰਨ ਦੀ ਥਾਂ ਨਿਡਰਤਾ ਭਰੇ ਬੋਲ ਹੀ ਆਖੇ ਸਨ ਕਿ ਭਲਿਆ ਜਿਥੇ ਤਲਵਾਰ ਦਾ ਕੰਮ ਸੀ ਉਥੋਂ ਭਗੌੜਾ ਹੋ ਗਿਆ ਅਤੇ ਜਿਥੇ ਪਿਆਰ ਦਾ ਕੰਮ ਸੀ ਉਥੇ ਤਲਵਾਰ ਕੱਢ ਖਲੋਤਾ ਹੈਂ। ਬਹੁਤ ਜਲਦੀ ਹੀ ਹਮਾਯੂੰ ਨੂੰ ਵੀ ਆਪਣੀ ਕੀਤੀ ਦਾ ਪਤਾ ਲੱਗਾ ਗਿਆ ਸੀ। ਗੁਰੂ ਅਮਰ ਦਾਸ ਜੀ ਜ਼ਿਆਦਾ ਬ੍ਰਿਧ ਅਵਸਥਾ ਵਿੱਚ ਹੋਣ ਕਰਕੇ ਉਨ੍ਹਾਂ ਦੀ ਕੋਈ ਘਟਨਾ ਇਤਿਹਾਸ ਦੀ ਪਕੜ ਵਿੱਚ ਨਹੀਂ ਆਈ। ਗੁਰੂ ਰਾਮਦਾਸ ਜੀ ਵੇਲੇ ਵੀ ਹਥਿਆਰਾਂ ਦੀ ਗੱਲ ਕੋਈ ਪ੍ਰਗਟ ਰੂਪ ਵਿਚ ਨਹੀਂ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਵੇਲੇ ਮਉ ਨਗਰ ਜਿਥੇ ਹਜ਼ੂਰ ਸ਼ਾਦੀ ਲਈ ਗਏ ਸਨ ਤਦ ਨਗਰ ਦੇ ਲੋਕਾਂ ਨੇ ਬਹਾਨੇ ਨਾਲ ਪਰਖ ਕਰਨ ਲਈ ਇਕ ਦਰੱਖਤ ਦਾ ਮੁੱਢ ਬਾਹਰੋਂ ਘੜ ਕੇ ਕਿੱਲੇ ਦੀ ਸ਼ਕਲ ਦਾ ਬਣਾ ਦਿਤਾ ਸੀ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਘੋੜੇ 'ਤੇ ਸਵਾਰ ਹੋ ਕੇ ਨੇਜੇ ਨਾਲ ਉਹ ਕਿੱਲਾ ਪੁੱਟ

ਦਿੱਤਾ ਸੀ। ਛੇਵੇਂ ਪਾਤਿਸ਼ਾਹ ਜੀ ਵੱਲੋਂ ਦੋ ਤੇਗਾਂ ਪਹਿਨਣ ਦਾ ਜ਼ਿਕਰ ਜਗ ਜ਼ਾਹਰਾ ਹੈ। ਢਾਡੀ ਨਥਾ ਅਤੇ ਭਾਈ ਅਬਦੁੱਲਾ ਜੀ ਦੀ ਗਵਾਹੀ ਹੈ ਕਿ "ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰੀ ਦੀ।" ਯਾਦ ਰੱਖਣ ਯੋਗ ਬਾਤ ਹੈ ਕਿ ਛੇਵੇਂ ਪਾਤਿਸ਼ਾਹ ਜੀ ਦੇ ਬਚਪਨ ਸਮੇਂ ਹਥਿਆਰ ਵਿੱਦਿਆ ਬਾਬਾ ਬੁੱਢਾ ਜੀ ਨੇ ਦਿੱਤੀ ਸੀ। ਬਾਬਾ ਬੁੱਢਾ ਜੀ ਦੀ ਇਕ ਕਿਰਪਾਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਥਿਆਰਾਂ ਵਿਚ ਅਜੋਕੇ ਸਮੇਂ ਤੱਕ ਪਈ ਹੈ। ਸੱਤਵੇਂ ਪਾਤਿਸ਼ਾਹ ਜੀ ਵੱਲੋਂ 2200 ਘੋੜ ਸਵਾਰਾਂ ਦੀ ਫੌਜ ਰੱਖਣ ਦਾ ਅਰਥ ਹੀ ਹਥਿਆਰਾਂ ਦੀ ਕਦਰ ਕੀਮਤ ਨੂੰ ਪ੍ਰਗਟ ਕਰ ਦਿੰਦਾ ਹੈ। ਅੱਠਵੇਂ ਪਾਤਿਸ਼ਾਹ ਜੀ ਫਿਰ ਬਾਲ ਬਰੇਸ ਸਨ। ਨੌਵੇਂ ਪਾਤਿਸ਼ਾਹ ਜੀ ਨੂੰ ਤੇਗ ਬਹਾਦਰ ਸ਼ਬਦ ਹੀ ਤੇਗ ਦੀ ਬਹਾਦਰੀ ਦਿਖਾਉਣ ਕਰਕੇ ਮਿਲਿਆ ਸੀ। ਦਸਮੇਸ਼ ਪਾਤਿਸ਼ਾਹ ਜੀ ਨੇ ਪ੍ਰਤੱਖ ਰੂਪ ਵਿਚ ਚੌਦਾਂ ਜੰਗਾਂ ਲੜੀਆਂ। ਕਲਗੀਧਰ ਦੀ ਤੀਰ ਅੰਦਾਜ਼ੀ ਦੇ ਕਰਤੱਬ ਨੂੰ ਤਾਂ ਸਗੋਂ ਵਕਤੀ ਹਾਕਮ ਜਾਂ ਬਾਈਧਾਰ ਦੇ ਰਾਜੇ ਕਰਾਮਾਤ ਵਾਂਗ ਹੀ ਸਮਝਦੇ ਸਨ। ਕਲਗੀਧਰ ਦੀ ਤਾਂ ਪ੍ਰਤੱਖ ਕਰਾਮਾਤ ਹੈ ਕਿ ਸੈਦ ਖਾਂ ਵਰਗੇ ਜਰਨੈਲਾਂ ਤੋਂ ਹਥਿਆਰ ਸੁਟਵਾ ਕੇ ਸੱਚਾ ਫਕੀਰ ਬਣਾ ਸਕਦੇ ਹਨ ਅਤੇ ਹਥਿਆਰ ਛੱਡ ਬੈਠੇ ਮਾਧੋ ਦਾਸ ਵਰਗਿਆਂ ਨੂੰ ਜਬਰਦਸਤ ਜਰਨੈਲ ਬਣਾ ਸਕਦੇ ਹਨ।

ਭਾਈ ਬਚਿੱਤਰ ਸਿੰਘ ਦੀ ਨਾਗਣੀ ਗੁਰੂ ਜੀ ਦੇ ਆਪਣੇ ਹੀ ਬਣਾਏ ਅਨੰਦਪੁਰ ਸਾਹਿਬ ਅੰਦਰ ਹਥਿਆਰਾਂ ਦੇ ਕਾਰਖਾਨੇ ਦੀ ਬਣੀ ਹੋਈ ਸੀ। ਇਸ ਹੀ ਨਾਗਣੀ ਨਾਲ ਭਾਈ ਬਚਿੱਤਰ ਸਿੰਘ ਜੀ ਨੇ ਪਹਾੜੀ ਰਾਜਿਆਂ ਵੱਲੋਂ ਭੇਜੇ ਮਸਤ ਹਾਥੀ ਦੇ ਸਿਰ 'ਤੇ ਬੰਨੀਆਂ ਲੋਹੇ ਦੀਆਂ ਤਵੀਆਂ ਨੂੰ ਪਾੜ ਕੇ ਹਾਥੀ ਦਾ ਸਿਰ ਖਜ਼ਮੀ ਕਰ ਦਿੱਤਾ ਸੀ। ਦਸ਼ਮੇਸ਼ ਪਿਤਾ ਜੀ ਨੇ ਜਦੋਂ ਆਪਣੇ ਪਿਆਰੇ ਵੀ ਦੁਨੀਆਂ ਅੰਦਰ ਪ੍ਰਗਟ ਕੀਤੇ ਤਾਂ ਉਹ ਵੀ ਕਿਰਪਾਨ ਦੀ ਨੋਕ 'ਤੇ ਹੀ ਪੈਦਾ ਕੀਤੇ ਸਨ। ਗੁਰੂ ਘਰ ਦਾ ਪਿਆਰ ਨਿਰੇ ਛੱਲੇ ਮੁੰਦੀਆਂ ਵਾਲਾ ਨਹੀਂ ਸੀ। ਪੰਜਾਂ ਪਿਆਰਿਆਂ ਦੀ ਚੋਣ ਸਮੇਂ ਗੁਰੂ ਜੀ ਭਰੇ ਦਰਬਾਰ ਅੰਦਰੋਂ ਪੰਜ ਸੀਸ ਮੰਗਦੇ ਹਨ ਅਤੇ ਸਿੱਖੀ ਦੇ ਪ੍ਰਵਾਨੇ ਪੰਜ ਵਾਰੀ ਹੀ ਗੁਰੂ ਜੀ ਅੱਗੇ ਸੀਸ ਭੇਟ ਕਰਕੇ ਦਇਆ ਰਾਮ ਤੋਂ ਭਾਈ ਦਇਆ ਸਿੰਘ ਜੀ ਬਣੇ। ਧਰਮ ਚੰਦ, ਹਿੰਮਤ ਰਾਏ, ਮੋਹਕਮ ਚੰਦ ਅਤੇ ਸਾਹਿਬ ਚੰਦ ਤੋਂ ਕ੍ਰਮਵਾਰ ਬਦਲ ਕੇ ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਮੋਹਕਮ ਸਿੰਘ ਜੀ, ਅਤੇ ਭਾਈ ਸਾਹਿਬ ਸਿੰਘ ਜੀ ਬਣੇ ਸਨ। ਹੈਰਾਨੀ ਦੀ ਗੱਲ ਹੈ ਕਿ ਕਿਰਪਾਨ ਵਿਚੋਂ ਪੈਦਾ ਕਰਕੇ ਖਾਲਸੇ ਦੀ ਪੰਜ ਕਕਾਰੀ ਵਰਦੀ ਅੰਦਰ ਵੀ ਕਿਰਪਾਨ ਲਾਜ਼ਮੀ ਕਰ ਦਿੱਤੀ ਸੀ ਜਿਸ ਨੂੰ ਅੰਮ੍ਰਿਤ ਛੱਕਣ ਵਾਲਾ ਹਰ ਵਕਤ ਅੰਗ ਸੰਗ ਰੱਖਦਾ ਹੈ। ਖਾਲਸੇ ਦੀ ਅਰਦਾਸ ਵਿੱਚ ਵੀ ਦੇਗ ਅਤੇ ਤੇਗ ਦੀ ਫਤਹਿ ਦੀ ਮੰਗ ਕੀਤੀ ਜਾਂਦੀ ਹੈ। ਖਾਲਸਾ ਜੋਦੜੀ ਕਰਦਾ ਹੈ ਕਿ ਦੁਸ਼ਟਾਂ ਦੇ ਨਾਸ਼ ਕਰਨ ਲਈ ਕਿਰਪਾਨ ਦਾ ਚੱਲਣਾ ਵੀ ਜ਼ਰੂਰੀ ਹੈ।

ਸਿਆਣੇ ਲੋਕਾਂ ਦੇ ਵੀਚਾਰ ਹਨ ਕਿ ਹਰ ਕੋਈ ਬੰਦਾ ਸ਼ਾਂਤੀ ਹੀ ਚਾਹੁੰਦਾ ਹੈ ਪਰ ਸ਼ਾਂਤੀ ਦੀ ਪਹਿਰੇਦਾਰੀ ਹਮੇਸ਼ਾਂ ਹੀ ਹਥਿਆਰਾਂ ਨਾਲ ਹੁੰਦੀ ਹੈ। ਜਿਹੜੀ ਵੀ ਕੌਮ ਹਥਿਆਰ ਭੁੱਲ ਜਾਏ ਅਤੇ ਹਥਿਆਰ ਦਾ ਮਕਸਦ ਭੁੱਲ ਜਾਏ ਤਾਂ ਉਹ ਜਾਂ ਤਾਂ ਕਾਇਰ ਬੁਜ਼ਦਿਲ ਬਣ ਜਾਂਦੇ ਹਨ ਜਾਂ ਫਿਰ ਜ਼ਾਲਿਮ ਬਣ ਜਾਂਦੇ ਹਨ। ਗੁਰੂ ਸਾਹਿਬ ਜੀ ਨੇ ਅੰਮ੍ਰਿਤ ਵੀ ਖੰਡੇ ਨਾਲ ਹੀ ਤਿਆਰ ਕੀਤਾ ਸੀ। ਆਮ ਕਰਕੇ ਅਜਿਹੀਆਂ ਚੀਜ਼ਾਂ ਲਈ ਚਮਚਾ ਜਾਂ ਕੜਛੀ ਵਰਤੀ ਜਾਂਦੀ ਹੈ ਪਰ ਨਾਲ ਹੀ ਚੇਤਾ ਰੱਖਣਾ ਚਾਹੀਦਾ ਹੈ ਕਿ ਕੜਛੀ ਅਤੇ ਚਮਚਾ ਗੁਲਾਮੀ ਦੀ ਨਿਸ਼ਾਨੀ ਹੁੰਦੇ ਹਨ। ਅਜੋਕੇ ਸਮੇਂ ਅੰਦਰ ਵੀ ਕਿਸੇ ਦੀ ਖੁਸ਼ਾਮਦ ਕਰਨਾ ਚਮਚਾਗਿਰੀ ਕਰਨਾ ਹੀ ਕਹਾਉਂਦਾ ਹੈ। ਖਾਲਸੇ ਨੇ ਖੰਡਾ ਘੋਲ ਕੇ ਪੀਤਾ ਸੀ ਜਿਸ ਦਾ ਸਬੂਤ ਬਾਬਾ ਦੀਪ ਸਿੰਘ ਜੀ ਵਰਗਿਆਂ ਨੇ ਖੰਡੇ ਨਾਲ ਹੀ ਲਕੀਰ ਖਿੱਚੀ ਸੀ ਕਿ ਖਾਲਸਾ ਜੀ ਜਿਨ੍ਹਾਂ ਨੇ ਖੰਡੇ ਦੀ ਪਾਹੁਲ ਛੱਕ ਕੇ ਪਹਿਲਾਂ ਮਰਨ ਕਬੂਲ ਕੀਤਾ ਹੋਇਆ ਹੈ ਉਹ ਅੱਜ ਅੱਗੇ ਆਓ ਕਿਉਂਕਿ ਅਹਿਮਦ ਸ਼ਾਹ ਅਬਦਾਲੀ ਵਰਗੇ ਪਾਪੀ ਹਾਕਮ ਤੇ ਧਾੜਵੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਹੈ। ਖਾਲਸੇ ਨੇ ਸਿਰ ਤਲੀ ਤੇ ਰੱਖ ਕੇ ਖੰਡਾ ਖੜਕਾ ਕੇ ਸਪੱਸ਼ਟ ਕਰ ਦਿੱਤਾ ਕਿ ਖਾਲਸੇ ਤਾਂ ਮੌਤ ਨੂੰ ਵੀ ਭਿਖਾਰਨ ਬਣਾ ਸਕਦੇ ਹਨ। ਇਹ ਘਟਨਾ 1757 ਦੀ ਹੈ।

ਅਬਦਾਲੀ ਨਾਲ ਹੀ ਆਇਆ ਹੋਇਆ ਕਾਜ਼ੀ ਨੂਰ ਮੁਹੰਮਦ ਅੰਦਰੋਂ ਈਰਖਾ ਦਾ ਭਰਿਆ ਹੋਇਆ ਸੀ ਉਹ ਲਿਖ ਭਾਵੇਂ ਨਫਰਤ ਨਾਲ ਹੀ ਰਿਹਾ ਸੀ ਪਰ ਫਿਰ ਵੀ ਖਾਲਸੇ ਦੀ ਤਾਰੀਫ ਆਪਣੇ ਆਪ ਹੀ ਉਸਦੇ ਨਫਰਤ ਦੇ ਪੜਦੇ ਪਾੜ ਕੇ ਸਪੱਸ਼ਟ ਹੋ ਜਾਂਦੀ ਹੈ। ਜਦੋਂ ਉਹ ਲਿਖਦਾ ਹੈ ਕਿ ਜੇਕਰ ਹਥਿਆਰ ਚਲਾਉਣੇ ਸਿਖਣੇ ਹੋਣ ਤਾਂ ਇਨ੍ਹਾਂ ਕੁੱਤਿਆਂ ਕੋਲੋਂ ਸਿੱਖੋ। ਇਨ੍ਹਾਂ ਦੀ ਬਹਾਦਰੀ ਅਤੇ ਹਥਿਆਰਾਂ ਦੇ ਚਲਾਉਣ ਵਿਚ ਕੋਈ ਮੁਕਾਬਲਾ ਨਹੀਂ ਕਰ ਸਕਦਾ। ਤਵਾਰੀਖ ਤਦ ਹੀ ਤਾਂ ਖਾਲਸੇ ਦੀ ਬਹਾਦਰੀ ਦੇ ਸੋਹਿਲੇ ਗਾਉਂਦੀ ਹੈ ਕਿਉਂਕਿ ਇਨ੍ਹਾਂ ਦੀ ਤਾਰੀਫ ਨਫ਼ਰਤ ਭਰੇ ਹਿਰਦੇ ਵੀ ਕਰ ਜਾਂਦੇ ਹਨ।

ਗੁਰੂ ਘਰ ਦੀ ਨਿਰਾਲੀ ਮਾਣ ਮਤੀ ਮਰਿਆਦਾ ਹੈ ਕਿ ਇਥੇ ਆਏ ਹਰ ਪ੍ਰੇਮੀ ਨੂੰ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਕੜਾਹ ਤਿਆਰ ਕਰਕੇ ਇਸ ਨੂੰ ਕੜਾਹ ਪ੍ਰਸ਼ਾਦ ਬਣਾਉਣ ਲਈ ਅਰਦਾਸ ਕਰਕੇ ਸਤਿਗੁਰੂ ਜੀ ਤੋਂ ਪ੍ਰਵਾਨਗੀ ਲਈ ਜਾਂਦੀ ਹੈ। ਸਿੱਖੀ ਦਾ ਅਟੁੱਟ ਵਿਸ਼ਵਾਸ ਹੈ ਕਿ ਜਦੋਂ ਸਿੱਖ ਗੁਰੂ ਜੀ ਨੂੰ ਯਾਦ ਕਰਕੇ ਉਸ ਦੇਗ ਵਿੱਚ ਕਿਰਪਾਨ ਭੇਟ ਕਰ ਦਿੰਦਾ ਹੈ ਤਾਂ ਉਹ ਕੜਾਹ ਬਦਲ ਕੇ ਪਵਿੱਤਰ ਕੜਾਹ ਪ੍ਰਸ਼ਾਦ ਦੀ ਦੇਗ ਬਣ ਜਾਂਦੀ ਹੈ। ਗੁਰੂ ਘਰ ਅੰਦਰ ਗੁਰੂ ਜੀ ਦੀ ਖੁਸ਼ੀ ਦੀ ਪ੍ਰਵਾਨਗੀ ਵੀ ਹਥਿਆਰ ਨਾਲ ਹੀ ਲਈ ਜਾਂਦੀ ਹੈ। ਇਸ ਦਾ ਵੀ ਅਸਲ ਵਿੱਚ ਪਿਛੋਕੜ ਹੈ ਕਿ ਜਦੋਂ ਵੀ ਗੁਰੂ ਜੀ ਕਿਸੇ ਤੇ ਅਤਿ ਦੀ ਪ੍ਰਸੰਨਤਾ ਬਖਸ਼ਦੇ ਸਨ ਤਦ ਉਸ ਨੂੰ ਪ੍ਰੇਮ ਨਿਸ਼ਾਨੀ ਵਜੋਂ ਵੀ ਹਥਿਆਰ ਹੀ ਬਖਸ਼ਦੇ ਸਨ ਜਿਸ ਦਾ ਸਬੂਤ ਸਾਨੂੰ ਮਾਤਾ ਸਾਹਿਬ ਕੌਰ ਜੀ, ਜਿਹੜੇ ਦਸ਼ਮੇਸ਼ ਜੀ ਦੇ ਮਹਿਲ

ਸਨ, ਨੂੰ ਦਿੱਤੇ ਹੋਏ ਤੀਰਾਂ ਤੋਂ ਮਿਲਦਾ ਹੈ। ਇਥੇ ਹੀ ਬੱਸ ਨਹੀਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਤੀਰ ਬਖਸ਼ੇ ਸਨ। ਇਸ ਤੋਂ ਸਪੱਸ਼ਟ ਹੈ ਕਿ ਜਦੋਂ **"ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰ ਨਦਰਿ ਕਰੇਇ"** ਦੀ ਦਾਤ ਲੈਣੀ ਹੋਵੇ ਤਦ ਕੜਾਹ ਪ੍ਰਸ਼ਾਦ ਦੀ ਦੇਗ ਅੰਦਰ ਹਥਿਆਰ ਭਾਵ ਕਿਰਪਾਨ ਨਾਲ ਹੀ ਪ੍ਰਵਾਨਗੀ ਲਈ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹੀ ਹੋਲੀ ਖੇਡ ਕੇ ਭੂਤਨੇ ਹੋਏ ਲੋਕਾਂ ਨੂੰ ਹੋਲੇ ਮਹੱਲੇ ਦੀ ਦਾਤ ਬਖਸ਼ੀ ਸੀ। ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਦੋ ਟੁਕੜੀਆਂ ਆਪਣੇ ਸਿੱਖਾਂ ਦੀਆਂ ਬਣਾ ਕੇ ਜ਼ਾਲਮਾਂ 'ਤੇ ਹੱਲਾ ਕਰਨ ਦੀ ਜਾਚ ਸਿਖਾਉਣ ਲਈ ਹਥਿਆਰ ਚਲਾਉਣ ਦੀ ਅਤੇ ਹਥਿਆਰਾਂ ਦੇ ਕਰਤੱਬ ਦਿਖਾਉਣ ਦੀ ਰੀਤ ਚਲਾਈ ਸੀ।

ਕੋਈ ਵੀ ਨਿਸ਼ਾਨੀ ਅਸਲ ਵਿੱਚ ਕਿਸੇ ਸਿਧਾਂਤ ਦੀ, ਚੁੱਪ ਦੀ ਭਾਸ਼ਾ ਵਿੱਚ ਇਕ ਵਿਆਖਿਆ ਹੀ ਹੁੰਦੀ ਹੈ। ਸਿੱਖੀ ਦਾ ਨਿਸ਼ਾਨ ਸਾਹਿਬ ਵੀ ਦੋ ਗੱਲਾਂ ਦਾ ਪ੍ਰਤੀਕ ਹੈ। ਜਿਹੜਾ ਕੱਪੜਾ ਹੈ ਉਹ ਭਗਤੀ ਦੀ ਨਿਸ਼ਾਨੀ ਹੈ ਅਤੇ ਜਿਹੜਾ ਉੱਪਰ ਖੰਡਾ ਹੈ ਉਹ ਸ਼ਕਤੀ ਭਾਵ ਹਥਿਆਰ ਦਾ ਹੀ ਇਕ ਸੁਨੇਹਾ ਹੈ। ਸਿੱਖ ਕੌਮ ਅਸਲ ਵਿੱਚ ਇਕ ਜਿਊਂਦੀ ਬਹਾਦਰੀ ਵਾਲੀ ਕੌਮ ਹੈ। ਜਿਊਂਦੀਆਂ ਕੌਮਾਂ ਆਪਣੀ ਅਣਖ ਤੇ ਗੈਰਤ ਤੇ ਕਦੇ ਦਾਗ ਨਹੀਂ ਲੱਗਣ ਦਿੰਦੀਆਂ ਜਿਸ ਕਰਕੇ ਇਹ ਹਥਿਆਰ ਦੀ ਸੇਵਾ ਸੰਭਾਲ ਅਤੇ ਇਸ ਨੂੰ ਪਿਆਰ ਕਰਦੇ ਹਨ। ਨਿਰੰਕਾਰ ਕਿਰਪਾ ਕਰਕੇ ਖਾਲਸੇ ਕੋਲੋਂ ਗਰੀਬ ਦੀ ਰੱਖਿਆ ਅਤੇ ਜ਼ਾਲਮ ਦਾ ਭੱਖਿਆ ਦੇ ਸਿਧਾਂਤ ਦੀ ਸੇਵਾ ਲੈਂਦਾ ਰਹੇ। ਇਹ ਖਾਲਸੇ ਦੀ ਕਿਰਪਾਨ, ਕਿਰਪਾਨ ਹੀ ਰਹੇ ਭਾਵ ਲੋੜਵੰਦਾਂ ਦੀ ਸੇਵਾ ਕਰੇ। ਇਹ ਕਦੇ ਤਲਵਾਰ (ਤਲੇ ਪਟੇ 'ਤੇ ਵਾਰ ਕਰਨਾ) ਨਾ ਬਣੇ।

**ਦੇਗ ਤੇਗ ਜਗ ਮਹਿ ਦੋਊ ਚਲੈ॥ ਰਾਖ ਆਪ ਮੋਹਿ ਅਉਰ ਨ ਦਲੈ॥**

# ਹਰਿ ਧਨ

ਸੰਸਾਰ ਦੀ ਖਿੱਚ ਬਹੁਤ ਪ੍ਰਬਲ ਹੈ। ਇਸ ਦੀ ਸੁੰਦਰਤਾ, ਸੰਸਾਰ ਵਿੱਚ ਮਹਿਮਾਨ ਬਣ ਕੇ ਆਏ ਹੋਏ ਮਨੁੱਖ ਨੂੰ ਕੁਰਾਹੇ ਪਾ ਦਿੰਦੀ ਹੈ। ਇਥੇ ਆਇਆ ਜੀਵ ਮੁੜ ਜਾਣਾ ਨਹੀਂ ਚਾਹੁੰਦਾ। ਜੀਵਨ ਦਾ ਸਭ ਤੋਂ ਵੱਡਾ ਸਹਾਰਾ ਇਸ ਨੂੰ ਦੁਨਿਆਵੀ ਧੰਨ ਨਜ਼ਰ ਆਉਂਦਾ ਹੈ। ਜਿਸ ਕਰਕੇ ਇਹ ਬਹੁਤ ਗਿਣਤੀ ਵਿੱਚ ਧਨ ਇਕੱਠਾ ਕਰਨਾ ਚਾਹੁੰਦਾ ਹੈ। ਇਹ ਸਭ ਕੁਝ ਕਰਕੇ ਵੀ ਮਨੁੱਖ ਇਸ ਮੌਤ ਰੂਪ ਅਟੱਲ ਸਚਾਈ ਨੂੰ ਕਦੇ ਬਦਲ ਨਹੀਂ ਸਕਿਆ। ਸੱਚ ਹਕੀਕਤ ਨੂੰ ਸ਼ਾਹ ਹੁਸੈਨ ਨੇ ਇਨ੍ਹਾਂ ਸ਼ਬਦਾਂ ਵਿਚ ਕਿਹਾ ਹੈ—

**ਜਿਸ ਧਨ ਦਾ ਤੂ ਗਰਬ ਕਰੇਨੈਂ, ਸੋ ਨਾਲ ਨਾ ਚਲਸੀ ਦੰਮਾਂ॥**
**ਲੱਖਾਂ ਅਤੇ ਕਰੋੜਾਂ ਵਾਲੇ, ਸੇ ਪਉਸਣ ਵਸ ਜੰਗਾਂ॥**

ਜਿੰਦਗੀ ਅੰਦਰ ਧਨ ਕਿਵੇਂ ਮਦਦਗਾਰ ਬਣਦਾ ਹੈ ਇਹ ਤਾਂ ਪ੍ਰਤੱਖ ਵਰਤਾਰਾ ਹੋਣ ਕਰਕੇ ਮਨੁੱਖ ਸਮਝ ਜਾਂਦਾ ਹੈ ਪਰ ਬੰਦਗੀ ਦਾ ਰਾਹ ਸੂਖਸ਼ਮ ਹੋਣ ਕਰਕੇ ਰੱਬੀ ਬੰਦਗੀ ਇਸ ਦੀ ਹਰ ਵਕਤ ਦੀ ਤਾਕਤ ਬਣ ਕੇ ਕਿਵੇਂ ਮਦਦ ਕਰਦੀ ਹੈ ਇਸ ਨੂੰ ਇਸ ਗੱਲ ਦਾ ਬੋਧ ਨਹੀਂ। ਸਰੀਰ ਵੀ ਸਦੀਵ ਨਹੀਂ ਅਤੇ ਸਰੀਰ ਦੇ ਕੰਮ ਆਉਣ ਵਾਲਾ ਧਨ ਵੀ ਸਦੀਵ ਨਹੀਂ ਰਹਿੰਦਾ। ਆਤਮਾ ਸਦੀਵ ਹੈ ਇਸ ਲਈ ਬੰਦਗੀ ਰੂਪ ਹਰਿ ਧੰਨ ਵੀ ਸਦੀਵ ਕਾਲ ਸਾਥੀ ਬਣਦਾ ਹੈ। ਗੁਰਬਾਣੀ ਦੀ ਵੀਚਾਰ ਹੈ :-

**ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ॥ (511)**

ਹੈਰਾਨੀ ਹੁੰਦੀ ਹੈ ਕਿ ਜਦੋਂ ਇਥੋਂ ਚਲੇ ਹੀ ਜਾਣਾ ਹੈ ਅਤੇ ਇਹ ਵੀ ਸੱਚ ਹੈ ਕਿ **"ਸੰਗਿ ਨ ਚਾਲਸਿ ਤੇਰੈ ਧਨਾ॥ ਤੂੰ ਕਿਆ ਲਪਟਾਵਹਿ ਮੂਰਖ ਮਨਾ॥"** ਫਿਰ ਵੀ ਬੰਦਾ ਹਜ਼ਾਰਾਂ ਪਾਪਾਂ, ਬੁਰੇ ਕੰਮਾਂ ਦਾ ਸਹਾਰਾ ਲੈ ਕੇ ਧਨ ਜੋੜਦਾ ਰਹਿੰਦਾ ਹੈ ਜਦ ਕਿ ਹਰਿ ਧਨ ਨੇ ਇਸ ਦਾ ਸਾਥੀ ਬਣਨਾ ਹੈ। ਉਸ ਲਈ ਤਾਂ ਪਾਪ ਵੀ ਨਹੀਂ ਕਰਨੇ ਪੈਂਦੇ ਸਿਰਫ ਸੁਚੇਤ ਹੀ ਹੋਣਾ ਹੈ ਪਰ ਬੰਦਾ ਨਾਮ ਧਨ ਤੋਂ ਕੰਗਾਲ ਰਹਿ ਜਾਂਦਾ ਹੈ ਅਤੇ ਦੁਨਿਆਵੀ ਧਨ ਦੀਆਂ ਤਜੋਰੀਆਂ ਭਰ ਲੈਂਦਾ ਹੈ। ਸਤਿਗੁਰੂ ਜੀ ਸੁਚੇਤ ਕਰਦੇ ਹਨ ਕਿ—

**ਐਸਾ ਹਰਿ ਧਨੁ ਸੰਚੀਐ ਭਾਈ॥**
**ਭਾਹਿ ਨ ਜਾਲੈ ਜਲਿ ਨਹੀ ਡੂਬੈ,**
**ਸੰਗੁ ਛੋਡਿ ਕਰਿ ਕਤਹੁ ਨਾ ਜਾਈ॥ (375)**

ਹਰਿ ਧਨ ਨਾਲ ਬੰਦਾ ਅੰਦਰਲੀ ਦੁਨੀਆਂ ਵਿੱਚ ਅਮੀਰ ਹੋ ਜਾਂਦਾ ਹੈ। ਨੇਕੀ, ਸੰਤੋਖ, ਨਿਮਰਤਾ, ਦਇਆ, ਆਚਰਨ ਆਦਿਕ ਨਾਲ ਉਹ ਮਾਲਾ ਮਾਲ ਹੋ ਜਾਂਦਾ ਹੈ। ਹਰਿ ਧਨ ਨਾਲ ਦੁਨਿਆਵੀ ਧਨ ਦੀ ਮੁਥਾਜਗੀ ਖਤਮ ਹੋ ਜਾਂਦੀ ਹੈ। ਇਕ ਫਕੀਰ ਦੀ ਜ਼ਿੰਦਗੀ ਵਿਚੋਂ ਅਜਿਹੀ ਅੰਦਰੂਨੀ ਦੌਲਤ ਦੇ ਦਰਸ਼ਨ ਕਰਦੇ ਹਾਂ। ਮੁਲਤਾਨ ਵਿੱਚ 1171 ਈਸਵੀ ਨੂੰ ਸ਼ੇਖ ਬਹਾਉਦੀਨ ਮੁਲਤਾਨੀ ਦਾ ਜਨਮ ਹੋਇਆ। ਇਹ ਸ਼ੇਖ ਫਰੀਦ ਜੀ ਦੇ ਸਮਕਾਲੀ ਸਨ। ਬਹਾ ਦਾ ਅਰਥ ਸ਼ਾਨ ਹੁੰਦਾ ਹੈ ਅਤੇ ਦੀਨ ਦਾ ਅਰਥ ਧਰਮ ਹੁੰਦਾ ਹੈ ਭਾਵ 'ਧਰਮ ਦੀ ਸ਼ਾਨ'। ਇਨ੍ਹਾਂ ਨੂੰ ਬੜੇ ਮਾਣ ਨਾਲ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਦੇ ਪਿਤਾ ਜੀ ਦਾ ਨਾਮ ਵਜੀਹਉਦੀਨ ਤੇ ਮਾਤਾ ਜੀ ਦਾ ਨਾਮ ਫਾਤਿਮਾ ਸੀ। 1268 ਈਸਵੀ ਵਿੱਚ ਚਲਾਣੇ ਮੌਕੇ ਆਪ ਜੀ ਨੇ ਮੁਲਤਾਨ ਦੀ ਗੱਦੀ ਆਪਣੇ ਬੇਟੇ ਸਦਰੁਦੀਨ ਨੂੰ ਸੌਂਪ ਦਿੱਤੀ। ਵੱਡਾ ਸਾਰਾ ਕਿਲ੍ਹਾ ਅਤੇ ਬਹੁਤ ਸਾਰੀ ਧਨ ਦੌਲਤ ਆਪਣੇ ਸੱਤਾਂ ਪੁੱਤਰਾਂ ਵਿੱਚ ਵੰਡ ਦਿੱਤੀ। ਦੁਨਿਆਵੀ ਦੌਲਤ ਵਿਚੋਂ ਹਿੱਸੇ ਪ੍ਰਤੀ ਧਨ ਸਦਰੁਦੀਨ ਨੂੰ ਵੀ ਮਿਲਿਆ ਪਰ ਉਸ ਨੂੰ ਪਿਤਾ ਦੀ ਗੱਦੀ ਵੀ ਮਿਲ ਗਈ ਸੀ। ਸਦਰੁਦੀਨ ਇਸ ਦਾ ਹੱਕਦਾਰ ਵੀ ਸੀ ਕਿਉਂਕਿ ਉਹ ਇਕ ਸੱਚਾ ਦਰਵੇਸ਼ ਸੀ। ਸਦਰੁਦੀਨ ਨੇ ਦੁਨਿਆਵੀ ਦੌਲਤ ਦਾ ਸਾਰਾ ਹਿੱਸਾ ਗਰੀਬਾਂ, ਫਕੀਰਾਂ ਅਤੇ ਲੋੜਵੰਦਾਂ ਵਿੱਚ ਵੰਡ ਦਿੱਤਾ। ਇਕ ਫਕੀਰ ਨੇ ਬੜਾ ਹੈਰਾਨ ਹੋ ਕੇ ਪੁੱਛਿਆ ਕਿ ਤੇਰੇ ਪਿਤਾ ਨੇ ਵੀ ਦਰਵੇਸ਼ੀ ਕਮਾਈ ਸੀ ਪਰ ਉਸ ਨੇ ਇਹ ਸਾਰੀ ਦੌਲਤ ਵੀ ਸੰਭਾਲ ਕੇ ਰੱਖੀ ਹੋਈ ਸੀ ਪਰ ਤੁਸੀਂ ਬੜੀ ਬੇਦਰਦੀ ਨਾਲ ਲੁਟਾ ਦਿੱਤੀ ਹੈ। ਸਦਰੁਦੀਨ ਨੇ ਬਹੁਤ ਹੀ ਪਿਆਰਾ ਜਵਾਬ ਦਿੱਤਾ ਸੀ ਕਿ ਹੇ ਭਲਿਆ! ਮੇਰਾ ਪਿਤਾ ਬਹੁਤ ਸਿਆਣਾ ਸੀ, ਉਸ ਦੀ ਦਰਵੇਸ਼ੀ ਵੀ ਬਲਵਾਨ ਸੀ ਪਰ ਮੈਂ ਤਾਂ ਹਾਲੇ ਦਰਵੇਸ਼ੀ ਕਮਾਉਣ ਲੱਗਾ ਹਾਂ, ਕਿਧਰੇ ਦੁਨਿਆਵੀ ਧਨ ਦੌਲਤ ਮੈਨੂੰ ਰੱਬ ਨਾ ਭੁਲਾ ਦੇਵੇ ਜਿਸ ਨਾਲ ਮੈਂ ਅੰਦਰਲੀ ਦੌਲਤ ਰੱਬ ਦੇ ਅਸਲ ਖਜਾਨੇ ਤੋਂ ਗਰੀਬ ਕੰਗਾਲ ਨਾ ਹੋ ਜਾਵਾਂ। ਧਨ ਦਾ ਕੰਗਾਲ ਤਾਂ ਇਕ ਜਨਮ ਹੀ ਦੁੱਖ ਪਾਉਂਦਾ ਹੈ ਪਰ ਹਰਿ ਧਨ ਦਾ ਕੰਗਾਲ ਤਾਂ ਸਦਾ ਹੀ ਠੋਕਰਾਂ ਖਾਂਦਾ ਰਹਿੰਦਾ ਹੈ। (ਡਾ. ਗੁਰਦੇਵ ਸਿੰਘ ਦਰਵੇਸ਼ੀ ਜੀਵਨੀਆਂ)

ਭਗਤ ਰਵਿਦਾਸ ਜੀ ਦਾ ਬੇਗਮਪੁਰਾ ਹਰ ਦੁੱਖਾਂ ਫਿਕਰਾਂ ਤੋਂ ਮੁਕਤ ਸ਼ਹਿਰ ਹੈ। ਜਿਵੇਂ ਚੰਗੇ ਸ਼ਹਿਰ ਵਿੱਚ ਰਹਿਣ ਲਈ ਮਨੁੱਖ ਦਾ ਅਮੀਰ ਹੋਣਾ ਜ਼ਰੂਰੀ ਹੈ ਕਿਉਂਕਿ ਗਰੀਬ ਬੰਦਾ ਤਾਂ ਚੰਗੇ ਸ਼ਹਿਰ ਵਿੱਚ ਆਪਣਾ ਘਰ ਬਣਾ ਹੀ ਨਹੀਂ ਸਕਦਾ। ਇਸ ਤਰ੍ਹਾਂ ਹੀ ਹਰਿ ਧਨ ਦੀ ਦੌਲਤ ਨਾਲ ਮਾਲਾ ਮਾਲ ਲੋਕ ਹੀ ਬੇਗਮਪੁਰੇ ਦੇ ਵਾਸੀ ਹੁੰਦੇ ਹਨ।

**ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥ (345)**

ਇਤਿਹਾਸਕ ਦ੍ਰਿਸ਼ਟੀ ਨਾਲ ਤਾਂ ਭਗਤ ਰਵਿਦਾਸ ਜੀ ਵੀ ਗਰੀਬ ਘਰਾਣੇ ਨਾਲ ਹੀ ਸੰਬੰਧਿਤ ਹਨ। ਉਨ੍ਹਾਂ ਦੇ ਆਪਣੇ ਅੰਮ੍ਰਿਤ ਬਚਨ ਹਨ ਕਿ ਮੇਰੀ ਗਰੀਬੀ

ਦੇਖ ਕੇ ਹਰ ਕੋਈ ਹੱਸਦਾ ਹੈ ਪਰ ਰੱਬੀ ਦੌਲਤ ਦੇ ਖਜ਼ਾਨੇ ਕਿਸੇ ਨੂੰ ਨਜ਼ਰ ਨਹੀਂ ਆਉਂਦੇ। ਇਹ ਸਾਰੀ ਆਪ ਜੀ ਦੀ ਹੀ ਕ੍ਰਿਪਾ ਹੈ।

**ਦਾਰਿਦੁ ਦੇਖਿ ਸਭ ਕੋ ਹਸੈ, ਐਸੀ ਦਸਾ ਹਮਾਰੀ ॥** (858)

ਇਕ ਪਾਸੇ ਗਰੀਬੀ ਹੋਣ ਕਰਕੇ ਲੋਕ ਮਖੌਲ ਕਰਦੇ ਹਨ ਪਰ ਦੂਜੇ ਪਾਸੇ ਭਗਤ ਜੀ ਆਪ ਅਧਿਆਤਮਿਕ ਤੌਰ 'ਤੇ ਹਰਿ ਧਨ ਦੇ ਮਾਲਕ ਹੋਣ ਕਰਕੇ ਮਾਮੂਰਾਂ (ਅਮੀਰਾਂ) ਦੇ ਸ਼ਹਿਰ ਵਿੱਚ ਵਸਦੇ ਹਨ। ਇਹ ਅਜਿਹਾ ਅਮੀਰਾਂ ਦਾ ਸ਼ਹਿਰ ਹੈ ਜਿਥੇ ਦੁਨਿਆਵੀ ਦੌਲਤਾਂ ਨਾਲ ਅਮੀਰ ਤੋਂ ਅਮੀਰ ਵੀ ਗਰੀਬਾਂ ਵਾਂਗ ਆਪ ਆ ਕੇ ਤਰਲੇ ਕਰਦੇ ਦੇਖੇ ਜਾ ਸਕਦੇ ਹਨ। ਜਦਕਿ ਹਰਿ ਧਨ ਨਾਲ ਅਮੀਰ ਲੋਕ ਕਦੇ ਰਾਜੇ ਮਹਾਰਾਜਿਆਂ ਦੀ ਵੀ ਪ੍ਰਵਾਹ ਨਹੀਂ ਕਰਦੇ। ਕਬੀਰ ਸਾਹਿਬ ਜੀ ਅਜਿਹੇ ਹੀ ਹਰਿਧਨ ਤੋਂ ਖਾਲੀ ਇਕ ਪੰਡਿਤ ਨੂੰ ਨੇਕ ਸਲਾਹ ਦਿੰਦੇ ਹਨ ਕਿ ਹੇ ਭਲਿਆ ਤੂੰ ਇਨ੍ਹਾਂ ਦੁਨੀਆਂ ਦੇ ਰਾਜੇ ਮਹਾਰਾਜਿਆਂ ਕੋਲੋਂ ਮੰਗਣਾ ਛੱਡ ਕੇ ਸੱਚੇ ਰੱਬ ਦੀ ਇਬਾਦਤ ਕਰ। ਇਨ੍ਹਾਂ ਰਾਜੇ ਮਹਾਰਾਜਿਆਂ ਜਾਂ ਇਨ੍ਹਾਂ ਦੀ ਦੌਲਤ ਨੇ ਤੇਰੇ ਕਿਸੇ ਕੰਮ ਨਹੀਂ ਆਉਣਾ। ਹਰਿ ਧਨ ਨਾਲ ਕਦੇ ਤੋਟਾ ਨਹੀਂ ਆਉਂਦਾ।

**ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥** (1365)

ਸਤਿਗੁਰੂ ਰਾਮਦਾਸ ਜੀ ਮਹਾਰਾਜ ਦੀ ਜੀਵਨ ਗਾਥਾ ਪਿਆਰ ਨਾਲ ਪੜ੍ਹਦਿਆਂ ਸ਼ਰਧਾਲੂ ਦਾ ਹਿਰਦਾ ਕੰਬ ਜਾਂਦਾ ਹੈ। ਬਚਪਨ ਦੀ ਉਮਰ ਵਿੱਚ ਹੀ ਭਾਰੀ ਦੁੱਖਾਂ ਅਤੇ ਜ਼ਿੰਮੇਵਾਰੀਆਂ ਦੀ ਪੰਡ ਚੁੱਕ ਕੇ ਤੁਰੇ ਸਨ। ਜਿਥੋਂ ਜੀਵਨ ਸਫਰ ਸ਼ੁਰੂ ਕੀਤਾ ਸੀ ਤਾਂ ਉਸੇ ਦੀ ਅਵਸਥਾ ਇਹ ਸੀ ਕਿ ਕਿਸੇ ਨੇ ਇਸ ਪੰਡ ਦਾ ਭਾਰ ਤਾਂ ਕੀ ਵੰਡਾਉਣਾ ਸੀ ਸਗੋਂ ਕੋਈ ਦੋ ਸ਼ਬਦ ਹਮਦਰਦੀ ਦੇ ਵੀ ਨਹੀਂ ਕਹਿੰਦਾ ਸੀ। "**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**" ਵਾਲੀ ਪ੍ਰਤੱਖ ਹਾਲਤ ਸੀ। ਜਦੋਂ ਮਜਬੂਰੀਆਂ ਦੇ ਪਹਾੜ ਸਾਹਮਣੇ ਹੋਣ ਤਾਂ ਵੱਡੇ ਵੱਡੇ ਵਹਿਣ ਵੀ ਆਪਣਾ ਰਸਤਾ ਬਦਲ ਲੈਂਦੇ ਹਨ। ਕੋਈ ਵਿਰਲਾ ਸੂਰਮਾ ਹੁੰਦਾ ਹੈ ਜਿਹੜਾ ਪਹਾੜਾਂ ਨੂੰ ਵੀ ਚੀਰ ਕੇ ਆਪਣਾ ਰਸਤਾ ਪੱਧਰਾ ਕਰ ਲੈਂਦਾ ਹੈ। ਧੰਨ ਗੁਰੂ ਰਾਮਦਾਸ ਜੀ ਨੇ ਵੀ ਜ਼ਿੰਦਗੀ ਦੇ ਮਜ਼ਬੂਰੀ ਪਹਾੜਾਂ ਵੱਲੋਂ ਮੁੱਖ ਮੋੜ ਕੇ ਕਿਸੇ ਗਲਤ ਕੰਮਾਂ ਵਿੱਚ ਪੈਣ ਦੀ ਥਾਂ ਨਾਮ ਬੰਦਗੀ ਦੀ ਸੱਚੀ ਦੌਲਤ ਤੇ ਭਰੋਸਾ ਰੱਖ ਕੇ ਗੁਰੂ ਅਮਰਦਾਸ ਜੀ ਦੇ ਦਰ 'ਤੇ ਅਥਾਹ ਸੇਵਾ ਕੀਤੀ ਜਿਸ ਦਾ ਸਦਕਾ, ਜਿਸ ਦੀ ਕੋਈ ਬਾਤ ਨਹੀਂ ਸੀ ਪੁੱਛਦਾ ਅੱਜ ਉਸ ਨੂੰ ਹਰ ਕੋਈ ਕਹਿੰਦਾ ਹੈ ਕਿ "**ਬੈਠਾ ਸੋਢੀ ਪਾਤਿਸ਼ਾਹ ਰਾਮਦਾਸ ਸਤਿਗੁਰੂ ਕਹਾਵੈ ॥** ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਦੇ ਚੌਥੇ ਵਾਰਿਸ ਬਣੇ। ਇਸ ਕਰਕੇ ਉਹ ਪ੍ਰੇਰਨਾ ਵੀ ਹਰਿ ਧਨ ਨੂੰ ਸੰਚਿਤ ਕਰਨ ਦੀ ਹੀ ਕਰਦੇ ਹਨ। ਇਸ ਦੀ ਪ੍ਰਾਪਤੀ ਗੁਰੂ ਜੀ ਵਿਚ ਸ਼ਰਧਾ ਬਣਾ ਕੇ ਹੁੰਦੀ ਹੈ।

**ਜਿਨ ਸਰਧਾ ਰਾਮ ਨਾਮਿ ਲਗੀ,**
**ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥**

**ਜੇ ਧਰਤੀ ਸਭ ਕੰਚਨੁ ਕਰਿ ਦੀਜੈ,**
**ਬਿਨੁ ਨਾਵੈ ਅਵਰੁ ਨ ਭਾਇਆ ਰਾਮ॥ (444)**

ਦੁਨੀਆਂ ਦੇ ਧਨ ਦੀ ਖਾਤਰ ਮਨੁੱਖ ਬਹੁਤ ਉਪਰਾਲੇ ਕਰਦਾ ਹੈ। ਕਈ ਤਰ੍ਹਾਂ ਦੇ ਵਣਜ ਵਪਾਰ ਕਰਦਾ ਹੈ ਕਿਉਂਕਿ ਅੰਦਰ ਲਾਲਸਾ ਸੁੱਖ ਦੀ ਪ੍ਰਾਪਤੀ ਵਾਸਤੇ ਹੁੰਦੀ ਹੈ ਪਰ ਸੁੱਖ ਮਿਲਦਾ ਨਹੀਂ। ਅਜਿਹੇ ਵਪਾਰੀ ਚਿੰਤਾ ਫਿਕਰਾਂ ਅਤੇ ਦੁੱਖਾਂ ਵਿੱਚ ਹੀ ਜੀਵਨ ਗੁਜ਼ਾਰਦੇ ਹਨ। ਹਰਿ ਧਨ ਦਾ ਵਪਾਰੀ ਨਿਰਭੈ ਹੋ ਜਾਂਦਾ ਹੈ। ਹਰਿ ਧਨ ਤਾਂ ਹੈ ਹੀ ਸੁੱਖਾਂ ਦਾ ਅਮੁੱਕ ਭੰਡਾਰਾ।

**ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ॥**
**ਗੋਬਿਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ॥ (1211)**

# ਸ੍ਰੀ ਹਰਿਮੰਦਰ ਸਾਹਿਬ

ਹਰੇਕ ਧਰਮ ਦਾ ਆਪਣਾ ਇਕ ਕੇਂਦਰੀ ਅਸਥਾਨ ਹੁੰਦਾ ਹੈ ਜਿਥੋਂ ਉਸ ਧਰਮ ਦੇ ਪੁਜਾਰੀ ਧਰਮ ਦੀ ਰੌਸ਼ਨੀ ਪ੍ਰਾਪਤ ਕਰਦੇ ਹਨ। ਇਸ ਤਰ੍ਹਾਂ ਹੀ ਸਿੱਖੀ ਦਾ ਕੇਂਦਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੁਸ਼ੋਭਿਤ ਸ੍ਰੀ ਹਰਿਮੰਦਰ ਸਾਹਿਬ ਹੈ। ਮੰਦਰ ਪਹਿਲਾਂ ਵੀ ਬਹੁਤ ਸਨ ਪਰ ਹਰੇਕ ਮੰਦਰ ਕਿਸੇ ਨਾ ਕਿਸੇ ਦੇਵੀ ਦੇਵਤੇ ਦੇ ਨਾਮ ਨਾਲ ਹੀ ਸੰਬੰਧਿਤ ਸੀ। ਦੂਜਾ ਇਨ੍ਹਾਂ ਮੰਦਰਾਂ ਅੰਦਰ ਮੂਰਤੀ ਪੂਜਾ ਹੀ ਪ੍ਰਧਾਨ ਸੀ। ਤੀਜਾ ਇਥੇ ਹਰ ਕੋਈ ਇਬਾਦਤ ਕਰਨ ਨਹੀਂ ਆ ਸਕਦਾ ਸੀ। ਲੋਕ ਜਾਤ ਬਰਾਦਰੀਆਂ ਦੀ ਛੂਆ ਛਾਤ ਵਿਚ ਉਲਝੇ ਹੋਏ ਸਨ। ਸਤਿਗੁਰੂ ਜੀ ਨੇ ਮਹਾਨ ਕਿਰਪਾ ਕਰਕੇ ਮਨੁੱਖ ਦੀ ਝੋਲੀ ਵਿੱਚ ਅਦੁੱਤੀ ਦਾਤ ਸ੍ਰੀ ਹਰਿਮੰਦਰ ਸਾਹਿਬ ਪਾਈ। ਸ੍ਰੀ ਹਰਿਮੰਦਰ ਸਾਹਿਬ ਦਾ ਕੁਝ ਪਿਛੋਕੜ ਲੱਭੀਏ ਤਾਂ ਪਤਾ ਲੱਗਦਾ ਹੈ ਕਿ ਇਸ ਅਸਥਾਨ ਉੱਤੇ ਧੰਨ ਗੁਰੂ ਨਾਨਕ ਸਾਹਿਬ ਜੀ 1501 ਦੇ ਨੇੜੇ ਤੇੜੇ ਪਹਿਲੀ ਉਦਾਸੀ ਵੇਲੇ ਆਏ ਸਨ। ਗੁਰੂ ਅੰਗਦ ਸਾਹਿਬ ਜੀ ਗੁਰਿਆਈ ਦੀ ਦਾਤਿ ਹਾਸਲ ਕਰਕੇ ਸ੍ਰੀ ਕਰਤਾਰਪੁਰ ਸਾਹਿਬ ਤੋਂ ਸ੍ਰੀ ਖਡੂਰ ਸਾਹਿਬ ਆਉਂਦਿਆਂ ਇਥੇ ਪਧਾਰੇ ਸਨ। ਉਹ ਪਹਿਲਾਂ ਵੀ ਇਥੇ ਆਉਂਦੇ ਰਹਿੰਦੇ ਸਨ ਕਿਉਂਕਿ ਸ੍ਰੀ ਕਰਤਾਰਪੁਰ ਸਾਹਿਬ ਤੋਂ ਸ੍ਰੀ ਖਡੂਰ ਸਾਹਿਬ ਤੱਕ ਇਹੋ ਹੀ ਰਸਤਾ ਪੈਂਦਾ ਸੀ। ਗੁਰੂ ਅਮਰਦਾਸ ਜੀ ਮਹਾਰਾਜ ਵੀ ਪ੍ਰਤੱਖ ਰੂਪ ਵਿੱਚ ਇਹ ਜ਼ਮੀਨ ਖਰੀਦਣ ਵੇਲੇ ਇਥੇ ਆਏ ਸਨ। ਉਨ੍ਹਾਂ ਨੇ 1564 ਤੁੰਗ, ਗੁਮਟਾਲਾ, ਗਿਲਵਾੜੀ ਅਤੇ ਸੁਲਤਾਨਵਿੰਡ ਇਨ੍ਹਾਂ ਚਾਰ ਨਗਰਾਂ ਦੀ ਜ਼ਮੀਨ 700 ਅਕਬਰੀ ਰੁਪਿਆਂ ਵਿਚ ਖਰੀਦੀ ਸੀ। ਗੁਰੂ ਰਾਮਦਾਸ ਜੀ ਨੇ ਪੂਰਨ ਤਾਲ ਖਟਾ ਕੇ ਅੰਮ੍ਰਿਤਸਰ ਵਿੱਚ ਜੋਤ ਜਗਾਈ ਸੀ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਦਾਤ ਤਿਆਰ ਕਰਵਾਈ ਸੀ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ 3 ਜਨਵਰੀ 1588 ਨੂੰ ਰੱਖੀ ਗਈ ਸੀ। ਅੰਮ੍ਰਿਤਸਰ ਅਤੇ ਹਰਿਮੰਦਰ ਦੋਨੋਂ ਹੀ ਸ਼ਬਦ ਇਨ੍ਹਾਂ ਦੀ ਹੋਂਦ ਤੋਂ ਪਹਿਲਾਂ ਹੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਅੰਦਰ ਵਰਤੇ ਸਨ। ਪਾਵਨ ਬਚਨ ਹਨ–

**ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥** (1412)
**ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥**
**ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥** (1346)
**ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥**
**ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ ॥** (1418)

ਸਤਿਗੁਰੂ ਜੀ ਨੇ ਇਸ ਮਨੁੱਖਾ ਸਰੀਰ ਨੂੰ ਵੀ ਹਰਿਮੰਦਰ ਆਖਿਆ ਹੈ ਪਰ ਧਰਤੀ ਦੇ ਤਖਤੇ ਤੇ ਵੀ ਸਾਕਾਰ ਰੂਪ ਵਿੱਚ ਪ੍ਰਗਟ ਕਰਕੇ ਸਪੱਸ਼ਟ ਕਰ ਦਿੱਤਾ ਕਿ ਇਥੇ ਦਿਨ ਰਾਤ ਰੱਬੀ ਸਿਫਤ ਸਲਾਹ ਦੇ ਨਾਲ ਕੋਈ ਵੀ ਪਾਤਿਸ਼ਾਹਾਂ ਦਾ ਪਾਤਿਸ਼ਾਹ ਬਣ ਸਕਦਾ ਹੈ। ਇਕ ਮਿਥ ਮਨੁੱਖ ਦੀ ਸੋਚ ਅੰਦਰ ਬਹੁਤ ਗਹਿਰਾ ਅਸਥਾਨ ਬਣਾਈ ਬੈਠੀ ਹੈ ਕਿ ਮੇਰੇ ਪਾਪਾਂ ਦੀ ਮੈਲ ਤੀਰਥਾਂ ਤੇ ਇਸ਼ਨਾਨ ਕਰਕੇ ਉਤਰ ਸਕਦੀ ਹੈ। ਸਤਿਗੁਰੂ ਜੀ ਨੇ ਇਸ ਮਿਥ ਦਾ ਪੁਰਜ਼ੋਰ ਖੰਡਨ ਕੀਤਾ ਹੈ ਕਿ—

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥ (484)**

ਇਸ ਮਿਥ ਵਿਚੋਂ ਕੱਢ ਕੇ ਇਕ ਨਵੀਂ ਨਰੋਈ ਵਿਚਾਰਧਾਰਾ ਦਿੱਤੀ ਕਿ—

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥**
**ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥ (611)**

ਜਿਥੇ ਸਰੀਰ ਦੇ ਇਸ਼ਨਾਨ ਲਈ ਪਾਣੀ ਹੈ ਉਥੇ ਮਨ ਦੀ ਪਵਿੱਤਰਤਾ ਲਈ ਬਾਣੀ ਦਾ ਪ੍ਰਕਾਸ਼ ਕਰ ਦਿੱਤਾ। ਇਥੇ ਸਾਹਿਬ ਜੀ ਨੇ ਕਿਸੇ ਵੀ ਗੁਰੂ ਦੇ ਸਰੀਰਕ ਜਾਮੇ ਦੀ ਕੋਈ ਤਸਵੀਰ ਨਹੀਂ ਰੱਖੀ। **ਜੈਸੀ ਮੈ ਆਵੈ ਖਸਮ ਕੀ ਬਾਣੀ** ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਅੰਦਰ ਪ੍ਰਕਾਸ਼ ਕੀਤਾ। ਮੰਦਰਾਂ ਦੀ ਇਕ ਆਮ ਗੱਲ ਦੇਖਣ ਵਿੱਚ ਆਉਂਦੀ ਹੈ ਕਿ ਮੰਦਰਾਂ ਦੀਆਂ ਇਮਾਰਤਾਂ ਬਹੁਤ ਵੱਡੀਆਂ ਵੱਡੀਆਂ ਅਤੇ ਉੱਚੀਆਂ ਬਣਾਈਆਂ ਜਾਂਦੀਆਂ ਹਨ। ਜਦਕਿ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਬਹੁਤ ਸਾਦੇ ਢੰਗ ਨਾਲ ਅਤੇ ਨੀਵੀ ਹੀ ਰੱਖੀ ਗਈ ਹੈ। ਇਹ ਖਿਆਲ ਵੀ ਨਿਮਰਤਾ ਸਿਖਾਉਂਦਾ ਹੈ। ਅੰਦਰਲੀ ਇਮਾਰਤ ਕੇਵਲ 40 ਫੁੱਟ × 40 ਫੁੱਟ ਦੀ ਹੀ ਹੈ। ਇਮਾਰਤ ਆਪਣੇ ਆਪ ਵਿੱਚ ਹੀ ਕਈ ਰਹੱਸ ਖੋਲ੍ਹਦੀ ਹੈ। ਜਿਵੇਂ ਚਾਰ ਦਰਵਾਜ਼ੇ ਅੰਦਰਲੀ ਵਿਚਾਰਧਾਰਾ ਦੀ ਹੀ ਬਾਹਰੀ ਵਿਖਾਖਿਆ ਹੈ ਜਿਵੇਂ—

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ॥**
**ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ (885)**

ਹਰ ਬੰਦਾ ਆਪਣੇ ਆਪਣੇ ਵਿਸ਼ਵਾਸ ਮੁਤਾਬਿਕ ਰੱਬ ਦੀ ਇਬਾਦਤ ਕਰਦਾ ਹੈ। ਇਥੇ ਹਿੰਦੂ ਵੱਡਾ ਕਿ ਮੁਸਲਮਨੋਈ॥ ਦਾ ਇਕ ਦੂਜੇ ਨੂੰ ਵੱਡਾ ਛੋਟਾ ਕਰਨ ਦੀ ਥਾਂ ਸਭ ਨੂੰ—

**ਅਵਲਿ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (1349)**

ਦੀ ਭਾਵਨਾ ਨਾਲ ਪਿਆਰ ਕੀਤਾ ਜਾਂਦਾ ਹੈ। ਇਥੇ ਤਾਂ ਕੋਈ ਕਿਸੇ ਵੀ ਕਿਸਮ ਦਾ ਨਾਮ ਲੈ ਕੇ ਬੰਦਗੀ ਕਰਨ ਵਾਲਾ ਆ ਸਕਦਾ ਹੈ। ਉਸ ਦੀ ਜਾਤ ਬਰਾਦਰੀ ਦਾ ਕੋਈ ਸਬੰਧ ਨਹੀਂ। ਉਸ ਦੀ ਅਮੀਰੀ ਗਰੀਬੀ ਵੀ ਅਸਰ ਨਹੀਂ ਰੱਖਦੀ ਕਿਉਂਕਿ **ਏਕ ਨੂਰ ਤੇ ਸਭੁ ਜਗੁ ਉਪਜਿਆ** ਹੋਣ ਕਰਕੇ ਸਭ ਨਾਲ ਇਕੋ ਜਿਹਾ ਵਿਹਾਰ ਹੈ।

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸੋ ਹੋਇ॥ (1367)**

ਦਰਵਾਜ਼ੇ ਚਾਰ ਹਨ ਪੁੱਲ ਇਕ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਕੋਈ ਜਿਵੇਂ ਮਰਜ਼ੀ ਨਾਮ ਲੈ ਕੇ ਕਰੇ ਪਰ ਕਰੇ ਇਕ ਦੀ ਹੀ ਗੱਲ। ਡਿਉਢੀ ਅੰਦਰ ਪ੍ਰਵੇਸ਼ ਕਰਦਿਆਂ ਹੀ ਨਿਮਰਤਾ ਦਾ ਉਪਦੇਸ਼ ਮਿਲਦਾ ਹੈ ਕਿ ਹਉਮੈ ਤਿਆਗਣ ਨਾਲ ਹੀ ਰੱਬੀ ਮਿਲਾਪ ਸੰਭਵ ਹੋ ਸਕਦਾ ਹੈ। ਅੱਗੇ ਚੱਲ ਕੇ ਦੁੱਖ ਭੰਜਨੀ ਬੇਰੀ ਸਪੱਸ਼ਟ ਕਰਦੀ ਹੈ ਕਿ '**ਦੁਖੁ ਤਦੇ ਜਾ ਵਿਸਰਿ ਜਾਵੈ**' ਅਤੇ '**ਸੁਖ ਪ੍ਰਭ ਚਿਤ ਆਇ॥**' ਭਾਵ ਰੱਬੀ ਯਾਦ ਨੂੰ ਭੁਲਾਉਣਾ ਹੀ ਦੁੱਖਾਂ ਦੀ ਪੰਡ ਖੋਹਲਣੀ ਹੈ ਅਤੇ ਰੱਬੀ ਯਾਦ ਦਾ ਆਉਣਾ ਹੀ ਸਪੱਸ਼ਟ ਹੈ ਕਿ "**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥**" ਅੱਗੇ ਜਾ ਕੇ ਬਾਬਾ ਦੀਪ ਸਿੰਘ ਜੀ ਦਾ ਅਸਥਾਨ ਇਸ਼ਾਰੇ ਨਾਲ ਹੀ ਵਿਖਾਖਿਆ ਕਰਦਾ ਹੈ ਕਿ—

**ਜਉ ਤਉ ਪ੍ਰੇਮ ਖੇਲਣ ਕਾ ਚਾਉ,**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (1412)**

1757 ਵਿੱਚ ਜਹਾਨ ਖ਼ਾਨ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਢਾਹਿਆ ਸੀ ਤਾਂ ਦਮਦਮਾ ਸਾਹਿਬ ਤੋਂ ਬਾਬਾ ਦੀਪ ਸਿੰਘ ਜੀ ਨੇ ਆ ਕੇ ਜ਼ਾਲਮਾਂ ਨੂੰ ਸੋਧਿਆ ਸੀ। ਇਥੇ ਆ ਕੇ ਸੀਸ ਟਿਕਾ ਕੇ ਆਖਰੀ ਸਾਹ ਲਿਆ ਸੀ। ਕੁਝ ਅੱਗੇ ਜਾ ਕੇ ਫਿਰ ਅੰਦਰਲੀ ਡਿਉਢੀ ਦੇ ਨਾਲ ਇਕ ਬੇਰੀ ਹੋਰ ਹੈ ਜਿਥੇ ਕਦੇ ਪਾਪੀ ਮਸੇ ਰੰਘੜ ਦਾ ਸਿਰ ਵੱਢਣ ਲਈ ਸੁੱਖਾ ਸਿੰਘ ਮਹਿਤਾਬ ਸਿੰਘ ਬੀਕਾਨੇਰ ਤੋਂ ਆਏ ਸਨ। 1739 ਵਿੱਚ ਨਾਦਰਸ਼ਾਹ ਹਮਲਾਵਰ ਬਣ ਕੇ ਆਇਆ। ਉਸ ਨੇ ਰੱਜ ਕੇ ਲੁੱਟਿਆ ਪਰ ਵਾਪਸ ਜਾਂਦਿਆਂ ਸਿੱਖਾਂ ਨੇ ਘੇਰ ਲਿਆ। ਨਾਦਰ ਸ਼ਾਹ ਲੁਟੇਰਾ ਹੋ ਕੇ ਲੁੱਟਿਆ ਗਿਆ ਤਾਂ ਉਹ ਸਿੱਖਾਂ ਦੀ ਬਹਾਦਰੀ ਲਈ ਜ਼ਕਰੀਆ ਖ਼ਾਨ ਕੋਲੋਂ ਪੁੱਛਦਾ ਹੈ। ਜ਼ਕਰੀਆ ਭਾਵੇਂ ਸਿੱਖੀ ਦਾ ਦੁਸ਼ਮਣ ਸੀ ਪਰ ਉਹ ਵੀ ਵਡਿਆਈ ਨਾ ਲੁਕਾ ਸਕਿਆ। ਜਿਸ ਤੋਂ ਪ੍ਰਭਾਵਿਤ ਹੋ ਕੇ ਨਾਦਰ ਸ਼ਾਹ ਨੇ ਕਿਹਾ ਕਿ ਅਜਿਹੇ ਗੁਣਾਂ ਦੇ ਮਾਲਕ ਇਕ ਦਿਨ ਦੁਨੀਆ ਦੇ ਰਾਜੇ ਹੋਣਗੇ। ਨਾਦਰ ਸ਼ਾਹ ਤਾਂ ਚਲਾ ਗਿਆ ਪਰ ਉਹ ਜ਼ਕਰੀਆ ਖ਼ਾਂ ਦੇ ਅੰਦਰ ਈਰਖਾ ਦੀ ਅੱਗ ਬਾਲ ਗਿਆ। ਜ਼ਕਰੀਆ ਖਾਂ ਨੇ ਸਿੱਖੀ ਦੇ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਦੇ

ਅੰਦਰ ਮੱਸੇ ਰੰਘੜ ਨੂੰ ਤਖ਼ਤ ਲਾ ਕੇ ਬੈਠਣ ਅਤੇ ਸ਼ਬਦ ਕੀਰਤਨ ਦੀ ਥਾਂ ਕੰਜਰੀ ਦਾ ਨਾਚ ਕਰਵਾਉਣ ਲਈ ਕਿਹਾ। ਅੰਮ੍ਰਿਤ ਵੰਡਣ ਵਾਲੀ ਪਵਿੱਤਰ ਥਾਂ 'ਤੇ ਸ਼ਰਾਬ ਦੀ ਖੁੱਲ੍ਹੀ ਵਰਤੋਂ ਦੀ ਤਾਕੀਦ ਕੀਤੀ। ਬੇਅਦਬੀ ਦਾ ਸਿੱਖਾਂ ਨੂੰ ਦੇਰੀ ਨਾਲ ਪਤਾ ਲੱਗ਼ਾ ਕਿਉਂਕਿ ਸਰਕਾਰ ਦੁਸ਼ਮਣ ਬਣੀ ਹੋਣ ਕਰਕੇ ਸਿੱਖਾਂ ਦਾ ਵਾਸਾ ਜੰਗਲਾਂ ਵਿੱਚ ਸੀ। ਦੋ ਅਣਖੀ ਸੂਰਮਿਆਂ ਨੇ ਮੱਸੇ ਰੰਘੜ ਦਾ ਸਿਰ ਵੱਢਿਆ ਤੇ ਸਪੱਸ਼ਟ ਕੀਤਾ ਕਿ ਸ੍ਰੀ ਹਰਿਮੰਦਰ ਸਾਹਿਬ ਸਿੱਖੀ ਦੀ ਆਨ ਤੇ ਸ਼ਾਨ ਹੈ। ਇਸ ਡਿਉਢੀ ਲਾਗੇ ਦੀ ਬੇਰੀ ਨਾਲ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਨੇ ਘੋੜੇ ਬੰਨੇ ਸਨ। ਇਥੋਂ ਹੀ ਅੰਦਰ ਜਾਣ ਲਈ ਪੁਲ ਬਣਿਆ ਹੋਇਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਇਕ ਮਿਥ ਪ੍ਰਗਟ ਕੀਤੀ ਸੀ ਕਿ ਪੁੱਲ ਦੇ ਵੀ ਚੌਰਾਸੀ ਕਦਮ ਹਨ ਜਿਨ੍ਹਾਂ ਤੇ ਚੱਲ ਕੇ ਜਾਣ ਨਾਲ ਚੌਰਾਸੀ ਕੱਟੀ ਜਾਂਦੀ ਹੈ ਪਰ ਇਹ ਸਿਧਾਂਤਕ ਸੱਚ ਨਹੀਂ।

**ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ॥**
**ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥** (651)

ਪਵਿੱਤਰ ਬਚਨ ਮੁਤਾਬਿਕ ਤਾਂ—

**ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ ਕਾ ਜਨਮ ਮਰਣ ਦੁਖੁ ਨਾਸਾ॥** (750)

ਜੰਮਣ ਮਰਨਾ ਨਾਮ ਜੱਪਣ ਨਾਲ ਹੀ ਕੱਟਿਆ ਜਾਣਾ ਹੈ। ਸ੍ਰੀ ਹਰਿਮੰਦਰ ਸਾਹਿਬ ਅੰਦਰ ਇਕ ਸੁਆਲ ਦਾ ਮਾਨੋ ਜੁਆਬ ਹੈ ਕਿ—

**ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥** (385)

ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਅੰਮ੍ਰਿਤ ਵੇਲੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਜਿਥੇ ਅੰਮ੍ਰਿਤ ਵੇਲੇ ਤੋਂ ਹੀ ਕੀਰਤਨ ਆਰੰਭ ਹੋ ਕੇ ਚਾਰ ਚਉਕੀਆਂ ਦੇ ਰੂਪ (ਸਮੇਂ ਦੀ ਵੰਡ ਹੈ) ਵਿੱਚ ਕੀਰਤਨ ਹੁੰਦਾ ਰਹਿੰਦਾ ਹੈ। ਫਿਰ ਪਹਿਲੇ ਪਹਿਰ ਰਾਤ ਦੇ ਸੁਖ ਆਸਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਸਰੂਪ ਤਾਂ ਸ੍ਰੀ ਕੋਠਾ ਸਾਹਿਬ ਲਿਜਾਇਆ ਜਾਂਦਾ ਹੈ ਪਰ ਮਗਰੋਂ ਸਿੱਖ ਸੰਗਤਾਂ, ਸ਼ਰਧਾਲੂ ਰੱਲ ਕੇ ਸਾਰੀ ਸਫਾਈ ਦਾ ਕਾਰਜ ਕਰਦੇ ਹਨ। ਫਿਰ ਨਵੀਂ ਵਿਛਾਈ ਕਰਕੇ ਅੰਮ੍ਰਿਤ ਵੇਲੇ ਤੋਂ ਸਾਰੀ ਕਿਰਿਆ ਦੁਬਾਰਾ ਸ਼ੁਰੂ ਹੋ ਜਾਂਦੀ ਹੈ।

ਸਤਿਗੁਰੂ ਜੀ ਦੇ ਦਰਸ਼ਨ ਕਰਕੇ ਬਾਹਰ ਆਉਂਦਿਆਂ ਬਾਬਾ ਬੁੱਢਾ ਜੀ ਦੇ ਨਾਮ ਨਾਲ ਪ੍ਰਕਰਮਾ ਅੰਦਰ ਇਕ ਹੋਰ ਬਿਰਧ ਬੇਰੀ ਹੈ ਜਿਹੜੀ ਬਾਬਾ ਬੁੱਢਾ ਜੀ ਦੀ ਅਣਥੱਕ ਸੇਵਾ ਦੀ ਸੂਚਕ ਹੈ। ਇਥੋਂ ਬਾਬਾ ਜੀ ਸੇਵਾਦਾਰਾਂ ਨੂੰ ਸੇਵਾ ਲਈ ਸਮਝਾਇਆ ਕਰਦੇ ਸਨ। ਵਾਪਸੀ ਤੇ ਫਿਰ ਮੋਨ ਡਿਉਢੀ ਆ ਜਾਂਦੀ ਹੈ। ਵੈਸੇ ਤਾਂ ਇਥੋਂ "**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥**" ਹੋਣ ਕਰਕੇ ਇਥੋਂ ਮਿਲਦਾ ਸੱਚ ਦਾ ਉਪਦੇਸ਼ ਹਮੇਸ਼ਾ ਹੀ ਕੂੜ ਰਾਜਾ ਕੂੜ ਪਰਜਾ ਨੂੰ ਸਦੀਵ

ਚੁੱਭਦਾ ਹੀ ਰਿਹਾ ਹੈ ਪਰ ਫਿਰ ਵੀ ਚਾਰ ਕੁ ਸਮੇਂ ਹੁਣ ਤੱਕ ਅਜਿਹੇ ਆਏ ਹਨ ਜਦੋਂ ਇਥੇ ਜ਼ਾਲਮਾਂ ਨੇ ਜ਼ੁਲਮੀ ਹੋਲੀ ਖੇਡੀ ਸੀ। 1740 ਈਸਵੀ ਵਿਚ ਮੱਸੇ ਰੰਘੜ ਨੇ ਸਿਧਾਂਤਿਕ ਬੇਅਦਬੀ ਕੀਤੀ। 1757 ਵਿੱਚ ਜਹਾਨ ਖਾਨ ਨੇ ਇਮਾਰਤ ਵੀ ਢਾਹੀ। 1759 ਅੰਦਰ ਗੁਰਸਿੱਖਾਂ ਨੇ ਫਿਰ ਬਣਾ ਲਈ। 1762 ਵਿੱਚ ਅਹਿਮਦ ਸ਼ਾਹ ਅਬਦਾਲੀ ਨੇ ਫਿਰ ਇਮਾਰਤ ਢਾਹੀ। 1765 ਵਿੱਚ ਫਿਰ ਇਮਾਰਤ ਬਣਾਉਣੀ ਸ਼ੁਰੂ ਕਰ ਦਿੱਤੀ ਸੀ। 1769 ਨੂੰ ਦੁਬਾਰਾ ਤਿਆਰ ਹੋ ਗਈ ਸੀ। 1984 ਅੰਦਰ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਦੇ ਹੁਕਮ ਨਾਲ ਫਿਰ ਢਾਹੀ ਤਾਂ ਸਰਕਾਰ ਨੇ ਸੰਤਾ ਸਿੰਘ ਨਿਹੰਗ ਕੋਲੋਂ ਆਪ ਹੀ ਬਣਾ ਕੇ ਠੀਕ ਕਰਨੀ ਚਾਹੀ ਤਾਂ ਸਿੱਖ ਸੰਗਤਾਂ ਦੇ ਤਿੱਖੇ ਵਿਰੋਧ ਕਰਕੇ ਇਨ੍ਹਾਂ ਦੀ ਮਨਸ਼ਾ ਪੂਰੀ ਨਹੀਂ ਹੋਈ। ਮਗਰੋਂ ਫਿਰ ਸਿੱਖ ਸੰਗਤਾਂ ਨੇ ਆਪ ਸੇਵਾ ਕਰਕੇ ਬਣਾਈ ਸੀ।

ਮਨੁੱਖਤਾ ਦੇ ਦੁਸ਼ਮਣਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਕਈ ਵਾਰੀ ਢਾਹੀ ਪਰ ਸਿੱਖੀ ਦਿਆਂ ਆਸ਼ਕਾਂ ਨੇ ਆਪਣਾ ਆਪ ਵਾਰ ਕੇ ਇਸ ਨੂੰ ਫਿਰ ਸਾਕਾਰ ਰੂਪ ਖੜੀ ਕਰ ਲਿਆ। ਨਾਲ ਹੀ ਸਪੱਸ਼ਟ ਕਰ ਦਿੱਤਾ ਕਿ ਜਿੰਨਾ ਚਿਰ ਸਿੱਖੀ ਦੇ ਹਿਰਦੇ ਅੰਦਰ ਸ੍ਰੀ ਹਰਿਮੰਦਰ ਸਾਹਿਬ ਹੈ ਓਨਾ ਚਿਰ ਤੱਕ ਇਸ ਨੂੰ ਜਿੰਨੀ ਵਾਰੀ ਵੀ ਢਾਹੋਗੇ ਅਸੀਂ ਓਨੀ ਵਾਰੀ ਹੀ ਦੁਬਾਰਾ ਉਸਾਰ ਲਵਾਂਗੇ। ਇਥੇ ਫਿਰ ਵੀਚਾਰ ਲਿਖਦਿਆਂ ਹਿਰਦਾ ਦੁੱਖ ਮਹਿਸੂਸ ਕਰ ਰਿਹਾ ਹੈ ਕਿ ਅਜੋਕੇ ਸਮੇਂ ਅੰਦਰ ਹੁਣ ਇਸ ਦੀ ਇਮਾਰਤ ਨੂੰ ਇਤਨਾ ਖਤਰਾ ਨਹੀਂ ਜਿੰਨਾ ਸਿਧਾਂਤ ਨੂੰ ਖਤਰਾ ਹੈ। ਲੜਾਈ ਦੋ ਤਰ੍ਹਾਂ ਦੀ ਹੁੰਦੀ ਹੈ ਇਕ ਹਥਿਆਰ ਦੀ, ਦੂਜੀ ਵੀਚਾਰ ਦੀ। ਜਿੰਨਾ ਚਿਰ ਹਥਿਆਰ ਦੀ ਲੜਾਈ ਦੀ ਗੱਲ ਸੀ ਓਨਾ ਚਿਰ ਸਿੱਖੀ ਦੇ ਅਣਖੀਲੇ ਸੂਰਮੇ ਆਪਾ ਵਾਰਦੇ ਰਹੇ ਪਰ ਹੁਣ ਲੜਾਈ ਵੀਚਾਰ ਦੀ ਹੈ ਜਿਸ ਕਰਕੇ ਅਸੀਂ ਵੀਚਾਰ ਨਾ ਕਰਨ ਕਰਕੇ ਇਸ ਲੜਾਈ ਵਿਚ ਹਾਰਦੇ ਨਜ਼ਰ ਆ ਰਹੇ ਹਾਂ। ਅਜੋਕੇ ਸਮੇਂ ਅੰਦਰ ਦੁਸ਼ਮਣ ਦੀ ਦਾਨੀ ਸੋਚ ਨੇ ਫੈਸਲਾ ਕਰ ਲਿਆ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਢਾਹ ਢਾਹ ਕੇ ਵੇਖ ਲਿਆ ਪਰ ਇਸ ਨੂੰ ਮਿਟਾ ਨਹੀਂ ਸਕੇ। ਹੁਣ ਉਨ੍ਹਾਂ ਦੀ ਤੀਬਰ ਇੱਛਾ ਹੈ ਕਿ ਇਸ ਦੀ ਅਹਿਮੀਅਤ ਨੂੰ ਹੀ ਘਟਾ ਦੇਈਏ ਜਿਸ ਨਾਲ ਇਹ ਇਮਾਰਤ ਤਾਂ ਹੋਵੇਗੀ ਪਰ ਇਸ ਦੇ ਮੰਨਣ ਵਾਲੇ ਨਹੀਂ ਹੋਣਗੇ। ਉਨ੍ਹਾਂ ਨੇ **'ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥''** ਦੀ ਅਹਿਮੀਅਤ ਨੂੰ ਘਟਾਉਣ ਲਈ ਇਸ ਦੇ ਬਰਾਬਰ ਹੋਰ ਨਕਲੀ ਹਰਿਮੰਦਰ ਬਣਵਾ ਦਿੱਤੇ ਹਨ। ਸਭ ਤੋਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੀ ਰੀਸ ਬਾਬਾ ਪ੍ਰਿਥੀ ਚੰਦ ਨੇ ਹੇਹਰ ਪਿੰਡ ਆਪਣੇ ਸਹੁਰੇ ਘਰ ਕੀਤੀ ਸੀ। ਪਰ ਉਸ ਦਾ ਬਣਾਇਆ ਹਰਿਮੰਦਰ ਸਿੱਖ ਜਗਤ ਨੇ ਨਕਾਰ ਦਿੱਤਾ ਸੀ। ਇਹ ਵੀ ਸਰਕਾਰੀ ਸ਼ਹਿ 'ਤੇ ਹੀ ਬਣਿਆ ਸੀ।

ਬਾਬਾ ਨਾਹਰ ਸਿੰਘ, ਬਾਬੇ ਕੇ ਦੀ ਸੰਸਥਾ ਚਲਾਉਂਦਾ ਹੈ। ਇਸ ਪਾਖੰਡੀ ਨੇ ਵੀ ਮਲੇਸ਼ੀਆ ਅੰਦਰ ਸ੍ਰੀ ਹਰਿਮੰਦਰ ਸਾਹਿਬ ਦੀ ਨਕਲ ਕਰਕੇ ਹਰਿਮੰਦਰ ਬਣਾਇਆ ਹੋਇਆ ਹੈ। ਅਜੋਕੇ ਸਮੇਂ ਅੰਦਰ ਬਾਬਾ ਅਤਰ ਸਿੰਘ ਦੇ ਅਸਥਾਨ

ਮਸਤੂਆਣੇ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਨਕਲ ਕੀਤੀ ਗਈ ਹੈ। ਦੁੱਖ ਹੈ ਕਿ ਸਿੱਖ ਨੇ ਹੀ ਸਿੱਖੀ ਦੀ ਜੜ੍ਹ ਪੁੱਟਣ ਦਾ ਤਹਈਆ ਕਰ ਲਿਆ ਹੈ। ਆਉਣ ਵਾਲੇ ਸਮੇਂ ਅੰਦਰ ਸ੍ਰੀ ਹਰਿਮੰਦਰ ਸਾਹਿਬ ਦਾ ਵੀ ਸ਼ਰੀਕ ਜੰਮ ਪਿਆ ਹੈ ਜਿਥੇ ਪ੍ਰਕਾਸ਼ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਹੀ ਹੋਵੇਗਾ ਪਰ ਵੀਚਾਰਧਾਰਾ ਕਿਸੇ ਇਕ ਸੰਤ ਦੀ ਹੀ ਹੋਵੇਗੀ। ਕੌਮ ਨੂੰ ਬਿਨਾ ਖ਼ੂਨ ਡੋਲ੍ਹੇ ਵੀਚਾਰ ਵਟਾਂਦਰਾ ਕਰਕੇ ਮਸਲਾ ਹੱਲ ਕਰਨਾ ਚਾਹੀਦਾ ਹੈ ਅਤੇ ਗੁਰੂ ਜੀ ਦੇ ਇਨ੍ਹਾਂ ਬਚਨਾਂ ਤੇ ਅਟੱਲ ਪਹਿਰਾ ਦੇਣਾ ਚਾਹੀਦਾ ਹੈ ਕਿ "ਨਹੀ ਤੁਧੁ ਜੇਹਿਆ॥" ਜਿਹੜੀ ਕੌਮ ਆਪਣੇ ਕੇਂਦਰ ਤੋਂ ਟੁੱਟ ਜਾਵੇ ਉਹ ਮੁੱਢੋਂ ਕੱਟੇ ਪੇੜ ਵਰਗੀ ਬਣ ਜਾਂਦੀ ਹੈ। ਦੇਖਣ ਨੂੰ ਅਕਾਰ ਤਾਂ ਵੱਡਾ ਹੁੰਦਾ ਹੈ ਪਰ ਦਰੱਖਤ ਅੰਦਰੋਂ ਸੁੱਕ ਜਾਂਦਾ ਹੈ। ਸੁੱਕਣਾ ਅਤੇ ਮੁੱਕਣਾ ਇਕੋ ਹੀ ਗੱਲ ਹੈ। ਜਦੋਂ ਕੌਮ ਵੀ ਕੇਂਦਰੀ ਅਸਥਾਨ ਤੋਂ ਟੁੱਟ ਜਾਵੇਗੀ ਤਾਂ ਇਹ ਵੀ ਇਕ ਦਿਨ ਮੁੱਕ ਜਾਵੇਗੀ। ਜਿਹੜਾ ਕੰਮ ਦੁਸ਼ਮਣ ਨਾ ਕਰ ਸਕੇ ਉਹ ਆਪਣਿਆਂ ਨੇ ਹੀ ਕਰ ਦੇਣਾ ਹੈ। ਜਾਗਣ ਦੀ ਅਤਿਅੰਤ ਲੋੜ ਹੈ। "ਜਾਗ ਉਏ ਸੁੱਤੇ ਸ਼ੇਰਾ ਆਪਣੇ ਵਿਰਸੇ ਨੂੰ ਬਚਾਅ।"

ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥<br>
ਮਾਨਸ ਦੇਹ ਗੁਰ ਬਚਨੀ ਪਾਇਆ<br>
ਸਭੁ ਆਤਮ ਰਾਮੁ ਪਛਾਤਾ॥ (953)

# ਹੁਕਮ

ਜਗਤ ਦੇ ਨਾਥ ਨੇ ਆਪਣੀ ਹੁਕਮ ਰੂਪ ਨਥ ਸਾਰਿਆਂ ਦੇ ਨੱਕ ਵਿੱਚ ਪਾ ਕੇ ਨਥਿਆ ਹੋਇਆ ਹੈ। ਪਾਵਨ ਬਚਨ "**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**" ਅਨੁਸਾਰ ਸਭ ਕੁਝ ਰੱਬ ਦੇ ਹੁਕਮ ਵਿੱਚ ਹੀ ਹੈ। ਹੁਕਮ ਦੇ ਪ੍ਰਥਾਇ ਕੁਝ ਕੁ ਗੱਲਾਂ ਸਮਝਣੀਆਂ ਬਹੁਤ ਜ਼ਰੂਰੀ ਹਨ। ਸਭ ਤੋਂ ਪਹਿਲੀ ਜਿਹੜੀ ਆਮ ਲੋਕਾਂ ਦਾ ਸੁਆਲ ਵੀ ਬਣੀ ਹੋਈ ਹੈ ਕਿ ਜੇ ਸਭ ਕੁਝ ਰੱਬ ਹੀ ਕਰਦਾ ਹੈ ਫਿਰ ਮਨੁੱਖ ਦੋਸ਼ੀ ਕਿਉਂ? ਜੇ ਮਨੁੱਖ ਕੁਝ ਕਰਦਾ ਹੈ ਤਾਂ ਰੱਬ ਦਾ ਹੁਕਮ ਕੀ ਹੋਇਆ? ਇਸ ਦਾ ਗੱਲ ਦਾ ਜੁਆਬ ਬਹੁਤ ਹੀ ਸੌਖਾ ਹੈ। ਰੱਬ ਨੇ ਸਰੀਰ ਰੂਪ ਖੇਤ ਵੀ ਦੇ ਦਿੱਤਾ, ਨਾਮ ਰੂਪ ਬੀਜ ਵੀ ਦੇ ਦਿੱਤਾ। ਕਿਧਰੇ ਭੁਲੇਖਾ ਨਾ ਲੱਗ ਜਾਵੇ ਇਸ ਲਈ ਗੁਰੂ ਰੂਪ ਯੂਨੀਵਰਸਿਟੀ ਵੀ ਖੋਲ੍ਹ ਦਿੱਤੀ ਜਿਹੜੀ ਹਰ ਵਕਤ ਦੱਸਦੀ ਹੈ ਕਿ ਕਿਹੜੀ ਰੁੱਤ ਵਿੱਚ ਕਿਹੜਾ ਬੀਜ ਕਿਸ ਤਰ੍ਹਾਂ ਬੀਜਣਾ ਹੈ। ਗੁਰਬਾਣੀ ਦੀ ਵੀਚਾਰ ਅਨੁਸਾਰ—

**ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥** (1417)

ਬੀਜਣਾ ਕੀ ਹੈ? ਇਸ ਦਾ ਜੁਆਬ ਵੀ ਹੈ ਅਤੇ ਰੁੱਤ ਕਿਹੜੀ ਹੋਵੇ, ਇਸ ਦਾ ਜੁਆਬ ਵੀ ਹੈ।

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥** (1185)

ਇੰਨੇ ਪਰਉਪਕਾਰਾਂ ਦੇ ਨਾਲ-ਨਾਲ ਇਕ ਮਹਾਨ ਪਰਉਪਕਾਰ ਰੱਬ ਦਾ ਇਹ ਵੀ ਹੈ ਕਿ ਉਸ ਨੂੰ ਮਨੁੱਖ ਨੂੰ ਚੰਗੀ ਬੁੱਧੀ ਦਾ ਮਾਲਕ ਵੀ ਬਣਾਇਆ ਹੈ ਜਿਹੜੀ ਆਮ ਵੀ ਚੰਗੇ ਮੰਦੇ ਦਾ ਨਿਰਣਾ ਕਰ ਲੈਂਦੀ ਹੈ। ਖੇਤ ਮਿਲਣਾ, ਇਸ ਵਿੱਚ ਕੁਝ ਨਾ ਕੁਝ ਬੀਜਣਾ ਹੀ ਹੈ। ਰੁੱਤ ਮਿਲਣੀ, ਨਾਮ ਰੂਪ ਬੀਜ ਮਿਲਣਾ, ਗੁਰੂ ਦੀ ਯੂਨੀਵਰਸਿਟੀ ਮਿਲਣੀ ਇਹ ਸਭ ਕੁਝ ਰੱਬ ਦਾ ਹੁਕਮ ਹੈ। ਇਸ ਤੋਂ ਅੱਗੇ ਇਕ ਹੁਕਮ ਇਹ ਹੈ "**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥**" ਪਰ ਹੁਕਮ ਨੂੰ ਮਨੁੱਖ ਅੱਖੋਂ ਪਰੋਖੇ ਕਰਕੇ ਘਾਹ ਫੂਸ ਹੀ ਸੰਭਾਲ ਲੈਂਦਾ ਹੈ, ਕਿਉਂਕਿ ਚੰਗੀ ਫਸਲ ਪੈਦਾ ਕਰਨੀ ਹੋਵੇ ਤਾਂ ਮਿਹਨਤ ਕਰਨੀ ਪੈਂਦੀ ਹੈ ਪਰ ਜੇਕਰ ਘਾਹ ਫੂਸ ਪੈਦਾ ਕਰਨਾ ਹੈ ਤਾਂ ਉਹ ਤਾਂ ਆਪਣੇ ਆਪ ਹੀ ਹੋ ਜਾਂਦਾ ਹੈ। ਇਸ ਤਰ੍ਹਾਂ ਹੀ ਮਨੁੱਖ ਨੇ ਨਾਮ ਬੀਜਣ ਦੀ ਥਾਂ ਵਿਕਾਰੀ ਘਾਹ ਫੂਸ ਨਾਲ ਹੀ ਸਾਰਾ ਖੇਤ ਭਰ ਲਿਆ ਹੈ ਜਿਸ ਕਰਕੇ ਇਹ ਰੱਬ ਦੀ ਦਰਗਾਹ ਦਾ ਦੋਸ਼ੀ ਬਣ ਜਾਂਦਾ ਹੈ। ਸਭ ਕੁਝ ਰੱਬ ਨੇ

ਦਿੱਤਾ ਇਹ ਹੁਕਮ ਸੀ। ਬੰਦੇ ਨੇ ਸਿਰਫ ਬੀਜ ਹੀ ਬੀਜਣਾ ਸੀ ਪਰ ਇਹ **ਬੀਜੇ ਬਿਖੁ ਮੰਗੈ ਅੰਮ੍ਰਿਤ ਵੇਖਹੁ ਏਹੁ ਨਿਆਉ॥** ਦੇ ਅਨੁਸਾਰ ਆਪਣੀ ਮਰਜ਼ੀ ਦੇ ਹੁਕਮ ਚਲਾਉਣੇ ਚਾਹੁੰਦਾ ਹੈ ਪਰ ਰੱਬੀ ਨੇਮ ਤਾਂ ਇਹ ਹੈ ਕਿ **ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥** ਜੇ ਕਰ ਇਸ ਨੇ ਬੀਜ ਬੀਜਿਆ ਸੀ ਜਿਹੜਾ ਨਿਰੰਕਾਰ ਨਾਲ ਮਿਲਾਪ ਕਰਵਾ ਦੇਵੇ ਤਾਂ ਮਿਲਾਪ ਹੋ ਜਾਣਾ ਸੀ ਪਰ ਬੀਜ ਹੀ ਘਾਹ ਫੂਸ ਰੂਪ ਵਿਕਾਰਾਂ ਦਾ ਬੀਜਿਆ ਜਿਸ ਦਾ ਫਲ ਮਿਲਿਆ **"ਨਾਨਕ ਹੁਕਮੀ ਆਵਹੁ ਜਾਹੁ॥"**

ਇਕ ਵੀਚਾਰ ਇਹ ਵੀ ਸਮਝਣੀ ਜ਼ਰੂਰੀ ਹੈ ਕਿ ਜ਼ਿੰਦਗੀ ਅੰਦਰ ਦੋ ਦੌਰ ਹਨ। ਇਕ ਦੌਰ ਪਹਿਲਾ ਹੈ ਹੁਕਮ ਮੰਨਣ ਦਾ। ਜਿਹੜਾ ਹੁਕਮ ਮੰਨ ਲੈਂਦਾ ਹੈ ਫਿਰ ਦੂਜਾ ਦੌਰ ਸ਼ੁਰੂ ਹੁੰਦਾ ਹੈ ਹੁਕਮ ਮਨਾਉਣ ਦਾ। ਜਿਹੜਾ ਮੰਨੇਗਾ ਉਹੋ ਹੀ ਮਨਾਏਗਾ। ਜਿਸ ਨੇ ਮੰਨਿਆ ਨਹੀਂ ਉਹ ਮਨਾ ਵੀ ਨਹੀਂ ਸਕਦਾ। ਮਿਸਾਲ ਦੇ ਤੌਰ ਤੇ ਬੱਚੇ ਦੀ ਜ਼ਿੰਦਗੀ ਦੇ ਪਹਿਲੇ ਕਰੀਬ ਵੀਹ ਪੱਚੀ ਸਾਲ ਹੁਕਮ ਮੰਨਣ ਦੇ ਹੁੰਦੇ ਹਨ। ਮਾਤਾ ਪਿਤਾ ਵੀ ਹੁਕਮ ਮਨਾਉਂਦੇ ਹਨ। ਸਕੂਲਾਂ ਕਾਲਜਾਂ ਵਿੱਚ ਹਰੇਕ ਥਾਂ 'ਤੇ ਹੁਕਮ ਮੰਨਣ ਦਾ ਹੀ ਦੌਰ ਚਲਦਾ ਹੈ ਜਿਹੜਾ ਹੁਕਮ ਮੰਨਣ ਦੇ ਦੌਰ ਨੂੰ ਸਹਿਜ ਨਾਲ ਪਾਰ ਕਰ ਲੈਂਦਾ ਹੈ ਉਹ ਫਿਰ ਇਕ ਦਿਨ ਅਜਿਹੀ ਕੁਰਸੀ 'ਤੇ ਬੈਠਦਾ ਹੈ ਜਿਥੇ ਬੈਠ ਕੇ ਉਸ ਕੋਲ ਤਾਕਤ ਹੁੰਦੀ ਹੈ ਉਹ ਹੁਕਮ ਮਨਵਾਉਂਦਾ ਹੈ। ਜਿਸ ਨੇ ਪਹਿਲਾਂ ਹੁਕਮ ਮਾਪਿਆਂ ਦਾ ਨਾ ਮੰਨਿਆ, ਅਧਿਆਪਕਾਂ ਦਾ ਹੁਕਮ ਨਾ ਮੰਨਿਆ ਉਹ ਕਦੇ ਹੁਕਮ ਮਨਵਾਉਣ ਦੀ ਤਾਕਤ ਵੀ ਹਾਸਿਲ ਨਹੀਂ ਕਰ ਸਕਦਾ। ਜਿੰਨੇ ਵੀ ਅੱਜ ਸਾਨੂੰ ਹੁਕਮ ਮਨਵਾਉਣ ਵਾਲੇ ਦਿਸਦੇ ਹਨ, ਇਹ ਭਾਵੇਂ ਰਾਜਨੀਤਕ ਹਨ ਤੇ ਭਾਵੇਂ ਸੰਸਾਰੀ ਹੋਰ ਕੰਮਾਂ ਵਿੱਚ ਹਨ ਇਨ੍ਹਾਂ ਨੇ ਕਦੇ ਹੁਕਮ ਮੰਨਿਆ ਸੀ। ਬਿਲਕੁਲ ਇਹੋ ਹੀ ਹਾਲਤ ਧਾਰਮਿਕ ਦੁਨੀਆ ਦੀ ਹੈ। ਭਾਈ ਗੁਰਦਾਸ ਜੀ ਦਾ ਇਕ ਕਬਿੱਤ ਇਥੇ ਵੀਚਾਰੀਏ—

**ਸਤਿਗੁਰ ਚਰਨ ਸਰਨਿ ਚਲਿ ਜਾਇ ਸਿਖ,**
**ਤਾਂ ਚਰਨ ਸ਼ਰਨਿ ਜਗਤੁ ਚਲਿ ਆਵਈ॥**
**ਸਤਿਗੁਰ ਆਗਿਆ ਸਤਿ ਸਤਿ ਕਰ ਮਾਨੈ ਸਿਖ,**
**ਆਗਿਆ ਤਾਹਿ ਸਕਲ ਸੰਸਾਰਹਿ ਹਿਤਾਈ॥**
**ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ,**
**ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ॥**
**ਸਤਿਗੁਰ ਸਿੱਖਿਆ ਦਿਖਿਆ ਹਿਰਦੈ ਪ੍ਰਵੇਸ ਜਾਹਿ,**
**ਤਾਂ ਕੀ ਸੀਖ ਸੁਨਤ ਪਰਮ ਪਦ ਪਾਵਈ॥ (87)**

ਜਿਸ ਨੇ ਸਤਿਗੁਰੂ ਜੀ ਦੇ ਆਖੇ ਲੱਗ ਕੇ ਜੀਵਨ ਗੁਜ਼ਾਰਿਆ ਇਕ ਵਕਤ ਆਉਂਦਾ ਹੈ ਜਦੋਂ ਉਸ ਦੀ ਖੁਦ ਦੀ ਤਾਕਤ ਇੰਨੀ ਹੋ ਜਾਂਦੀ ਹੈ ਕਿ ਫਿਰ ਸਤਿਗੁਰੂ ਜੀ ਆਪ ਹੀ ਉਸ ਦੀ ਆਗਿਆ ਮੰਨਣ ਲੱਗ ਪੈਂਦੇ ਹਨ। ਗੁਰੂ ਕਾਲ

ਦਾ ਸਮੁੱਚਾ ਇਤਿਹਾਸ ਇਸ ਗੱਲ ਦੀ ਹਾਮੀ ਭਰਦਾ ਹੈ। ਜੇ ਬਾਬਾ ਲਹਿਣਾ ਜੀ ਨੇ ਗੁਰੂ ਆਗਿਆ ਮੰਨੀ ਤਾਂ ਇਕ ਦਿਨ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਖੁਦ ਉਨ੍ਹਾਂ ਅੱਗੇ ਨਮਸਕਾਰ ਕੀਤੀ। ਇਸ ਤਰ੍ਹਾਂ ਹੀ ਇਹ ਸਿਲਸਿਲਾ ਦਸਵੇਂ ਪਾਤਿਸ਼ਾਹ ਜੀ ਤੱਕ ਰਿਹਾ। ਹੁਕਮ ਮੰਨਣ ਵਾਲੇ ਹੁਕਮ ਮਨਾਉਣ ਵਾਲੇ ਬਣਦੇ ਰਹੇ। ਹੁਕਮ ਨਾ ਮੰਨਣ ਵਾਲੇ ਖਾਲੀ ਰਹਿੰਦੇ ਗਏ ਇਹ ਭਾਵੇਂ ਗੁਰੂ ਜੀ ਦੀ ਆਪਣੀ ਹੀ ਔਲਾਦ ਕਿਉਂ ਨਾ ਹੋਵੇ। ਇਕ ਹੋਰ ਵੀਚਾਰ ਖੁੱਲ੍ਹ ਕੇ ਵੀਚਾਰਦੇ ਹਾਂ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਕ ਹੁਕਮ ਕੀਤਾ ਕਿ ਮੈਨੂੰ ਸੀਸ ਚਾਹੀਦਾ ਹੈ। ਪੰਜ ਪਿਆਰਿਆਂ ਨੇ ਇਹ ਹੁਕਮ ਮੰਨਿਆ। ਵਾਰੀ ਵਾਰੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਜੀ ਨੇ ਆਪਣਾ ਸੀਸ ਅਰਪਣ ਕੀਤਾ। ਵਕਤ ਗੁਜ਼ਰਿਆ ਜਦੋਂ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚ ਸਨ ਤਦ ਪੰਜਾਂ ਨੇ ਹੁਕਮ ਕੀਤਾ ਕਿ ਤੁਹਾਨੂੰ ਗੜ੍ਹੀ ਛੱਡ ਕੇ ਜਾਣਾ ਪਵੇਗਾ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਖਾਲਸੇ ਦਾ ਹੁਕਮ ਮੰਨਿਆ ਅਤੇ ਗੜ੍ਹੀ ਛੱਡ ਕੇ ਚਲੇ ਗਏ। ਦੂਜੀ ਵਾਰੀ ਫਿਰ ਖਾਲਸੇ ਨੇ ਹੁਕਮ ਕੀਤਾ ਕਿ ਤੁਹਾਨੂੰ ਖਾਲਸੇ ਦੀ ਕਚਹਿਰੀ ਵਿੱਚ ਹਾਜ਼ਰ ਹੋਣਾ ਪਵੇਗਾ ਕਿਉਂਕਿ ਤੁਸੀਂ ਦਾਦੂ ਪੀਰ ਦੀ ਸਮਾਧ ਨੂੰ ਤੀਰ ਦੀ ਨੋਕ ਨਾਲ ਨਮਸਕਾਰ ਕੀਤੀ ਸੀ। ਧੰਨ ਕਲਗੀਧਰ ਚੋਜੀ ਪ੍ਰੀਤਮ ਨੇ ਫਿਰ ਦੁਬਾਰਾ ਹੁਕਮ ਮੰਨ ਕੇ ਖਾਲਸੇ ਦੀ ਕਚਹਿਰੀ ਵਿੱਚ ਹਾਜ਼ਰ ਹੋ ਕੇ ਤਨਖਾਹ ਲਗਵਾਈ ਸੀ। ਗੁਰੂ ਕਲਗੀਧਰ ਜੀ ਦੇ ਹੀ ਜੀਵਨ ਦੀ ਇਕ ਬਚਿੱਤਰ ਘਟਨਾ ਹੁਕਮ ਨਾ ਮੰਨਣ ਦੀ ਵੀ ਆਉਂਦੀ ਹੈ। ਇਹ ਉਹੋ ਲੋਕ ਸਨ ਜਿਨ੍ਹਾਂ ਨੇ ਕਦੇ ਗੁਰੂ ਗੋਬਿੰਦ ਸਿੰਘ ਜੀ ਦਾ ਆਖਿਆ ਨਹੀਂ ਮੰਨਿਆ ਤਾਂ ਇਨ੍ਹਾਂ ਦਾ ਆਖਾ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਹੀਂ ਮੰਨਿਆ ਸੀ। ਘਟਨਾ ਹੈ ਕਿ ਜਦੋਂ ਗੁਰੂ ਜੀ ਚਮਕੌਰ ਸਾਹਿਬ ਤੋਂ ਚੱਲ ਕੇ ਮਾਛੀਵਾੜੇ ਆਦਿਕ ਥਾਵਾਂ ਤੋਂ ਵਿਚਰ ਕੇ ਜਦੋਂ ਮਾਝੇ ਦੇ ਇਲਾਕੇ ਵਿੱਚ ਵਿਚਰ ਰਹੇ ਸਨ ਤਾਂ ਉਸ ਵਕਤ ਮਾਝੇ ਦੇ ਕੁਝ ਲੋਕ ਪੰਚਾਇਤ ਰੂਪ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਆਏ। ਆ ਕੇ ਵੀਚਾਰਾਂ ਕਰਨ ਲੱਗੇ ਕਿ ਸਤਿਗੁਰੂ ਜੀ ਨਿਤ ਦਿਹਾੜੇ ਦੀ ਕਲਾ ਕਲੇਸ਼ ਚੰਗੀ ਨਹੀਂ ਹੁੰਦੀ ਇਸ ਕਰਕੇ ਤੁਸੀਂ ਇਹ ਹਾਕਮਾਂ ਨਾਲ ਲੜਾਈ ਝਗੜੇ ਛੱਡ ਕੇ ਸ਼ਾਂਤੀ ਨਾਲ ਜੀਵਨ ਗੁਜ਼ਾਰੋ। ਜੇ ਤੁਸੀਂ ਆਖੋ ਤਾਂ ਅਸੀਂ ਇਹ ਤੁਹਾਡੀ ਸੁਲਾਹ ਸਫਾਈ ਕਰਵਾ ਦਿੰਦੇ ਹਾਂ। ਸਰਕਾਰ ਨਾਲ ਮੱਥਾ ਲਾ ਕੇ ਅਸੀਂ ਕਿਵੇਂ ਸਿੱਖੀ ਨਿਭਾ ਸਕਦੇ ਹਾਂ? ਸਰਕਾਰ ਕੋਲ ਹਥਿਆਰ, ਫੌਜਾਂ, ਕਿਲ੍ਹੇ, ਰਾਸ਼ਣ ਆਦਿਕ ਹਰ ਇਕ ਸਹੂਲਤ ਹੁੰਦੀ ਹੈ। ਇਸ ਦੇ ਮੁਕਾਬਲੇ ਸਾਡੇ ਕੋਲ ਕੁਝ ਵੀ ਨਹੀਂ। ਤੁਸੀਂ ਸਾਡੀ ਮੰਨੋ ਸਾਰਾ ਕਾਰਜ ਠੀਕ ਹੋ ਸਕਦਾ ਹੈ। ਸਤਿਗੁਰੂ ਜੀ ਨੇ ਸਾਰੀ ਵੀਚਾਰ ਬਹੁਤ ਹੀ ਧੀਰਜ ਨਾਲ ਸੁਣੀ ਫਿਰ ਠਰੰਮੇ ਨਾਲ ਆਖਣ ਲੱਗੇ ਕਿ ਭਾਈ ਤੁਸੀਂ ਪਹਿਲਾਂ ਇਹ ਫੈਸਲਾ ਦਿਓ ਕਿ ਤੁਸੀਂ ਗੁਰੂ ਹੋ ਜਾਂ ਸਿੱਖ ਹੋ? ਸਾਰੀ ਪੰਚਾਇਤ ਨੇ ਕਿਹਾ ਕਿ ਹਾਂ ਤਾਂ ਅਸੀਂ ਸਿੱਖ ਹੀ। ਸਤਿਗੁਰੂ ਜੀ ਨੇ ਫਿਰ ਕਿਹਾ ਕਿ ਸਿੱਖ ਤਾਂ ਉਪਦੇਸ਼ ਲੈਂਦੇ ਹਨ ਪਰ ਤੁਸੀਂ ਅੱਜ ਉਪਦੇਸ਼ ਦੇਣ ਆਏ ਹੋ। ਤੁਹਾਡਾ

ਆਖਾ ਮੈਂ ਸਿਰ ਮੱਥੇ 'ਤੇ ਰੱਖ ਕੇ ਮੰਨਦਾ ਜੇਕਰ ਤੁਸੀਂ ਕਦੇ ਗੁਰੂ ਦਾ ਆਖਾ ਮੰਨਿਆ ਹੁੰਦਾ। ਜਿਹੜੇ ਮੇਰੇ ਸਾਥੀ ਬਣ ਕੇ ਦੁਸ਼ਮਣਾਂ ਨਾਲ ਲੜਦੇ ਰਹੇ ਉਹ ਤਾਂ ਸਗੋਂ ਮੈਨੂੰ ਚਮਕੌਰ ਦੀ ਗੜ੍ਹੀ ਵਿਚੋਂ ਵੀ ਕੱਢਦੇ ਹਨ, ਉਹ ਮੌਤ ਨਾਲ ਮਖੌਲਾਂ ਕਰਕੇ ਵੀ ਸਿੱਖੀ ਔਖੀ ਹੋਣ ਦੀ ਗੱਲ ਨਹੀਂ ਕਰਦੇ ਪਰ ਤੁਸੀਂ ਘਰਾਂ ਵਿਚ ਅਰਾਮ ਨਾਲ ਬੈਠ ਕੇ ਵੀ ਸਿੱਖੀ ਨਿਭਾਉਣ ਤੋਂ ਮੁਸ਼ਕਲ ਦੱਸਦੇ ਹੋ। ਫੈਸਲਾ ਹੀ ਕਰਨਾ ਸੀ ਤਾਂ ਉਦੋਂ ਕਰਦੇ ਜਦੋਂ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕੀਤਾ ਸੀ। ਜਦੋਂ ਅਨੰਦਪੁਰ ਸਾਹਿਬ ਘੇਰਾ ਪਾਇਆ ਸੀ। ਚਮਕੌਰ ਸਾਹਿਬ ਅਤੇ ਸਰਹੰਦ ਅੰਦਰ ਸਾਹਿਬਜ਼ਾਦੇ ਅਤੇ ਸਿੰਘ ਸ਼ਹੀਦ ਕੀਤੇ ਸਨ ਉਦੋਂ ਫੈਸਲਾ ਕਰਨਾ ਚਾਹੀਦਾ ਸੀ। ਜੇਕਰ ਤੁਹਾਡੇ ਕੋਲੋਂ ਸਿੱਖੀ ਨਹੀਂ ਨਿਭਦੀ ਤਾਂ ਬੇਦਾਵਾ ਲਿਖ ਦਿਓ। ਤੁਹਾਡੇ ਵਰਗਿਆਂ ਨੂੰ ਸਿੱਖ ਬਣਾ ਕੇ ਮੈਂ ਵੀ ਕੀ ਕਰਨਾ ਹੈ ਕਿਉਂਕਿ ਜਦੋਂ ਲੋੜ ਪਵੇਗੀ ਤੁਸੀਂ ਸਾਥ ਛੱਡ ਦੇਣਾ ਹੈ।

**ਤੁਮਕੋ ਸਿਖ ਕਰ ਕਿਆ ਹਮ ਲੈਂ ਹੈਂ॥**
**ਪਰੇ ਕਾਜ ਤਬ ਦਗਾ ਕਮੈਂ ਹੈ॥ (ਅੰਸ਼ੂ-8-ਰੁਤਿ-9)**

ਕਵੀ ਸੰਤੋਖ ਸਿੰਘ ਆਖਦੇ ਹਨ ਕਿ ਉਦੋਂ ਵੀ ਬੇਦਾਵਾ ਲਿਖਿਆ ਸੀ।

**ਜੋ ਜੋ ਬੇਮੁਖ ਸਿਦਕ ਬਿਨ, ਸਿਗਰਿ ਪੰਚਾਇਤ ਬਾਤ॥**
**ਲਿਖਯੋ ਬੇਦਾਵਾ ਦੇਰ ਬਿਨ, ਗੁਰ ਸਿਖ ਨਹੀਂ ਕਦਾਂਤ॥ (ਆਸ਼ੂੰ-4-ਰੁਤ-9)**

ਇਥੋਂ ਸਪੱਸ਼ਟ ਹੈ ਕਿ ਜਿਨ੍ਹਾਂ ਨੇ ਕਦੇ ਹੁਕਮ ਮੰਨਿਆ ਸੀ ਉਨ੍ਹਾਂ ਨੇ ਮੰਨਵਾ ਲਿਆ ਸੀ। ਇਹੋ ਵੀ ਵੀਚਾਰ ਰੱਬ ਦੇ ਘਰ ਦੀ ਹੈ। ਜਿਹੜੇ ਰੱਬੀ ਹੁਕਮ ਨੂੰ ਮੰਨ ਕੇ ਰੱਬੀ ਭਗਤੀ ਵਿਚ ਲਗਦੇ ਹਨ ਉਹ ਫਿਰ "ਭਗਤ ਤੇਰੈ ਮਨਿ ਭਾਵਦੇ" ਦੇ ਮਹਾਂਵਾਕ ਅਨੁਸਾਰ ਰੱਬ ਨੂੰ ਪਿਆਰੇ ਲੱਗਦੇ ਹਨ। ਫਿਰ ਰੱਬ ਵੀ ਆਖ ਦਿੰਦਾ ਹੈ ਕਿ—

**"ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥ (1253)**

ਬੰਦੇ ਦਾ ਸੁਭਾਅ ਹੈ ਇਹ ਹੁਕਮ ਮੰਨਣਾ ਨਹੀਂ ਚਾਹੁੰਦਾ ਬਲਕਿ ਹੁਕਮ ਮਨਾਉਣਾ ਚਾਹੁੰਦਾ ਹੈ। ਹੁਕਮ ਮੰਨਣਾ ਇਸ ਲਈ ਪੈਂਦਾ ਹੈ ਤਾਂ ਕਿ ਹੁਕਮ ਮੰਨ ਕੇ ਸਾਰੀ ਸੋਝੀ ਗਿਆਨ ਪ੍ਰਾਪਤ ਹੋ ਜਾਵੇ। ਜਦੋਂ ਸਾਰੀ ਵੀਚਾਰ ਸਮਝ ਲੈਂਦਾ ਹੈ ਤਾਂ ਹੁਕਮ ਮੰਨਵਾ ਵੀ ਸਕਦਾ ਹੈ।

**ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥ (403)**

ਜਿਨ੍ਹਾਂ ਨੇ ਹੁਕਮ ਮੰਨਣ ਦੀ ਥਾਂ 'ਹੁਕਮ ਕੀਏ ਮਨਿ ਭਾਵਦੇ' ਉਨ੍ਹਾਂ ਲਈ ਫਿਰ ਰਾਹਿ ਭੀੜੈ ਅਗੈ ਜਾਵਣਾ। ਅੱਗੇ ਬਿਖਮ ਦੁੱਖ ਝਲਣੇ ਪੈਂਦੇ ਹਨ ਕਿਉਂਕਿ **"ਜਬ ਲਗ ਹੁਕਮ ਨ ਬੂਝਤਾ ਤਬ ਹੀ ਲਉ ਦੁਖੀਆ॥"** ਜਿਨ੍ਹਾਂ ਨੇ ਹੁਕਮ ਮੰਨ ਲਿਆ ਉਹ **ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥** ਦੇ ਮਹਾਂਵਾਕ ਅਨੁਸਾਰ ਸਾਈਂ ਰੂਪ ਹੋ ਜਾਂਦੇ ਹਨ।

# ਕਥਨੀ ਅਤੇ ਕਰਨੀ

ਜ਼ੁਬਾਨ ਅਤੇ ਈਮਾਨ ਦਾ ਬਹੁਤ ਗਹਿਰਾ ਸੰਬੰਧ ਹੈ। ਈਮਾਨ ਅੰਦਰ ਭਰ ਦਿੰਦਾ ਹੈ ਅਤੇ ਜ਼ੁਬਾਨ, ਈਮਾਨ ਨੂੰ ਵਰਤਾਉਂਦੀ ਹੈ। ਜ਼ੁਬਾਨ ਨਾਲ ਬੋਲੇ ਹੋਏ ਬਚਨ ਹੀ ਸਬੰਧ ਤੋੜਦੇ ਅਤੇ ਜੋੜਦੇ ਹਨ। ਬੰਦੇ ਦਾ ਇਕ ਮੁੱਢ ਕਦੀਮਾਂ ਦਾ ਸੁਭਾਅ ਹੈ ਕਿ ਇਹ ਬਿਨਾਂ ਘਾਲ ਕਮਾਈ ਕੀਤੇ ਪ੍ਰਾਪਤੀ ਬਹੁਤੀ ਕਰਨੀ ਚਾਹੁੰਦਾ ਹੈ। ਇਸ ਕਰਕੇ ਹੀ ਈਮਾਨ ਦੀ ਕਮਾਈ ਕਰਨ ਤੋਂ ਬਿਨਾਂ ਹੀ ਬੰਦਾ ਸੰਸਾਰ ਵਿਚੋਂ ਮਾਣ ਸਤਿਕਾਰ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ। ਇਸ ਲਈ ਬਹੁਤ ਵਾਰੀ ਐਸਾ ਹੁੰਦਾ ਹੈ ਕਿ ਈਮਾਨ ਅੰਦਰ ਕੁਝ ਹੋਰ ਹੁੰਦਾ ਹੈ ਭਾਵ ਅੰਦਰ ਓਨਾ ਸੱਚ ਨਹੀਂ ਹੁੰਦਾ ਜਿੰਨਾ ਇਹ ਜ਼ੁਬਾਨ ਨਾਲ ਬੋਲ ਕੇ ਪ੍ਰਗਟ ਕਰਦਾ ਹੈ। ਅੰਦਰ ਨੂੰ ਸੰਸਾਰ ਨਹੀਂ ਜਾਣ ਸਕਦਾ। ਅੰਦਰ ਨੂੰ ਪ੍ਰਮੇਸ਼ਰ ਜਾਣਦਾ ਹੈ। ਬੰਦਾ ਸੰਸਾਰੀ ਮਾਣ ਪ੍ਰਤਿਸ਼ਟਾ ਦਾ ਭੁੱਖਾ ਹੋਣ ਕਰਕੇ ਬਹੁਤੀ ਵਾਰੀ ਕਥਨੀ ਦੇ ਸਿਰ ਤੇ ਸਭ ਕੁਝ ਪ੍ਰਾਪਤ ਕਰਨਾ ਚਾਹੁੰਦਾ ਹੈ ਪਰ ਗੁਰਦੇਵ ਦੇ ਅੰਮ੍ਰਿਤ ਬਚਨ ਹਨ ਕਿ—

**ਰਹਤ ਅਵਰ ਕਛੁ ਅਵਰ ਕਮਾਵਤ॥**
**ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥**
**ਜਾਨਨਹਾਰ ਪ੍ਰਭੂ ਪ੍ਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥ (269)**

ਬਾਹਰੀ ਭੇਖ ਦੇ ਬੋਲਾਂ ਤੇ ਸੰਸਾਰ ਭਾਵੇਂ ਖੁਸ਼ ਹੋ ਜਾਵੇ ਪਰ ਰੱਬ ਬਾਹਰੀ ਭੇਖ 'ਤੇ ਨਹੀਂ ਪਸੀਜਦਾ। ਸ਼ਾਇਦ ਅਜਿਹਾ ਹੀ ਕਾਰਨ ਹੋਵੇਗਾ ਕਿ ਕਿਧਰੇ ਵੀ ਮੁੱਖ ਦੀ ਪ੍ਰੀਤ ਦਾ ਜ਼ਿਕਰ ਨਹੀਂ ਆਉਂਦਾ। ਪ੍ਰੀਤ ਹਮੇਸ਼ਾਂ ਮਨ ਨਾਲ ਹੀ ਹੋ ਸਕਦੀ ਹੈ। ਜ਼ੁਬਾਨ ਗੱਲ ਕਰ ਸਕਦੀ ਹੈ ਪਰ ਪ੍ਰੀਤ ਨਹੀਂ ਪਾ ਸਕਦੀ। ਪ੍ਰੀਤ ਕੇਵਲ ਮਨ ਨਾਲ ਹੀ ਹੁੰਦੀ ਹੈ। ਗੁਰਬਾਣੀ ਅੰਦਰ ਪ੍ਰੀਤ ਦੇ ਮਾਮਲੇ ਵਿੱਚ ਮਨ ਨੂੰ ਹੀ ਉਪਦੇਸ਼ ਹੈ ਕਿਧਰੇ ਮੁੱਖ ਨੂੰ ਨਹੀਂ—

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥**
**ਆਵਟਣੁ ਆਪੇ ਖਵੈ ਦੁਧ ਖਪਣਿ ਨ ਦੇਇ॥ (60)**

ਹੋਰ ਵੀ ਅਨੇਕਾਂ ਅਜਿਹੇ ਬਚਨਾਂ ਦੇ ਦਰਸ਼ਨ ਕਰਨ ਲਈ ਮਿਲ ਜਾਂਦੇ ਹਨ ਪਰ ਹਰੇਕ ਥਾਂ 'ਤੇ ਮਨ ਨੂੰ ਹੀ ਪ੍ਰੀਤ ਕਰਨ ਲਈ ਆਖਿਆ ਹੈ। ਜਿਹੜੇ ਲੋਕ ਮਨ ਅੰਦਰ ਤਾਂ ਕਪਟ ਰੱਖਦੇ ਹਨ ਪਰ ਮੁੱਖ ਤੋਂ ਧਰਮ ਦੀ ਗੱਲ ਕਰਦੇ ਹਨ ਉਨ੍ਹਾਂ 'ਤੇ ਸਾਈਂ ਦੀ ਪ੍ਰਸੰਨਤਾ ਨਹੀਂ ਹੁੰਦੀ।

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰ**
**ਨਹੀ ਹਰਿ ਹਰਿ ਭੀਜੈ ਰਾਮਰਾਜੇ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥**
**ਹਰਿ ਕਰਤਾ ਸਭ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ॥ (450)**

ਜਿਨ੍ਹਾਂ ਦੇ ਮਨ ਅਤੇ ਤਨ ਦੀ ਇਕ ਬਾਤ ਨਹੀਂ ਗੁਰਦੇਵ ਉਨ੍ਹਾਂ ਨੂੰ ਕੱਚੇ ਮਨੁੱਖ ਆਖਦੇ ਹਨ।

**ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ (488)**

ਕਥਨੀ ਉਹੋ ਹੀ ਸਕਾਰ ਹੈ ਜਿਹੜੀ ਸਾਂਈਂ ਦੇ ਦਰ ਨਾਲ ਜੋੜ ਦੇਵੇ। ਜਿਸ ਕਥਨੀ ਨੂੰ ਸੁਣ ਕੇ ਰੱਬ ਮੰਨ ਜਾਵੇ।

**ਕਹੁ ਨਾਨਕ ਸਾ ਕਥਨੀ ਸਾਰੁ॥**
**ਮਾਨਿ ਲੇਤੁ ਜਿਸੁ ਸਿਰਜਨਹਾਰੁ॥ (198)**

ਜਿਸਨੂੰ ਆਪਣੀ ਕਥਨੀ ਉੱਤੇ ਹੀ ਭਰੋਸਾ ਹੈ, ਮਾਣ ਹੈ ਉਹ ਤਾਂ ਸਗੋਂ ਰੱਬ ਦੀਆਂ ਨਜ਼ਰਾਂ ਵਿੱਚ ਇਕ ਅਜਿਹੇ ਵਪਾਰੀ ਵਰਗਾ ਹੈ ਜਿਹੜਾ ਬਹੁਤੀਆਂ ਗੱਲਾਂ ਕਰਕੇ ਗਾਹਕਾਂ ਦਾ ਮਨ ਰਾਜ਼ੀ ਕਰਕੇ ਸੌਦਾ ਤਾਂ ਵੇਚ ਲੈਂਦਾ ਹੈ ਪਰ ਪ੍ਰਾਪਤੀ ਤੋਂ ਸੱਖਣਾ ਰਹਿ ਜਾਂਦਾ ਹੋਵੇ।

**ਜਉ ਜਾਨੈ ਮੈ ਕਥਨੀ ਕਰਤਾ॥**
**ਬਿਆਪਾਰੀ ਬਸੁਧਾ ਜਿਉ ਫਿਰਤਾ॥ (255)**

ਭਾਈ ਗੁਰਦਾਸ ਜੀ ਦਾ ਇਹ ਬਚਨ ਨਿਰਾ ਕਥਨੀ ਕਰਨ ਵਾਲੇ ਮਨੁੱਖ ਨੂੰ ਜ਼ਿੰਦਗੀ ਦਾ ਅਸਲ ਭੇਦ ਸਮਝਾਉਂਦਾ ਹੈ ਕਿ ਜਿਵੇਂ ਖੰਡ ਕਹਿਣ ਵਾਲਾ ਮਿਠਾਸ ਦੀ ਪ੍ਰਾਪਤੀ ਨਹੀਂ ਕਰ ਸਕਦਾ ਪਰ ਮੂੰਹ ਵਿੱਚ ਖੰਡ ਪਾ ਕੇ ਮਿਠਾਸ ਮਾਨਣ ਵਾਲਾ ਕਥਨੀ ਨਹੀਂ ਕਰ ਸਕਦਾ ਉਹ ਤਾਂ ਕਹੁ ਕਬੀਰ ਗੁੰਗੇ ਗੁੜ ਖਾਇਆ ਪੂਛੇ ਤੇ ਕਿਆ ਕਹੀਐ ਵਾਲੀ ਅਵਸਥਾ ਦਾ ਮਾਲਿਕ ਬਣ ਜਾਂਦਾ ਹੈ। ਇਸ ਤਰ੍ਹਾਂ ਹੀ ਕਹਿ ਕੇ ਕੇਵਲ ਦੀਪਕ ਚਾਨਣ ਨਹੀਂ ਦਿੰਦਾ ਜਿੰਨਾ ਚਿਰ ਜਗਾਈਏ ਨਾ। ਕਹਿਣ ਨਾਲ ਕੋਈ ਗਿਆਨੀ ਨਹੀਂ ਬਣਦਾ ਬਲਕਿ ਗੁਰੂ ਜੀ ਦਾ ਗਿਆਨ ਹਾਸਿਲ ਕਰਨਾ ਪੈਂਦਾ ਹੈ। ਜਦੋਂ ਤੱਕ ਕੋਈ ਗੁਰੂ ਜੀ ਦੇ ਦਰਸ਼ਨ ਕਰਕੇ ਉਸ ਵਿਚ ਅਭੇਦ ਨਹੀਂ ਹੁੰਦਾ ਓਨਾ ਚਿਰ ਕਹਿ ਕੇ ਧਿਆਨ ਦਾ ਟਿਕਾਅ ਨਹੀਂ ਬਣ ਸਕਦਾ। ਇਸ ਲਈ ਕਥਨੀ ਤੋਂ ਪਹਿਲਾਂ ਅੰਦਰ ਵੀ ਉਹੋ ਜਿਹਾ ਹੋ ਜਾਵੇ।

**ਜੈਸੇ ਖਾਂਡ ਖਾਂਡ ਕਹੈ ਮੁਖਿ ਨਹੀਂ ਮੀਠਾ ਹੋਇ,**
**ਜਬ ਲਾਗ ਜੀਭ ਸ੍ਵਾਦਿ ਖਾਂਡੁ ਨਹੀਂ ਖਾਈਐ॥**
**ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ,**
**ਤਿਮਰ ਨ ਜਾਈ ਜਬ ਲਾਗ ਨ ਜਗਾਈਐ॥**

ਜੈਸੇ ਗਯਾਨ ਗਯਾਨ ਕਹੈ ਗਯਾਨ ਹੂੰ ਨ ਹੋਤ,
ਕਛੁ ਜਬ ਲਗ ਗੁਰ ਗਯਾਨ ਅੰਤਰਿ ਨ ਪਾਈਐ॥
ਤੈਸੇ ਗੁਰ ਧਯਾਨ ਕਹੈ ਗੁਰ ਧਯਾਨ ਹੂੰ ਨ ਪਾਵਤ,
ਜਬ ਲਾਗ ਗੁਰ ਦਰਸ ਜਾਇ ਨ ਸਮਾਈਐ॥

ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥ ਨਾਲੋਂ ਕਿਤੇ ਜ਼ਿਆਦਾ ਚੰਗਾ ਹੈ ਕਿ ਰੱਬ ਦੇ ਨਾਮ ਦੀ ਪ੍ਰੇਮ ਭਿੱਜੀ ਇਕ ਗੱਲ ਹੀ ਕਰ ਲਵੇ ਪਰ ਕਰੇ ਅੰਦਰੋਂ, ਬਾਹਰੋਂ ਨਹੀਂ ਕਿਉਂਕਿ ਬਾਹਰੋਂ ਕੀਤੀਆਂ ਬਹੁਤੀਆਂ ਗੱਲਾਂ ਤਾਂ ਹਉਮੈ ਝਖਣਾ ਝਾਖ ਬਣ ਜਾਂਦੀਆਂ ਹਨ।

ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥ (467)

ਸਤਿਗੁਰੂ ਗੁਰੂ ਅਰਜਨ ਸਾਹਿਬ ਪਾਤਿਸ਼ਾਹ ਜੀ ਦੇ ਦੋ ਸਿਦਕੀ ਸਿੱਖ ਹੋਏ ਹਨ ਜਿਹੜੇ ਅੰਦਰੋਂ ਬਾਹਰੋਂ ਜੁੜਨ ਕਰਕੇ ਗੁਰੂ ਜੀ ਦੀ ਆਗਿਆ ਨਾਲ ਕਥਾ ਕਰਿਆ ਕਰਦੇ ਸਨ। ਇਨ੍ਹਾਂ ਸਿੱਖਾਂ ਦਾ ਨਾਮ ਕਵੀ ਸੰਤੋਖ ਸਿੰਘ ਜੀ ਨੇ ਭਾਈ ਲਾਲੂ ਜੀ ਅਤੇ ਭਾਈ ਨਿਹਾਲੂ ਜੀ ਲਿਖਿਆ ਹੈ। ਜਿਥੇ ਇਨ੍ਹਾਂ ਨੂੰ ਗਿਆਨ ਦੀ ਚੰਗੀ ਦਾਤ ਮਿਲੀ ਹੋਈ ਸੀ ਉਸ ਦੇ ਨਾਲ ਨਾਲ ਅੰਦਰੋਂ ਵੀ ਗੁਰੂ ਜੀ ਨਾਲ ਜੁੜ ਕੇ ਕਥਾ ਕਰਦੇ ਸਨ। ਇਨ੍ਹਾਂ ਦੀ ਕਥਾ ਦਾ ਸਰੋਤਿਆਂ ਤੇ ਕਾਫੀ ਜ਼ਿਆਦਾ ਅਸਰ ਹੁੰਦਾ ਸੀ। ਇਨ੍ਹਾਂ ਨੇ ਪ੍ਰਚਾਰ ਕਰਨ ਲਈ ਵਿਚਰਦੇ ਰਹਿਣਾ। ਜਦੋਂ ਕਦੇ ਕੋਈ ਹੋਰ ਕਥਾ ਕਰਨ ਆਵੇ ਤਾਂ ਸ਼ਬਦ ਤਾਂ ਉਸ ਕੋਲ ਵੀ ਉਹੋ ਜਿਹੇ ਹੀ ਹੁੰਦੇ ਸਨ ਪਰ ਉਨ੍ਹਾਂ ਦਾ ਅਸਰ ਨਹੀਂ ਹੁੰਦਾ ਸੀ। ਇਕ ਵਾਰੀ ਸਿੱਖਾਂ ਨੇ ਇਸ ਬੁਝਾਰਤ ਦਾ ਜਵਾਬ ਗੁਰੂ ਅਰਜਨ ਸਾਹਿਬ ਜੀ ਕੋਲੋਂ ਹੀ ਪੁੱਛ ਲਿਆ। ਤਦ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਜਵਾਬ ਦਿੱਤਾ ਕਿ ਭਾਈ ਉਹੋ ਹੀ ਦਰੱਖਤ ਠੰਡੀ ਮਿੱਠੀ ਛਾਂ ਦੇ ਸਕਦਾ ਹੈ ਜਿਸ ਦੀ ਪਹਿਲਾਂ ਜੜ੍ਹ ਅੰਦਰ ਲੱਗੀ ਹੋਈ ਹੋਵੇ। ਜੇਕਰ ਉਹ ਬਾਹਰੋਂ ਹੀ ਖਲੋਤਾ ਦਿਸਦਾ ਹੈ ਪਰ ਅੰਦਰੋਂ ਜੜ੍ਹ ਤੋਂ ਸੁੱਕ ਗਿਆ ਹੈ ਤਾਂ ਉਹ ਬਾਲਣ ਦੇ ਕੰਮ ਤਾਂ ਆ ਸਕਦਾ ਹੈ ਪਰ ਛਾਂ ਨਹੀਂ ਦੇ ਸਕਦਾ। ਇਸ ਤਰ੍ਹਾਂ ਹੀ ਜਿਨ੍ਹਾਂ ਦੀ ਅੰਦਰੋਂ ਜੜ੍ਹ ਆਪਣੇ ਮੂਲ ਪ੍ਰਮੇਸ਼ਰ ਜੀ ਨਾਲ ਜੁੜੀ ਹੁੰਦੀ ਹੈ ਉਨ੍ਹਾਂ ਦੇ ਬੋਲਾਂ ਵਿਚੋਂ ਆਤਮਿਕ ਸੁੱਖ ਰੂਪੀ ਛਾਂ ਪ੍ਰਾਪਤ ਹੁੰਦੀ ਹੈ।

ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ॥
ਪਹਿਲੋ ਦੇ ਜੜ ਅੰਦਰਿ ਜੰਮੈ, ਤਾ ਉਪਰਿ ਹੋਵੈ ਛਾਂਉ॥ (1288)

ਕਵੀ ਸੰਤੋਖ ਸਿੰਘ ਜੀ ਦੇ ਸ਼ਬਦ ਹਨ :—

ਜੋ ਪਢਿ ਕਰਿ ਉਪਦੇਸ਼ ਬਤਾਵੈ॥
ਆਪ ਨਹੀਂ ਸ਼ੁਭ ਕਰਮ ਕਮਾਵੈ॥

**ਤਿਸ ਕੀ ਛਾਯਾ ਪਰਹਿ ਨ ਕਿਸ ਪੈ॥**

**ਸ੍ਰਵਨ ਕਰੇ ਕਛੁ ਹੋਇ ਨ ਤਿਸ ਪੈ॥**

ਜਿਹੜਾ ਕੇਵਲ ਪੜ੍ਹ ਕੇ ਸੁਣਾਉਂਦਾ ਹੈ ਪਰ ਆਪ ਨਹੀਂ ਕਮਾਉਂਦਾ ਤਾਂ ਉਸ ਦਾ ਕਿਸੇ 'ਤੇ ਅਸਰ ਨਹੀਂ ਹੁੰਦਾ।

**ਅਰਥ ਲਖੈਂ ਦੁਰਮਤਿ ਕੋ ਤਯਾਗੈਂ॥ ਸਤਿਨਾਮ ਸਿਮਰਨਿ ਅਨੁਰਾਗੈ॥**

**ਤਿਨ ਕੋ ਜਨਮ ਮਰਨ ਮਿਟਿ ਜਾਇ॥ ਗੁਰ ਸਮੀਪਤਾ ਸੋ ਨਰ ਪਾਇ॥**

ਜਦੋਂ ਕਥਨੀ ਦਾ ਮਾਲਿਕ ਵੀਚਾਰ ਕੇ ਆਪ ਵੀ ਗੁਰੂ ਉਪਦੇਸ਼ ਦੀ ਕਮਾਈ ਕਰਦਾ ਹੈ ਉਹ ਜੰਮਣ ਮਰਨ ਤੋਂ ਹੀ ਮੁਕਤ ਨਹੀਂ ਹੋ ਜਾਂਦਾ ਸਗੋਂ ਗੁਰੂ ਦੀ ਅਥਾਹ ਨੇੜਤਾ ਵੀ ਹਾਸਿਲ ਕਰ ਲੈਂਦਾ ਹੈ। ਭਾਈ ਲਾਲੂ ਜੀ ਅਤੇ ਨਿਹਾਲੂ ਜੀ ਆਪ ਬਚਨਾਂ ਦੀ ਕਮਾਈ ਕਰਕੇ ਫਿਰ ਉਹੋ ਹੀ ਉਪਦੇਸ਼ ਦੀ ਕਥਾ ਕਰਦੇ ਸਨ ਜਿਸ ਕਰਕੇ ਉਨ੍ਹਾਂ ਦੀ ਕਥਨੀ ਦਾ ਅਸਰ ਹੁੰਦਾ ਸੀ।

ਜਿਵੇਂ ਕੜਛੀ ਵਰਤਾਉਂਦੀ ਹੈ ਪਰ ਜੇਕਰ ਪਤੀਲਾ ਹੀ ਖਾਲੀ ਹੋਵੇ ਤਾਂ ਕੜਛੀ ਵੀ ਕੁਝ ਨਹੀਂ ਵਰਤਾ ਸਕਦੀ। ਕੜਛੀ ਭੰਡਾਰਾ ਸਾਂਭਦੀ ਨਹੀਂ। ਸਾਂਭ ਕੇ ਤਾਂ ਪਤੀਲੇ ਨੇ ਹੀ ਰੱਖਣਾ ਹੁੰਦਾ ਹੈ। ਜੋ ਕੁਝ ਪਤੀਲੇ ਵਿੱਚ ਹੋਵੇਗਾ ਉਹੋ ਹੀ ਕੜਛੀ ਵਰਤਾ ਦਿੰਦੀ ਹੈ। ਜਿਵੇਂ ਖਾਲੀ ਪਤੀਲੇ ਦੀ ਕੜਛੀ ਕਿਸੇ ਦੀ ਭੁੱਖ ਨਹੀਂ ਮਿਟਾ ਸਕਦੀ ਇਸ ਤਰ੍ਹਾਂ ਹੀ ਨਿਰੀਆਂ ਗੱਲਾਂ ਕਦੇ ਭੁੱਖ ਸ਼ਾਂਤ ਨਹੀਂ ਕਰ ਸਕਦੀਆਂ।

**ਭੁਖਿਆ ਭੁਖ ਨ ਉਤਰੈ॥**

ਸਤਿਗੁਰੂ ਜੀ ਦੇ ਘਰ ਕਰਮ ਦਾ ਲੇਖਾ ਹੁੰਦਾ ਹੈ ਕਦੇ ਕਥਨੀ ਦਾ ਨਹੀਂ। ਇਸ ਕਰਕੇ ਹੀ ਬਚਨ ਪੜ੍ਹਦੇ ਹਾਂ ਕਿ "**ਕਰਮੀ ਆਪੋ ਆਪਣੀ ਕਿ ਨੇੜੈ ਕਿ ਦੂਰਿ॥** ਪਰ ਇਥੇ ਕਥਨੀ ਕਰਕੇ ਕੋਈ ਨੇੜੇ ਜਾਂ ਦੂਰ ਨਹੀਂ ਹੁੰਦਾ ਕਿਉਂਕਿ ਕਥਨੀ ਕਰਕੇ ਤਾਂ ਅਸੀਂ ਸਾਰੇ ਹੀ ਚੰਗੇ ਹਾਂ ਜੇਕਰ ਮਾੜੇ ਹਾਂ ਤਾਂ ਕਰਨੀ ਕਰਕੇ ਹੀ ਮਾੜੇ ਹਾਂ। "**ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥**" ਉਨ੍ਹਾਂ ਲੋਕਾਂ ਦੀ ਕਥਨੀ ਧਾਰਮਿਕ ਗ੍ਰੰਥ ਬਣ ਜਾਂਦੇ ਹਨ ਜਿਨ੍ਹਾਂ ਦੀ ਕਥਨੀ ਦੇ ਨਾਲ ਨਾਲ ਕਰਨੀ ਵੀ ਚੰਗੀ ਹੁੰਦੀ ਹੈ। ਇਸ ਗੱਲ ਦੀ ਕੋਈ ਬਹੁਤੀ ਵੱਡੀ ਮਹਾਨਤਾ ਨਹੀਂ ਕਿ ਉਹ ਕੀ ਕਹਿੰਦਾ ਹੈ ਬਲਕਿ ਅਹਿਮੀਅਤ ਇਸ ਗੱਲ ਦੀ ਹੈ ਕਿ ਉਹ ਜੋ ਕਹਿੰਦਾ ਹੈ ਉਹ ਆਪ ਵੀ ਕਰਦਾ ਜਾਂ ਨਹੀਂ। ਨਹੀਂ ਤਾਂ ਫਿਰ **ਕਥਨੀ ਕਹਿ ਭਰਮੁ ਨ ਜਾਈ॥ ਸਭ ਕਥਿ ਕਥਿ ਰਹੀ ਲੁਕਾਈ॥**

ਇਕ ਵਾਰੀ ਗੁਰੂ ਕਲਗੀਧਰ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਆਖੇ ਸਨ ਕਿ ਮੈਂ ਖੁਦ ਉਨ੍ਹਾਂ ਪ੍ਰੇਮੀਆਂ ਦੇ ਪ੍ਰੇਮ ਵੱਸ ਹੋ ਜਾਂਦਾ ਹਾਂ ਜਿਹੜੇ ਮਨ ਅਤੇ ਮੁੱਖ ਕਰਕੇ ਸਦਾ ਰੱਬੀ ਸਿਫਤਾਂ ਨਾਲ ਜੁੜੇ ਰਹਿੰਦੇ ਹਨ। ਹੱਥਾਂ ਪੈਰਾਂ ਨਾਲ ਗੁਰਮੁਖਾਂ ਦੀ

ਸੇਵਾ ਕਰਕੇ ਲਾਹਾ ਖੱਟਦੇ ਹਨ। ਉਨ੍ਹਾਂ ਨਾਲ ਮੈਨੂੰ ਬਹੁਤ ਹੀ ਪਿਆਰ ਹੈ। ਅਸਲ ਵਿੱਚ ਉਹ ਹੀ ਉੱਚੇ ਹਨ ਜਿਨ੍ਹਾਂ ਦੀ ਕਰਨੀ ਬਹੁਤ ਉੱਚੀ ਹੈ ਪਰ ਮਨ ਆਪਣਾ ਸਦਾ ਹੀ ਨੀਵਾਂ ਰੱਖਦੇ ਹਨ। ਕਦੇ ਵੀ ਹੰਕਾਰੀ ਕਥਨੀ ਨਹੀਂ ਕਥਦੇ ਸਗੋਂ ਪ੍ਰੇਮ ਭਾਵਨਾ ਦਾ ਸ਼ਿੰਗਾਰ ਕਰਦੇ ਹਨ।

**ਮੁਖ ਤੇ ਕੈ ਮਨ ਤੇ ਸਦਾ ਲਿਵ ਨਾਮ ਲਗਾਵੈ॥**
**ਹਾਥਨਿ ਤੇ ਕਰਿ ਟਹਿਲ ਕੋ ਸਿਖ ਸੰਤ ਰਿਝਾਵੈ॥**
**ਸੋ ਮਨ ਪਿਆਰੋ ਅਧਿਕ ਹੈ ਬਸਿ ਰਹਉ ਸਦੀਵਾ॥**
**ਕਰਣੀ ਉਚੀ ਨਿਤ ਕਰਹਿ ਰਾਖਹਿ ਮਨ ਨੀਵਾਂ॥**

ਦਮਦਮਾ ਸਾਹਿਬ ਜੀ ਵਿਖੇ ਤਖ਼ਤ ਸਾਹਿਬ ਜੀ ਨੇੜੇ ਬੁਰਜ ਬਾਬਾ ਦੀਪ ਸਿੰਘ ਹੈ। ਇਥੇ ਹੀ ਭਾਈ ਡੱਲ ਸਿੰਘ ਜੀ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਵੀਚਾਰ ਹੋਈ ਸੀ। ਇਥੇ ਜਦੋਂ ਗੁਰੂ ਕਲਗੀਧਰ ਜੀ ਆਏ ਤਾਂ ਭਾਈ ਡੱਲੇ ਨੇ ਕਈ ਤਰ੍ਹਾਂ ਦੇ ਬਚਨ ਆਖੇ ਜਿਨ੍ਹਾਂ ਤੋਂ ਪ੍ਰਤੀਤ ਹੁੰਦਾ ਸੀ ਕਿ ਗੁਰੂ ਜੀ ਤੇਰੇ ਸਿੱਖਾਂ ਨਾਲੋਂ ਜੇਕਰ ਮੈਂ ਤੁਹਾਡੇ ਜੰਗਾਂ ਯੁੱਧਾਂ ਵਿੱਚ ਹੁੰਦਾ ਤਾਂ ਇਤਿਹਾਸ ਦੇ ਪੰਨੇ ਹੀ ਕੁਝ ਹੋਰ ਹੋਣੇ ਸਨ। ਸਾਹਿਬ ਜੀ ਕੁਝ ਸਮਾਂ ਤਾਂ ਠਰੰਮੇ ਨਾਲ ਸੁਣਦੇ ਰਹੇ ਪਰ ਜਦੋਂ ਪ੍ਰਤੀਤ ਕੀਤਾ ਕਿ ਇਸ ਦੀ ਕਥਨੀ ਅੰਦਰ ਤਾਂ ਮਾਨੋ ਸਿਦਕੀ ਸੂਰਮੇ ਸਿੱਖਾਂ ਦੀ ਬਦਨਾਮੀ ਹੈ ਤਾਂ ਸਾਹਿਬ ਜੀ ਨੇ ਇਕ ਕੌਤਕ ਨਾਲ ਸਮਝਾਇਆ ਸੀ। ਉਸ ਵਕਤ ਹੀ ਸਬੱਬ ਨਾਲ ਗੁਰੂ ਜੀ ਦਾ ਇਕ ਸ਼ਰਧਾਲੂ ਬੰਦੂਕ ਭੇਟ ਕਰਨ ਆਇਆ ਤਾਂ ਸਾਹਿਬ ਜੀ ਨੇ ਬਚਨ ਆਖੇ ਕਿ ਕਿੰਨਾ ਚੰਗਾ ਹੋਵੇ ਜੇਕਰ ਅਜਿਹੇ ਹਥਿਆਰ ਨੂੰ ਪਹਿਲਾਂ ਪਰਖ ਲਿਆ ਜਾਵੇ। ਸਤਿਗੁਰੂ ਜੀ ਨੇ ਭਾਈ ਡੱਲੇ ਨੂੰ ਕਿਹਾ ਕਿ ਆਪਣੇ ਕਿਸੇ ਸਿਪਾਹੀ ਨੂੰ ਲਿਆ ਆਪਾਂ ਨਿਸ਼ਾਨਾ ਲਾ ਕੇ ਦੇਖੀਏ। ਭਾਈ ਡੱਲੇ ਦੇ ਬੁੱਲਾਂ 'ਤੇ ਸਿਕਰੀ ਆ ਗਈ ਪਰ ਬਦਨਾਮੀ ਦੇ ਡਰ ਕਰਕੇ ਉਠ ਕੇ ਪੁੱਛਣ ਚਲਾ ਗਿਆ। ਜਦੋਂ ਡੱਲੇ ਨੇ ਆਪਣੀ ਗੱਲ ਦੱਸੀ ਕਿ ਗੁਰੂ ਜੀ ਬੰਦੂਕ ਦਾ ਨਿਸ਼ਾਨਾ ਪਰਖਣਾ ਚਾਹੁੰਦੇ ਹਨ, ਕੋਈ ਸੂਰਮਾ ਮੇਰੇ ਨਾਲ ਚੱਲੇ ਤਦ ਸਾਰਿਆਂ ਨੇ ਸਾਫ ਜਵਾਬ ਦੇ ਦਿੱਤਾ ਕਿ ਸਰਦਾਰ ਸਾਹਿਬ ਅਸੀਂ ਜੰਗ ਦੇ ਮੈਦਾਨਾਂ ਵਿੱਚ ਲੜਨ ਲਈ ਭਰਤੀ ਹੋਏ ਹਾਂ ਨਾ ਕਿ ਬੰਦੂਕਾਂ ਦੇ ਨਿਸ਼ਾਨੇ ਪਰਖਣ ਲਈ। ਖੈਰ, ਭਾਈ ਡੱਲਾ ਨਿਰਾਸ਼ ਜਿਹਾ ਪਰਤ ਆਇਆ। ਜਿਹੜੀਆਂ ਗੱਲਾਂ ਕਰਦਾ ਸੀ ਉਨ੍ਹਾਂ ਆਪਣੀਆਂ ਹੀ ਗੱਲਾਂ ਤੋਂ ਆਪ ਹੀ ਸ਼ਰਮਿੰਦਾ ਹੋ ਗਿਆ। ਗੁਰੂ ਸਾਹਿਬ ਜੀ ਕੋਲ ਨਿਮੋਝੂਣਾ ਜਿਹਾ ਹੋ ਕੇ ਬੈਠ ਗਿਆ। ਤਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਲੰਗਰਾਂ ਵਿੱਚ ਸੇਵਾ ਕਰ ਰਹੇ ਸੇਵਾਦਾਰਾਂ ਨੂੰ ਇਹੋ ਸੁਨੇਹਾ ਭੇਜਿਆ ਕਿ ਗੁਰੂ ਜੀ ਨੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ। ਉਥੇ ਦੋ ਸਿੱਖ ਭਾਈ ਬੀਰ ਸਿੰਘ ਤੇ ਭਾਈ ਧੀਰ ਸਿੰਘ ਪਿਓ ਪੁੱਤਰ ਦੋਵੇਂ ਹੀ ਸੁਣ ਕੇ ਭੱਜੇ ਆਏ। ਗੁਰੂ ਜੀ ਦੇ ਸਾਹਮਣੇ ਆ ਕੇ ਲੜਨ ਲੱਗ

ਪਏ ਕਿ ਪਹਿਲਾਂ ਮੇਰੀ ਵਾਰੀ ਹੈ। ਭਾਈ ਡੱਲੇ ਦੇ ਸਿਪਾਹੀ ਵੀ ਲੜੇ ਸਨ ਪਰ ਇਸ ਲਈ ਕਿ ਅਸੀਂ ਅਜਿਹੇ ਕੰਮ ਲਈ ਜਾਨ ਨਹੀਂ ਗੁਆਉਣੀ। ਗੁਰੂ ਜੀ ਦੇ ਸਿੱਖ ਵੀ ਲੜ ਰਹੇ ਸਨ ਕਿ ਅਸੀਂ ਅਜਿਹੇ ਕਾਰਜ ਵਿਚ ਜਿੰਦ ਲੇਖੇ ਲਾਉਣੀ ਹੈ। ਗੁਰੂ ਜੀ ਨੇ ਬੰਦੂਕ ਦੋ ਤਿੰਨ ਵਾਰੀ ਸਿੱਧੀ ਕੀਤੀ ਪਰ ਅਡੋਲ ਸੂਰਮੇ 'ਮੋਹਿ ਮਰਨੇ ਕਾ ਚਾਉ" ਹੋਣ ਕਰਕੇ ਅਥਾਹ ਖ਼ੁਸ਼ ਨਜ਼ਰ ਆ ਰਹੇ ਸਨ। ਸਾਹਿਬ ਜੀ ਨੇ ਦੋਨਾਂ ਨੂੰ ਗਲਵਕੜੀ ਵਿੱਚ ਲੈਂਦਿਆਂ ਭਾਈ ਡੱਲੇ ਨੂੰ ਆਖਿਆ ਸੀ ਕਿ ਮੇਰੇ ਕੋਲ ਅਜਿਹੀ ਕਥਨੀ ਅਤੇ ਕਰਨੀ ਦੇ ਯੋਧੇ ਹਨ ਜ਼ਿਹੜੇ ਗੁਰੂ ਦੇ ਇਕ ਇਸ਼ਾਰੇ 'ਤੇ ਜੀਵਨ ਰੂਪ ਹੀਰਾ ਭੇਟਾ ਕਰ ਦਿੰਦੇ ਹਨ। ਇਨ੍ਹਾਂ ਦੀ ਕਰਨੀ ਕਥਨੀ ਤੋਂ ਪ੍ਰਭਾਵਿਤ ਹੋ ਕੇ ਭਾਈ ਡੱਲਾ ਵੀ ਅੰਮ੍ਰਿਤ ਛੱਕ ਕੇ ਭਾਈ ਡੱਲ ਸਿੰਘ ਬਣ ਗਿਆ ਸੀ।

# ਕਪਟ

ਕਰੀਬ ਸਾਰੀ ਕਾਇਨਾਤ ਵਿਚੋਂ ਕੇਵਲ ਇਕ ਮਨੁੱਖ ਹੈ ਜਿਹੜਾ ਹਮੇਸ਼ਾਂ ਹੀ ਆਪਣੀ ਅਸਲੀਅਤ ਛੁਪਾ ਕੇ, ਜੋ ਕੁਝ ਉਹ ਨਹੀਂ ਹੈ ਉਹ ਪ੍ਰਗਟ ਕਰਦਾ ਰਹਿੰਦਾ ਹੈ। ਜੋ ਪ੍ਰਗਟ ਕਰਦਾ ਹੈ, ਉਹ ਹੈ ਨਹੀਂ। ਬੱਸ ਇਨ੍ਹਾਂ ਦੋਨਾਂ ਵੀਚਾਰਾਂ ਦੀ ਕੁੱਖ ਵਿਚੋਂ ਹੀ ਕਪਟ ਦਾ ਜਨਮ ਹੁੰਦਾ ਹੈ। ਗੁਰਮਤਿ ਦੀ ਵੀਚਾਰ ਅਨੁਸਾਰ ਮਨੁੱਖ ਦੋ ਕਾਰਨਾਂ ਕਰਕੇ ਕਪਟ ਦਾ ਸਹਾਰਾ ਲੈਂਦਾ ਹੈ। ਪਹਿਲਾ ਕਾਰਨ ਹੈ ਕਿ ਮਨੁੱਖ ਦੇ ਅੰਦਰ ਮੋਹ ਮਮਤਾ ਹੋਣ ਕਰਕੇ ਆਪਣੇ ਪਰਿਵਾਰਕ ਸੁੱਖਾਂ ਦੀ ਪ੍ਰਾਪਤੀ ਲਈ ਕਈ ਤਰੀਕਿਆਂ ਨਾਲ ਕਪਟ ਕਰਕੇ ਧੰਨ ਕਮਾ ਕੇ ਲਿਆਉਂਦਾ ਹੈ। ਮਨੁੱਖ ਇਸ ਵੀਚਾਰ ਨੂੰ ਭੁੱਲ ਹੀ ਜਾਂਦਾ ਹੈ ਜਿਹੜੇ ਕਪਟ ਛਲ ਫਰੇਬ ਕਰਕੇ ਮੈਂ ਧਨ ਕਮਾਉਂਦਾ ਹਾਂ ਇਸ ਦਾ ਭਾਰ ਵੀ ਮੇਰੀ ਜ਼ਮੀਰ 'ਤੇ ਹੀ ਪੈਂਦਾ ਹੈ। ਸੱਚੀ ਕਚਹਿਰੀ ਵਿੱਚ ਇਨ੍ਹਾਂ ਝੂਠੇ ਰਿਸ਼ਤਿਆਂ ਨੇ ਸਾਥੀ ਨਹੀਂ ਬਣਨਾ। ਗੁਰਬਾਣੀ ਦੇ ਪਵਿੱਤਰ ਬਚਨ ਹਨ :—

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥**
**ਸੁਤ ਦਾਰਾ ਪਹਿ ਆਨਿ ਲੁਟਾਵੈ ॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ ॥**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ (656)**

ਦੂਜਾ ਕਪਟ ਦਾ ਕਾਰਨ ਹੁੰਦਾ ਹੈ, ਹੰਕਾਰ। ਹਉਮੈ ਇਕ ਦੀਰਘ ਰੋਗ ਹੈ। ਮਨੁੱਖ ਦੀ ਬਦਕਿਸਮਤੀ ਇਹ ਵੀ ਹੈ ਕਿ ਇਹ ਇਸ ਰੋਗ ਤੋਂ ਨਫਰਤ ਨਹੀਂ ਬਲਕਿ ਪਿਆਰ ਕਰਨ ਲੱਗ ਪੈਂਦਾ ਹੈ। ਇਸ ਰੋਗ ਨੂੰ ਘਟਾਉਣ ਦੀ ਥਾਂ ਸਗੋਂ ਵਧਾਉਣਾ ਚੰਗਾ ਲੱਗਦਾ ਹੈ। ਹਉਮੈ ਹਮੇਸ਼ਾ ਉਸਤਤਿ ਜਾਂ ਉਪਮਾ ਦੀ ਭੁੱਖੀ ਹੁੰਦੀ ਹੈ। ਮਨੁੱਖ ਇਹ ਭਰਮ ਪਾਲ ਲੈਂਦਾ ਹੈ ਕਿ ਦੁਨੀਆ ਅੰਦਰ ਮੇਰੀ ਕਿਧਰੇ ਵਡਿਆਈ ਘੱਟ ਨਾ ਹੋ ਜਾਵੇ। ਮੈਂ ਲੋਕਾਂ ਦੀਆਂ ਸਿਫਤਾਂ ਭਰੀਆਂ ਗੱਲਾਂ ਦਾ ਪ੍ਰਮੁੱਖ ਵਿਸ਼ਾ ਬਣਿਆ ਰਹਾਂ। ਇਸ ਕਰਕੇ ਇਹ ਅਸਲੀਅਤ ਨੂੰ ਛੁਪਾਉਣ ਲਈ ਕਪਟ ਦਾ ਆਸਰਾ ਲੈਂਦਾ ਹੈ।

**ਕੂੜਿ ਕਪਟਿ ਅਹੰਕਾਰਿ ਰੀਝਾਨਾ ॥ (893)**

ਅਜਿਹੇ ਲੋਕਾਂ ਲਈ ਗੁਰਬਾਣੀ ਦਾ ਅਟੱਲ ਫੈਸਲਾ ਹੈ ਕਿ ਅਜਿਹੇ ਲੋਕ

ਆਪਣੀਆਂ ਝੋਲੀਆਂ ਸਿਰਫ ਪਛਤਾਵੇ ਨਾਲ ਹੀ ਭਰਦੇ ਹਨ, ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਕਦੇ ਖਤਮ ਨਹੀਂ ਹੁੰਦੀ ਜਿਸ ਕਰਕੇ ਅਜਿਹੇ ਲੋਕ ਬਾਹਰੋਂ ਤਾਂ ਧਰਮੀਆਂ ਦਾ ਭੇਖ ਬਣਾ ਕੇ ਸੰਤ ਜਾਂ ਅਖੌਤੀ ਕੋਈ ਵੀ ਧਰਮੀਆਂ ਵਾਲਾ ਨਾਉਂ ਧਰਾ ਲੈਂਦੇ ਹਨ ਪਰ ਇਨ੍ਹਾਂ ਦਾ ਅੰਦਰ ਕਪਟ ਨਾਲ ਭਰਿਆ ਰਹਿੰਦਾ ਹੈ। ਜਿਸ ਕਰਕੇ ਸਿਰਫ ਪਛਤਾਵੇ ਦੀ ਹੀ ਪ੍ਰਾਪਤੀ ਹੁੰਦੀ ਹੈ।

**ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ॥**
**ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ॥ (491)**

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਸੁਲਤਾਨਪੁਰ ਲੋਧੀ ਵਿਖੇ ਧਿਆਨ ਧਰ ਕੇ ਦੇਖਿਆ ਸੀ ਤਾਂ ਗੁਰੂ ਤੋਂ ਬਿਨਾਂ ਹਾਏ ਹਾਏ ਕਰਦੀ ਲੋਕਾਈ ਦੀ ਪੁਕਾਰ ਸੁਣ ਕੇ ਸਾਹਿਬ ਜੀ ਨੇ ਧਰਤ ਸੋਧਣ ਲਈ ਚਾਰ ਉਦਾਸੀਆਂ ਭਾਵ ਪ੍ਰਚਾਰਕ ਦੌਰੇ ਕੀਤੇ ਸਨ। ਗੁਰੂ ਨਾਨਕ ਸਾਹਿਬ ਜੀ 1507 ਈਸਵੀ ਨੂੰ ਬਨਾਰਸ ਆਏ ਸਨ। ਇਥੇ ਹੀ ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਅਤੇ ਭਗਤ ਰਾਮਾਨੰਦ ਜੀ ਹੋਏ ਸਨ। ਗੁਰੂ ਨਾਨਕ ਸਾਹਿਬ ਅਤੇ ਭਾਈ ਮਰਦਾਨਾ ਜੀ ਦੋਵੇਂ ਰੱਬੀ ਬਾਣੀ ਦੇ ਅਲਾਹੀ ਕੀਰਤਨ ਵਿਚ ਜੁੜੇ ਹੋਏ ਸਨ। ਹਜ਼ੂਰ ਜੀ ਰੱਬੀ ਮਸਤੀ ਵਿੱਚ ਬਸੰਤ ਹਿੰਡੋਲ ਦਾ ਮੁਬਾਰਿਕ ਬਚਨ ਗਾ ਰਹੇ ਸਨ। ਇਸ ਮੁਬਾਰਿਕ ਸ਼ਬਦ ਦੀਆਂ ਇਹ ਪੰਕਤੀਆਂ ਵਾਰ ਵਾਰ ਗਾ ਰਹੇ ਸਨ ਕਿ—

**ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥**
**ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥ (1171)**

ਕੁਝ ਕੁ ਦੂਰੀ 'ਤੇ ਬੈਠਾ ਇਕ ਪੰਡਿਤ ਜਿਸ ਦਾ ਨਾਮ ਵਿਦਵਾਨਾਂ ਨੇ ਚਤੁਰਦਾਸ ਲਿਖਿਆ ਹੈ ਇਨ੍ਹਾਂ ਪੰਕਤੀਆਂ ਦਾ ਕੀਰਤਨ ਵਾਰ ਵਾਰ ਸੁਣ ਕੇ ਹੈਰਾਨ ਹੋ ਗਿਆ। ਕਦਮ ਆਪ ਮੁਹਾਰੇ ਧੰਨ ਗੁਰੂ ਨਾਨਕ ਸਾਹਿਬ ਜੀ ਵੱਲ ਨੂੰ ਤੁਰ ਪਏ। ਦੋ ਰੱਬੀ ਫਕੀਰਾਂ ਨੂੰ ਰੱਬੀ ਮੌਜ ਵਿੱਚ ਰੰਗਿਆਂ ਦੇ ਦਰਸ਼ਨ ਕਰਕੇ ਨਿਹਾਲ ਹੋ ਗਿਆ। ਹਿਰਦੇ ਅੰਦਰ ਦਾ ਸੁਆਲ ਵੀ ਪ੍ਰਗਟ ਕਰ ਦਿੱਤਾ ਕਿ ਹੇ ਮਹਾਤਮਾ ਜੀ ਬਗੁਲੇ ਅਤੇ ਹੰਸਲੇ ਵਾਲੀ ਵੀਚਾਰ ਖੋਲ੍ਹ ਕੇ ਸਮਝਾਓ ਜੀ। ਸਾਹਿਬ ਗੁਰੂ ਨਾਨਕ ਜੀ ਨੇ ਦੇਖਿਆ ਕਿ ਇਹ ਚਤੁਰਦਾਸ ਪੰਡਿਤ ਤੁਲਸੀ ਦੀ ਮਾਲਾ ਪਹਿਨਦਾ ਹੈ। ਪੱਥਰ ਨੂੰ (ਸਾਲ ਗ੍ਰਾਮ) ਰੱਬ ਸਮਝ ਕੇ ਪੂਜਦਾ ਹੈ। ਆਪਣੇ ਆਪ ਨਾਲ ਹੀ ਕਪਟ ਨਹੀਂ ਕਰਦਾ ਸਗੋਂ ਹੋਰਨਾਂ ਨੂੰ ਵੀ ਉਪਦੇਸ਼ ਦੇਣ ਦੇ ਬਹਾਨੇ ਅਜਿਹੇ ਹੀ ਕਰਮ ਕਾਂਡਾਂ ਦੀ ਦ੍ਰਿੜ੍ਹਤਾ ਕਰਵਾ ਰਿਹਾ ਹੈ। ਸਾਹਿਬ ਜੀ ਨੇ ਸਮਝਾਇਆ ਕਿ ਜਦੋਂ ਕੋਈ ਰੱਬ ਦੀ ਬੰਦਗੀ ਕਰਨ ਵੇਲੇ ਵੀ ਕਪਟ ਦਾ ਆਸਰਾ ਲੈਂਦਾ ਹੈ ਤਾਂ ਫਿਰ

ਅਜਿਹੀ ਭਗਤੀ ਬਗਲ ਸਮਾਧ ਹੀ ਹੋਇਆ ਕਰਦੀ ਹੈ। ਜਦੋਂ ਫਿਰ ਗੁਰੂ ਗਿਆਨ ਦੀ ਦਾਤ ਲੈ ਕੇ ਬੰਦਾ ਕਪਟ ਦਾ ਸਹਾਰਾ ਛੱਡ ਕੇ ਅਸਲੀਅਤ ਵਿੱਚ ਨਿਰੰਕਾਰ ਦੀ ਇਬਾਦਤ ਕਰਦਾ ਹੈ ਤਾਂ ਇਹੋ ਹੀ ਬਗੁਲਾ ਮੁੜ ਹੰਸ ਬਣ ਜਾਂਦਾ ਹੈ। ਕਪਟੀ ਬਗੁਲਾ ਹੁੰਦਾ ਹੈ ਅਤੇ ਸੱਚੀ ਇਬਾਦਤ ਵਾਲਾ ਹੰਸ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਸਾਰਾ ਸ਼ਬਦ ਗਾਇਆ। ਚਤੁਰਦਾਸ ਸਰੋਤਾ ਬਣ ਕੇ ਧਿਆਨ ਨਾਲ ਇਨ੍ਹਾਂ ਅੰਮ੍ਰਿਤ ਬਚਨਾਂ ਦਾ ਕੀਰਤਨ ਸੁਣ ਰਿਹਾ ਸੀ :-

ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥ ੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥ ੧॥ ਰਹਾਉ॥
ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥
ਅੰਮ੍ਰਿਤ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥ ੨॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥ ੩॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥ ੪॥ (1171)

ਚਤੁਰਦਾਸ ਨੇ ਜਦੋਂ ਆਪਣੇ ਹੀ ਅੰਦਰ ਦੀ ਤਸਵੀਰ ਅੱਜ ਆਪ ਹੀ ਦੇਖੀ ਤਾਂ ਉਸ ਨੂੰ ਆਪਣੀ ਤਸਵੀਰ ਇਕ ਕਪਟੀ ਬਗੁਲੇ ਵਰਗੀ ਹੀ ਨਜ਼ਰ ਆਈ। ਅੰਦਰ ਟਿਕ ਗਿਆ। ਟਿਕੇ ਹਿਰਦੇ ਵਿਚੋਂ ਚਤੁਰਦਾਸ ਨੇ ਚਤੁਰਾਈਆਂ ਛੱਡ ਕੇ ਅਰਦਾਸ ਬੇਨਤੀ ਕੀਤੀ ਕਿ ਅਜਿਹੀ ਦਇਆ ਮੇਰੇ 'ਤੇ ਕਰੋ ਜਿਸ ਨਾਲ ਮੈਂ ਵੀ ਬਗੁਲੇ ਤੋਂ ਹੰਸ ਹੋ ਜਾਵਾਂ।

ਕਿਆ ਹੰਸੁ ਕਿਆ ਬਗੁਲਾ ਜਾਕਉ ਨਦਰਿ ਕਰੇਇ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥ (91)

ਦੇ ਮਹਾਂਵਾਕ ਅਨੁਸਾਰ ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਨੇ ਮਿਹਰ ਦੀ ਨਦਰ ਕਰਕੇ ਚਲਾਕੀਆਂ (ਚਤੁਰ) ਦੇ ਦਾਸ ਚਤੁਰਦਾਸ ਨੂੰ ਰੱਬ ਦਾ ਸੱਚਾ ਦਾਸ ਬਣਾ ਦਿੱਤਾ। ਬਨਾਰਸ ਦੀ ਧਰਤੀ 'ਤੇ ਇਹ ਚਤੁਰਦਾਸ ਸਭ ਤੋਂ ਪਹਿਲਾਂ ਗੁਰੂ ਕਾ ਸਿੱਖ ਬਣਿਆ ਸੀ। ਬਨਾਰਸ ਦੇ ਲੋਕਾਂ ਨੂੰ ਅਜਿਹੇ ਕੂੜ ਕਪਟ ਕਰਦਿਆਂ ਦੇਖ ਕੇ ਹੀ ਭਗਤ ਕਬੀਰ ਸਾਹਿਬ ਜੀ ਨੇ ਬਨਾਰਸ ਦੇ ਠੱਗ ਆਖਿਆ ਸੀ ਪਰ ਗੁਰੂ ਨਾਨਕ ਸਾਹਿਬ ਜੀ ਨੇ ਅਜਿਹੇ ਲੋਕਾਂ ਨੂੰ ਹੀ ਮੁੜ ਹੰਸ ਬਣਾ ਦਿੱਤਾ ਸੀ।

ਭਾਈ ਗੁਰਦਾਸ ਜੀ ਨੇ ਕਪਟ ਤੋਂ ਸਦਾ ਬਚ ਕੇ ਰਹਿਣ ਦੀ ਨੇਕ ਸਲਾਹ ਦਿੱਤੀ ਹੈ ਪਰ ਨਾਲ ਹੀ ਤਾੜਨਾ ਕੀਤੀ ਹੈ ਕਿ ਕਪਟ ਦੇ ਬਾਹਰਲੇ ਭੇਖ ਤੇ ਕਦੇ ਇਤਬਾਰ ਨਹੀਂ ਕਰਨਾ। ਬਾਹਰੀ ਭੇਖ ਜਿੰਨਾ ਨਿਮਰਤਾ ਵਾਲਾ ਜਾਂ ਵਿਸ਼ਵਾਸ ਜਿੱਤਣ ਵਾਲਾ ਹੋਵੇਗਾ ਓਨਾ ਹੀ ਕਪਟੀ ਦਾ ਹਿਰਦਾ ਮਿੱਠੀ ਛੁਰੀ ਵਰਗਾ ਹੁੰਦਾ ਹੈ। ਭਾਈ ਸਾਹਿਬ ਜੀ ਉਦਾਹਰਨਾਂ ਦੇ ਕੇ ਸਮਝਾਉਂਦੇ ਹਨ। ਜਿਵੇਂ ਕੋਈ ਜੀਵਾਂ ਨੂੰ ਮਾਰ ਕੇ ਖਾਣ ਵਾਲਾ ਬਾਘ ਆਪਣਾ ਮੂੰਹ ਤਾਂ ਦਿਖਾਉਣ ਲਈ ਗਾਂ ਵਰਗਾ ਭਲਾ ਬਣਾ ਲਵੇ ਅਤੇ ਮਿਰਗਾਂ ਦੀ ਡਾਰ ਵਿਚ ਚਲਾ ਜਾਵੇ। ਜੇਕਰ ਕੋਈ ਮਿਰਗ ਉਸ ਦੇ ਦਿਖਾਵੇ ਦੀ ਨਿਮਰਤਾ 'ਤੇ ਇਤਬਾਰ ਕਰਕੇ ਕੋਲ ਆ ਜਾਵੇ ਤਾਂ ਉਸ ਨੂੰ ਆਪਣੀ ਜ਼ਿੰਦਗੀ ਹੀ ਗੁਆਉਣੀ ਪੈਂਦੀ ਹੈ। ਜਿਵੇਂ ਦਿਖਾਵੇ ਲਈ ਬਿੱਲੀ ਕੰਗਣ ਪਹਿਨ ਕੇ ਬੈਠ ਜਾਵੇ ਭਾਵ ਦਿਖਾਵਾ ਕਰੇ ਕਿ ਮੈਂ ਤਾਂ ਬੱਧੀ ਹੋਈ ਹਾਂ ਤਾਂ ਜਿਹੜਾ ਪੰਛੀ ਉਸ ਕੋਲ ਆ ਜਾਵੇਗਾ ਉਸ ਨੂੰ ਵੀ ਮੌਤ ਦਾ ਹੀ ਮੂੰਹ ਦੇਖਣਾ ਪੈਂਦਾ ਹੈ। ਬਗਲੇ ਦੀ ਸਮਾਧੀ ਤਾਂ ਜਗਤ ਪ੍ਰਸਿੱਧ ਹੈ ਕਿ ਕਿਵੇਂ ਮੱਛੀਆਂ ਅੰਦਰ ਇਹ ਆਪਣੀ ਮਸੂਮੀਅਤ ਦਿਖਾ ਕੇ ਇਤਬਾਰ ਪੈਦਾ ਕਰ ਲੈਂਦਾ ਹੈ ਪਰ ਦਾਅ ਲੱਗਦਿਆਂ ਹੀ ਇਨ੍ਹਾਂ ਮੱਛੀਆਂ ਨੂੰ ਆਪਣੀ ਖੁਰਾਕ ਬਣਾ ਲੈਂਦਾ ਹੈ। ਵੇਸਵਾ ਦਾ ਸ਼ਿੰਗਾਰ ਇਕ ਚੰਗੀ ਸੁਹਾਗਣ ਇਸਤਰੀ ਵਰਗਾ ਹੁੰਦਾ ਹੈ ਪਰ ਸੁਹਾਗਣ ਆਪਣੇ ਪਤੀ ਨੂੰ ਉਡੀਕਦੀ ਹੈ ਜਦਕਿ ਵੇਸ਼ਵਾ ਕਿਸੇ ਵਿਕਾਰੀ ਪੁਰਖ ਨੂੰ। ਰਾਹ ਵਾਟੇ ਕਿਸੇ ਵੀ ਮੁਸਾਫਿਰਾਂ ਦੀ ਜਾਨ ਲੈਣ ਵਾਲੇ ਵੀ ਕਪਟ ਦਾ ਆਸਰਾ ਲੈ ਕੇ ਪ੍ਰਗਟ ਕਰਦੇ ਹਨ ਕਿ ਅਸੀਂ ਤਾਂ ਰਾਹਗੀਰਾਂ ਦੇ ਮਦਦਗਾਰ ਹਾਂ ਪਰ ਪਤਾ ਉਦੋਂ ਹੀ ਲੱਗਦਾ ਹੈ ਜਦੋਂ ਰੱਸੀ ਗਲੇ ਵਿਚ ਪਾ ਕੇ ਜ਼ਿੰਦਗੀ ਮੌਤ ਵਿਚ ਬਦਲ ਦਿੰਦੇ ਹਨ। ਇਨ੍ਹਾਂ ਉਪਰੋਕਤ ਕਪਟੀਆਂ ਦਾ ਬਾਹਰੀ ਪੱਖ ਬਹੁਤ ਚੰਗਾ ਲੱਗਦਾ ਹੈ ਪਰ ਅੰਦਰਲਾ ਕਪਟ ਜ਼ਿੰਦਗੀ ਅੰਦਰ ਜ਼ਹਿਰ ਘੋਲ ਦਿੰਦਾ ਹੈ। ਅਜਿਹੇ ਪੁਰਖ ਸਤਿਸੰਗਤ ਰੂਪ ਚੰਦਨ ਕੋਲ ਬੈਠ ਕੇ ਵੀ ਕੋਈ ਚੰਗਾ ਗੁਣ ਨਹੀਂ ਧਾਰਨ ਕਰ ਸਕਦੇ, ਜਿਵੇਂ ਚੰਦਨ ਦੇ ਕੋਲ ਰਹਿ ਕੇ ਵੀ ਬਾਂਸ ਹਮੇਸ਼ਾਂ ਨਿਰਗੰਧ ਹੀ ਰਹਿੰਦਾ ਹੈ।

ਗਉਮੁਖ ਬਾਘ ਜੈਸੇ ਬਸੈ ਮਿਰਗਮਾਲ ਬਿਖੈ,
ਕੰਗਨ ਪਹਿਰਿ ਜਿਉ ਬਿਲਈਆ ਖਗ ਮੋਹਈ॥
ਜੈਸੇ ਬੱਗ ਧਿਆਨ ਧਰਿ ਕਰਤ ਅਹਾਰਿ ਮੀਨ,
ਗਨਿਕਾ ਸ਼ਿੰਗਾਰ ਸਾਜਿ ਵਿ ਬਿਚਾਰ ਜੋਹਈ॥
ਪੰਚ ਬਟ ਵਾਰੋ ਭੇਖਧਾਰੀ ਜਿਉ ਸਆਤੀ ਹੋਇ,
ਅੰਤਿ ਫਾਸੀ ਡਾਰਿ ਮਾਰੈ ਦ੍ਰੋਹ ਕਰ ਦ੍ਰੋਹਈ॥

**ਕਪਟ ਸਨੇਹ ਕੈ ਮਿਲਤ ਸਾਧ ਸੰਗਤਿ ਮੈਂ,**
**ਚੰਦਨ ਸੁਗੰਧ ਬਾਂਸ ਗਠੀਲੋ ਨ ਬੋਹਈ॥ (240)**

ਇਸੇ ਕਪਟ ਦਾ ਹੀ ਆਸਰਾ ਲੈ ਕੇ ਪਾਪ ਕਮਾਉਣ ਵਾਲੇ ਔਰੰਗਜ਼ੇਬ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਝੰਜੋੜਿਆ ਸੀ। ਜ਼ਫਰਨਾਮੇ ਦੇ ਬਚਨ ਹਨ ਕਿ ਹਰ ਆਦਮੀ ਬਚਨ ਦਾ ਪੂਰਾ ਹੋਣਾ ਚਾਹੀਦਾ। ਜਿਸ ਦੇ ਦਿਲ ਵਿਚ ਕੁਝ ਹੋਰ ਅਤੇ ਮੁੱਖ ਵਿੱਚ ਕੁਝ ਹੋਰ ਹੋਵੇ ਉਹ ਤੇਰੇ ਵਰਗਾ ਕਪਟੀ ਹੁੰਦਾ ਹੈ।

**ਹਮੂੰ ਮਰਦ ਬਾਯਦ ਸਵਦ ਸੁਖਨ ਵਰ॥**
**ਨ ਸਿਕਮੇ ਦਿਗਰ, ਦਰ ਦਹਾਨੇ ਦਿਗਰ॥ (55 ਸ਼ੇਅਰ)**

# ਕਰਮ

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥**
**ਦੁਕ੍ਰਿਤ ਸੁਕ੍ਰਿਤੁ ਥਾਰੋ ਕਰਮੁ ਰੀ॥ (695)**

ਹੇ ਭਲੀਏ ਤੂੰ ਪ੍ਰਮੇਸ਼ਰ ਨੂੰ ਕਿਉਂ ਦੋਸ਼ ਦਿੰਦੀ ਹੈਂ। ਤੇਰੇ ਦੁੱਖ ਸੁੱਖ ਅਸਲ ਵਿਚ ਤੇਰੇ ਹੀ ਚੰਗੇ ਮੰਦੇ ਕਰਮਾਂ ਦਾ ਨਤੀਜਾ ਹੈ। ਮਨੁੱਖ ਦਾ ਸੁਭਾਅ ਹੈ ਕਿ ਜਿੰਨਾ ਸੌਖੇ ਹੋ ਕੇ ਪਾਪ ਜਾਂ ਮਾੜੇ ਕੰਮ ਕਰਦਾ ਹੈ ਓਨਾ ਹੀ ਔਖਾ ਹੋ ਕੇ ਚੰਗੇ ਜਾਂ ਧਰਮ ਦੇ ਕੰਮ ਕਰਦਾ ਹੈ। ਇਹੋ ਕਾਰਨ ਹੈ ਕਿ ਧਰਮ ਦੇ ਕਰਮ ਕਰਦਿਆਂ ਅਕਸਰ ਨੀਂਦ ਰੁਕਾਵਟ ਬਣਦੀ ਹੈ। ਮਨ ਦੀ ਇਕਾਗਰਤਾ ਤਾਂ ਹਮੇਸ਼ਾਂ ਹੀ ਭੰਗ ਰਹਿੰਦੀ ਹੈ। ਪਾਪ ਜਾਂ ਮਾੜੇ ਕੰਮ ਕਰਨੇ ਸੌਖੇ ਹੁੰਦੇ ਹਨ ਪਰ ਇਨ੍ਹਾਂ ਦੇ ਨਤੀਜੇ ਭੋਗਣੇ ਔਖੇ ਹੁੰਦੇ ਹਨ। ਚੰਗੇ ਕੰਮ ਕਰਨੇ ਔਖੇ ਹੁੰਦੇ ਹਨ ਪਰ ਇਨ੍ਹਾਂ ਤੋਂ ਹੋਈ ਪਰਮ ਸੁੱਖ ਦੀ ਪ੍ਰਾਪਤੀ ਬਹੁਤ ਅਨੰਦ ਦਿੰਦੀ ਹੈ। ਜ਼ਿੰਦਗੀ ਦਾ ਸਾਰਾ ਸਿਲਸਿਲਾ ਅਸਲ ਵਿੱਚ ਕਰਮਾਂ ਦੀ ਹੀ ਕਹਾਣੀ ਹੈ। ਰੱਬ ਤੋਂ ਵਿਛੋੜੇ ਦਾ ਕਾਰਨ ਵੀ ਕਰਮ ਹੀ ਬਣਦੇ ਹਨ।

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥ (133)**

ਰੱਬੀ ਮਿਲਾਪ ਲਈ ਗੁਰੂ ਜੀ ਕਦਮ ਕਦਮ ਤੇ ਮਨੁੱਖ ਨੂੰ ਉਹ ਕਰਮ ਕਰਨ ਲਈ ਹੀ ਪ੍ਰੇਰਨਾ ਦਿੰਦੇ ਹਨ ਜਿਨ੍ਹਾਂ ਨਾਲ ਮੁੜ ਮਿਲਾਪ ਹੋ ਸਕਦਾ ਹੈ।

**ਸਾਜਨ ਸੰਤ ਕਰਹੁ ਇਹੁ ਕਾਮੁ॥ (290)**

ਸੱਚੇ ਦਰਬਾਰ ਅੰਦਰ "ਕਰਮੀ ਕਰਮੀ ਹੋਇ ਵੀਚਾਰ" ਅਨੁਸਾਰ ਹੀ ਨਤੀਜਾ ਮੁੜ ਵਿਛੋੜਾ ਜਾਂ ਮਿਲਾਪ ਹੋਵੇਗਾ। ਇਸੇ ਲਈ ਅੰਮ੍ਰਿਤ ਬਚਨ ਹਨ ਕਿ—

**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ (918)**

ਰੱਬ ਦੇ ਘਰ ਤਾਂ

**ਜੋ ਧਰਮੁ ਕਮਾਵੈ ਤਿਸੁ ਧਰਮੁ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥ (138)**

ਵਾਂਗੂ ਇਨਸਾਫ ਹੁੰਦਾ ਹੈ। ਮੁੜ ਮਿਲਾਪ ਦਾ ਸਾਧਨ ਵੀ ਇਨ੍ਹਾਂ ਕਰਮਾਂ ਨੇ ਹੀ ਬਣਨਾ ਹੈ। ਜੇਕਰ ਕੋਈ ਮਨੁੱਖ ਨਿਰਾ ਆਪਣੇ ਜ਼ੋਰ ਨਾਲ ਹੀ ਮਿਲਾਪ ਕਰ ਸਕਦਾ ਤਾਂ ਹਰ ਕੋਈ ਹੀ ਅਮੀਰ ਭਾਵ ਅਧਿਆਤਮਿਕ ਖਜ਼ਾਨਿਆਂ ਦਾ ਮਾਲਕ ਨਜ਼ਰ ਆਉਂਦਾ ਪਰ ਉਥੇ ਨਿਰੰਕਾਰੀ ਦਰਬਾਰ ਅੰਦਰ ਹਮੇਸ਼ਾ ਹੀ ਕਰਮਾਂ ਉੱਤੇ ਨਿਬੇੜਾ ਹੁੰਦਾ ਹੈ।

ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥ (157)

ਗੁਰਮਤਿ ਨੇ ਤਿੰਨ ਗੱਲਾਂ 'ਤੇ ਸਪੱਸ਼ਟ ਪਹਿਰਾ ਦਿੱਤਾ ਹੈ। ਸਭ ਤੋਂ ਪਹਿਲਾ ਇਹ ਕਿ ਕਰਮ ਕਰਨਾ ਜ਼ਰੂਰੀ ਹੈ ਕਿਉਂਕਿ ਮਨੁੱਖਾ ਜੀਵਨ ਇਕ ਕਰਮਸ਼ੀਲ ਜੀਵਨ ਹੈ। ਇਥੇ ਕਰਮਾਂ ਦੇ ਫਰਜ਼ਾਂ ਤੋਂ ਕਿਨਾਰਾ ਕਰਨਾ ਪ੍ਰਵਾਨ ਨਹੀਂ ਕੀਤਾ ਗਿਆ। ਹੈਰਾਨੀ ਦੀ ਗੱਲ ਹੈ ਕਿ ਇਹ ਗੁਣ ਤਾਂ ਸਗੋਂ ਪਸ਼ੂਆਂ ਪੰਛੀਆਂ ਅੰਦਰ ਵੀ ਹੈ। ਉਹ ਕਦੇ ਆਪਣੇ ਫਰਜ਼ਾਂ ਤੋਂ ਨਹੀਂ ਭੱਜਦੇ ਸਗੋਂ ਇਨ੍ਹਾਂ ਨੂੰ ਵੀ ਆਪਣੇ ਬੱਚਿਆਂ ਪ੍ਰਤੀ ਫਰਜ਼ ਨਿਭਾਉਂਦਿਆਂ ਦੇਖਦੇ ਹਾਂ। ਮਨੁੱਖ ਨੂੰ ਤਾਂ ਇਨ੍ਹਾਂ ਕਰਮਾਂ ਨੂੰ ਬਹੁਤ ਚੰਗੇ ਢੰਗ ਨਾਲ ਕਰਨਾ ਚਾਹੀਦਾ ਸੀ ਪਰ ਇਹ ਤਾਂ ਸਗੋਂ ਇਸ ਤੋਂ ਕਿਨਾਰਾ ਕਰ ਜਾਂਦਾ ਹੈ। ਅਜਿਹੇ ਜੀਵਨ ਤੇ ਇਕ ਸਿਆਣੇ ਵਿਦਵਾਨ ਦੀ ਕਲਮ ਨੇ ਬਹੁਤ ਸੋਹਣਾ ਕਟਾਖਸ਼ ਕੀਤਾ ਹੈ ਕਿ-

ਕੋਈ ਰੋਂਦਾ ਹਸਾਇਆ ਈ ਦੱਸ ਖਾਂ?
ਕੋਈ ਵਿਛੁੜਿਆ ਮਿਲਾਇਆ ਈ ਦੱਸ ਖਾਂ?
ਕੋਈ ਭੁੱਖਾ ਰਜਾਇਆ ਈ ਦੱਸ ਖਾਂ?
ਕੋਈ ਡੁਬਦਾ ਬਚਾਇਆ ਈ ਦੱਸ ਖਾਂ?
ਪਾਟਾ ਜ਼ਖਮ ਜੇ ਕਦੇ ਨਹੀਂ ਸੀਤਾ।
ਫਿਰ ਨਿਰੀ ਮਾਲਾ ਫੇਰੀ ਕੱਖ ਨਹੀਂ ਕੀਤਾ।

ਸੋ ਮਨੁੱਖ ਨੂੰ ਕੰਮ ਤਾਂ ਕਰਨੇ ਹੀ ਚਾਹੀਦੇ ਹਨ। ਦੂਜੀ ਵੀਚਾਰ ਹੈ ਕਿ ਕੰਮ ਕਿਹੜੇ ਕਰਨੇ ਹਨ। ਸਾਡੇ ਕੀਤੇ ਕਰਮ ਹੀ ਕਿਧਰੇ ਪਾਪਾਂ ਦੀ ਭਾਰੀ ਪੰਡ ਨਾ ਬਣ ਜਾਣ ਜਿਸ ਨੂੰ ਆਪ ਹੀ ਚੁੱਕ ਕੇ ਤੁਰਨਾ ਔਖਾ ਹੋ ਜਾਵੇ। ਕਿਰਤ ਨੇ ਹੀ ਪਾਪ ਪੁੰਨ ਬਣਨਾ ਹੈ।

ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ॥
ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ॥ (36)

ਦੁਨੀਆਂ ਅੰਦਰ ਕੀਤੇ ਕੰਮਾਂ ਦਾ ਦੋਸ਼ ਅਕਸਰ ਮਨੁੱਖ ਕਿਸੇ ਦੂਜਿਆਂ ਦੇ ਸਿਰ 'ਤੇ ਮੜ੍ਹਨਾ ਚਾਹੁੰਦਾ ਹੈ ਪਰ ਇਹ ਇਕ ਭੁੱਲ ਹੀ ਹੈ ਕਿਉਂਕਿ—

ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥ (468) ਜਾਂ
ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ (433)

ਉਨ੍ਹਾਂ ਕੰਮਾਂ ਤੋਂ ਬਚ ਕੇ ਰਹਿਣਾ ਹੈ ਜਿਹੜੇ ਸਾਈਂ ਦੇ ਦਰਬਾਰ ਸਾਨੂੰ ਸ਼ਰਮਿੰਦਾ ਕਰਦੇ ਹਨ। ਸ਼ੇਖ ਫ਼ਰੀਦ ਜੀ ਦੇ ਅੰਮ੍ਰਿਤ ਬਚਨ ਹਨ :-

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ (1381)**

ਇਥੇ ਅਕਸਰ ਕਈ ਵਾਰੀ ਅਸੀਂ ਗਲਤ ਅਰਥ ਸਮਝ ਜਾਂਦੇ ਹਾਂ।

ਅਸੀਂ ਕਿਰਤ ਨੂੰ ਹੀ ਜਿਨੀ ਕੰਮੀ ਨਾਹਿ ਗੁਣ ਕਹਿ ਕੇ ਬਦਨਾਮ ਕਰੀ ਜਾਂਦੇ ਹਾਂ।

**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ (378)**

ਅਵਰ ਨਿਰਾਫਲ ਕਾਮਾ ਕਿਰਤ ਨਹੀਂ, ਅਸਲ ਵਿਚ ਅਵਰ ਨਿਰਾਫਲ ਕਰਮ ਹਨ। ਕਰਮ ਕਾਂਡ ਜਾਂ ਨਿੰਦਾ, ਈਰਖਾ, ਬੁਰਾ ਚਿਤਵਣਾ ਆਦਿਕ ਇਨ੍ਹਾਂ ਕਰਮਾਂ ਦਾ ਤਿਆਗ ਕਰਨਾ ਹੈ। ਕਿਰਤ ਕਰਨਾ ਤਾਂ ਗੁਰਮਤਿ ਦੀ ਪਹਿਲੀ ਵੀਚਾਰ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਪ ਮੋਦੀ ਖਾਨੇ ਵਿੱਚ ਅਤੇ ਕਰਤਾਰਪੁਰ ਸਾਹਿਬ ਵਿੱਚ ਕਿਰਤ ਕਰਕੇ ਇਸ ਭਰਮ ਗੜ੍ਹ ਨੂੰ ਤੋੜਿਆ ਸੀ। ਭਾਈ ਗੁਰਦਾਸ ਜੀ ਦੀ ਵੀਚਾਰ ਹੈ ਕਿ—

**ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ॥**
(ਵਾਰ 40, ਪਉੜੀ 11)

ਇਸ ਲਈ "ਅਵਰ ਕਾਜ" ਕਿਰਤ ਨਹੀਂ ਬਲਕਿ ਉਹ ਕਰਮ ਹਨ ਜਿਨ੍ਹਾਂ ਦੇ ਕਰਨ ਨਾਲ ਮਨੁੱਖ ਪਾਪੀ ਬਣਦਾ ਹੈ। ਕਿਰਤ ਦੀ ਤਾਂ ਸਗੋਂ ਮਹਾਨਤਾ ਹੈ। ਦੋ ਸਾਖੀਆਂ ਪਰਸਪਰ ਸਾਹਮਣੇ ਰੱਖ ਕੇ ਸਮਝਣ ਦਾ ਯਤਨ ਕਰੀਏ। ਇਕ ਸਾਖੀ ਐਮਨਾਬਾਦ ਦੀ ਹੈ ਜਿਥੇ ਕਈ ਘਰ ਵੱਡੇ, ਅਮੀਰ ਅਤੇ ਸਰਦੇ ਪੁਜਦੇ ਹੋਣਗੇ ਪਰ ਗੁਰੂ ਨਾਨਕ ਸਾਹਿਬ ਜੀ ਸਾਰਿਆਂ ਨੂੰ ਛੱਡ ਕੇ ਕਿਰਤੀ ਸਿੱਖ ਭਾਈ ਲਾਲੋ ਦੇ ਘਰ ਜਾਂਦੇ ਹਨ। ਉਸ ਦੇ ਘਰ ਪ੍ਰਸ਼ਾਦਾ ਪਾਣੀ ਅਨੰਦ ਨਾਲ ਛੱਕਦੇ ਹਨ। ਜੇ ਕਿਧਰੇ ਇਹ ਨਿਰਾਫਲ ਕਰਮ ਹੁੰਦੇ ਤਾਂ ਭਾਈ ਲਾਲੋ ਜੀ ਦੇ ਪ੍ਰਸ਼ਾਦੇ ਦੀ ਇੰਨੀ ਮਹਾਨਤਾ ਨਹੀਂ ਹੋਣੀ ਸੀ। ਮਲਕ ਭਾਗੋ ਵੀ ਉਸੇ ਨਗਰ ਦਾ ਹੋਣ ਕਰਕੇ, ਅਮੀਰ ਵੀ ਹੋਣ ਕਰਕੇ ਪਰ ਕਿਰਤ ਚੰਗੀ ਨਾ ਹੋਣ ਕਰਕੇ ਪ੍ਰਵਾਨ ਨਹੀਂ ਹੋਇਆ।

ਦੂਜੀ ਸਾਖੀ ਹੈ ਕਿ ਇਕ ਵਾਰੀ ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਜਲ ਛੱਕਣ ਦੀ ਇੱਛਾ ਪ੍ਰਗਟ ਕਰਦੇ ਹਨ ਤਦ ਸੰਗਤ ਵਿਚ ਪਹਿਲੀ ਵਾਰੀ ਆਇਆ ਇਕ ਅਮੀਰ ਮਾਪਿਆਂ ਦਾ ਪੁੱਤਰ ਆਪ ਜਾ ਕੇ ਬਾਟਾ ਪਾਣੀ ਦਾ ਭਰ ਲਿਆਇਆ। ਜਦੋਂ ਗੁਰਦੇਵ ਜੀ ਨੇ ਬਾਟਾ ਪਕੜਨਾ ਚਾਹਿਆ ਤਾਂ ਉਸ ਦੇ ਨਾਜ਼ੁਕ ਹੱਥਾਂ ਦੀ ਛੋਹ ਨੇ ਪ੍ਰਗਟ ਕਰ ਦਿੱਤਾ ਕਿ ਇਸ ਨੇ ਕਦੇ ਕੋਈ ਕੰਮ ਕਾਰ ਨਹੀਂ ਕੀਤਾ। ਸਤਿਗੁਰੂ ਜੀ ਨੇ ਉਹ ਜਲ ਨਹੀਂ ਛਕਿਆ ਜਿਹੜਾ ਕਿਰਤੀ ਹੱਥਾਂ ਨਾਲ ਨਹੀਂ ਲਿਆਂਦਾ ਸੀ। ਇਕ ਪਾਸੇ ਕੰਮ ਕਾਰ ਕਰਨ ਵਾਲੇ ਭਾਈ ਲਾਲੋ ਨੂੰ ਇੰਨਾ ਪਿਆਰ, ਦੂਜੇ ਪਾਸੇ ਬਿਨਾਂ ਕਿਰਤ ਵਾਲੇ ਦਾ ਲਿਆਂਦਾ ਪਾਣੀ ਵੀ ਕਬੂਲ

ਨਹੀਂ, ਸੋ ਕਿਰਤ ਨਿਰਫਲ ਕਾਮਾ ਨਹੀਂ। ਨਿਰਾਫਲ, ਵਿਕਾਰੀ ਕਰਮ, ਦਿਖਾਵੇ ਦੇ ਕਰਮ ਹਨ, ਕਰਮ ਕਾਂਡ ਹਨ:- ਤੀਰਥਾਂ ਤੇ ਭਟਕਣਾ, ਚਲੀਹੇ ਕੱਟਣੇ, ਤਪ ਤਾਪਣੇ, ਪੱਥਰ ਪੂਜਾ, ਦੇਹਧਾਰੀ ਪੂਜਾ, ਮੜ੍ਹੀ ਮਸਾਣਾਂ, ਪੀਰ ਦੀਆਂ ਸਮਾਧਾਂ 'ਤੇ ਜਾਣਾ ਆਦਿਕ ਹਨ।

ਤੀਜੀ ਵੀਚਾਰ ਹੈ ਕਿ ਕਰਮ ਕਰਨ ਲੱਗਿਆਂ ਅੰਦਰੋਂ ਨਿਹਕਰਮੀ ਹੋਣਾ ਹੈ ਭਾਵ ਕੀਤੇ ਕਰਮਾਂ ਦਾ ਹੰਕਾਰ ਨਹੀਂ ਕਰਨਾ ਬਲਕਿ ਆਪਣੇ ਆਪ ਨੂੰ ਮਾਟੀ ਕਾ ਪੁਤਰਾ ਸਮਝ ਕੇ, ਕਰਨ ਕਾਰਨ ਪ੍ਰਮੇਸ਼ਰ ਨੂੰ ਹੀ ਸਮਝਣਾ ਹੈ। ਇਸ ਤਰ੍ਹਾਂ ਸਾਫ ਨੀਅਤ ਨਾਲ ਕੀਤੇ ਕਰਮ ਵੀ ਮਨੁੱਖ ਨੂੰ ਸੁਰਖਰੂ ਕਰ ਦਿੰਦੇ ਹਨ। ਜਿਹੜੇ ਕੰਮਾਂ ਲਈ ਆਪਣਾ ਹਿਰਦਾ ਵੀ ਨਹੀਂ ਮੰਨਦਾ ਉਹ ਕਰਮ ਕਰਨ ਨਾਲ ਰੱਬੀ ਬਖਸ਼ਿਸ਼ ਕਿਵੇਂ ਮਿਲ ਸਕਦੀ ਹੈ? ਇਸ ਕਰਕੇ ਹੀ ਭਗਤ ਕਬੀਰ ਜੀ ਆਖਦੇ ਹਨ ਕਿ ਮਨ ਜਾਨਤ ਹੋਣ ਕਰਕੇ ਕੀਤੇ ਕੰਮ ਤਾਂ ਇਸ ਤਰ੍ਹਾਂ ਹੈ ਜਿਵੇਂ ਦੀਵਾ ਪਕੜ ਕੇ ਵੀ ਖੂਹ ਵਿੱਚ ਡਿੱਗਣਾ। ਇਥੇ ਇਕ ਔਗੁਣ ਵੀ ਕਬੂਲ ਨਹੀਂ।

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥** (1376)

ਪਰ ਦੂਜੇ ਪਾਸੇ ਭੋਲੇ ਭਾਇ ਲਖ ਅਪਰਾਧ ਵੀ ਬਖਸ਼ੇ ਜਾਂਦੇ ਹਨ ਅਤੇ ਉਪਦੇਸ਼ ਮਿਲ ਜਾਂਦਾ ਹੈ।

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥** (624)

ਸਮਝ ਕੇ ਕੀਤਾ ਇਕ ਪਾਪ ਵੀ ਮਾਫ ਨਹੀਂ, ਭੋਲੇ ਭਾਇ ਲੱਖ ਅਪਰਾਧ ਵੀ ਬਖਸ਼ੇ ਗਏ। ਇਥੇ ਫਰਕ ਸਿਰਫ ਨੀਅਤ ਦਾ ਹੈ। ਕਰਮ ਕਰਕੇ ਨਿਸ਼ਕਾਮੀ ਹੋਣ ਵਾਲਾ ਸੁਆਮੀ ਦੀ ਪ੍ਰਾਪਤੀ ਕਰ ਲੈਂਦਾ ਹੈ।

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥** (286)

ਕਰਮ ਸ਼ਬਦ ਦਾ ਖੇਤਰ ਬਹੁਤ ਵਿਸ਼ਾਲ ਹੈ ਇਸ ਲਈ ਆਪਾਂ ਇਥੇ ਸਾਰੇ ਪੱਖਾਂ 'ਤੇ ਵੀਚਾਰ ਨਹੀਂ ਕਰ ਸਕਦੇ। ਬਸ ਮੋਟੀ ਜਿਹੀ ਵੀਚਾਰ ਸਮਝ ਲੈਣੀ ਚਾਹੀਦੀ ਹੈ ਕਿ ਕਰਮ ਭਾਵ ਕੰਮ ਹੀ ਮਨੁਖ ਦੀ ਪਹਿਚਾਣ ਬਣਦੇ ਹਨ। ਕਰਮ ਹੀ ਵਿਛੋੜਾ ਅਤੇ ਮਿਲਾਪ ਦਾ ਸਾਧਨ ਬਣਦੇ ਹਨ। ਕਰਮ ਹੀ ਕਿਸਮਤ ਬਣਦੇ ਹਨ। ਗੁਰਮਤਿ ਨੇ ਇਸ ਗੱਲ 'ਤੇ ਵੀਚਾਰ ਦਿੱਤਾ ਕਿ ਆਪਣੇ ਹੱਥੀਂ ਹੀ ਆਪਣਾ ਕਾਰਜ ਸੰਵਾਰਨਾ ਚਾਹੀਦਾ ਹੈ ਨਾ ਕਿ ਨਿਰਾ ਕਿਸਮਤ ਨੂੰ ਕੋਸਣਾ ਚਾਹੀਦਾ ਹੈ। **"ਆਪਣ ਹਥੀਂ ਆਪਣਾ ਆਪੇ ਹੀ ਕਾਜੁ ਸਵਾਰੀਐ॥** ਹਾਂ, ਰੱਬ ਦੀ ਬਖਸ਼ਿਸ਼ ਬਹੁਤ ਵੱਡੀ ਦਾਤ ਹੈ। ਜੇ ਕਿਧਰੇ ਉਹ ਰਹਿਮਤ ਕਰ ਦੇਵੇ ਤਾਂ ਫਿਰ ਹਰ ਕਾਰਜ ਰਾਸ ਹੋ ਜਾਂਦਾ ਹੈ।

**ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥**
**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥ (322)**

ਇਸ ਕਰਕੇ ਹੀ ਤਾਂ ਅਰਦਾਸ ਕਰਨੀ ਚਾਹੀਦੀ ਹੈ ਕਿ—

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥ (91)**

ਰੱਬੀ ਰਹਿਮਤ ਵਾਲੇ ਬੰਦਿਆਂ ਦੇ ਕੰਮ ਵੀ ਰੱਬ ਵਾਲੇ ਹੀ ਹੁੰਦੇ ਹਨ ਜਿਨ੍ਹਾਂ 'ਤੇ ਸੰਸਾਰ ਮਾਣ ਕਰਕੇ ਯਾਦਗਾਰਾਂ ਬਣਾ ਕੇ ਸੰਭਾਲ ਕੇ ਰੱਖਦਾ ਹੈ।

# ਕਰਮ ਕਾਂਡ

ਰਾਹ ਵਿਚੋਂ ਹੀ ਕੁਰਾਹ ਨਿਕਲਦਾ ਹੈ। ਜਿਹੜਾ ਕਦੇ ਰਸਤੇ 'ਤੇ ਨਹੀਂ ਤੁਰਿਆ ਉਹ ਕਦੇ ਕੁਰਾਹੇ ਵੀ ਨਹੀਂ ਪੈਂਦਾ। ਕੁਰਾਹੇ ਪੈ ਜਾਣਾ ਮਾੜਾ ਨਹੀਂ ਹੁੰਦਾ, ਕੋਈ ਵੀ ਪੈ ਸਕਦਾ ਹੈ। ਕੁਰਾਹੇ ਪੈ ਕੇ ਕੁਰਾਹ ਦਾ ਪਤਾ ਵੀ ਲੱਗ ਜਾਵੇ ਫਿਰ ਉਸ ਰਸਤੇ ਤੋਂ ਮੁੜਨ ਦੀ ਬਜਾਇ ਉਸੇ ਰਸਤੇ ਨੂੰ ਸਹੀ ਸਿੱਧ ਕਰਨ ਲੱਗ ਜਾਵੇ ਬੱਸ ਇਸ ਦਾ ਨਾਮ ਹੀ ਕਰਮ ਕਾਂਡ ਹੈ। ਬੰਦਾ ਰੱਬ ਦੇ ਮਿਲਾਪ ਦੇ ਰਾਹ 'ਤੇ ਤੁਰਦਾ ਹੋਇਆ ਗੁਰੂ ਦੀ ਬਖਸ਼ਿਸ਼ ਵਾਲੀ ਉਂਗਲ ਛੱਡ ਕੇ ਕੁਰਾਹੇ ਪੈ ਜਾਂਦਾ ਹੈ। ਮੇਰੀ ਅੰਦਰੂਨੀ ਕਮਜ਼ੋਰੀ ਦਾ ਕਿਸੇ ਨੂੰ ਪਤਾ ਨਾ ਲੱਗ ਜਾਵੇ ਇਸ ਲਈ ਪਾਖੰਡ ਕਰਦਾ ਹੈ। ਇਸ ਪਾਖੰਡ ਅਧੀਨ ਕੀਤੇ ਹੋਏ ਕਰਮ ਕਾਂਡ ਮਿਲਾਪ ਦੀ ਥਾਂ 'ਤੇ ਸਗੋਂ ਦੂਰੀ ਪੈਦਾ ਕਰ ਦਿੰਦੇ ਹਨ। ਕਰਮ ਕਾਂਡ, ਵੈਸੇ ਤਾਂ ਧਰਮ ਦੇ ਖੇਤਰ ਅੰਦਰ ਕਰੀਬ ਹਰ ਥਾਂ 'ਤੇ ਦੇਖਿਆ ਜਾ ਸਕਦਾ ਹੈ, ਹਰੇਕ ਧਰਮ ਅੰਦਰ ਅਨੇਕਾਂ ਲੋਕੀਂ ਇਸ ਦੀ ਪਕੜ ਵਿੱਚ ਫਸੇ ਦੇਖੇ ਜਾ ਸਕਦੇ ਹਨ ਪਰ ਫਿਰ ਵੀ ਹਿੰਦੂ ਧਰਮ ਅੰਦਰ ਇਸ ਦੀ ਬਹੁਤਾਤ ਹੈ। ਹਿੰਦੂ ਧਰਮ ਅੰਦਰ ਬ੍ਰਾਹਮਣ ਤੋਂ ਹੀ ਸਾਰੀ ਧਰਮ ਦੀ ਕਿਰਿਆ ਚੱਲਦੀ ਹੈ। ਉਹੋ ਹੀ ਬਾਕੀ ਸ਼੍ਰੇਣੀਆਂ ਲਈ ਧਰਮ ਕਰਮ ਨਿਸ਼ਚਿਤ ਕਰਦਾ ਹੈ। ਇਸ ਕਰਕੇ ਬਹੁਤੀ ਵਾਰੀ ਜ਼ਿਕਰ ਬ੍ਰਾਹਮਣ ਦਾ ਹੀ ਆਉਂਦਾ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਦਾ ਰਾਮਕਲੀ ਰਾਗ ਅੰਦਰ ਪਵਿੱਤਰ ਬਚਨ ਹੈ :—

**ਰਾਮ ਨਾਮ ਗੁਣ ਗਾਇ ਪੰਡਿਤ॥**
**ਕਰਮ ਕਾਂਡ ਅਹੰਕਾਰੁ ਨ ਕਾਜੈ**
**ਕੁਸਲ ਸੇਤੀ ਘਰਿ ਜਾਹਿ ਪੰਡਿਤ॥ (891)**

ਅਸਲ ਵਿੱਚ ਬ੍ਰਾਹਮਣ ਤਾਂ ਉਹ ਸੀ ਜਿਹੜਾ ਦਿਨ ਰਾਤ ਰੱਬੀ ਲਿਵ ਵਿੱਚ ਜੁੜ ਕੇ ਬ੍ਰਹਮ ਨੂੰ ਬਿੰਦਦਾ ਰਹਿੰਦਾ।

**ਬ੍ਰਹਮ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ॥ (512)**

ਇਸ ਨੇ ਪ੍ਰਮੇਸ਼ਰ ਨਾਲ ਜੁੜਨ ਦੀ ਥਾਂ 'ਤੇ ਕਰਮ ਕਾਂਡਾਂ ਦਾ ਬੁਰਕਾ ਪਹਿਨ ਲਿਆ। ਜਿਸ ਕਰਕੇ ਇਸ ਦੇ ਸਾਰੇ ਕਰਮ ਹੀ ਕਰਮ ਕਾਂਡ ਬਣ ਗਏ। ਗੁਰੂ ਅਰਜਨ ਸਾਹਿਬ ਜੀ ਨੇ ਅਜਿਹੇ ਕਰਮਕਾਂਡੀ ਦੀ ਤਸਵੀਰ ਪੇਸ਼ ਕੀਤੀ ਹੈ।

**ਦਾਨੁ ਦੇਇ ਕਰਿ ਪੂਜਾ ਕਰਨਾ॥**
**ਲੈਤ ਦੇਤ ਉਨ੍ ਮੂਕਰਿ ਪਰਨਾ॥**

**ਜਿਤੁ ਦਰਿ ਤੁਮੑ ਹੈ ਬ੍ਰਾਹਮਣ ਜਾਣਾ॥**
**ਤਿਤੁ ਦਰਿ ਤੂੰਹੀ ਹੈ ਪਛੁਤਾਣਾ॥**
**ਐਸੇ ਬ੍ਰਾਹਮਣ ਡੂਬੇ ਭਾਈ॥**
**ਨਿਰਾਪਰਾਧ ਚਿਤਵਹਿ ਬੁਰਿਆਈ॥ (372)**

ਬੰਦਾ, ਗੁਰਮਤਿ ਦੀ ਰੌਸ਼ਨੀ ਅੰਦਰ ਆਪੇ ਦੀ ਪਹਿਚਾਣ ਕਰਕੇ ਫਿਰ ਆਪਣੀ ਜ਼ਿੰਦਗੀ ਦੀ ਜ਼ਿੰਮੇਵਾਰੀ ਭਾਵ ਰੱਬ ਨਾਲ ਮਿਲਾਪ ਦੀ ਵਾਰੀ ਦੀ ਕਦਰ ਕਰਨ ਲੱਗ ਪੈਂਦਾ ਹੈ। ਇਸ ਮਿਲਾਪ ਦੀ ਕਦਰ ਨਾਲ ਹੀ ਗੁਰੂ ਕੋਲੋਂ ਉਹ ਪੁੱਛ ਕੇ ਕਰਮ ਕਰਦਾ ਹੈ। ਗੁਰੂ ਦਰਸਾਏ ਕਰਮ ਇਸ ਨੂੰ ਕਰਮ ਕਾਂਡਾਂ ਤੋਂ ਹੀ ਮੁਕਤੀ ਨਹੀਂ ਦਿੰਦੇ ਸਗੋਂ ਹਰ ਪਲ ਇਸ ਦੀ ਪ੍ਰਤਿਪਾਲਣ ਕਰਕੇ ਰੱਬ ਨਾਲ ਅਭੇਦ ਕਰ ਦਿੰਦਾ ਹੈ। ਗੁਰਮਤਿ ਦੇ ਰਾਹ 'ਤੇ ਤੁਰਨਾ ਥੋੜ੍ਹਾ ਜਿਹਾ ਮੁਸ਼ਕਿਲ ਭਾਸਦਾ ਹੈ ਕਿਉਂਕਿ ਇਸ ਰਾਹ ਦੇ ਪਾਂਧੀ ਲਈ ਸੰਸਾਰੀ ਲੋਕ ਬਹੁਤ ਹੀ ਮੁਸ਼ਕਿਲਾਂ ਖੜ੍ਹੀਆਂ ਕਰਦੇ ਹਨ। ਇਸ ਕਰਕੇ ਆਮ ਤੌਰ 'ਤੇ ਲੋਕ ਧਰਮ ਦੇ ਰਸਤੇ 'ਤੇ ਤੁਰਦੇ ਹੋਏ ਸਿਰਫ ਲੋਕਾਂ ਨੂੰ ਖੁਸ਼ ਕਰਨ ਲਈ ਫਿਰ ਕਰਮਕਾਂਡਾਂ ਨੂੰ ਹੀ ਅਪਣਾ ਲੈਂਦੇ ਹਨ। ਪਰ ਲੋਕਾਂ ਦੀ ਖੁਸ਼ੀ ਰੱਬੀ ਦਰਬਾਰ ਵਿਚ ਕੱਖ ਵੀ ਮੁੱਲ ਨਹੀਂ ਰੱਖਦੀ। ਰੱਬੀ ਖੁਸ਼ੀ ਵਾਲੇ ਦੁਨੀਆਂ ਦੀ ਖੁਸ਼ੀ ਤੋਂ ਬੇਪ੍ਰਵਾਹ ਹੁੰਦੇ ਹਨ।

**ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰੁ ਨ ਪਾਵੈ॥**
**ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥ (216)**

ਬੰਦਾ ਤਾਂ ਪਹਿਲਾਂ ਹੀ ਹਉਮੈ ਦੇ ਦੀਰਘ ਰੋਗ ਦਾ ਰੋਗੀ ਹੈ ਉਪਰੋਂ ਇਹ ਕਰਮ ਕਾਂਡ ਸਗੋਂ ਹੋਰ ਵੀ ਹੰਕਾਰ ਪੈਦਾ ਕਰ ਦਿੰਦੇ ਹਨ। ਹੰਕਾਰ ਤਾਂ ਨਾਮ ਨਾਲ ਦੂਰ ਹੋਣਾ ਸੀ ਪਰ ਹੁਣ ਇਥੇ ਤਾਂ ਨਾਮ ਨਹੀਂ ਸਗੋਂ ਝੂਠੀ ਦੁਨੀਆਂ ਦੀ ਉਪਮਾ ਹੈ ਜਿਸ ਕਰਕੇ ਬਾਹਰੀ ਤੌਰ 'ਤੇ ਬਹੁਤ ਕਰਮ ਕਾਂਡ ਕਰਦਾ ਹੈ। ਵਿਚੋਂ ਅਹੰਕਾਰ ਦਾ ਹੀ ਭਰਿਆ ਹੋਇਆ ਹੁੰਦਾ ਹੈ।

**ਕਰਮ ਕਾਂਡ ਬਹੁ ਕਰਹਿ ਅਚਾਰ॥**
**ਬਿਨ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥ (162)**

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਦੋਂ ਖਿਦਰਾਣੇ ਦੀ ਢਾਬ 'ਤੇ ਜੰਗ ਲੜ ਕੇ ਸਮਾਪਤੀ ਮਗਰੋਂ ਸਾਬੋ ਕੀ ਤਲਵੰਡੀ ਵੱਲ ਜਾ ਰਹੇ ਸਨ ਤਾਂ ਵਜੀਦਪੁਰ, ਰੁਪਾਣੇ ਅਤੇ ਥੇਹੜੀ ਨਗਰਾਂ ਵਿੱਚ ਵਿਚਰੇ ਸਨ। ਇਸੇ ਥੇਹੜੀ ਨਗਰ ਤੋਂ ਬਾਹਰ ਇਕ ਬਹੁਤ ਹੀ ਕਰਮਕਾਂਡੀ ਅਤੇ ਅਖੌਤੀ ਕਰਾਮਾਤੀ ਸਾਧ ਰਹਿੰਦਾ ਸੀ। ਇਸ ਦੀ ਇਸ ਇਲਾਕੇ ਵਿੱਚ ਬਹੁਤ ਚਰਚਾ ਸੀ। ਕੁਦਰਤੀ ਗੱਲ ਹੈ ਕਿ ਜਦੋਂ ਅੰਦਰ ਕਿਸੇ ਮਾਣ ਨਾਲ ਭਰਿਆ ਹੋਇਆ ਹੋਵੇ ਤਾਂ ਨਿਮਾਣਾ ਹੋ ਕੇ ਵਿਚਰਨਾ ਬਹੁਤ ਔਖਾ ਹੁੰਦਾ ਹੈ। ਮਾਣ ਹੰਕਾਰ ਇਕ ਹੋਰ ਭਰਮ ਪੈਦਾ ਕਰ ਦਿੰਦਾ ਹੈ ਕਿ ਤੇਰੇ ਵਰਗਾ ਹੋਰ ਕੋਈ ਨਹੀਂ। ਅਜਿਹਾ ਪੁਰਖ ਕੇਵਲ ਆਪਣੀ ਹੀ ਤਰੀਫ਼ ਸੁਣ ਸਕਦਾ ਹੈ। ਜਦੋਂ

ਕਿਸੇ ਦੂਜੇ ਦੀ ਗੱਲ ਹੋਵੇ ਤਾਂ ਬਰਦਾਸ਼ਤ ਨਹੀਂ ਕਰ ਸਕਦਾ। ਇਸ ਫਕੀਰ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਤਾਰੀਫ਼ ਸੁਣੀ ਪਰ ਹੰਕਾਰੀ ਬਣ ਕੇ ਉਨ੍ਹਾਂ ਦੇ ਦਰਸ਼ਨ ਕਰਨ ਚਲਾ ਗਿਆ।

**ਏਕ ਨਾਥ ਬਡ ਅਜ਼ਮਵੰਤਾ॥**
**ਕਰਿ ਆਸ਼ਰਮ ਕੋ ਤਹਾਂ ਬਸੰਤਾ॥**
**ਆਗੈ ਇਕ ਦਿਨ ਗੁਰ ਸੌਂ ਮਿਲਿ ਕਰਿ॥**
**ਬੋਲਯੋ ਹੁਤੋਂ ਮਾਨ ਕੌ ਮਨ ਧਰਿ॥**
**ਜਗ ਮੈਂ ਗੁਰ ਕਹਾਵਤਿ ਫਿਰਹਿ॥**
**ਕਰਾਮਾਤ ਭੀ ਕੁਛ ਤਨ ਧਰੈ॥**
**ਜੇ ਅਜਮਤ ਕਛੁ ਦੇਹੁ ਦਿਖਾਇ॥**
**ਦੇਖੇ ਬਿਨਾ ਨ ਮਨ ਪਤਿਆਇ॥ (ਅੰਸੂ-15/25 ਐਨ-1)**

ਸਤਿਗੁਰੂ ਜੀ ਨਿਮਰਤਾ ਦੀ ਮੂਰਤ ਨੇ ਇਕ ਤਾਂ ਸਾਰਿਆਂ ਸਾਹਮਣੇ ਉਸਨੂੰ ਸ਼ਰਮਿੰਦਾ ਨਾ ਕਰਨਾ ਚਾਹਿਆ। ਦੂਜਾ, ਸਾਹਿਬ ਜੀ ਆਖਣ ਲੱਗੇ ਕਿ ਭਾਈ ਅਸੀਂ ਹੀ ਤੇਰੇ ਡੇਰੇ 'ਤੇ ਆਵਾਂਗੇ ਫਿਰ ਅਜਿਹੀ ਵੀਚਾਰ ਚਰਚਾ ਕਰਾਂਗੇ ਪਰ ਹੁਣ ਤਾਂ ਤੁਸੀਂ ਸਾਡੇ ਕੋਲ ਆਏ ਹੋ। ਅਸੀਂ ਘਰ ਆਇਆਂ ਦਾ ਅਦਬ ਤੇ ਸਤਿਕਾਰ ਕਰਦੇ ਹਾਂ। ਤੁਸੀਂ ਕੋਈ ਹੋਰ ਸੇਵਾ ਦੱਸੋ। ਜਾਂ ਆਪਾਂ ਰੱਬ ਦੀਆਂ ਬਾਤਾਂ ਪਾਈਏ। ਇਹ ਸਾਧ ਕਰਮਕਾਂਡੀ ਹੋਣ ਕਰਕੇ ਅਤੇ ਹੰਕਾਰ ਦਾ ਪਰਦਾ ਪੈਣ ਕਰਕੇ ਗੁਰੂ ਜੀ ਦੇ ਦਰਸ਼ਨ ਕਰਕੇ ਵੀ ਸਗੋਂ ਆਪਣਾ ਹਿਰਦਾ ਹੰਕਾਰ ਨਾਲ ਹੀ ਭਰਿਆ ਹੋਇਆ ਵਾਪਸ ਲੈ ਗਿਆ ਕਿ ਇਨ੍ਹਾਂ ਕੋਲ ਕੋਈ ਅਜਿਹੀ ਚੀਜ਼ ਨਹੀਂ ਜਿਸ ਨਾਲ ਮੇਰੀ ਕਿਸੇ ਮਾਣ ਪ੍ਰਤਿਸ਼ਟਾ ਵਡਿਆਈ ਨੂੰ ਠੋਕਰ ਵੱਜੇਗੀ। ਕੁਝ ਸਮੇਂ ਮਗਰੋਂ ਸਤਿਗੁਰੂ ਜੀ ਕੁਝ ਸਿੱਖਾਂ ਨੂੰ ਨਾਲ ਲੈ ਕੇ ਉਸ ਦੇ ਆਸ਼ਰਮ ਉੱਤੇ ਚਲੇ ਗਏ। ਪਹਿਲਾਂ ਤਾਂ ਕਰਮਕਾਂਡੀ ਹੈਰਾਨ ਹੋਇਆ ਕਿ ਜਦੋਂ ਪਹਿਲਾਂ ਕੁਝ ਹੈ ਹੀ ਨਹੀਂ ਸੀ ਤਾਂ ਕਿਨਾਰਾ ਕਰਨ ਦੀ ਥਾਂ ਸਗੋਂ ਮੇਰੇ ਕੋਲ ਆਪ ਚੱਲ ਕੇ ਆ ਗਏ ਹਨ। ਸਤਿਗੁਰੂ ਜੀ ਨੇ ਜਦੋਂ ਵੀਚਾਰ ਚਰਚਾ ਕੀਤੀ ਤਾਂ ਸਾਰੀ ਹਿਰਦੇ ਦੀ ਮੈਲ ਲਾਹ ਕੇ ਹਲਕਾ ਕਰ ਦਿੱਤਾ। ਸਾਹਿਬ ਜੀ ਨੇ ਫਿਰ ਪੁੱਛਿਆ ਕਿ ਫਕੀਰ ਸਾਈਂ ਹੁਣ ਕੁਝ ਦੱਸੋ ਕਿ ਕੀ ਪੁੱਛਣਾ ਚਾਹੁੰਦੇ ਹੋ ਤਾਂ ਫਕੀਰ ਕੁਰਲਾ ਉਠਿਆ ਕਿ ਤੁਸੀਂ ਤਾਂ ਮੈਨੂੰ ਅੰਦਰੋਂ ਹੀ ਖਾਲੀ ਕਰਕੇ ਅੱਜ ਦੀਨ ਭਿਖਾਰੀ ਬਣਾ ਦਿੱਤਾ ਹੈ।

**ਸੁਨਤਿ ਨਾਥ ਬੋਲਯੋ ਤਿਹ ਸਗੋ॥**
**ਗੁਰੂ ਗੋਬਿੰਦ ਸਿੰਘ ਲਹੁ ਮਸ ਨਮੋ॥ ਅੰਸੂ-15/29**

ਨਾਥ ਬੋਲਿਆ ਕਿ ਹੇ ਸਤਿਗੁਰੂ ਜੀ ਮੇਰੀ ਨਮਸਕਾਰ ਕਬੂਲ ਕਰੋ। ਮੈਂ ਤਾਂ ਜ਼ਿੰਦਗੀ ਕਰਮ ਕਾਂਡਾਂ ਵਿੱਚ ਹੀ ਬਰਬਾਦ ਕਰ ਲਈ ਸੀ ਤੁਹਾਡੀ ਕਿਰਪਾ ਨਾਲ ਅੱਜ ਮੈਨੂੰ ਸਾਰੀ ਸੋਝੀ ਹੋਈ ਹੈ। ਮੈਂ ਤਾਂ ਇਨ੍ਹਾਂ ਕਰਾਮਾਤੀ ਕਰਮ ਕਾਂਡਾਂ ਨੂੰ ਹੀ

ਧਰਮ ਸਮਝ ਕੇ ਕਮਾ ਕੇ ਰਾਜੀ ਹੋਇਆਂ ਬੈਠਾ ਸੀ ਪਰ ਤੁਹਾਡੀ ਵੀਚਾਰ ਨੇ ਮੇਰੀ ਸਾਰੀ ਗਲਤ ਭਾਵਨਾ ਤੋਂ ਮੈਨੂੰ ਖਾਰਜ ਕਰ ਦਿੱਤਾ ਹੈ।

**ਮੈਂ ਰਾਜ਼ੀ ਕਰਿ ਦੀਨਸ ਦੀਨ॥**
**ਸਭ ਕਾਰਜ ਤੇ ਖਾਰਜ ਕੀਨ॥**
**ਖੈਂਚਿ ਨਿਕਾਰਾ ਸਾਰ ਉਦਾਰਾ॥**
**ਕਰਿ ਫੋਕਟ ਮੋ ਕਹੁ ਅਬਿ ਡਾਰਾ॥ ਅੰਸੂ 15/29/ਐਨ-1**

ਕਰਮਕਾਂਡੀ ਭਾਵੇਂ ਦੁਨੀਆਂ ਦੀਆਂ ਨਜ਼ਰਾਂ ਵਿੱਚ ਜਿੱਡਾ ਵੱਡਾ ਮਰਜ਼ੀ ਧਰਮੀ ਬਣਿਆ ਫਿਰੇ ਪਰ ਸੱਚ ਧਰਮ ਦੇ ਅੱਗੇ ਉਹ ਇਕ ਪਲ ਵੀ ਠਹਿਰ ਨਹੀਂ ਸਕਦਾ। ਸਤਿਗੁਰੂ ਤੋਂ ਬਿਨਾਂ ਅੰਧਿਆਰੀ ਜ਼ਿੰਦਗੀ ਅੰਦਰ ਇਕ ਪਲ ਵਿੱਚ ਵੀ ਬੁਧਿ ਪ੍ਰਗਾਸ ਕਰਕੇ ਸਤਿਗੁਰੂ ਜੀ ਕਰਮਕਾਂਡਾਂ ਤੋਂ ਮੁਕਤੀ ਦਿਵਾ ਦਿੰਦੇ ਹਨ।

**ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ॥**
**ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ॥**
**ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ॥**
**ਦੂਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ॥ (495)**

ਮਨੁੱਖਾ ਜ਼ਿੰਦਗੀ ਦੇ ਕੀਤੇ ਕਰਮਾਂ ਨੇ ਨਿਰਭੈ ਪ੍ਰਮੇਸ਼ਰ ਦੀ ਕਚਹਿਰੀ ਅੰਦਰ ਜੀਵਨ ਦਾ ਨਿਬੇੜਾ ਕਰਨਾ ਹੈ। ਜੇ ਕਰ ਕਰਮ ਧਰਮ ਪਾਖੰਡ ਹੀ ਹੋਏ ਤਾਂ ਇਹ ਰਸਤੇ ਵਿੱਚ ਹੀ ਜਮ ਨੇ ਜਗਾਤ ਦੇ ਰੂਪ ਵਿੱਚ ਲੁੱਟ ਲੈਣੇ ਹਨ।

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**
**(747)**

ਭਾਈ ਗੁਰਦਾਸ ਜੀ ਦਾ ਵੀ ਬਚਨ ਹੈ ਕਿ ਰੱਬੀ ਮਿਲਾਪ ਗੁਰੂ ਦਰਸਾਏ ਰਾਹ 'ਤੇ ਤੁਰ ਕੇ ਹੀ ਹੋ ਸਕਦਾ ਹੈ। ਇਨ੍ਹਾਂ ਕਰਮਕਾਂਡਾਂ ਨਾਲ ਰੱਬੀ ਦਰਗਾਹ ਵਿੱਚ ਇਹ ਵਣਜਾਰਾ ਘਾਟੇ ਵਿੱਚ ਹੀ ਜਾਏਗਾ।

**ਤੀਰਥ ਲਖ ਕਰੋੜਿ ਪੁਰਬੀ ਨਾਵਣਾ॥**
**ਦੇਵੀ ਦੇਵ ਸਥਾਨ ਸੇਵ ਕਰਾਵਣਾ॥**
**ਜਪ ਤਪ ਸੰਜਮ ਲਖ ਸਾਧਿ ਸਧਾਵਣਾ॥**
**ਹੋਮ ਜਗ ਨਈਵੇਦ ਭੋਗ ਲਗਾਵਣਾ॥**
**ਵਰਤ ਨੇਮ ਲਖ ਦਾਨ ਕਰਮ ਕਮਾਵਣਾ॥**
**ਲਉਬਾਲੀ (ਬੇਪਰਵਾਹ), ਦਰਗਾਹ ਪਾਖੰਡ ਨ ਜਾਵਣਾ॥ (21/15)**

# ਕਰੋਧ

ਗੁਰਮਤਿ ਅੰਦਰ ਅਤਿ ਦੀ ਕੋਈ ਥਾਂ ਨਹੀਂ ਰੱਖੀ। ਜ਼ਿੰਦਗੀ, ਦਰਮਿਆਨੀ ਅਵਸਥਾ ਵਿੱਚ ਸੁੱਖ ਮਾਣ ਸਕਦੀ ਹੈ। ਅਤਿ ਦਾ ਤੱਤਾ ਹੋਣਾ ਵੀ ਕਸਾਈ ਬਣਾ ਦਿੰਦਾ ਹੈ ਅਤੇ ਅਤਿ ਦੀ ਨਿਮਰਤਾ ਵੀ ਕਾਇਰ ਬਣਾ ਦਿੰਦੀ ਹੈ। ਆਲਮ ਲੋਕਾਂ ਦੇ ਬੋਲ ਹਨ ਕਿ ਜ਼ੁਲਮ ਕਰਨਾ ਵੀ ਪਾਪ ਹੈ ਅਤੇ ਜ਼ੁਲਮ ਸਹਿਣਾ ਵੀ ਪਾਪ ਹੈ। ਸਿੱਖੀ ਦੇ ਮੂਲ ਮੰਤਰ ਅੰਦਰ ਆਇਆ ਨਿਰਵੈਰ ਬਚਨ ਜ਼ਿੰਦਗੀ ਨੂੰ ਸਾਵੀ ਚਾਲ ਬਖਸ਼ਿਸ਼ ਕਰਦਾ ਹੈ। ਕਰੋਧ ਦਾ ਪ੍ਰਮੁੱਖ ਸਬੰਧ ਵੈਰ ਨਾਲ ਹੈ। ਸਿੱਖ ਨਿਰਵੈਰ ਦਾ ਜਾਪ ਕਰਕੇ ਅੰਦਰੋਂ ਨਿਰਵੈਰ ਹੋ ਜਾਂਦਾ ਹੈ। ਇਸ ਲਈ ਕਰੋਧ ਨੂੰ ਕਾਬੂ ਕਰਨਾ ਅਸਾਨ ਹੋ ਜਾਂਦਾ ਹੈ। ਮੂਲ ਮੰਤਰ ਅੰਦਰ ਹੀ ਨਿਰਭਉ ਸ਼ਬਦ ਦਾ ਜਾਪ ਕਰਕੇ ਕਾਇਰ ਹੋਣ ਤੋਂ ਬਚ ਜਾਂਦਾ ਹੈ। ਸਿੱਖ ਦੇ ਅੰਦਰ ਗਰਮੀ ਤਾਂ ਹੈ ਪਰ ਇਹ ਕਰੋਧ ਦੀ ਅਗਨੀ ਨਹੀਂ ਸਗੋਂ ਅਣਖ ਗ਼ੈਰਤ ਦੀ ਗਰਮੀ ਹੁੰਦੀ ਹੈ। ਜਿਵੇਂ ਇਕ ਅੱਗ ਸਭ ਕੁਝ ਸਾੜ ਕੇ ਸੁਆਹ ਕਰ ਦਿੰਦੀ ਹੈ, ਉਹ ਬੇਕਾਬੂ ਹੋਈ ਅੱਗ ਹੈ। ਦੂਜੇ ਪਾਸੇ ਕਾਬੂ ਵਿੱਚ ਕੀਤੀ ਅੱਗ ਘਰ ਦੇ ਅਨੇਕਾਂ ਕਾਰਜ ਕਰਦੀ ਹੈ। ਘਰ ਦੀ ਅੱਗ ਹੀ ਬੁਝਾ ਦੇਣ ਵਾਲਾ ਜ਼ਿੰਦਗੀ ਦਾ ਨਿਰਬਾਹ ਨਹੀਂ ਕਰ ਸਕਦਾ। ਦੂਜੇ ਪਾਸੇ ਘਰ ਦੀ ਅੱਗ ਨੂੰ ਬੇਕਾਬੂ ਕਰਨ ਵਾਲਾ ਵੀ ਘਰ ਨੂੰ ਹੀ ਸਾੜ ਕੇ ਸੁਆਹ ਕਰ ਲੈਂਦਾ ਹੈ। ਗੁਰਮਤਿ ਦੀ ਕਸਵੱਟੀ ਕਰੋਧ ਨੂੰ ਬਦਲ ਕੇ ਸਵੈਮਾਣ, ਭਰੋਸਾ ਬਣਾ ਦਿੰਦੀ ਹੈ। ਅਜਿਹਾ ਕਰੋਧ ਬਹਾਦਰੀ ਪੈਦਾ ਕਰਦਾ ਹੈ। ਇਹ ਕਰੋਧ ਦੀ ਥਾਂ ਜੋਸ਼ ਬਣ ਜਾਂਦਾ ਹੈ।

ਕਰੋਧ ਵੱਸ ਆਇਆ ਆਦਮੀ ਆਪਣਾ ਵੀ ਨੁਕਸਾਨ ਕਰਦਾ ਹੈ ਅਤੇ ਦੂਜੇ ਦਾ ਵੀ ਨੁਕਸਾਨ ਕਰਦਾ ਹੈ। ਕਰੋਧ ਆਪਣੇ ਆਪ 'ਤੇ ਹੀ ਨਹੀਂ ਸਗੋਂ ਦੂਜਿਆਂ ਤੇ ਵਧੀਕ ਆਉਂਦਾ ਹੈ। ਅਜਿਹੇ ਕਰੋਧੀ ਤੋਂ ਹਮੇਸ਼ਾ ਹੀ ਦੂਰੀ ਬਣਾਈ ਰੱਖਣ ਲਈ ਗੁਰਬਾਣੀ ਸੱਚੀ ਸੁੱਚੀ ਪ੍ਰੇਰਨਾ ਦਿੰਦੀ ਹੈ ਕਿ—

**ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥ (40)**

ਗੁਰੂ ਕੋਲ ਇਸ ਕਰਕੇ ਹੀ ਆਉਣਾ ਹੈ ਕਿ ਭਾਵੇਂ ਸਰੀਰ ਮੇਰਾ ਹੀ ਹੈ ਅਤੇ ਇਸ ਦੇ ਅੰਦਰ ਹੀ ਪੰਜ ਚੋਰ ਵੱਸਦੇ ਹਨ ਪਰ ਮੇਰੇ ਕੋਲੋਂ ਮੇਰੇ ਹੀ ਸਰੀਰ ਵਿਚੋਂ ਇਹ ਕੱਢੇ ਨਹੀਂ ਜਾ ਸਕਦੇ। ਗੁਰੂ ਜੀ ਦੀ ਮਤਿ ਨਾਲ ਤਾਂ ਸਾਰਾ ਜੀਵਨ ਹੀ ਬਦਲ ਜਾਂਦਾ ਹੈ। ਭਾਈ ਗੁਰਦਾਸ ਜੀ ਦਾ ਇਕ ਕਬਿੱਤ ਬਹੁਤ ਪਿਆਰੀ ਪ੍ਰੇਰਨਾ ਦਿੰਦਾ ਹੈ। ਗੁਰਮਤਿ ਧਾਰਨ ਕਰਨ ਨਾਲ ਚਰਮ ਦ੍ਰਿਸ਼ਟੀ ਬਦਲਕੇ ਦਿਬ ਦ੍ਰਿਸ਼ਟੀ ਬਣ ਜਾਂਦੀ ਹੈ ਜਿਸ ਨਾਲ ਹਰ ਥਾਂ 'ਤੇ ਕਿਰਤ ਵਿਚੋਂ ਕਰਤਾ ਨਜ਼ਰ ਆਉਂਦਾ ਹੈ।

ਕਰਤੇ ਨਾਲ ਪਿਆਰ ਬਣ ਜਾਂਦਾ ਹੈ। ਫਿਰ ਆਪੇ ਹੀ ਨਫ਼ਰਤ ਅਤੇ ਵਿਰੋਧਤਾ ਦਾ ਨਾਸ਼ ਹੋ ਜਾਂਦਾ ਹੈ। ਇਹੋ ਕਰੋਧ ਦਾ ਮੂਲ ਹੁੰਦਾ ਹੈ। ਦੂਜੀ ਪੰਕਤੀ ਵਿੱਚ ਬਚਨ ਹਨ ਕਿ ਗੁਰਮਤਿ ਨਾਲ ਸੁਰਤਿ ਦੇ ਕਪਾਟ ਖੁੱਲ ਜਾਂਦੇ ਹਨ ਪਰ ਦੁਰਮਤਿ ਕਪਾਟ ਖੁੱਲ੍ਹਣ ਨਹੀਂ ਦਿੰਦੀ। ਗੁਰਮਤਿ ਨਾਲ ਅੰਮ੍ਰਿਤ ਰਸ ਦਾ ਧਾਰਨੀ ਹੋ ਕੇ ਜੀਵਨ ਅਤਿ ਦਾ ਪਿਆਰਾ ਬਣ ਜਾਂਦਾ ਹੈ। ਦੁਰਮਤਿ ਨਾਲ ਭੈੜੇ ਬਚਨ ਬੋਲਣ ਕਰਕੇ ਮਾਨੋ ਈਰਖਾ ਦੀ ਦੁਰਗੰਧੀ ਆਉਂਦੀ ਹੈ। ਆਖਰੀ ਪੰਕਤੀ ਵਿੱਚ ਵੀਚਾਰ ਹੈ ਕਿ ਗੁਰਮਤਿ ਅਜਿਹਾ ਸਹਿਜ ਪੈਦਾ ਕਰ ਦਿੰਦੀ ਹੈ ਜਿਸ ਨਾਲ ਹਰਖ ਸੋਗ ਇਕ ਬਰਾਬਰ ਹੋ ਜਾਂਦੇ ਹਨ। ਦੁਰਮਤਿ ਵਿਰੋਧ ਅਤੇ ਕ੍ਰੋਧ ਨਾਲੋਂ ਰਿਸ਼ਤਾ ਨਹੀਂ ਟੁੱਟਣ ਦਿੰਦੀ। ਭਾਈ ਸਾਹਿਬ ਜੀ ਦੇ ਬਚਨ ਹਨ:—

**ਗੁਰਮਤਿ ਚਰਮ ਦ੍ਰਿਸਟੀ, ਦਿਬਿ ਦ੍ਰਿਸਟਿ ਹੋਇ,**
**ਦੁਰਮਤਿ ਲੋਚਨ ਅਛਤ ਅੰਧ ਕੰਧ ਹੈ॥**
**ਗੁਰਮਤਿ ਸੁਰਤਿ ਕੈ ਬਜਰ ਕਪਾਟ ਖੁਲੇ,**
**ਦੁਰਮਤਿ ਕਠਨ ਕਪਾਟ ਸਨਬੰਧ ਹੈ॥**
**ਗੁਰਮਤਿ ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ,**
**ਦੁਰਮਤਿ ਮੁਖਿ ਦੁਰਬਚਨ ਦੁਰਗੰਧ ਹੈ॥**
**ਗੁਰਮਤਿ ਸਹਜ ਸੁਭਾਇ ਨ ਹਰਖ ਸੋਗ,**
**ਦੁਰਮਤਿ ਬਿਗ੍ਰਹ ਬਿਰੋਧ ਕ੍ਰੋਧ ਸੰਧਿ ਹੈ॥ (176)**

ਇਨ੍ਹਾਂ ਵਿਕਾਰਾਂ ਦੀ ਇਕ ਬਹੁਤ ਵੱਡੀ ਮੁਸ਼ਕਿਲ ਹੈ ਕਿ ਇਹ ਜਦੋਂ ਵੀ ਜੀਵ ਤੇ ਆਪਣਾ ਹੁਕਮ ਚਲਾਉਂਦੇ ਹਨ ਤਦ ਸਭ ਤੋਂ ਪਹਿਲਾਂ ਸਿਆਣਪ ਨੂੰ ਤਾਲਾ ਮਾਰਦੇ ਹਨ। ਜਦੋਂ ਤੱਕ ਬੰਦਾ ਇਨ੍ਹਾਂ ਵਿਕਾਰਾਂ ਦੇ ਅਧੀਨ ਹੁੰਦਾ ਹੈ ਤਦ ਉਸ ਦੀ ਅਕਲ ਉਸ ਦਾ ਸਾਥ ਨਹੀਂ ਦਿੰਦੀ। ਬੰਦਾ ਚੰਗੇ ਮੰਦੇ, ਵਾਧੇ ਘਾਟੇ ਦੀ ਪਰਖ ਨਹੀਂ ਕਰ ਸਕਦਾ। ਕਰੋਧ ਵੀ ਇਕ ਅਜਿਹਾ ਹੀ ਵਿਕਾਰ ਹੈ ਜਿਹੜਾ ਮਨੁੱਖ ਦੇ ਅੰਦਰੋਂ ਧਰਮ ਦਾ ਮੂਲ ਦਇਆ ਹੀ ਖਤਮ ਕਰ ਦਿੰਦਾ ਹੈ। ਕਰੋਧੀ ਕਹਿਰਵਾਨ ਤੇ ਹੋ ਸਕਦਾ ਹੈ ਪਰ ਦਇਆਵਾਨ ਨਹੀਂ। ਕਰੋਧ ਆਪਣੇ ਅਧੀਨ ਕਰਕੇ ਬਾਂਦਰ ਵਾਂਗ ਨਾਚ ਕਰਵਾਉਂਦਾ ਹੈ। ਕਰੋਧ ਦੀ ਸੰਗਤ ਜੀਵਨ ਨੂੰ ਨਿਵਾਣ ਦੇ ਰਸਾਤਲ ਵੱਲ ਲੈ ਜਾਂਦੀ ਹੈ। ਅਜਿਹੇ ਨੀਚ ਨੂੰ ਜਮ ਵੀ ਦੰਡ ਦਿੰਦਾ ਹੈ। ਇਕੋ ਇਕ ਰੱਬ ਹੀ ਆਸਰਾ ਹੈ ਜਿਹੜਾ ਕਰੋਧ ਤੋਂ ਨਿਜ਼ਾਤ ਦਿਵਾ ਸਕਦਾ ਹੈ। ਪਾਵਨ ਗੁਰਵਾਕ ਹੈ:—

**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥**
**ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ॥ (1358)**

ਭਾਈ ਮੱਖਣ ਸ਼ਾਹ ਲੁਬਾਣਾ ਜੀ ਜਦੋਂ ਗੁਰ ਹਰਿਕ੍ਰਿਸ਼ਨ ਸਾਹਿਬ ਜੀ ਕੋਲੋਂ ਬਖਸ਼ਿਸ਼ਾਂ ਲੈ ਕੇ ਆਏ ਸਨ ਉਸ ਉਪਰੰਤ ਅੱਠਵੇਂ ਪਾਤਿਸ਼ਾਹ ਜੀ ਜੋਤੀ ਜੋਤਿ ਵੀ ਸਮਾ ਗਏ ਸਨ। ਬਾਬਾ ਮੱਖਣ ਸ਼ਾਹ ਜੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਬਚਨਾਂ

ਮੁਤਾਬਿਕ ਕਿ "ਬਾਬੇ ਬਕਾਲੇ" ਬਕਾਲੇ ਦੀ ਧਰਤੀ ਉੱਤੇ ਆ ਗਏ। ਆ ਕੇ ਦੇਖਿਆ ਤਾਂ ਬੇਦੀ, ਸੋਢੀ, ਭੱਲੇ ਅਤੇ ਹੋਰ ਮਸੰਦ 22 ਮੰਜੀਆਂ ਲਾ ਕੇ ਦੰਭ ਖਿਲਾਰੀ ਬੈਠੇ ਸਨ। ਬਾਬਾ ਮੱਖਣ ਸ਼ਾਹ ਉਨ੍ਹਾਂ ਵਿਚੋਂ ਨਿਕਲ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ ਪਹੁੰਚਣ ਵਿੱਚ ਕਾਮਯਾਬ ਹੋ ਗਏ। ਉਨ੍ਹਾਂ ਨੇ ਆਪ ਹੀ ਦਰਸ਼ਨ ਨਹੀਂ ਕੀਤੇ ਸਗੋਂ ਭੁੱਲੇ ਭਟਕੇ ਲੋਕਾਂ ਨੂੰ ਵੀ 'ਗੁਰੂ ਲਾਧੋ ਰੇ' ਦਾ ਹੋਕਾ ਲਾ ਕੇ ਪ੍ਰਤੱਖ ਕਰ ਦਿੱਤਾ। ਸਾਰੀਆਂ ਸੰਗਤਾਂ ਤਰਸਦੀਆਂ ਹੋਈਆਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਈਆਂ। ਭੇਟਾਵਾਂ ਵੀ ਅਥਾਹ ਆਈਆਂ। ਧੀਰ ਮਲ ਜਿਥੇ ਆਪਣੇ ਕੂੜ ਦਾ ਪਾਜ ਉਘੜ ਜਾਣ ਕਰਕੇ ਦੁਖੀ ਸੀ ਉਥੇ ਗੁਰੂ ਘਰ ਅੰਦਰ ਵਸਤਾਂ ਦਾ ਅੰਬਾਰ ਦੇਖ ਕੇ ਹੋਰ ਵੀ ਕਲਪ ਗਿਆ। ਮਸੰਦਾਂ ਦੀ ਸਹਾਇਤਾ ਨਾਲ ਸਾਰਾ ਲੁੱਟ ਕੇ ਲੈ ਗਿਆ। ਮਗਰੋਂ ਬਾਬਾ ਮੱਖਣ ਸ਼ਾਹ ਜੀ ਨੇ ਸਾਰਾ ਕੁਝ ਮੋੜ ਲਿਆਂਦਾ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਬਾ ਮੱਖਣ ਸ਼ਾਹ ਜੀ ਨੂੰ ਕੋਲ ਬਿਠਾ ਕੇ ਉਪਦੇਸ਼ ਦ੍ਰਿੜ ਕਰਵਾਇਆ ਸੀ ਕਿ ਜਦੋਂ ਬੰਦਾ ਕਰੋਧ ਵੱਸ ਹੁੰਦਾ ਹੈ ਤਾਂ ਹਮੇਸ਼ਾਂ ਹੀ ਮਾੜੇ ਕੰਮ ਕਰਦਾ ਹੈ ਕਿਉਂਕਿ ਉਸ ਦੀ ਬੁੱਧੀ ਦਾ ਨਾਸ਼ ਹੋ ਜਾਂਦਾ ਹੈ। ਧਰਮ ਦਾ ਤਿਆਗ ਕਰ ਦਿੰਦਾ ਹੈ। ਫਿਰ ਕਿਹੜਾ ਅਜਿਹਾ ਪਾਪ ਹੈ ਜਿਹੜਾ ਕਰੋਧੀ ਨਹੀਂ ਕਰਦਾ। ਜੋ ਮਾਰਨੇ ਯੋਗ ਨਹੀਂ ਉਨ੍ਹਾਂ ਨੂੰ ਮਾਰਨ ਲੱਗਦਾ ਹੈ। ਬਚਨਾਂ ਵਿਚੋਂ ਅੱਗ ਵਰਦੀ ਹੈ। ਕਰੋਧ ਵਿੱਚ ਬਾਕੀ ਗੱਲਾਂ ਤਾਂ ਛੱਡ ਹੀ ਦੇਈਏ ਇਥੋਂ ਤੱਕ ਕਿ ਆਪਣੀ ਖੁਦਕਸ਼ੀ ਕਰ ਲੈਂਦਾ ਹੈ। ਕਰੋਧ ਇਤਨਾ ਭਿਆਨਕ ਹੈ। ਸੋ ਤੁਸੀਂ ਧੀਰ ਮਲ ਅਤੇ ਇਨ੍ਹਾਂ ਮਸੰਦਾਂ ਦਾ ਬੁਰਾ ਕੀਤਾ ਹੋਏ ਨੂੰ ਆਪਣੇ ਮਨ ਨੂੰ ਨਾ ਲਾਵੋ। ਇਸ ਵਾਰਤਾ ਦਾ ਕਵੀ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਅੰਦਰ ਜ਼ਿਕਰ ਕੀਤਾ ਹੈ।

**ਹੋਇ ਕ੍ਰੋਧ ਬਸਿ ਕਰਤਿ ਕੁਕਰਮ॥**
**ਬੁਧਿ ਸਭਿ ਨਾਸਹਿ ਤਯਾਗਹਿ ਧਰਮ॥**
**ਜਬਿ ਨਰ ਕੋ ਉਰ ਕ੍ਰੋਧ ਉਪਾਇ॥**
**ਕੋ ਅਸ ਪਾਪ ਜੋ ਕਰਿ ਨ ਸਕਾਇ॥ (36)**
**ਮਾਤ ਪਿਤਾ ਗੁਰਦੇਵ ਮਹਾਨੇ॥**
**ਕਰਤਿ ਅਵਯੱਗਾਂ ਕਛੁ ਨ ਜਾਨੈ॥**
**ਜੋ ਹੈ ਅਬਧ ਬਧਹਿ ਤਿਨ ਤਾਈਂ॥**
**ਨਿਸ਼ਠੁਰ ਬਾਕ ਕਹੈ ਸਮਦਾਈ॥ (37)**
**ਉਪਜੈ ਕ੍ਰੋਧ ਅਵਰ ਕਿਆ ਕਯਾ ਕਹਿਨੋ॥**
**ਪ੍ਰਾਨ ਬਿਨਾਸਹਿ ਜਾਇ ਨ ਸਹਿਨੋ॥**
**ਆਨ ਸਮਾਨ ਨ ਪ੍ਰਾਨ ਹਾਨ ਕੈ॥**
**ਸੋ ਭੀ ਕਰਹਿ ਅਜਾਨ ਜਾਨਿ ਕੈ॥ (38) (ਰਾਸਿ-11-ਅੰਸੂ-17)**

ਇਸ ਕਰਕੇ ਹੀ ਸਿੱਖ ਗੁਰੂ ਬਚਨਾਂ ਨੂੰ ਕਮਾ ਕੇ ਕਰੋਧ ਵਸ ਵਿੱਚ ਕਰ ਲੈਂਦਾ

ਹੈ। ਆਪ ਕਦੇ ਕਰੋਧ ਵੱਸ ਨਹੀਂ ਹੁੰਦਾ। ਇਕ ਇਤਿਹਾਸਿਕ ਘਟਨਾ ਵੀਚਾਰੀਏ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਦੁਸ਼ਮਣਾਂ ਨਾਲ ਵੀ ਕਰੋਧ ਵੱਸ ਹੋ ਕੇ ਈਰਖਾ ਜਾਂ ਵੈਰ ਨਹੀਂ ਕਰਨਾ। ਸਿੱਖ ਰਾਜ ਦੇ ਆਖਰੀ ਜੰਗਾਂ ਵਿੱਚੋਂ ਮੁਦਕੀ ਦਾ ਜੰਗ ਵੀ ਅਹਿਮੀਅਤ ਰੱਖਦਾ ਹੈ। 18 ਦਸੰਬਰ 1845 ਨੂੰ ਇਹ ਜੰਗ ਹੋਇਆ ਸੀ। ਇਥੇ ਗਦਾਰ ਤੇਜਾ ਸਿੰਘ ਤੇ ਲਾਲ ਸਿੰਘ ਨੇ ਭਾਰੀ ਗਦਾਰੀ ਕੀਤੀ ਪਰ ਸਿੱਖੀ ਦੀ ਖੁਸ਼ਬੋ ਉਸ ਜੰਗ ਦੇ ਮੈਦਾਨੋਂ ਅੱਜ ਵੀ ਬਰਕਰਾਰ ਹੈ। ਸਿੱਖ ਗੱਦਾਰਾਂ ਕਾਰਨ ਜੰਗ ਭਾਵੇਂ ਹਾਰ ਗਏ ਸਨ ਪਰ ਜੰਗ ਪਿਛੋਂ ਦੀ ਇਕ ਘਟਨਾ ਬਹੁਤ ਹੀ ਪਿਆਰੀ ਹੈ ਕਿ ਅੰਗਰੇਜ਼ਾਂ ਦਾ ਲੈਫਟੀਨੈਂਟ ਬਿਡਲਫ ਅਚਾਨਕ ਕਿਧਰੇ ਆਪਣੇ ਤੰਬੂ ਜਾਂ ਫੌਜ ਦਾ ਟਿਕਾਣਾ ਭੁਲ ਕੇ ਭਟਕਦਾ ਹੋਇਆ ਸਿੱਖਾਂ ਦੇ ਕਾਬੂ ਆ ਗਿਆ। ਜਦੋਂ ਉਸ ਨੇ ਆਪਣੀ ਹਕੀਕਤ ਦੱਸੀ ਤਾਂ ਸਿੱਖ ਸਰਦਾਰਾਂ ਨੇ ਉਸ ਨੂੰ ਕਿਹਾ ਕਿ ਘਬਰਾਉਣ ਦੀ ਲੋੜ ਨਹੀਂ ਕਿਉਂਕਿ ਜੰਗ ਦੇ ਮੈਦਾਨ ਦਾ ਹੋਰ ਕਰਤੱਵ ਹੈ ਪਰ ਹੁਣ ਤੁਸੀਂ ਖਾਲਸੇ ਦੀ ਸ਼ਰਨ ਵਿੱਚ ਹੋ। ਤੁਹਾਨੂੰ ਡਰਨ ਦੀ ਲੋੜ ਨਹੀਂ। ਸਿੱਖ ਕਰੋਧੀ ਹੋ ਕੇ ਬਦਲਾ ਨਹੀਂ ਲੈਂਦਾ ਜੰਗ ਦੇ ਮੈਦਾਨ ਵਿੱਚ ਖਾਲਸਾਈ ਸ਼ਾਨ ਅਤੇ ਵਤਨ ਪਿਛੇ ਲੜਨਾ ਹੋਰ ਗੱਲ ਹੈ। ਸਿੱਖ ਸਰਦਾਰਾਂ ਨੇ ਉਸ ਨੂੰ ਆਪਣੇ ਬੰਦੇ ਨਾਲ ਭੇਜ ਕੇ ਰਸਤਾ ਹੀ ਨਹੀਂ ਦੱਸਿਆ ਸਗੋਂ ਕੁਝ ਦੂਰੀ ਤੱਕ ਨਾਲ ਜਾ ਕੇ ਛੱਡ ਕੇ ਆਏ ਸਨ। ਇਸ ਤਰ੍ਹਾਂ ਹੀ ਕੁਝ ਹੋਰ ਅੰਗੇਰਜ਼ ਵੀ ਰਸਤਾ ਭੁੱਲ ਕੇ ਸਿੱਖਾਂ ਦੇ ਟਿਕਾਣੇ ਪਹੁੰਚ ਗਏ। ਤਦ ਉਨ੍ਹਾਂ ਨੂੰ ਵੀ ਸਗੋਂ ਪੈਸੇ ਦੇ ਕੇ ਅੱਗੇ ਛੱਡ ਕੇ ਆਏ ਸਨ। ਸਿੱਖ ਰਾਜ ਕਿਵੇਂ ਗਿਆ? ਇਸ ਕਿਤਾਬ ਅੰਦਰ ਸੋਹਣ ਸਿੰਘ ਸੀਤਲ ਜੀ ਨੇ ਇਕ ਅੰਗੇਰਜ਼ ਲਿਖਾਰੀ ਮੈਕਗ੍ਰੇਗਰ ਦਾ ਹਵਾਲਾ ਦੇ ਕੇ ਆਪਣੀ ਕਿਤਾਬ ਦੇ 141 ਪੰਨੇ 'ਤੇ ਜ਼ਿਕਰ ਕੀਤਾ ਹੈ। ਸਿੱਖੀ ਅੰਦਰ ਕਰੋਧ ਨਹੀਂ ਬਲਕਿ—

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ (1381)**

ਦੇ ਅਨੁਸਾਰ ਸਰਬੱਤ ਦਾ ਭਲਾ ਕਰਨਾ ਹੈ।

# ਕਾਇਆ

ਦੁਨੀਆ ਦਾ ਇਕ ਦਸਤੂਰ ਹੈ ਕਿ ਜਿਹੜੀ ਵੀ ਚੀਜ਼ ਜਿਸ ਮਕਸਦ ਵਾਸਤੇ ਬਣੀ ਹੈ ਉਥੇ ਹੀ ਉਸ ਨੂੰ ਵਰਤੀਏ ਤਾਂ ਉਹ ਬਹੁਤ ਕੀਮਤੀ ਹੁੰਦੀ ਹੈ। ਜੇਕਰ ਉਹੋ ਚੀਜ਼ ਕਿਸੇ ਹੋਰ ਮਕਸਦ ਵਾਸਤੇ ਵਰਤੀਏ ਤਾਂ ਲਾਭ ਦੀ ਬਜਾਇ ਨੁਕਸਾਨ ਵੀ ਹੋ ਸਕਦਾ ਹੈ। ਇਸ ਤਰ੍ਹਾਂ ਹੀ ਕਾਇਆ ਦੀ ਕਹਾਣੀ ਹੈ। ਮਨੁੱਖੀ ਕਾਇਆ ਦਾ ਮਕਸਦ ਤਾਂ ਅਸਲ ਵਿਚ ਪ੍ਰਮੇਸ਼ਰ ਦੀ ਬੰਦਗੀ ਕਰਨਾ ਹੈ। ਜੇਕਰ ਇਹ ਬੰਦਗੀ ਕਰਦੀ ਹੈ ਭਾਵ ਬੰਦਗੀ ਲਈ ਵਰਤਦੇ ਹਾਂ ਤਾਂ ਫਿਰ ਇਹ ਸਫਲੀ ਹੀ ਨਹੀਂ ਬਲਕਿ ਅਮੋਲਕ ਵੀ ਬਣ ਜਾਂਦੀ ਹੈ। ਇਸ ਦੇ ਅੰਦਰੋਂ ਹੀ ਸਭ ਕੁਝ ਮਿਲ ਜਾਂਦਾ ਹੈ।

**ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥**
**ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥**
**ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥**
**ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥** (309)

ਸਮੁੱਚੀ ਕਾਇਨਾਤ ਵਿੱਚ ਕੇਵਲ ਇਕ ਮਨੁੱਖੀ ਕਾਇਆ ਹੀ ਹੈ ਜਿਸ ਨੂੰ ਰੱਬ ਨੇ ਸਭ ਤੋਂ ਪਹਿਲਾਂ ਵਡਿਆਈ ਦਿੱਤੀ ਕਿ ਇਸ ਧਰਤੀ 'ਤੇ ਤੇਰੀ ਸਰਦਾਰੀ ਹੋਵੇਗੀ।

**ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥** (1075)

ਰੱਬ ਨੇ ਪਹਿਲੀ ਵਡਿਆਈ ਦੇ ਕੇ ਫਿਰ ਇਸ ਨੂੰ ਇਹ ਵੀ ਸਮਝਾਇਆ ਕਿ ਤੂੰ ਜਾ ਕੇ ਵਡੇ ਕੀਆ ਵਡਿਆਈਆਂ ਕਰਨੀਆਂ ਹਨ। ਇਨ੍ਹਾਂ ਵੱਡੇ ਦੀਆਂ ਵਡਿਆਈਆਂ ਨਾਲ ਹੀ ਰੱਬ ਦਾ ਮਿਲਾਪ ਹੋ ਜਾਣਾ ਹੈ। **ਵਡਿਆਈ ਵਡਾ ਪਾਇਆ।** ਮਨੁੱਖ ਆ ਕੇ ਵਡਿਆਈ ਨਾਲ ਤਾਂ ਜੁੜਿਆ ਪਰ ਜੁੜ ਆਪਣੀ ਹੀ ਵਡਿਆਈ ਨਾਲ ਗਿਆ। ਜਿੰਨੀਆਂ ਇਸ ਨੂੰ ਆਪਣੀਆਂ ਵਡਿਆਈਆਂ ਚੰਗੀਆਂ ਲੱਗਦੀਆਂ ਹਨ ਓਨੀਆਂ ਰੱਬੀ ਵਡਿਆਈਆਂ ਚੰਗੀਆਂ ਨਹੀਂ ਲੱਗਦੀਆਂ। ਕਾਇਆ ਤਾਂ ਤਦ ਹੀ ਰੱਬੀ ਵਡਿਆਈ ਦੀ ਪਾਤਰ ਬਣ ਸਕਦੀ ਸੀ ਜੇ ਕਰ ਇਸ ਨੂੰ ਸਹੀ ਮਕਸਦ ਲਈ ਵਰਤਦਾ। ਮਨੁੱਖ ਕਾਇਆ ਨੂੰ ਪਾ ਕੇ ਸੰਸਾਰੀ ਵਿਕਾਰੀ ਰਸ ਕਰਮਾਂ ਦਾ ਧਾਰਨੀ ਹੋ ਬੈਠਾ। ਇਹੋ ਕਾਇਆ ਜਿਹੜੀ ਰੱਬ ਦਾ ਮਿਲਾਪ ਕਰਵਾ ਸਕਦੀ ਸੀ ਉਸੇ ਕਾਇਆ ਦੀ ਦੁਰਗਤੀ ਦਾ ਵੀ ਜ਼ਿਕਰ ਕੀਤਾ।

**ਅਨਿਕ ਜਤਨ ਕਰਿ ਕਾਇਆ ਪਾਲੀ॥**
**ਮਰਤੀ ਬਾਰ ਅਗਨਿ ਸੰਗਿ ਜਾਲੀ॥ (325)**

ਧੰਨ ਗੁਰੂ ਨਾਨਕ ਸਾਹਿਬ ਜੀ ਦੀ ਕਿੰਨੀ ਪਿਆਰੀ ਨਸੀਹਤ ਹੈ ਕਿ ਹੇ ਆਪਣੇ ਆਪ ਨੂੰ ਅਮਰ ਜਾਣ ਕੇ ਦੁਨੀਆ ਦੇ ਸੁਖ ਮਾਨਣ ਵਿੱਚ ਲੱਗੀ ਮੇਰੀ ਕਾਇਆ ਇਹ ਸਮਝ ਲੈ ਕਿ ਇਹ ਸੰਸਾਰ ਤਾਂ ਚਾਰ ਦਿਨਾਂ ਦੀ ਹੀ ਖੇਡ ਹੈ। ਲੱਬ ਲੋਭ ਵਿੱਚ ਫਸਕੇ ਕੂੜ ਕਮਾਉਣ ਵਾਲੀਏ ਤੈਨੂੰ ਮੈਂ ਰੱਬੀ ਮਿਲਾਪ ਤੋਂ ਬਿਨਾਂ ਮਿੱਟੀ ਵਿੱਚ ਰੁਲਦਿਆਂ ਤੱਕਿਆ ਹੈ। ਹੇ ਮੇਰੀ ਕਾਇਆ ਧਿਆਨ ਨਾਲ ਸੁਣ! ਤੇਰੀ ਨੇਕ ਕਮਾਈ ਹੀ ਤੇਰਾ ਸਾਥ ਦੇਵੇਗੀ। ਇਸ ਵਾਰੀ ਨੂੰ ਬੇਕਾਰ ਨਾ ਗਵਾ। ਸੁਚੇਤ ਹੋ ਕੇ ਆਪਣੇ ਮਕਸਦ ਦੀ ਪ੍ਰਾਪਤੀ ਕਰ। ਪਾਵਨ ਬਚਨ ਹਨ :—

**ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥**
**ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥**
**ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥**
**ਸੁਣਿ ਸੁਣਿ ਸਿਖ ਹਮਾਰੀ॥**
**ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ**
**ਬਹੁੜਿ ਨ ਆਵੈ ਵਾਰੀ॥ ੧॥ ਰਹਾਉ॥ (154)**

ਇਸਲਾਮ ਧਰਮ ਦੀ ਇਹ ਕਹਾਣੀ ਬਹੁਤ ਪ੍ਰਸਿੱਧ ਹੈ ਕਿ ਰੱਬ ਨੇ ਪਹਿਲਾਂ ਆਦਮ ਬਣਾ ਕੇ ਇਸ ਨੂੰ ਆਪਣੇ ਕੋਲ ਹੀ ਬਹਿਸ਼ਤ ਵਿੱਚ ਰੱਖਿਆ ਸੀ। ਰੱਬ ਨੇ ਇਸ 'ਤੇ ਪਾਬੰਦੀ ਲਾਈ ਸੀ ਕਿ ਤੂੰ ਬਹਿਸ਼ਤ ਵਿਚੋਂ ਵਰਜਿਤ ਫਲ ਨਹੀਂ ਖਾਣਾ ਤੇ ਕਦੇ ਵੀ ਸ਼ੈਤਾਨ ਦਾ ਆਖਾ ਨਹੀਂ ਮੰਨਣਾ। ਬੰਦੇ ਨੇ ਸ਼ੈਤਾਨ ਦਾ ਆਖਾ ਮੰਨ ਲਿਆ। ਸ਼ੈਤਾਨ ਦੇ ਕਹਿਣ 'ਤੇ ਉਸ ਨੇ ਵਰਜਿਤ ਫਲ ਖਾ ਲਿਆ। ਰੱਬ ਨੇ ਆਦਮ ਨੂੰ ਆਪਣੀ ਬਹਿਸ਼ਤ ਵਿਚੋਂ ਬਾਹਰ ਕੱਢ ਦਿੱਤਾ। ਉਦੋਂ ਤੋਂ ਹੀ ਵਰਜਿਤ (ਮਨਾਂ ਕੀਤਾ ਹੋਇਆ) ਫਲ ਖਾਣ ਕਰਕੇ ਹੀ ਭਟਕਦਾ ਫਿਰਦਾ ਹੈ। ਗੁਰਬਾਣੀ ਅੰਦਰ ਕਿੰਨੀ ਵਿਸ਼ਾਲ ਵੀਚਾਰ ਦੱਸੀ ਗਈ ਹੈ ਕਿ ਇਹ ਕਾਇਆ ਕਿਸੇ ਰੱਬੀ ਕਰੋਪੀ ਦੇ ਕਾਰਨ ਨਹੀਂ ਮਿਲੀ। ਇਹ ਤਾਂ ਸਗੋਂ ਰੱਬੀ ਰਹਿਮਤ ਨਾਲ ਪ੍ਰਾਪਤ ਹੋਈ ਹੈ। ਇਸ ਮਿਟੀ (ਖਾਕ) ਅੰਦਰ ਰੱਬ ਨੇ ਜੋਤਿ (ਨੂਰ) ਰੱਖ ਕੇ ਇਸ ਨੂੰ ਸੰਸਾਰ ਅੰਦਰ ਭੇਜਿਆ ਹੈ। ਇਹ ਸਰੀਰ ਹੁਣ ਤਦ ਹੀ ਪ੍ਰਵਾਨ ਹੋ ਸਕਦਾ ਹੈ ਜੇਕਰ ਇਹ ਖਾਕ ਤੋਂ ਉਠ ਕੇ ਅੰਦਰਲੀ ਜੋਤਿ (ਨੂਰ) ਨਾਲ ਪਿਆਰ ਪਾ ਲਵੇ। ਗੁਰੂ ਅਮਰਦਾਸ ਜੀ ਦੀ ਪਵਿੱਤਰ ਵੀਚਾਰ ਹੈ :—

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤ ਰਖੀ**
**ਤਾ ਤੂ ਜਗ ਮਹਿ ਆਇਆ॥**
**ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥**

ਹਰਿ ਆਪੇ ਮਾਤਾ ਆਪੇ ਪਿਤਾ
ਜਿਨਿ ਜੀਉ ਉਪਾਇ ਜਗਤੁ ਦਿਖਾਇਆ॥

......... ......... .........

ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ॥
ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ
ਜਿਨਿ ਸਤਿਗੁਰ ਸਿਉ ਚਿਤੁ ਲਾਇਆ॥ (921)

ਭਾਈ ਗੁਰਦਾਸ ਜੀ ਨੇ ਇਕ ਬਹੁਤ ਪਿਆਰੀ ਵੀਚਾਰ ਬਖਸ਼ੀ ਹੈ ਕਿ ਜਿਵੇਂ ਦਹੀਂ ਨੂੰ ਰਿੜਕ ਕੇ ਮੱਖਣ ਕੱਢ ਲਿਆ ਜਾਂਦਾ ਹੈ ਤੇ ਮਗਰੋਂ ਲੱਸੀ ਦੀ ਕੋਈ ਕੀਮਤ ਨਹੀਂ ਗਿਣੀ ਜਾਂਦੀ। ਗੰਨੇ ਵਿੱਚ ਰਸ ਉਸ ਛਿਲੜ ਦੀ ਵੀ ਕੀਮਤ ਬਣਾਈ ਰੱਖਦਾ ਹੈ ਪਰ ਜਦੋਂ ਰਸ ਅਤੇ ਗੰਨੇ ਦਾ ਵਿਛੋੜਾ ਪੈਂਦਾ ਹੈ ਤਾਂ ਰਸ ਨੂੰ ਤਾਂ ਸੰਭਾਲਿਆ ਜਾਂਦਾ ਹੈ ਪਰ ਫੋਕ ਨੂੰ ਬੇਕਾਰ ਹੀ ਜਾਣਿਆ ਜਾਂਦਾ ਹੈ। ਮਜੀਠ ਇਕ ਤਰ੍ਹਾਂ ਦੀ ਵੇਲ ਹੁੰਦੀ ਹੈ ਜਿਸ ਨੂੰ ਪੁਰਾਤਨ ਸਮੇਂ ਵਿਚ ਲੋਕ ਕੱਪੜੇ ਰੰਗਣ ਲਈ ਵਰਤਦੇ ਸਨ। ਇਸਦਾ ਰੰਗ ਪੱਕਾ ਮੰਨਿਆ ਜਾਂਦਾ ਹੈ। ਇਸ ਵੇਲ ਦੀ ਕੀਮਤ ਹੀ ਗੁਆਚ ਜਾਂਦੀ ਹੈ ਜਦੋਂ ਇਸ ਵਿਚੋਂ ਰੰਗ ਕੱਢ ਲਿਆ ਜਾਂਦਾ ਹੈ। ਫੁੱਲਾਂ ਵਿਚੋਂ ਵਾਸ਼ਨਾ ਗੁਆਚੀ ਨਹੀਂ ਤੇ ਉਨ੍ਹਾਂ ਦੀ ਥਾਂ ਉਦੋਂ ਹੀ ਬਦਲ ਜਾਂਦੀ ਹੈ। ਜਿਹੜੇ ਕਿਸੇ ਦਾ ਸ਼ਿੰਗਾਰ ਸਨ ਮਗਰੋਂ ਪੈਰਾਂ ਵਿਚ ਰੁਲਦੇ ਹਨ। ਇਸ ਤਰ੍ਹਾਂ ਹੀ ਕਾਇਆ ਦਾ ਹਾਲ ਹੁੰਦਾ ਹੈ ਜਦੋਂ ਤੱਕ ਇਸ ਅੰਦਰ ਰੱਬੀ ਅੰਸ਼ ਹੈ ਇਸ ਦੀ ਕੀਮਤ ਹੈ ਨਹੀਂ ਤਾਂ ਇਹ ਵੀ ਕੌਡੀ ਦੀ ਨਹੀਂ। ਇਸ ਲਈ ਹੀ ਜ਼ਰੂਰੀ ਹੈ ਕਿ ਕਾਇਆ ਦੀ ਸੰਭਾਲ ਕਰਨ ਦੇ ਨਾਲ ਨਾਲ ਮਕਸਦ ਦੀ ਵੀ ਸੰਭਾਲ ਕਰਨੀ ਚਾਹੀਦੀ ਹੈ। ਭਾਈ ਸਾਹਿਬ ਜੀ ਦੇ ਬਚਨ ਹਨ :—

ਮਖਣੁ ਲਇਆ ਵਿਰੋਲਿਕੈ ਛਾਹਿ ਛੁਟੜਿ ਹੋਈ॥
ਪੀੜ ਲਈ ਰਸੁ ਗੰਨਿਅਹੁ ਛਿਲੁ ਛੁਹੈ ਨ ਕੋਈ॥
ਰੰਗੁ ਮਜੀਠਹੁ ਨਿਕਲੈ ਅਢੁ ਲਹੈ ਨ ਸੋਈ॥
ਵਾਸੁ ਲਈ ਫੁਲਵਾੜੀਅਹੁ ਫਿਰਿ ਮਿਲੈ ਨ ਢੋਈ॥
ਕਾਇਆ ਹੰਸੁ ਵਿਛੁੰਨਿਆ ਤਿਸੁ ਕੋ ਨ ਸਥੋਈ॥
ਬੇਮੁਖ ਸੁਕੇ ਰੁਖ ਜਿਉਂ ਵੇਖੈ ਸਭ ਲੋਈ॥ (34/12)

ਕਬੀਰ ਸਾਹਿਬ ਜੀ ਦੇ ਕੁਝ ਸਲੋਕ ਮਨੁੱਖੀ ਮਨ ਵਿਚੋਂ ਕਾਇਆ ਪ੍ਰਤੀ ਬਣੇ ਹੋਏ ਭਰਮ ਭਟਕਣਾ ਨੂੰ ਮਿਟਾ ਕੇ ਸੱਚ ਦਾ ਪ੍ਰਕਾਸ਼ ਬਖਸ਼ਿਸ਼ ਕਰਦੇ ਹਨ। ਬਚਨ ਹੈ ਕਿ ਇਕ ਦਿਨ ਇਸ ਕਾਇਆ ਨੇ ਬਿਨਸ ਜਾਣਾ ਹੈ।

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥ (1365)

ਜੇਕਰ ਤੇਰੇ ਕੋਲ ਅਕਲ ਹੈ, ਕੋਈ ਦਵਾਈ ਹੈ, ਕੋਈ ਵੀ ਤਾਕਤ ਹੈ ਵਰਤ ਕੇ ਦੇਖ ਲੈ ਪਰ ਕਾਇਆ ਨਗਰੀ ਦਾ ਬੁਰਜ ਡਿਗ ਹੀ ਪੈਣਾ ਹੈ। ਇਥੇ ਹੀ ਧਨ ਦਾ ਮਾਣ ਕਰਨ ਵਾਲੇ ਆਏ ਪਰ ਉਹ ਵੀ ਕਾਇਆ ਨੂੰ ਬਚਾ ਨਹੀਂ ਸਕੇ। ਇਕ ਦਿਨ ਨੰਗੇ ਪੈਰੀਂ ਚੱਲ ਵਸੇ। ਦੂਸਰੇ ਸਲੋਕ ਅੰਦਰ ਵੀਚਾਰ ਹੈ ਕਿ ਕਾਇਆ ਨੂੰ ਹੀ ਨਾ ਸੰਭਾਲੀ ਜਾ ਬਲਕਿ ਇਸ ਦੇ ਨਾਲ ਪੂਰੇ ਹੋਣ ਵਾਲੇ ਮਕਸਦ ਨੂੰ ਵੀ ਸੰਭਾਲ ਤਾਂ ਹੀ ਇਹ ਸਫਲ ਹੈ। ਕਾਇਆ ਸੰਭਾਲਿਆਂ ਕੁਝ ਹੱਥ ਨਹੀਂ ਆਉਣਾ ਪਰ ਮਕਸਦ ਨੂੰ ਪੂਰਾ ਕਰਕੇ ਕਾਇਆ ਵੀ ਸਫਲ ਹੋ ਜਾਣੀ ਹੈ।

**ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ॥**
**ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ॥** (1365)

ਅੰਮ੍ਰਿਤਸਰ ਸਾਹਿਬ ਜ਼ਿਲ੍ਹੇ ਦਾ ਇਕ ਵੈਸ਼ਨੂੰ ਸਾਧੂ ਜਿਹੜਾ ਨਰੋਲੀ ਨਗਰ ਦਾ ਵਸਨੀਕ ਸੀ, ਇਹ ਦਵਾਰਕਾ ਆਦਿਕ ਥਾਵਾਂ ਦੀ ਯਾਤਰਾ ਕਰਿਆ ਕਰਦਾ ਸੀ। ਇਹ ਆਪਣੀ ਕਾਇਆ ਦੀ ਬਹੁਤ ਸੁਚਮਤਾ ਰੱਖਦਾ ਸੀ। ਅਨੇਕਾਂ ਤਰ੍ਹਾਂ ਦੀ ਛੂਤ-ਛਾਤ ਦਾ ਭਰਮ ਇਸ ਨੇ ਮਨ ਅੰਦਰ ਪਾਲਿਆ ਹੋਇਆ ਸੀ। ਕਿਧਰੇ ਵੀ ਜਾਣ ਤੋਂ ਪਹਿਲਾਂ ਇਸ ਨੇ ਆਪਣੀ ਕਾਇਆ ਦਾ ਪ੍ਰਬੰਧ ਕਰਨਾ। ਇਸ ਨੇ ਅਨੇਕਾਂ ਵਾਰੀ ਗੋਇੰਦਵਾਲ ਦੇ ਵਾਸੀ ਧੰਨ ਧੰਨ ਗੁਰੂ ਅਮਰਦਾਸ ਜੀ ਦੀ ਬਹੁਤ ਤਾਰੀਫ ਸੁਣੀ। ਮਨ ਅੰਦਰ ਦਰਸ਼ਨਾਂ ਦੀ ਤਾਂਘ ਪੈਦਾ ਹੋਈ। ਆਸਾਂ ਲੈ ਕੇ ਗੋਇੰਦਵਾਲ ਸਾਹਿਬ ਆਇਆ। ਇਥੋਂ ਦਾ ਅਟੱਲ ਨਿਯਮ ਸੀ ਕਿ ਪਹਿਲਾਂ ਪੰਗਤ ਵਿਚ ਲੰਗਰ ਛੱਕਣਾ ਪੈਂਦਾ ਸੀ। ਅੰਦਰ ਚਲਾ ਗਿਆ ਪਰ ਲੰਗਰ ਨਾ ਛਕਿਆ ਕਿਉਂਕਿ ਅੰਦਰਲੇ ਨੇ ਜਵਾਬ ਦਿੱਤਾ ਕਿ ਹੁਣ ਤੱਕ ਦਾ ਨਿਭਾਇਆ ਧਰਮ ਬਰਬਾਦ ਹੋ ਜਾਏਗਾ। ਇਥੇ ਕਿਸੇ ਕਿਸਮ ਦੀ ਜਾਤ ਬਰਾਦਰੀ ਜਾਂ ਊਚ ਨੀਚ ਦਾ ਖਿਆਲ ਨਹੀਂ ਕੀਤਾ ਜਾਂਦਾ। ਇਸ ਨਿਰੀ ਕਾਇਆ ਦੀ ਸੁੱਚਮ ਦੀ ਖਾਤਰ ਬਿਨਾਂ ਦਰਸ਼ਨਾਂ ਤੋਂ ਹੀ ਪਰਤ ਗਿਆ।

ਗੋਇੰਦਵਾਲ ਸਾਹਿਬ ਤੋਂ ਜਾਣ ਮਗਰੋਂ ਇਕ ਭਟਕਣਾ ਲੱਗ ਗਈ। ਦਿਨ ਰਾਤ ਹੀ ਆਪਣੇ ਆਪ ਦੀਆਂ ਨਜ਼ਰਾਂ ਤੋਂ ਡਿੱਗ ਪਿਆ। ਸੋਚਣ ਲੱਗਾ ਕਿ ਨਿਰੀ ਕਾਇਆ ਨੂੰ ਹੀ ਸੰਭਾਲਦਾ ਰਿਹਾ ਮੇਰੇ ਨਾਲੋਂ ਉਹ ਚੰਗੇ ਹਨ ਜਿਨ੍ਹਾਂ ਨੇ ਕਾਇਆ ਨੂੰ ਖੋਜ ਕੇ ਆਤਮਿਕ ਅਨੰਦ ਦੀ ਪ੍ਰਾਪਤੀ ਕਰ ਲਈ ਹੈ। ਅਜਿਹੀ ਦੁਬਿਧਾ ਵੀ ਚੰਗੀ ਹੁੰਦੀ ਹੈ ਜਿਹੜੀ ਮੰਜ਼ਿਲ ਦੇ ਨੇੜੇ ਲੈ ਜਾਵੇ। ਆਖਿਰ ਫੈਸਲਾ ਕਰਕੇ ਗੁਰੂ ਅਮਰਦਾਸ ਜੀ ਦੇ ਲੰਗਰਾਂ ਵਿੱਚੋਂ ਪ੍ਰਸ਼ਾਦਾ ਛੱਕਿਆ। ਜਿਹੜਾ ਸਮਝਦਾ ਸੀ ਕਿ ਧਰਮ ਬਰਬਾਦ ਹੋ ਜਾਏਗਾ ਉਸ ਨੂੰ ਪ੍ਰਤੀਤ ਹੋਇਆ ਕਿ ਅਸਲ ਵਿਚ ਧਰਮ ਇਥੇ ਹੀ ਕਮਾਇਆ ਜਾ ਰਿਹਾ ਹੈ। ਦਰਸ਼ਨ ਦੀ ਭੁੱਖ ਲੈ ਕੇ ਆਇਆ ਸੀ ਪਰ ਦਰਸ਼ਨ ਕਰਕੇ ਸਾਰਾ ਜੀਵਨ ਹੀ ਲੇਖੇ ਲਾ ਦਿੱਤਾ। ਜਿਹੜਾ ਆਪ ਵਿਛੁੜ ਕੇ ਚਲਾ

ਗਿਆ ਸੀ ਉਹ ਸਗੋਂ ਮਗਰੋਂ ਪ੍ਰਚਾਰਕ ਬਣਿਆ। ਮੰਜੀ ਦੀ ਬਖਸ਼ਿਸ਼ ਪ੍ਰਾਪਤ ਕੀਤੀ। ਹੋਰਾਂ ਵਿਛੁੜਿਆਂ ਨੂੰ ਮਿਲਾਉਣ ਲੱਗ ਪਆ। ਸਿੱਖ ਇਤਿਹਾਸ ਇਸ ਨੂੰ ਭਾਈ ਮਾਈ ਦਾਸ ਦੇ ਨਾਂ ਵਜੋਂ ਯਾਦ ਕਰਦਾ ਹੈ। ਇਸ ਨੇ ਬਹੁਤ ਲਗਨ ਨਾਲ ਮਾਝੇ ਦੇ ਇਲਾਕੇ ਵਿੱਚ ਪ੍ਰਚਾਰ ਕੀਤਾ।

ਕਾਇਆ ਨਗਰਿ ਬਸਤ ਹਰਿ ਸੁਆਮੀ
ਹਰਿ ਨਿਰਭਉ ਨਿਰਵੈਰੁ ਨਿਰੰਕਾਰਾ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ
ਹਰਿ ਲਾਧਾ ਗੁਰ ਵੀਚਾਰਾ॥ (720)

# ਕਾਮ

"ਘਰੀ ਮੁਹਤ ਰੰਗ ਮਾਣਹਿ" ਦੇ ਵਿਕਾਰੀ ਰਸ ਦਾ ਲਾਲਚ ਦੇ ਕੇ ਕਾਮ ਮਨੁੱਖ ਦੀ ਝੋਲੀ ਵਿੱਚ "ਬਹੁਰਿ ਬਹੁਰਿ ਪਛੁਤਾਵਹਿ॥" ਦਾ ਕੌੜਾ ਫਲ ਪਾ ਦਿੰਦਾ ਹੈ। ਕਾਮ ਮਨੁੱਖ ਦੀਆਂ ਅੱਖਾਂ ਅੱਗੇ ਅਜਿਹੀ ਪੱਟੀ ਬੰਨਦਾ ਹੈ ਜਿਸ ਨਾਲ ਹਰ ਤਰ੍ਹਾਂ ਦੇ ਚੰਗੇ ਗੁਣਾਂ ਨੂੰ ਭੁੱਲ ਕੇ ਕੁਰਾਹੇ ਪੈ ਜਾਂਦਾ ਹੈ। ਇਸ ਰਸਤੇ ਦਾ ਅੰਤ ਫਿਰ ਨਰਕ ਦਾ ਬਿਸਰਾਮ ਕਰਵਾ ਕੇ ਹੀ ਹੁੰਦਾ ਹੈ। ਜਨਮ ਮਰਨ ਦੀ ਭਟਕਣਾ ਆਪਣੀ ਫਾਹੀ ਪਾ ਲੈਂਦੀ ਹੈ। ਇਸੇ ਕਰਕੇ ਸਤਿਗੁਰੂ ਜੀ ਬਚਨ ਕਰਦੇ ਹਨ ਕਿ—

ਹੇ ਕਾਮੰ ਨਰਕ ਬਿਸਰਾਮੰ ਬਹੁ ਜੋਨੀ ਭ੍ਰਮਾਵਣਹ॥
ਚਿਤ ਹਰਣੰ ਤ੍ਰੈਲੋਕ ਗੰਮ੍ਯ੍ਯੰ ਜਪ ਤਪ ਸੀਲ ਬਿਦਾਰਣਹ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ॥ (1358)

ਉਘੇ ਕਵੀ ਧਨੀ ਰਾਮ ਚਾਤ੍ਰਿਕ ਨੇ ਕਾਮੀ ਪੁਰਸ਼ ਦੀ ਦੁਰਗਤੀ ਦਾ ਹਾਲ ਲਿਖਿਆ ਹੈ ਕਿ ਕਾਮ ਦੇ ਨਸ਼ੇ ਵਿੱਚ ਇਕ ਹਲਕੇ ਹੋਏ ਕੁੱਤੇ ਦੀ ਨਿਆਈਂ ਭਟਕਦਾ ਹੈ। ਕਾਮ ਵੱਲੋਂ ਅੰਨਾ ਕਰ ਦੇਣ ਦੇ ਕਾਰਨ ਆਪਣਾ ਪਰਾਇਆ ਵੀ ਪਹਿਚਾਣ ਨਹੀਂ ਸਕਦਾ। ਲੋਕਾਂ ਦੀਆਂ ਫਿਟਕਾਰਾਂ ਨੂੰ ਵੀ ਬੇਸ਼ਰਮ ਹੋ ਕੇ ਗਲੇ ਦੇ ਪਰਦੇ ਨਾਲ ਝਾੜ ਦਿੰਦਾ ਹੈ। ਪਲਕ ਭਰ ਦੇ ਵਿਕਾਰੀ ਰਸ ਦੀ ਖਾਤਰ ਦੁਨੀਆਂ ਅਤੇ ਦੀਨ ਸਭ ਕੁਝ ਅੱਗ ਦੇ ਹਵਾਲੇ ਕਰ ਦਿੰਦਾ ਹੈ। ਧਨੀ ਰਾਮ ਦੀ ਕਲਮ ਦੇ ਸ਼ਬਦ ਹਨ।

ਕਾਮ ਨਸ਼ੇ ਵਿੱਚ ਗੁੱਤਾ ਫਿਰਦਾ, ਕੁੱਤਾ ਜਿਉਂ ਹਲਕਾਇਆ॥
ਅੰਨਾ ਹੋਇਆ ਪਰਖ ਨ ਸਕੇ ਆਪਣਾ ਅਤੇ ਪਰਾਇਆ॥
ਫਿਟਕਾਂ ਪੱਲੇ ਪੈਣ ਜਦੋਂ, ਬੇਸ਼ਰਮ ਝਾੜ ਸਿਰ ਹਸੇ॥
ਪਲਕ ਸਵਾਦ, ਹਿਤ ਦੁਨੀਆ ਦੀਨ, ਨਿਲੱਜੇ ਚੁੱਲੇ ਪਾਇਆ॥

(ਕਥਨ ਕੋਸ਼ 82)

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਸਿਰਜਣਹਾਰ ਕਾਮ ਵਿਚੋਂ ਹੀ ਜੀਵਨ ਦੀ ਸਿਰਜਨਾ ਕਰਦਾ ਹੈ। ਮਨੁੱਖੀ ਸੋਚ ਦੀ ਮਲੀਨਤਾ ਕਾਰਨ ਇਸ ਨੇ ਸਿਰਜਨਾ ਦੀ ਵੀਚਾਰ ਨੂੰ ਵਿਕਾਰ ਬਣਾ ਦਿੱਤਾ। ਇਹ ਵਿਕਾਰ ਹੀ ਇਸ ਦੀ ਜ਼ਿੰਦਗੀ

ਬਰਬਾਦ ਕਰਦਾ ਹੈ। ਆਸਾ ਕੀ ਵਾਰ ਵਿੱਚ ਸਤਿਗੁਰੂ ਜੀ ਨੇ ਪਤੀ ਪਤਨੀ ਦੇ ਵੀ ਵਿਕਾਰੀ ਹੋਣ ਨੂੰ ਖੱਪ ਹੋਇਆ ਖਾਰ ਹੀ ਕਿਹਾ ਹੈ ਜਦਕਿ ਸਿੱਖ ਧਰਮ ਗ੍ਰਹਿਸਥ ਨੂੰ ਬਹੁਤ ਅਹਿਮੀਅਤ ਦਿੰਦਾ ਹੈ। ਪਰ ਜਦੋਂ ਇਹ ਸਬੰਧ ਵੀ ਵਿਕਾਰੀ ਹੋ ਜਾਵੇ ਤਾਂ **"ਕੂੜੁ ਮੀਆ ਕੂੜੁ ਬੀਬੀ ਖਪਿ ਹੋਇ ਖਾਰੁ॥"** ਕਿਹਾ ਹੈ। ਮਨੁੱਖ ਦੀ ਜ਼ਿੰਦਗੀ ਅੰਦਰ ਕਾਮ ਦਾ ਬਹੁਤ ਹੀ ਗਹਿਰਾ ਪ੍ਰਭਾਵ ਹੈ। ਸ਼ਾਇਦ ਇਸ ਕਰਕੇ ਹੀ ਹੋਵੇਗਾ ਕਿ ਕਾਮ ਦੀ ਕਮਜ਼ੋਰੀ ਨੂੰ ਧਾਰਮਿਕ ਦੁਨੀਆਂ ਵਿੱਚ ਵੀ ਧਾਰਮਿਕ ਪਰਦੇ ਪਾ ਕੇ ਕਬੂਲ ਕਰ ਲਿਆ ਗਿਆ ਸੀ। ਜਿਵੇਂ ਕਾਮ ਨਾਲ ਸੰਬੰਧਿਤ ਮੰਦਰਾਂ ਵਿੱਚ ਮੂਰਤੀਆਂ ਸਥਾਪਨ ਕੀਤੀਆਂ ਗਈਆਂ। ਸਰੀਰਕ ਅੰਗਾਂ ਦੀ ਵੀ ਪੂਜਾ ਕਰਵਾਉਣ ਲੱਗ ਪਏ। ਇਥੋਂ ਤੱਕ ਮਨੁੱਖੀ ਸੋਚ ਅੰਦਰ ਕਾਮ ਦੀ ਭੁਖ ਹੈ ਕਿ ਇਸ ਨੇ ਸਵਰਗ ਵਿੱਚ ਵੀ ਸੁੰਦਰ ਇਸਤਰੀਆਂ ਦੀ ਹੋਂਦ ਦੀ ਕਲਪਨਾ ਕਰ ਦਿੱਤੀ ਹੈ ਜਿਨ੍ਹਾਂ ਨੂੰ ਅਪਸਰਾਂ ਦਾ ਨਾਮ ਦਿੱਤਾ ਜਾਂਦਾ ਹੈ। ਸਿੱਖੀ ਅੰਦਰ ਜਿਵੇਂ ਹਰ ਚੀਜ਼ ਲਈ ਇਕ ਵੱਖਰੀ ਨਜ਼ਰ ਹੈ ਇਸ ਤਰ੍ਹਾਂ ਹੀ ਇਥੇ ਕਾਮ ਦਾ ਦਮਨ ਵੀ ਨਹੀਂ ਅਤੇ ਕਾਮ ਅਧੀਨ ਹੋ ਕੇ ਜ਼ਿੰਦਗੀ ਦਾ ਵੀ ਦਮਨ ਨਹੀਂ ਕੀਤਾ ਜਾਂਦਾ। ਸਤਿਗੁਰੂ ਜੀ ਨੇ ਗ੍ਰਹਿਸਥੀ ਜੀਵਨ ਦੀ ਸੁਚੱਜੀ ਜਾਚ ਬਖਸ਼ਿਸ਼ ਕਰਕੇ ਇਸ ਨੂੰ ਸਚਮੁੱਚ ਦਾ ਦੇਵਤਾ ਬਣਾ ਦਿੱਤਾ। ਸਿੱਖ ਧਰਮ ਦੇ ਅੰਦਰ ਰਾਮ ਚੰਦਰ ਜੀ ਵਰਗੀ ਕਹਾਣੀ ਵੀ ਨਹੀਂ ਕਿ "ਸੀਤਾ ਲੈ ਗਇਓ ਦਹਸਿਰੋ" ਦੇ ਮਹਾਂਵਾਕ ਅਨੁਸਾਰ ਕੋਈ ਇਸਤਰੀ ਹੀ ਲੈ ਜਾਵੇ। ਦੂਜੇ ਪਾਸੇ ਸ੍ਰੀ ਕ੍ਰਿਸ਼ਨ ਜੀ ਵਾਂਗੂੰ ਸਰੋਵਰ ਵਿੱਚ ਇਸ਼ਨਾਨ ਕਰੇਦੀਆਂ ਨੇਕ ਘਰਾਂ ਦੀਆਂ ਬੱਚੀਆਂ ਦੇ ਕੱਪੜੇ ਚੁੱਕ ਕੇ ਦਰੱਖਤ 'ਤੇ ਚੜ੍ਹ ਜਾਣਾ। ਲੜਕੀਆਂ ਦੇ ਅਨੇਕਾਂ ਮਿੰਨਤਾਂ ਤਰਲੇ ਕਰਨ ਦੇ ਬਾਵਜੂਦ ਵੀ ਕੱਪੜੇ ਨਾ ਦਿੱਤੇ ਸਗੋਂ ਮਜ਼ਬੂਰ ਕੀਤਾ ਕਿ ਇਸ ਨਗਨ ਹਾਲਤ ਵਿੱਚ ਹੀ ਤੁਸੀਂ ਪਾਣੀ ਦਾ ਪਰਦਾ ਵੀ ਨਾ ਰੱਖ ਕੇ ਬਾਹਰ ਆਵੋ ਅਤੇ ਕੱਪੜੇ ਮੇਰੇ ਕੋਲੋਂ ਪ੍ਰਾਪਤ ਕਰੋ। ਹੈਰਾਨੀ ਦੀ ਗੱਲ ਹੈ ਕਿ ਅਜਿਹਾ ਕਰਮ ਵਕਤ ਦਾ ਭਗਵਾਨ ਕਹਿਲਾਉਣ ਵਾਲਾ ਕਰ ਰਿਹਾ ਹੈ। ਅਣਜਾਣ ਲੋਕਾਂ ਨੇ ਸਗੋਂ ਇਸ ਦਾ ਨਾਮ ਕ੍ਰਿਸ਼ਨ ਲੀਲਾ ਰੱਖ ਦਿੱਤਾ। ਸਿੱਖੀ ਅੰਦਰ ਰਾਮਲੀਲਾ ਭਾਵ **"ਘਰ ਕੀ ਜੋਇ ਗਵਾਈਥੀ"** ਭਾਵ ਲੀਲਾ ਵੀ ਪ੍ਰਵਾਨ ਨਹੀਂ। ਦੂਜੇ ਪਾਸੇ ਘਰ ਗ੍ਰਹਿਸਥੀ ਤੋਂ ਬਾਹਰ ਜਾ ਕੇ ਲੜਕੀਆਂ ਨਾਲ ਗਲਤ ਹਰਕਤਾਂ ਵਾਲੀ ਕ੍ਰਿਸ਼ਨ ਲੀਲਾ ਵੀ ਪ੍ਰਵਾਨ ਨਹੀਂ। ਸਤਿਗੁਰੂ ਜੀ ਦੇ ਅਜਿਹੀ ਲੀਲਾ ਬਾਰੇ ਬਚਨ ਹਨ ਕਿ ਹੇ ਬੰਦੇ ਕਸੁੰਭ ਦੇ ਫੁੱਲ ਵਾਂਗੂੰ ਛਿਨ ਭੰਗਰ ਇਨ੍ਹਾਂ ਛੋਛੀਆਂ ਲੀਲਾਂ ਨੂੰ ਵੇਖ ਕੇ ਖੁਸ਼ ਹੋਣ ਵਾਲਿਆ ਤੇਰੇ ਦਿਨ ਅਤੇ ਰਾਤ ਦੀ ਰੱਸੀ ਹਰ ਵਕਤ ਭੁਰ ਭਾਵ ਕਮਜ਼ੋਰ ਹੋ ਰਹੀ ਹੈ। ਆਤਮਿਕ ਜੀਵਨ ਲਈ ਕੋਈ ਰੱਬੀ ਲੀਲਾ ਦਾ ਕਾਰਜ ਨਹੀਂ ਕੀਤਾ।

**ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ॥**
**ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ॥** (206)

ਸਿੱਖ ਘਰ ਗ੍ਰਹਿਸਥੀ ਵਿੱਚ ਰਹਿੰਦਾ ਹੋਇਆ ਰਾਮਲੀਲਾ ਅਤੇ ਕ੍ਰਿਸ਼ਨ ਲੀਲਾ ਤੋਂ ਉੱਚਾ ਉਠ ਕੇ—

**ਪੇਖਿ ਪੇਖਿ ਲੀਲਾ ਮਨਿ ਆਨੰਦਾ॥**
**ਗੁਣ ਅਪਾਰ ਪ੍ਰਭ ਪਰਮਾਨੰਦਾ॥ (740)**

ਇਥੇ ਜੋਗੀ ਨੂੰ ਪ੍ਰਵਾਨ ਨਹੀਂ ਕੀਤਾ ਸਗੋਂ ਕਹਿ ਦਿੱਤਾ ਕਿ ਹੇ ਭਾਈ ਜੇਕਰ ਇਸ ਤਰ੍ਹਾਂ ਹੀ ਰੱਬ ਖੁਸ਼ ਹੁੰਦਾ ਤਾਂ ਸਭ ਤੋਂ ਪਹਿਲੇ ਨੰਬਰ 'ਤੇ ਖੁਸਰਾ ਹੋਣਾ ਸੀ ਕਿਉਂਕਿ ਖੁਸਰਾ ਤਾਂ ਗ੍ਰਹਿਸਥੀ ਜੀਵਨ ਨਿਭਾਅ ਹੀ ਨਹੀਂ ਸਕਦਾ।

**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥ (324)**

ਇਤਿਹਾਸਕ ਮਾਣਮਤੀ ਇਹ ਘਟਨਾ ਇਤਿਹਾਸ ਨੂੰ ਕਲੰਕਿਤ ਕਰਨ ਦੀ ਥਾਂ ਕਿੰਨਾ ਚੰਗਾ ਮਾਣ ਬਖਸ਼ਦੀ ਹੈ ਜਦੋਂ ਕੋਈ ਇਹ ਪੜ੍ਹਦਾ ਹੈ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਗਵਾਲੀਅਰ ਦੇ ਕਿਲੇ ਵਿਚੋਂ ਬਵੰਜਾ ਰਾਜਿਆਂ ਸਮੇਤ ਵਾਪਸ ਆਏ ਸਨ। ਤਦ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਆਉਂਦਿਆਂ ਜਹਾਂਗੀਰ ਵੀ ਆਪਣੀ ਗਲਤੀ ਦਾ ਅਹਿਸਾਸ ਕਰਦਾ ਹੋਇਆ ਬੇਗਮਾਂ ਦੇ ਸਮੇਤ ਗੁਰੂ ਜੀ ਨਾਲ ਆ ਰਿਹਾ ਸੀ। ਰਾਜੇ ਦਾ ਨਿਵਾਸ ਵੀ ਨਾਲ ਹੀ ਹੁੰਦਾ ਸੀ। ਇਕ ਦਿਨ ਬਿਆਸਾ ਦੇ ਕਿਨਾਰੇ ਲਾਗੇ ਜਹਾਂਗੀਰ ਦੇ ਨਿਵਾਸ ਵਿਚੋਂ ਬੇਗਮਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਬੇਗਮਾਂ ਦੀ ਬਿਰਤੀ ਵਿਕਾਰੀ ਹੋਣ ਕਰਕੇ ਉਨ੍ਹਾਂ ਦੇ ਮਨ ਵਿੱਚ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਦੀਦਾਰ ਕਰਕੇ ਵੀ ਵਿਕਾਰਾਂ ਦੇ ਖਿਆਲ ਹੀ ਆਏ। ਉਨ੍ਹਾਂ ਖਿਆਲਾਂ ਨੇ ਇਕ ਸੁਆਲ ਦਾ ਰੂਪ ਧਾਰਨ ਕਰ ਲਿਆ ਕਿ ਅਜਿਹੇ ਮਹਾਨ ਸੂਰਮੇ ਸਤਿਗੁਰੂ ਨੂੰ ਪਰਖ ਕੇ ਦੇਖੀਏ। ਇਨ੍ਹਾਂ ਦੇ ਸਰੀਰ ਮੁਤਾਬਿਕ ਬਹੁਤ ਵਿਕਾਰੀ ਗੱਲਾਂ ਹੋਵਣਗੀਆਂ। ਬੇਗਮਾਂ ਨੇ ਕਿਸੇ ਤਰ੍ਹਾਂ ਜਹਾਂਗੀਰ ਨੂੰ ਮਨਾ ਲਿਆ। ਬੇਗਮਾਂ ਜਦੋਂ ਦਰਸ਼ਨ ਕਰਨ ਗਈਆਂ ਤਾਂ ਕੁਝ ਸੁਆਲ ਕਰਦੀਆਂ ਹਨ।

**ਕਹੋ ਪੀਰ ਜੀ ! ਸਾਥ ਨ ਦਾਰਾ॥**
**ਤੁਰਨ ਬੈਸ ਕਿਮ ਹੋਤਿ ਗੁਜ਼ਾਰਾ॥ ਰਾਸਿ-5/ਅੰਸ-8/16**

ਇਹ ਸੁਆਲ ਸੁਣ ਕੇ ਸਾਹਿਬ ਸਤਿਗੁਰੂ ਜੀ ਨੇ ਜੁਆਬ ਦਿੱਤਾ ਸੀ ਕਿ ਭਲਿਓ ਮਨੁੱਖੀ ਜਾਮਾ ਵਿਕਾਰਾਂ ਲਈ ਨਹੀਂ ਬਲਕਿ ਪ੍ਰਭੂ ਮਿਲਾਪ ਲਈ ਮਿਲਿਆ ਹੈ।

**ਸ੍ਰੀ ਹਰਿਗੋਬਿੰਦ ਸੁਨਿ ਕਰਿ ਕਾਧੋ॥ ਨਾਰ ਭੋਗ ਸਭ ਜਨਮਨ ਲਹਯੋ॥**
**ਏਕ ਸਮਾਨ ਸਭਨ ਮਹਿ ਅਹੈ॥ ਸ਼ੂਕਰ ਕੂਕਰ ਸਭਿ ਸੁਖ ਲਹੈਂ॥**
**ਇਹ ਮਨੁੱਖ ਤਨ ਪਾਇ ਵਿਸ਼ੇਸ਼॥ ਸਿਮਰਨ ਕਰਹਿ ਖੁਦਾਇ ਹਮੇਸ਼॥**
**ਜਨਮ ਅਨੇਕਨ ਕੋ ਦੁਖ ਖੋਵੈ॥ ਜਿਸ ਤੇ ਮਰਨ ਕਸ਼ਟ ਨਹਿ ਜੋਵੈ॥**

**ਤਰੁਨਾਪਨ ਕੋ ਸੁਖ ਦਿਨ ਚਾਰ॥ ਇਸ ਮਹਿ ਪ੍ਰੇਮ ਨ ਕਰਹਿ ਬੀਚਾਰ॥
ਸੁਖ ਜੋ ਅਟਲ ਲੇਨਿ ਹਿਤ ਚਾਹੈ॥ ਸਤਿਗੁਰ ਸੇਵਹਿ ਸਿਮਰਿ ਅਲਾਹੈ॥
ਅੰਸੂ-8/21**

**ਗੁਰ ਕੀ ਦ੍ਰਿਸਟਿ ਬਿਕਾਰ ਨ ਭਇਓ॥
ਸਹਜ ਸੁਭਾਇ ਪ੍ਰਥਮ ਜਿਮ ਲਹਯੋ॥ ਅੰਸੂ-8/24**

ਵਿਕਾਰਾਂ ਵਿੱਚ ਡੁੱਬਿਆਂ ਨੂੰ ਗੁਰੂ ਬਚਨਾਂ ਨੇ ਕੇਵਲ ਕਿਨਾਰਾ ਹੀ ਨਹੀਂ ਦਿਖਾਇਆ ਬਲਕਿ ਉਨ੍ਹਾਂ ਦੇ ਮਨਾਂ ਨੂੰ ਵੀ ਸ਼ਾਂਤੀ ਪ੍ਰਦਾਨ ਕੀਤੀ। ਕਾਮ ਦੀ ਸ਼ਕਤੀ ਨਾਲ ਭੁੱਲਿਆ ਮਨੁੱਖ ਜੀਵਨ ਹੀ ਬਰਬਾਦ ਨਹੀਂ ਕਰਦਾ ਸਗੋਂ ਮਨੁੱਖਤਾ ਦੇ ਇਤਿਹਾਸ ਨੂੰ ਵੀ ਸ਼ਰਮਿੰਦਾ ਕਰ ਦਿੰਦਾ ਹੈ। ਨਾਮ ਦੀ ਸ਼ਕਤੀ ਨਾਲ ਕੇਵਲ ਵਿਕਾਰ ਹੀ ਕਾਬੂ ਵਿੱਚ ਨਹੀਂ ਆਉਂਦੇ ਸਗੋਂ ਆਉਣ ਵਾਲੀਆਂ ਨਸਲਾਂ ਲਈ ਵੀ ਸੁਚੱਜਾ ਮਾਰਗ ਬਣ ਜਾਂਦਾ ਹੈ।

# ਕੀਰਤਨ

ਸੰਗੀਤ ਰੂਹ ਦੀ ਖ਼ੁਰਾਕ ਅਤੇ ਆਤਮਾ ਦੀ ਪੁਕਾਰ ਹੈ। ਸੰਗੀਤ ਦੇ ਬਰਤਨ ਵਿੱਚ ਆਤਮਾ ਆਪਣੀ ਅਰਦਾਸ ਦੇ ਬੋਲਾਂ ਨੂੰ ਪਰੋਸਦੀ ਹੈ। ਸੰਗੀਤ ਨਾਲ ਹਿਰਦੇ ਦੀ ਮੈਲ ਧੋਤੀ ਜਾਂਦੀ ਹੈ। ਸੰਗੀਤ ਨਾਲ ਹੈਵਾਨ ਵੀ ਇਨਸਾਨੀਅਤ ਵਾਲੇ ਪਾਸੇ ਨੂੰ ਮੋੜਾ ਪਾ ਲੈਂਦੇ ਹਨ। ਸੰਗੀਤਕਾਰ ਆਪਣੇ ਆਪ ਜਾਂ ਆਪਣੇ ਦਿਲ ਦੇ ਬਹੁਤ ਨੇੜੇ ਹੁੰਦੇ ਹਨ। ਸੰਗੀਤ ਪੱਥਰ ਦਿਲਾਂ ਵਿੱਚ ਵੀ ਪਿਆਰ ਪੈਦਾ ਕਰ ਦਿੰਦਾ ਹੈ।

ਗੁਰੂ ਨਾਨਕ ਸਾਹਿਬ ਜੀ ਨੇ ਪ੍ਰਭੂ ਮਿਲਾਪ ਦਾ ਵਸੀਲਾ ਕੀਰਤਨ ਨੂੰ ਇਸ ਕਰਕੇ ਹੀ ਬਣਾਇਆ ਸੀ ਤਾਂ ਕਿ ਸੰਗੀਤ ਨਾਲ ਮੋਮ ਹੋਏ ਹਿਰਦੇ ਅੰਦਰ ਰੱਬੀ ਸ਼ਬਦ ਦੀ ਲੱਗੀ ਹੋਈ ਮੋਹਰ ਦਾ ਕਦੇ ਨਿਸ਼ਾਨ ਨਹੀਂ ਮਿਟਦਾ। ਤਲਵੰਡੀ ਅੰਦਰ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਿਤਾ ਪੁਰਖੀ ਘਰ ਬਾਰ ਜਾਂ ਧੰਨ ਦੌਲਤ ਨਾਲ ਕਿਸੇ ਕਿਸਮ ਦਾ ਕੋਈ ਸਨੇਹ ਪ੍ਰਗਟ ਨਹੀਂ ਕੀਤਾ ਸਗੋਂ ਸੰਗੀਤ ਦੇ ਧਨੀ ਭਾਈ ਮਰਦਾਨਾ ਜੀ ਨੂੰ ਆਪਣਾ ਸਾਥੀ (ਭਾਈ) ਬਣਾਇਆ ਸੀ। ਕੀਰਤਨ ਬਣਦਾ ਹੀ ਉਦੋਂ ਹੈ ਜਦੋਂ ਮਰਦਾਨੇ ਵਰਗਾ ਸੁੱਚਾ ਹਿਰਦਾ ਸੰਗੀਤ ਛੇੜਦਾ ਹੈ ਅਤੇ ਅਕਾਲ ਰੂਪ ਬਾਬਾ ਧੰਨ ਗੁਰੂ ਨਾਨਕ ਸਾਹਿਬ ਜੀ ਅੰਮ੍ਰਿਤ ਸ਼ਬਦ ਗਾਉਂਦੇ ਹਨ। ਦੂਜੇ ਸ਼ਬਦਾਂ ਵਿੱਚ ਭਾਈ ਮਰਦਾਨਾ ਸੰਗੀਤ ਹਨ, ਗੁਰੂ ਨਾਨਕ ਸਾਹਿਬ ਬਾਣੀ ਹਨ। ਦੋਨਾਂ ਦੇ ਮਿਲਾਪ ਦਾ ਚਲਿਆ ਪ੍ਰਵਾਹ ਕੀਰਤਨ ਬਣ ਜਾਂਦਾ ਸੀ। ਇਹੋ ਕੀਰਤਨ ਫਿਰ ਠੱਗ ਦੀਆਂ ਠੱਗੀਆਂ, ਰਾਕਸ਼ਾਂ ਦੇ ਮਾੜੇ ਕਰਮ, ਦੌਲਤਾਂ ਵਾਲਿਆਂ ਦਾ ਹੰਕਾਰ, ਪਾਪੀਆਂ ਦੇ ਪਾਪ ਧੋ ਕੇ ਲੈ ਜਾਂਦਾ ਸੀ। ਦਸ ਗੁਰੂ ਜੀ ਅੰਦਰੋਂ ਇਕ ਹੀ ਜੋਤਿ ਹਨ ਅਤੇ ਹਰੇਕ ਗੁਰੂ ਸਾਹਿਬ ਜੀ ਨੇ ਹਰ ਔਖ ਸੌਖ ਵੇਲੇ ਕੀਰਤਨ ਭਗਤੀ ਹੀ ਕੀਤੀ। ਸੰਗਤਾਂ ਲਈ ਵੀ ਅਜਿਹੇ ਕੌਤਕ ਵਰਤਾ ਕੇ ਕੀਰਤਨ ਦੀ ਮਹਿਮਾ ਨੂੰ ਪ੍ਰਗਟ ਕਰ ਦਿੱਤਾ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੀਆਂ ਅਥਾਹ ਬਖਸ਼ਿਸ਼ਾਂ ਪਾ ਕੇ ਸ੍ਰੀ ਬਾਬਾ ਲਹਿਣਾ ਜੀ ਧੰਨ ਗੁਰੂ ਅੰਗਦ ਸਾਹਿਬ ਜੀ ਬਣ ਗਏ। ਗੁਰੂ ਨਾਨਕ ਸਾਹਿਬ ਜੀ ਸਰੀਰਕ ਤੌਰ 'ਤੇ ਜੋਤੀ ਜੋਤਿ ਸਮਾ ਗਏ। ਗੁਰੂ ਜੋਤਿ ਭਾਵੇਂ ਗੁਰੂ ਅੰਗਦ ਸਾਹਿਬ ਜੀ ਦੇ ਹਿਰਦੇ ਅੰਦਰ ਬਿਰਾਜ ਰਹੀ ਸੀ ਪਰ ਫਿਰ ਵੀ ਦੋ ਕਾਰਨਾਂ ਕਰਕੇ ਗੁਰੂ ਅੰਗਦ ਸਾਹਿਬ ਜੀ ਖਡੂਰ ਸਾਹਿਬ ਮਾਤਾ ਭਿਰਾਈ ਜੀ ਦੇ ਘਰ ਇਕਾਂਤ ਆਸਣ 'ਤੇ ਬਿਰਾਜ ਗਏ। ਪਹਿਲਾ ਕਾਰਨ ਸੀ ਕਿ ਬਾਬਾ ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ ਇਸ ਤਰ੍ਹਾਂ ਦੇ ਵਰਤਾਰੇ ਤੋਂ ਖ਼ੁਸ਼ ਨਹੀਂ ਸਨ ਕਿ ਗੁਰਗੱਦੀ ਦੀ ਦਾਤਿ ਬਾਬਾ ਲਹਿਣਾ ਜੀ ਲੈ ਜਾਣ। ਉਨ੍ਹਾਂ ਦੀ ਈਰਖਾ ਵਸ ਕੀਤੀ ਵਿਰੋਧਤਾ ਤੋਂ ਕਿਨਾਰਾ ਕਰਨਾ ਸੀ। ਧੰਨ ਗੁਰੂ ਅੰਗਦ ਸਾਹਿਬ ਜੀ ਇਨ੍ਹਾਂ ਦਾ ਗੁਰੂ ਪੁੱਤਰ ਹੋਣ ਨਾਤੇ ਸਤਿਕਾਰ ਕਰਦੇ ਸਨ। ਦੂਜਾ ਕਾਰਨ ਸੀ

ਕਿ ਸੱਤ ਸਾਲ ਜਿਸ ਮਾਹੀ ਦੇ ਦੀਦਾਰ ਕਰਕੇ ਨੇਤਰ ਹਰ ਰੋਜ਼ ਦਰਸ਼ਨ ਅੰਮ੍ਰਿਤ ਪੀਂਦੇ ਸਨ ਉਹ ਪਵਿੱਤਰ ਮੁਖੜਾ ਨੇਤਰਾਂ ਤੋਂ ਦੂਰ ਹੋ ਗਿਆ ਸੀ। ਉਸ ਪਵਿੱਤਰ ਮੁਖੜੇ ਦੇ ਅੰਦਰੋਂ ਹੀ ਦੀਦਾਰ ਕਰਨ ਲਈ ਇਕਾਂਤਵਸ ਹੋ ਗਏ। ਇਧਰ ਸੰਗਤਾਂ ਵੀ ਵਿਆਕੁਲ ਹੋ ਗਈਆਂ ਕਿਉਂਕਿ ਗੁਰੂ ਅੰਗਦ ਸਾਹਿਬ ਜੀ ਤਾਂ ਅੰਦਰੋਂ ਦੀਦਾਰ ਕਰ ਲੈਂਦੇ ਸਨ ਪਰ ਸੰਗਤਾਂ ਤਾਂ ਬਾਹਰੀ ਨੇਤਰਾਂ ਨਾਲ ਧੰਨ ਧੰਨ ਗੁਰੂ ਅੰਗਦ ਸਾਹਿਬ ਜੀ ਦੇ ਦਰਸ਼ਨ ਕਰਨਾ ਚਾਹੁੰਦੀਆਂ ਸਨ। ਉਨ੍ਹਾਂ ਦੇ ਵੀ ਤਾਂ ਦਿਲਾਂ ਦਾ ਰਾਜਾ ਵਿਛੜਿਆ ਸੀ। ਸੰਗਤਾਂ ਭਾਲ ਕਰਨ ਪਰ ਪਤਾ ਨਾ ਲੱਗਾ। ਆਖਿਰ ਬਾਬਾ ਬੁੱਢਾ ਜੀ ਨਾਲ ਸਲਾਹ ਮਸ਼ਵਰਾ ਕੀਤਾ। ਬਾਬਾ ਜੀ ਸੋਚ ਵੀਚਾਰ ਕਰਕੇ ਸੰਗਤਾਂ ਸਮੇਤ ਖਡੂਰ ਸਾਹਿਬ ਆ ਗਏ। ਮਾਤਾ ਭਿਰਾਈ ਜੀ ਨੂੰ ਬੇਨਤੀ ਕੀਤੀ ਪਰ ਉਨ੍ਹਾਂ ਨੇ ਕੋਈ ਤਸੱਲੀ ਵਾਲਾ ਜਵਾਬ ਨਾ ਦਿੱਤਾ ਪਰ ਮਾਤਾ ਭਿਰਾਈ ਜੀ ਦਾ ਮਸਤਕ ਇਸ ਗੁਰੂ ਦੀਦਾਰਾਂ ਦੀ ਗੁੱਝੀ ਖੁਸ਼ੀ ਨੂੰ ਰੋਕ ਨਾ ਸਕਿਆ। ਬਾਬਾ ਬੁੱਢਾ ਜੀ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਇਥੇ ਹੀ ਬਿਰਾਜ ਕੇ ਕੀਰਤਨ ਕਰੀਏ, ਆਪੇ ਮਿਹਰਾਂ ਦਾ ਸਾਈਂ ਮਿਹਰ ਕਰੇਗਾ। ਸੰਗਤਾਂ ਨੇ ਪ੍ਰੇਮ ਬੈਰਾਗ ਵਿੱਚ ਭਿੱਜ ਕੇ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬੋਲਾਂ ਦਾ ਕੀਰਤਨ ਕੀਤਾ ਤਾਂ ਸੰਗਤਾਂ ਕੋਲ ਬਾਣੀ ਰੂਪ ਗੁਰੂ ਨਾਨਕ ਪਹਿਲਾਂ ਹੀ ਬਿਰਾਜਮਾਨ ਸਨ ਪਰ ਹੁਣ ਸਰੀਰਕ ਤੌਰ 'ਤੇ ਗੁਰੂ ਨਾਨਕ ਸਾਹਿਬ ਦਾ ਰੂਪ ਵਟਾ ਕੇ ਗੁਰੂ ਅੰਗਦ ਸਾਹਿਬ ਜੀ ਵੀ ਸੰਗਤਾਂ ਵਿਚ ਬਿਰਾਜ ਗਏ। ਕੀਰਤਨ ਗੁਝੇ ਭੇਦ ਖੋਲ੍ਹ ਕੇ ਭਰਮਾਂ ਦੇ ਪਰਦੇ ਲਾਹ ਦਿੰਦਾ ਹੈ। ਇਹ ਘਟਨਾ ਮਾਨੋਂ ਪ੍ਰਗਟ ਕਰਦੀ ਹੈ ਕਿ ਜਿਹੜਾ ਰੱਬ ਸਾਡੇ ਅੰਦਰ ਹੀ ਬਿਰਾਜਮਾਨ ਹੈ ਉਹ ਵੀ ਪ੍ਰਤੱਖ ਪ੍ਰਗਟ ਹੋ ਜਾਵੇਗਾ ਜੇ ਕਰ 'ਕੀਰਤਨ ਨਿਰਮੋਲਕ ਹੀਰਾ' ਜੀਵਨ ਦਾ ਸਹਾਰਾ ਬਣਾ ਲਈਏ।

ਭਾਈ ਗੁਰਦਾਸ ਜੀ ਆਪਣੇ ਇਕ ਬਚਨ ਅੰਦਰ ਵੀਚਾਰ ਲਿਖਦੇ ਹਨ ਕਿ ਜਿਨ੍ਹਾਂ ਨੇ ਸੰਗਤ ਵਿੱਚ ਬੈਠ ਕੇ ਕੀਰਤਨ ਦਾ ਭੋਜਨ ਭਾਵ ਰੱਬੀ ਸਿਫਤ ਸਲਾਹ ਦਾ ਭੋਜਨ ਛਕਿਆ ਹੈ ਉਨ੍ਹਾਂ ਅੰਦਰ ਵੱਖਰੀ ਕਿਸਮ ਦੀ ਤਾਕਤ ਪੈਦਾ ਹੋ ਜਾਂਦੀ ਹੈ। ਸਭ ਤੋਂ ਪਹਿਲੀ ਗੱਲ ਕਿ ਉਹ ਗੁਰੂ ਰੂਪ ਗੱਡੀ ਦੇ ਮਗਰ ਤੁਰਦੇ ਹਨ ਜਿਸਦਾ ਸਦਕਾ ਉਨ੍ਹਾਂ ਦੀ ਜੀਵਨ ਰੂਪ ਗੱਡੀ ਕਿਧਰੇ ਚਿੱਕੜ ਜਾਂ ਹੋਰ ਪਾਸੇ ਨਹੀਂ ਫਸਦੀ ਕਿਉਂਕਿ ਪਹਿਲਾਂ ਬਣੀ ਲੀਹ (ਰਸਤੇ) 'ਤੇ ਤੁਰਨਾ ਸੌਖਾ ਹੁੰਦਾ ਹੈ। ਦੂਜੀ ਵੀਚਾਰ ਇਹ ਹੁਕਮ ਰਜ਼ਾਈ ਚਲਦੇ ਹੋਏ ਗੁਰ ਸਿੱਖ ਸੰਗਤਾਂ ਨਾਲ ਇਕੱਲਾ ਮੇਲ ਹੀ ਨਹੀਂ ਸਗੋਂ ਨਿਰਬਾਹ ਭਾਵ ਸੱਚੀ ਦੋਸਤੀ ਨਿਭਾਉਂਦੇ ਹਨ। ਕੀਰਤਨ ਦਾ ਭੋਜਨ ਖਾਣ ਵਾਲੇ ਆਪਣੇ ਅੰਦਰ ਨਾਮ ਨੂੰ ਇਸ ਤਰ੍ਹਾਂ ਸੰਭਾਲ ਕੇ ਰੱਖਦੇ ਹਨ ਜਿਵੇਂ ਕੋਈ ਸ਼ਾਹ ਧਨ ਦੌਲਤ ਨੂੰ ਸੰਭਾਲ ਕੇ ਰੱਖਦਾ ਹੈ। ਜਿਵੇਂ ਪਾਣੀ ਵਿੱਚ ਨਿਮਰਤਾ ਦਾ ਗੁਣ ਹੈ ਨੀਵੇਂ ਪਾਸੇ ਚੱਲਦਾ ਹੈ। ਇਹ ਪਾਣੀ ਆਪਣੀ ਮੰਜ਼ਿਲ ਸਮੁੰਦਰ ਨੂੰ ਪਾ ਕੇ ਵੀ ਨਿਮਰਤਾ ਨਹੀਂ ਛਡਦਾ ਭਾਵ ਗੁਣ ਦਾ ਤਿਆਗ ਨਹੀਂ ਕਰਦਾ। ਇਸ ਤਰ੍ਹਾਂ ਹੀ ਰੱਬੀ ਪ੍ਰੇਮ ਵਾਲੇ ਰੱਬ ਵਿਚ ਅਭੇਦ ਹੋ ਕੇ ਵੀ ਨਿਮਰਤਾ ਭਾਵ ਵਾਲਾ ਗੁਣ ਨਹੀਂ

ਛੱਡਦੇ। ਘਾਹ ਦੇ ਅੰਦਰ ਕਿੰਨੀ ਰੱਬ ਨੇ ਅਜਰ ਜਰਨ ਦੀ ਤਾਕਤ ਪਾਈ ਹੈ, ਹਰ ਪਲ ਲੋਕਾਂ ਦੇ ਪੈਰਾਂ ਹੇਠ ਰਹਿ ਕੇ ਵੀ ਅਨੰਦ ਭਾਵ ਹਰਾ ਭਰਾ ਰਹਿੰਦਾ ਹੈ। ਇਸ ਤਰ੍ਹਾਂ ਹੀ ਅਜਰ ਜਰਨ ਦੀ ਤਾਕਤ ਆ ਜਾਂਦੀ ਹੈ ਜਦੋਂ ਕੀਰਤਨ ਰੂਪ ਭੋਜਨ ਮਿਲਦਾ ਹੈ। ਗੁਰੂ ਦਾ ਘਰ ਤਾਂ ਮਾਨੋਂ ਮਾਨਸਰ ਸਰੋਵਰ ਹੈ ਜਿਥੇ ਗੁਰਸਿੱਖ ਪਿਆਰੇ ਹੰਸ ਰੂਪ ਵਿਚ ਕੀਰਤਨ ਦਾ ਭੋਜਨ ਛੱਕਦੇ ਹਨ।

**ਲੀਹਾ ਅੰਦਰਿ ਚਲੀਐ ਜਿਉ ਗਾਡੀ ਰਾਹੁ॥**
**ਹੁਕਮਿ ਰਜਾਈ ਚਲਣਾ ਸਾਧ ਸੰਗਿ ਨਿਬਾਹੁ॥**
**ਜਿਉ ਧਨ ਸੋਘਾ ਰਖਦਾ ਘਰਿ ਅੰਦਰਿ ਸਾਹੁ॥**
**ਜਿਉ ਮਿਰਜਾਦੁ ਨ ਛਡਈ ਸਾਇਰੁ ਅਸਗਾਹੁ॥**
**ਲਤਾ ਹੇਠਿ ਲਤਾੜੀਐ ਅਜਰਾਵਰੁ ਘਾਹੁ॥**
**ਧਰਮਸਾਲ ਹੈ ਮਾਨਸਰੁ ਹੰਸ ਗੁਰ ਸਿਖ ਵਾਹੁ॥**
**ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ॥ ੧੪॥**

(ਵਾਰ-9, ਪਉੜੀ-14)

ਭਾਵੇਂ ਕੀਰਤਨ ਦਾ ਸੰਬੰਧ ਰਾਗ ਤਾਲ ਰਾਹੀਂ ਰੱਬੀ ਸਿਫਤ ਸਲਾਹ ਕਰਨ ਨਾਲ ਹੈ ਪਰ ਗੁਰਮਤਿ ਅੰਦਰ ਜਿਹੜਾ ਵੀ ਪੁਰਖ ਪ੍ਰੇਮੀ ਜਿਸ ਮਰਜ਼ੀ ਤਰੀਕੇ ਨਾਲ ਰੱਬੀ ਉਸਤਤਿ ਵਿਚ ਜੁੜਦਾ ਹੈ ਤਾਂ ਇਸ ਸੱਚੇ ਹਿਰਦੇ ਦੀ ਇਬਾਦਤ ਦਾ ਹਰ ਤਰੀਕਾ, ਹਰੇਕ ਸ਼ਬਦ ਹੀ ਕੀਰਤਨ ਹੈ। ਪਾਠ ਕਰਨਾ, ਸਿਮਰਨ ਕਰਨਾ, ਜਾਂ ਗੁਰਮਤਿ ਵੀਚਾਰਾਂ ਕਰਨੀਆਂ ਵੀ ਕੀਰਤਨ ਹੀ ਹੈ। ਕਈ ਵਾਰੀ ਅਸੀਂ ਸੁਆਰਥੀ ਪੱਖ ਸਾਹਮਣੇ ਰੱਖ ਕੇ ਗੁਰਬਾਣੀ ਦੇ ਸ਼ਬਦਾਂ ਦਾ ਅਰਥ ਹੀ ਬਦਲ ਦਿੰਦੇ ਹਾਂ ਜਿਵੇਂ ਕੀਰਤਨ ਕਰਨ ਵਾਲੇ ਅਕਸਰ ਐਸਾ ਹੀ ਕਹਿ ਜਾਂਦੇ ਹਨ ਕਿ "**ਕਲਜੁਗ ਮਹਿ ਕੀਰਤਨ ਪ੍ਰਧਾਨਾ॥ ਗੁਰਮੁਖ ਜਪੀਐ ਲਾਇ ਧਿਆਨਾ॥**" ਕੀਰਤਨ ਦੀ ਪ੍ਰਧਾਨਤਾ ਕਥਾ, ਪਾਠ, ਸਿਮਰਨ ਜਾਂ ਸੇਵਾ ਵਿਚ ਨਹੀਂ ਬਲਕਿ ਇਸ ਦੀ ਪ੍ਰਧਾਨਤਾ ਕਰਮ ਕਾਂਡਾਂ ਵਿਚੋਂ ਹੈ। ਹੋਰ ਜਿਹੜੇ ਵੀ ਤੀਰਥਾਂ 'ਤੇ ਜਾਣਾ, ਵਰਤ ਰੱਖਣੇ, ਪੁੰਨ ਦਾਨ, ਬਸਤਰ ਬਹੀਨ ਆਦਿਕ ਜਿੰਨੇ ਵੀ ਕਰਮ ਕਾਂਡ ਹਨ ਇਨ੍ਹਾਂ ਵਿਚੋਂ ਕੀਰਤਨ ਭਾਵ ਰੱਬੀ ਉਸਤਤਿ ਪ੍ਰਧਾਨ ਹੈ। ਗੁਰਵਾਕ ਨਿਰਮਲ ਸੇਧ ਬਖਸ਼ਿਸ਼ ਕਰਦਾ ਹੈ ਕਿ—

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥** (747)

ਇਸ ਤਰ੍ਹਾਂ ਹੀ ਕਥਾ ਵਾਲੀ ਪੰਗਤੀ ਦੇ ਅਰਥ ਗਲਤ ਕਰ ਜਾਂਦੇ ਹਾਂ—

**ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥** (265)

ਰੱਬ ਦੀ ਹਰ ਤਰੀਕੇ ਕੀਤੀ ਉਸਤਤਿ ਕੀਰਤਨ ਹੀ ਹੈ।

ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੀ ਕਿੰਨੀ ਪਿਆਰੀ ਬਖਸ਼ਿਸ਼ ਹੈ ਕਿ ਹੇ ਮੇਰੇ ਮਿੱਤਰ ਮੈਨੂੰ ਉਹ ਅਸਥਾਨ ਦੱਸ ਜਿਥੇ ਹਰ ਵਕਤ ਰੱਬੀ ਉਸਤਤਿ ਹੁੰਦੀ ਹੋਵੇ।

ਜਿਹੜੇ ਤੀਰਥਾਂ ਦੀ ਬਹੁਤੀ ਚਰਚਾ ਹੈ ਮੈਂ ਉਥੇ ਜਾ ਕੇ ਵੀ ਦੇਖ ਲਿਆ ਹੈ ਉਥੇ ਨਿਰੰਕਾਰ ਦੀ ਨਹੀਂ ਅਸਲ ਵਿਚ ਹੰਕਾਰ ਦੀ ਹੀ ਚਰਚਾ ਹੈ। ਜੇ ਮੈਂ ਇਨ੍ਹਾਂ ਤੀਰਥਾਂ ਦੀ ਥਾਂ ਸਿਆਣੇ ਪੰਡਿਤਾਂ ਕੋਲੋਂ ਪੁੱਛਾਂ ਤਾਂ ਉਹ ਵੀ ਰੱਬ ਦੀ ਗੱਲ ਕਰਨ ਦੀ ਥਾਂ ਨਿਰੀਆਂ ਗਾਇਕੀ ਫਾਹੀਆਂ ਹੀ ਤਿਆਰ ਕਰੀ ਬੈਠੇ ਹਨ। ਇਨ੍ਹਾਂ ਸਾਰਿਆਂ ਨੂੰ ਛੱਡ ਕੇ ਧਾਰਮਿਕ ਗ੍ਰੰਥ ਜਿਹੜੇ ਸਿਮਰਤੀਆਂ ਸ਼ਾਸਤਰ ਮੰਨੇ ਜਾਂਦੇ ਹਨ ਜਦੋਂ ਇਨ੍ਹਾਂ ਦੀ ਭਾਲ ਕੀਤੀ ਤਾਂ ਇਹ ਵੀ ਪਾਪ ਪੁੰਨ ਦੀ ਵੀਚਾਰ ਤੋਂ ਬਾਹਰ ਕੱਢ ਕੇ ਰੱਬੀ ਮਿਲਾਪ ਦਾ ਰਾਹ ਨਹੀਂ ਦੱਸ ਸਕੇ ਜਿਸ ਕਰਕੇ ਫਿਰ ਭਾਲ ਕਰਦਿਆਂ ਆਮ ਸੰਸਾਰੀ ਗ੍ਰਹਿਸਥੀਆਂ ਦਾ ਬੂਹਾ ਖੜਕਾਇਆ। ਉਨ੍ਹਾਂ ਦੇ ਅੰਦਰੋਂ ਵੀ ਚਿੰਤਾ, ਉਦਾਸੀ ਅਤੇ ਹੰਕਾਰ ਹੀ ਲੱਭੇ। ਇਨ੍ਹਾਂ ਸਭ ਤੋਂ ਨਿਆਰਾ ਹੋ ਕੇ ਜਦੋਂ ਰੱਬੀ ਬਖਸ਼ਿਸ਼ ਨਸੀਬ ਹੋਈ ਤਦ ਮਨ ਵਸ ਵਿਚ ਆ ਗਿਆ। ਮਾਇਆ ਦੇ ਬੰਧਨਾਂ ਤੋਂ ਵੀ ਪਾਰ ਹੋ ਗਿਆ। ਸੁਆਲ ਹੈ ਰੱਬੀ ਕਿਰਪਾ ਕਿਵੇਂ ਹੋਈ ਤਾਂ ਜੁਆਬ ਮਿਲਦਾ ਹੈ ਕਿ ਗੁਰੂ ਜੀ ਨੇ ਸਤਿਸੰਗਤ ਵਿਚ ਜੋੜ ਕੇ ਰੱਬੀ ਉਸਤਤਿ ਦਾ ਪ੍ਰੇਮ ਪਟੋਲਾ ਬਖਸ਼ਿਆ ਜਿਸ ਦਾ ਸਦਕਾ ਇਹ ਦਾਤ ਹਾਸਿਲ ਹੋਈ। ਗੁਰਵਾਕ ਹੈ—

ਤੀਰਥਿ ਜਾਉ ਤ ਹਉ ਹਉ ਕਰਤੇ॥
ਪੰਡਿਤ ਪੂਛਉ ਤ ਮਾਇਆ ਰਾਤੇ॥ ੧॥
ਸੋ ਅਸਥਾਨੁ ਬਤਾਵਹੁ ਮੀਤਾ॥
ਜਾ ਕੈ ਹਰਿ ਹਰਿ ਕੀਰਤਨੁ ਨੀਤਾ॥ ੧॥ ਰਹਾਉ॥
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥
ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥ ੨॥
ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥
ਕਰਮ ਕਰਤ ਜੀਅ ਕਉ ਜੰਜਾਰ॥ ੩॥
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥
ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥ ੪॥
ਸਾਧਸੰਗਿ ਹਰਿ ਕੀਰਤਨੁ ਗਾਈਐ॥
ਇਹੁ ਅਸਥਾਨੁ ਗੁਰੂ ਤੇ ਪਾਈਐ॥ ੧॥ ਰਹਾਉ ਦੂਜਾ॥ (385)

ਰੱਬ ਦੀਆਂ ਵਡਿਆਈਆਂ ਕਰਨ ਵਾਲਾ ਵੀ ਵੱਡਾ ਹੋ ਜਾਂਦਾ ਹੈ। ਇਹ ਵਡਿਆਈਆਂ ਹੀ ਕੀਰਤਨ ਰੂਪ ਹੋ ਕੇ ਮਿਲਾਪ ਕਰਵਾ ਦਿੰਦੀਆਂ ਹਨ।

# ਕੂੜ

ਮਨੁੱਖ ਨੇ ਕੂੜ ਦੀ ਪਾਲ ਨੂੰ ਤੋੜ ਕੇ ਸੱਚ ਦੀ ਪ੍ਰਾਪਤੀ ਕਰਕੇ ਸੱਚ ਦਾ ਰੂਪ ਹੋਣਾ ਹੈ। ਮਨੁੱਖ ਜਦੋਂ ਇਸ ਘਾਲ ਕਮਾਈ ਦੀ ਸ਼ੁਰੂਆਤ ਹੀ ਕਰਦਾ ਹੈ ਤਾਂ ਕੂੜ ਆਪਣੀਆਂ ਕਈ ਨਵੀਆਂ ਫਾਹੀਆਂ ਲੈ ਕੇ ਇਸ ਸੱਚ ਦੇ ਵਣਜਾਰੇ ਨੂੰ ਫਾਹੁਣ ਲਈ ਆ ਜਾਂਦਾ ਹੈ। ਮੇਰੀ ਪਕੜ ਵਿਚੋਂ ਇਹ ਮਨੁੱਖ ਨਿਕਲ ਨਾ ਜਾਵੇ ਤਾਂ ਕੂੜ ਬਹੁਤ ਜ਼ੋਰ ਲਾਉਂਦਾ ਹੈ। ਮੋਹ ਮਮਤਾ, ਮਾਇਆ ਦੇ ਭੁਲੇਖੇ, ਪਦਵੀਆਂ ਦਾ ਲਾਲਚ, ਹੰਕਾਰ ਦੀ ਮਿੱਠੀ ਖੁਰਾਕ ਆਦਿਕ ਸਾਧਨਾਂ ਰਾਹੀਂ ਆਖਿਰਕਾਰ ਕੂੜ ਆਪਣੇ ਮਕਸਦ ਵਿਚ ਕਾਮਯਾਬ ਹੋ ਜਾਂਦਾ ਹੈ। ਇਹ ਮਨੁੱਖ ਫਿਰ ਝੂਠ ਫਰੇਬ ਆਦਿਕ ਦਾ ਨਕਾਬ ਪਹਿਨ ਕੇ, ਘਰ ਪਰਿਵਾਰਕ ਸੁੱਖਾਂ ਦੀ ਖਾਤਰ ਪਾਪਾਂ ਦੇ ਰਾਹ ਪੈ ਜਾਂਦਾ ਹੈ। ਕਈ ਚੰਗੇ ਰਿਸ਼ਤਿਆਂ ਦੇ ਜਾਲ ਵਿਛਾ ਕੇ ਸੱਜਣ ਮਿੱਤਰ ਬਣਾ ਕੇ ਉਨ੍ਹਾਂ ਨਾਲ ਵੀ ਧੋਖਾ ਕਰਨ ਤੋਂ ਗੁਰੇਜ਼ ਨਹੀਂ ਕਰਦਾ। ਇਹੋ ਹੀ ਬੇਸ਼ਰਮੀ ਇਸ ਦੀ ਜ਼ਿੰਦਗੀ ਅੰਦਰੋਂ ਧਰਮ ਦੇ ਗੁਣਾਂ ਦਾ ਵੀ ਨਾਸ਼ ਕਰ ਦਿੰਦੀ ਹੈ। ਜਦੋਂ ਸ਼ਰਮ ਅਤੇ ਧਰਮ ਚਲੇ ਜਾਣ ਤਾਂ ਪਿਛੇ ਕੇਵਲ ਤੇ ਕੇਵਲ ਕੂੜ ਦੀ ਹੀ ਪ੍ਰਧਾਨਗੀ ਰਹਿ ਜਾਂਦੀ ਹੈ।

**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ (722)**

ਸਾਰੀ ਕਾਇਨਾਤ ਵਿੱਚ ਇਕੋ ਇਕ ਪ੍ਰਮੇਸ਼ਰ ਸੱਚ ਸੀ। ਕੂੜ ਨੇ ਆਪਣੇ ਨਾਲ ਪਿਆਰ ਪਾ ਕੇ ਉਸ ਨੂੰ ਵੀ ਭੁਲਾ ਦਿੱਤਾ।

**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ (468)**

ਜ਼ਿੰਦਗੀ ਅੰਦਰ ਪ੍ਰਮੁੱਖ ਕਹਾਣੀ ਨੇਹ ਦੀ ਹੀ ਹੈ। ਨੇਹ ਰੱਬ ਨਾਲ ਲੱਗ ਜਾਵੇ ਤਾਂ ਸੰਸਾਰ ਛੁੱਟ ਜਾਂਦਾ ਹੈ। ਬੰਦਾ ਜੋ ਕੁਝ ਵੀ ਕਰਦਾ ਹੈ ਉਹ ਆਪਣੇ ਪਿਆਰੇ ਪ੍ਰਮੇਸ਼ਰ ਦੀ ਖੁਸ਼ੀ ਲਈ ਕਰਦਾ ਹੈ। ਸਾਰੇ ਕੰਮ ਰੱਬ ਦੀ ਰਹਿਮਤ ਲੈਣ ਲਈ ਆਪਣੇ ਆਪ ਪਵਿੱਤਰ ਹੋ ਜਾਂਦੇ ਹਨ। ਜੇਕਰ ਨੇਹ ਹੀ ਕੂੜੇ ਰਿਸ਼ਤਿਆਂ ਨਾਲ ਲੱਗ ਗਿਆ ਤਦ ਫਿਰ ਸਾਰਾ ਕੁਝ ਸੰਸਾਰ ਦੀਆਂ ਖੁਸ਼ੀਆਂ, ਪਰਿਵਾਰ ਦੀਆਂ ਖੁਸ਼ੀਆਂ ਲੈਣ ਲਈ ਕਰਦਾ ਹੈ। ਹਿਰਦੇ ਦਾ ਸਾਰਾ ਵਿਹੜਾ, ਧੀਆਂ ਪੁੱਤਰਾਂ ਦੀ ਯਾਦ, ਧੰਨ ਦੌਲਤ ਦੀ ਯਾਦ, ਵਿਸ਼ੇ ਵਿਕਾਰਾਂ ਦੀ ਯਾਦ ਨਾਲ ਭਰਿਆ ਰਹਿੰਦਾ ਹੈ। ਹਿਰਦੇ ਅੰਦਰ ਕੇਵਲ ਰੱਬ ਦੀ ਯਾਦ ਨਹੀਂ, ਹੋਵੇ ਵੀ ਕਿਉਂ? ਕਿਉਂਕਿ ਹਿਰਦੇ ਅੰਦਰ ਯਾਦ ਉਨ੍ਹਾਂ ਦੀ ਹੀ ਹੁੰਦੀ ਹੈ ਜਿਨ੍ਹਾਂ ਨਾਲ ਨੇਹ ਹੋਵੇ। ਨੇਹ ਕੂੜ ਨਾਲ ਹੈ। ਕੂੜ

ਨਾਲ ਹਿਰਦਾ ਭਰਿਆ ਹੋਇਆ ਹੈ। ਜ਼ਿੰਦਗੀ ਦਾ ਹਰੇਕ ਕੋਨਾ ਇਸ ਕੂੜ ਨੇ ਸਾਂਭ ਲਿਆ। ਦੇਖਣਾ, ਬੋਲਣਾ, ਸੋਚਣਾ, ਬੈਠਣਾ, ਉਠਣਾ, ਖਾਣਾ ਪੀਣਾ, ਸੋਣਾ ਜਾਗਣਾ ਭਾਵ ਸਭ ਕੁਝ ਕੂੜ ਲਈ ਹੀ ਰਹਿ ਜਾਂਦਾ ਹੈ। ਅਜਿਹਾ ਪੁਰਖ ਧਰਮ ਵੀ ਕਮਾਉਣ ਦੀ ਕੋਸ਼ਿਸ਼ ਕਰੇ ਤਾਂ ਉਹ ਵੀ ਕਰਮ ਕਾਂਡ ਹੀ ਬਣ ਜਾਂਦਾ ਹੈ ਕਿਉਂਕਿ ਦਿਲੋਂ ਨਹੀਂ ਕਰ ਸਕਦਾ। ਲੰਮੇਰੇ ਸਮੇਂ ਮਗਰੋਂ ਮਿਲਿਆ ਜਨਮ ਰੂਪ ਹੀਰਾ ਕੂੜ ਦੀਆਂ ਪੰਡਾਂ ਇਕੱਠੀਆਂ ਕਰਨ ਬਦਲੇ ਬਰਬਾਦ ਕਰ ਜਾਂਦਾ ਹੈ ਕਿਉਂਕਿ ਆਖਿਰ ਕੂੜ ਤਾਂ ਹਾਰਦਾ ਹੀ ਹੈ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਅੰਦਰ (ਤੀਹਵੀਂ ਵਾਰ) ਸੱਚ ਅਤੇ ਝੂਠ, ਕੂੜ ਦਾ ਟਾਕਰਾ ਕਰਕੇ ਪ੍ਰਗਟ ਕੀਤਾ ਹੋਇਆ ਹੈ ਕਿ ਕੂੜ ਚਾਰ ਦਿਨਾਂ ਦਾ ਭੁਲੇਖਾ ਦੇ ਕੇ ਆਖਿਰ ਕਿਵੇਂ ਹਾਰ ਜਾਂਦਾ ਹੈ। ਹੈਰਾਨੀ ਦੀ ਗੱਲ ਹੈ ਕਿ ਤੀਹਵੀਂ ਵਾਰ ਦੀਆਂ ਵੀਹ ਪਉੜੀਆਂ ਹਨ ਅਤੇ ਕਰੀਬ ਵੀਹ ਦੀਆਂ ਵੀਹ ਪਉੜੀਆਂ ਵਿਚ ਹੀ ਸੱਚ ਕੂੜ ਦਾ ਨਿਤਾਰਾ ਹੀ ਹੈ। ਇਥੇ ਸਿਰਫ ਆਪਾਂ ਪੰਜਵੀਂ ਪਉੜੀ ਵੀਚਾਰਦੇ ਹਾਂ। ਗੁਰਮੁਖ ਦੇ ਵਿਚ ਸਾਰੇ ਚੰਗੇ ਰੱਬੀ ਗੁਣ ਹੋਣ ਕਰਕੇ ਸੁਲੱਖਣਾ ਹੈ। ਮਨਮੁਖ ਕੂੜ ਦਾ ਵਪਾਰੀ ਹੋਣ ਕਰਕੇ ਕੁਲੱਖਣਾ ਭਾਵ ਭੈੜੇ ਲੱਛਣਾਂ ਵਾਲਾ ਹੈ। ਸੱਚ ਸੋਨੇ ਵਾਂਗੂੰ ਹੈ। ਕੂੜ ਕੱਚ ਵਾਂਗੂੰ ਹੈ। ਸੋਨੇ ਅਤੇ ਕੱਚ ਦੀ ਬਰਾਬਰੀ ਕਿਵੇਂ ਹੋ ਸਕਦੀ ਹੈ? ਸੱਚ ਭਾਰ ਭਾਵ ਗੰਭੀਰ ਹੈ ਪਰ ਕੂੜ ਹਲਕਾ ਹੋਛਾ ਹੁੰਦਾ ਹੈ। ਜਿਵੇਂ ਰਤਨ ਹੀਰੇ ਮੋਤੀਆਂ ਦੇ ਮੁਕਾਬਲੇ ਰੱਤਕ (ਇਕ ਛੋਟਾ ਜਿਹਾ ਬੀਜ ਜਿਸ ਨੂੰ ਸੁਨਿਆਰੇ ਸੋਨਾ ਤੋਲਣ ਲਈ ਰੱਤੀ ਦਾ ਭਾਰ ਮੰਨ ਕੇ ਵੱਟੇ ਲਈ ਵਰਤਦੇ ਸਨ) ਰਹਿੰਦਾ ਭਾਵੇਂ ਨਾਲ ਨਾਲ ਹੀ ਹੈ ਪਰ ਕੋਈ ਰੱਤਕ ਖਰੀਦਣ ਨਹੀਂ ਜਾਂਦਾ। ਹੀਰੇ ਮੋਤੀ ਆਉਂਦੇ ਹਨ ਵਿਕਦੇ ਰਹਿੰਦੇ ਹਨ ਪਰ ਰੱਤਕ ਉਥੇ ਦੀ ਉਥੇ ਹੀ ਰਹਿੰਦਾ ਹੈ। ਭਾਵ ਉਸ ਦਾ ਕੋਈ ਗਾਹਕ ਨਹੀਂ। ਸੱਚ ਹੀਰਾ ਹੈ ਲੋਕ ਆਪਣੇ ਗਹਿਣਿਆਂ ਅੰਦਰ ਜੜਦੇ ਹਨ ਪਰ ਹੀਰੇ ਦੇ ਮੁਕਾਬਲੇ ਫਟਕ (ਬਿਲੌਰ ਭਾਵ ਕੱਚ) ਨਹੀਂ ਜੜਦੇ ਕਿਉਂਕਿ ਲੋਕ ਵੀ ਇਹ ਸਮਝਦੇ ਹਨ ਕਿ ਜੇਕਰ ਮੇਰੇ ਗਹਿਣਿਆਂ ਅੰਦਰ ਕੱਚ ਹੋਇਆ ਤਾਂ ਸਿਆਣੇ ਬੰਦੇ ਦੀ ਅੱਖ ਪਰਖ ਕਰ ਲਵੇਗੀ ਫਿਰ ਮੈਂ ਸ਼ਰਮਿੰਦਾ ਹੋਵਾਂਗਾ ਕਿ ਕੱਚ ਜੜਕੇ ਹੀਰਿਆਂ ਦਾ ਭੁਲੇਖਾ ਪਾਉਂਦਾ ਹੈ। ਸੱਚ ਤਾਂ ਦਾਤਾ ਹੈ। ਕੂੜ ਮੰਗਤਾ ਹੈ। ਸਚ ਦਿਨ ਵਾਂਗੂੰ ਸ਼ਾਹ ਹੈ ਜਿਸ ਦੇ ਦਰ 'ਤੇ ਲੋਕ ਕਰਜ਼ ਲੈਣ ਆਉਂਦੇ ਹਨ। ਕੂੜ ਚੋਰ ਹੈ, ਰਾਤ ਨੂੰ ਹਨੇਰੇ ਅੰਦਰ ਹਜ਼ਾਰਾਂ ਠੋਕਰਾਂ ਖਾ ਕੇ ਸਹਿਮਿਆਂ ਹੋਇਆ ਲੋਕਾਂ ਦੇ ਘਰ ਪਾੜਦਾ ਹੈ ਪਤਾ ਲੱਗਣ 'ਤੇ ਉਸ ਦੀ ਇਜ਼ਤ ਸ਼ਾਹ ਵਰਗੀ ਨਹੀਂ ਬਲਕਿ ਬੁਰੇ ਦੋਸ਼ੀਆਂ ਵਰਗੀ ਹੁੰਦੀ ਹੈ। ਸੱਚ ਸਦਾ ਹੀ ਨਿਸ਼ੰਕ ਹੋ ਕੇ ਵਿਚਰਦਾ ਹੈ ਜਦਕਿ ਕੂੜ ਹਮੇਸ਼ਾ ਲੁਕਦਾ ਤੇ ਛਿਪਦਾ ਭਾਵ ਫਿਕਾ ਪੈ ਕੇ ਘੁੰਮਦਾ ਹੈ। ਆਖਿਰ ਕੂੜ ਦੀ ਬਦਨਾਮੀ ਅਤੇ ਸੱਚ ਦੀ ਜੈ ਜੈਕਾਰ ਹੁੰਦੀ ਹੈ।

ਗੁਰਮੁਖ ਸਚੁ ਸੁਲਖਣਾ, ਸਭਿ ਸੁਲਖਣ ਸਚੁ ਸੁਹਾਵਾ॥
ਮਨਮੁਖ ਕੂੜੁ ਕੁਲਖਣਾ, ਸਭ ਕੁਲਖਣ ਕੂੜੁ ਕੁਦਾਵਾ॥
ਸਚੁ ਸੁਇਨਾ ਕੂੜੁ ਕਚੁ ਹੈ, ਕਚੁ ਨ ਕੰਚਨ ਮੁਲਿ ਮੁਲਾਵਾ॥
ਸਚੁ ਭਾਰਾ ਕੂੜੁ ਹਉਲੜਾ, ਪਵੈ ਨ ਰਤਕ ਰਤਨ ਭੁਲਾਵਾ॥
ਸਚੁ ਹੀਰਾ ਕੂੜੁ ਫਟਕੁ ਹੈ, ਜੜੈ ਜੜਾਵ ਨ ਜੁੜੈ ਜੁੜਾਵਾ॥
ਸਚੁ ਦਾਤਾ ਕੂੜੁ ਮੰਗਤਾ, ਦਿਹੁਰਾਤੀ ਚੋਰ ਸਾਹ ਮਿਲਾਵਾ॥
ਸਚੁ ਸਾਬਤੁ ਕੂੜੁ ਫਿਰਦਾ ਫਾਵਾ॥ (ਵਾਰ 30, ਪਉੜੀ 5)

ਭਾਈ ਨੰਦ ਲਾਲ ਸਿੰਘ ਜੀ ਦਾ ਬਚਨ ਜ਼ਿੰਦਗੀਨਾਮੇ ਅੰਦਰ ਬਹੁਤ ਹੀ ਪਿਆਰਾ ਹੈ। ਉਹ ਆਖਦੇ ਹਨ ਕਿ ਸਾਰੀ ਜ਼ਿੰਦਗੀ ਤੇਰੇ ਚੰਗੇ ਭਾਗ ਤੇਰੇ ਸਾਥ ਦੇਣਗੇ ਭਾਵ ਭਾਗ ਆਪੇ ਹੀ ਚੰਗੇ ਹੋ ਕੇ ਮਦਦਗਾਰ ਬਣ ਜਾਣਗੇ ਜੇਕਰ ਤੂੰ ਹੇ ਮਨਾ ਦੋ ਸੱਚੀਆਂ ਚੀਜਾਂ ਦੀ ਪਹਿਚਾਣ ਕਰ ਲਵੇਂ। ਉਹ ਦੋ ਚੀਜ਼ਾਂ ਹਨ ਨੰਬਰ ਇਕ ਮੈ ਕੌਣ ਹਾਂ? ਦੂਜਾ ਰੱਬ ਕੀ ਹੈ? ਭਾਈ ਸਾਹਿਬ ਜੀ ਦੇ ਬਚਨ ਹਨ—

ਡਾਬਿਯਾਬੀ ਈਂ ਸਆਦਤ ਰਾ ਮਦਾਮ॥
ਗਰ ਬਿਦਾਨੀ ਮਨ ਕੁਦਾਮੋ ਹੱਕ ਕੁਦਾਮ॥ (ਅ-431)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੀਵਨ ਕਾਲ ਅੰਦਰ ਇਕ ਸਾਖੀ ਵੀਚਾਰੀਏ ਤਾਂ ਕਿ ਸਾਡੇ ਅੰਦਰੋਂ ਵੀ ਕੂੜ ਦੇ ਕਪਾਟ (ਬੂਹੇ) ਖੁੱਲ ਜਾਣ ਅਤੇ ਅੰਦਰ ਸੱਚ ਦਾ ਪ੍ਰਕਾਸ਼ ਹੋ ਸਕੇ। ਜਦੋਂ ਦਸਮੇਸ਼ ਪਿਤਾ ਜੀ ਚਮਕੌਰ ਸਾਹਿਬ ਤੋਂ ਮਾਛੀਵਾੜੇ ਆਦਿਕ ਥਾਵਾਂ ਵਿਚਰਦੇ ਹੋਏ ਕੋਟ ਕਪੂਰੇ ਗਏ ਤਾਂ ਇਥੇ ਹੀ ਸੁਨੇਹਾ ਮਿਲਿਆ ਕਿ ਵਜ਼ੀਰ ਖਾਂ ਦੀ ਫੌਜ ਪਿਛਾ ਕਰਦੀ ਆ ਰਹੀ ਹੈ। ਸਤਿਗੁਰੂ ਜੀ ਨੇ ਉਦੋਂ ਪੁੱਛਿਆ ਕਿ ਇਧਰ ਕਿਧਰੇ ਕੋਈ ਕੋਟ ਕਿਲਾ ਮਿਲ ਜਾਵੇ ਤਾਂ ਜੰਗ ਹੋ ਸਕਦਾ ਹੈ। ਵਜ਼ੀਰ ਖਾਂ ਦੀ ਫੌਜ ਦੇ ਆਉਣ ਤੱਕ ਸਾਨੂੰ ਕੁਝ ਨਾ ਕੁਝ ਪ੍ਰਬੰਧ ਕਰਨਾ ਚਾਹੀਦਾ ਹੈ। ਇਕ ਸਿੱਖ ਨੇ ਸਨਿਮਰ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਜੀ ਕੋਲ ਬਹੁਤ ਸੇਵਾ ਭਾਵਨਾ ਨਾਲ ਇਥੋਂ ਦਾ ਹੀ ਚਉਰਾਸੀ ਪਿੰਡਾਂ ਦਾ ਚੌਧਰੀ ਕਪੂਰਾ ਆਇਆ ਸੀ। ਉਸ ਦੇ ਕੋਲ ਹੀ ਕਿਲਾ ਹੈ ਜੇ ਤੁਸੀਂ ਆਖੋ ਤਾਂ ਆਪਾਂ ਪੁਛ ਲੈਂਦੇ ਹਾਂ।

ਜੇ ਕਰਿ ਦੇਹਿ ਕਪੂਰਾ ਕੋਟ॥
ਲਖਹੁ ਤੁਰਕ ਹਤਹਿ ਗਹਿ ਓਟ॥ ਅੰਸੂ-4/11

ਸਤਿਗੁਰੂ ਜੀ ਨੇ ਹਾਮੀ ਭਰੀ ਕਿ ਕਪੂਰੇ ਨੂੰ ਬੁਲਾ ਕੇ ਪੁੱਛੋ। ਕਪੂਰਾ ਗੁਰੂ ਕਲਗੀ ਵਾਲੇ ਸਤਿਗੁਰੂ ਜੀ ਦੇ ਹਜ਼ੂਰ ਆਇਆ, ਤਦ ਸਿੱਖ ਨੇ ਵਜ਼ੀਰ ਖਾਂ ਦੀ ਫੌਜ ਬਾਰੇ ਜਾਣੂੰ ਕਰਵਾ ਕੇ ਕਿਲੇ ਬਾਰੇ ਗੱਲਬਾਤ ਕੀਤੀ। ਸੱਚ ਹੈ ਕਿ ਭਾਗਾਂ ਤੋਂ ਬਿਨਾਂ ਸੇਵਾ ਵੀ ਨਹੀਂ ਹੁੰਦੀ।

ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸ ਤੂੰ ਆਪ ਕਰਾਇਹਿ॥ (749)

ਕਪੂਰੇ ਨੇ ਗੱਲ ਸੁਣੀ ਅਤੇ ਉਸੇ ਵਕਤ ਹੀ ਦਹਿਲ (ਡਰ) ਗਿਆ ਕਿਉਂਕਿ ਕੂੜ ਦਾ ਵਪਾਰੀ ਸੱਚ ਦੇ ਪਾਂਧੀ ਨਾਲ ਕਿਵੇਂ ਹਮਸਫਰ ਹੋ ਸਕਦਾ ਹੈ। ਕੂੜਾ ਲੈਣਾ ਜਾਣਦਾ ਹੈ ਪਰ ਤਿਆਗਣਾ ਬਹੁਤ ਔਖਾ ਹੈ। ਕਪੂਰੇ ਦੇ ਬੁਲਾਂ 'ਤੇ ਸਿਕਰੀ ਆ ਗਈ। ਚਿਹਰਾ ਪੀਲਾ ਪੈ ਗਿਆ। ਹਿਰਦੇ ਦੀ ਭਾਵਨਾ ਜ਼ੁਬਾਨ ਰਾਹੀਂ ਬੋਲ ਉੱਠੀ ਕਿ ਹੇ ਸਤਿਗੁਰੂ ਜੀ ਮੇਰੇ ਅੰਦਰ ਅਜਿਹੀ ਤਾਕਤ ਨਹੀਂ ਕਿ ਮੈਂ ਇਨ੍ਹਾਂ ਤੁਰਕਾਂ ਦਾ ਮੁਕਾਬਲਾ ਕਰ ਸਕਾਂ। ਇਨ੍ਹਾਂ ਨਾਲ ਦੁਸ਼ਮਣੀ ਦਾ ਸਾਫ ਮਤਲਬ ਹੈ ਕਿ ਮੈਂ ਆਪ ਫਾਂਸੀ ਦਾ ਰੱਸਾ ਆਪਣੇ ਗਲ਼ ਪਾ ਰਿਹਾ ਹਾਂ। ਤੁਸੀਂ ਅੱਗੇ ਵੀ ਲੱਖਾਂ ਲੋਕ ਮਰਵਾ ਦਿੱਤੇ ਹਨ। ਆਪ ਤੁਸੀਂ ਅਨੰਦਪੁਰ ਸਾਹਿਬ ਉਜਾੜ ਲਿਆ ਹੈ। ਉਨ੍ਹਾਂ ਤੁਰਕਾਂ ਨਾਲ ਹੁਣ ਮੇਰਾ ਵਿਗਾੜ ਪਾਉਣ ਲੱਗੇ ਹੋ। ਆਪ ਤਾਂ ਉਜੜ ਗਏ ਹੁਣ ਮੈਨੂੰ ਉਜਾੜਨ ਲੱਗੇ ਹੋ। ਕਵੀ ਸੰਤੋਖ ਸਿੰਘ ਦੀ ਕਲਮ ਦੇ ਸ਼ਬਦ ਹਨ :—

ਸੁਨਿ ਕਰਿ ਦੀਨ ਹੋਇ ਕਰਿ ਕਹੈ॥
ਹਮ ਮੈਂ ਕਹਾਂ ਸ਼ਕਤਿ ਇਸ ਅਹੈ॥ (ਅੰਸ-4/31)
ਰਿਪ ਸਮ ਜਾਲਿ ਤੁਰਕ ਗਹਿ ਮੋਹਿ॥
ਮਾਰਹਿ ਫਾਂਸੀ ਦੇ ਕਰਿ ਕ੍ਰੋਹ॥
ਸ੍ਰੀ ਗੁਰ ਤੁਮ ਤੌ ਬੇ ਪ੍ਰਵਾਹ॥
ਬਿਗਰ ਲਰੇ ਤੁਰਕੇਸ਼ਰ ਸ਼ਾਹ॥32॥
ਲਖਹੁ ਨਰ ਮਾਰੇ ਮਰਿਵਾਏ॥
ਅਨੰਦਪੁਰਿ ਉਜਾਰ ਕਰਿ ਆਏ॥
ਭਲੀ ਸੀਖ ਅਬਿ ਦੇਵਨ ਲਾਗੇ॥
ਜਿਸਤੇ ਬਚਹਿ ਨ ਕਿਤ ਕੋ ਭਾਗੇ॥ (ਅੰਸੂ 4/33)

ਕੂੜ ਦੀ ਦੁਨੀਆ ਵਿੱਚ ਅੰਨਾ ਹੋਇਆ ਕਪੂਰਾ ਇਹ ਵੀ ਨਾ ਦੇਖ ਸਕਿਆ ਕਿ ਮਨੁੱਖਤਾ ਦੀ ਖਾਤਰ ਸਭ ਕੁਝ ਵਾਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਲਈ ਅਜਿਹੇ ਸ਼ਬਦ ਵਰਤਦਾ ਹੈ। ਮੌਤ ਫਿਰ ਵੀ ਫਾਂਸੀ ਨਾਲ ਹੀ ਹੋਈ ਸੀ। ਤੁਰਕਾਂ ਸਭ ਕੁਝ ਉਜਾੜ ਦਿੱਤਾ ਸੀ ਪਰ ਕੂੜ ਵਿੱਚ ਫਸਿਆ ਹੋਇਆ ਆਪਣੀ ਜ਼ਿੰਦਗੀ ਦੀ ਕਹਾਣੀ ਨੂੰ ਦਾਗ ਦੋਸ਼ ਲਾ ਗਿਆ ਪਰ ਸੇਵਾ ਕਰਕੇ ਬਖਸ਼ਿਸ਼ ਦਾ ਪਾਤਰ ਨਾ ਬਣ ਸਕਿਆ।

ਛੋਡਹੁ ਪ੍ਰਾਣੀ ਕੂੜ ਕਬਾੜਾ॥
ਕੂੜ ਮਾਰੇ ਕਾਲੁ ਉਛਾਹਾੜਾ॥
ਸਾਕਤ ਕੂੜਿ ਪਚਹਿ ਮਨਿ ਹਉਮੈ
ਦੁਹੁ ਮਾਰਗਿ ਪਚੈ ਪਚਾਈ ਹੇ॥ (1025)

ਜਿਥੇ ਸਚ ਸਾਰੇ ਚੰਗੇ ਗੁਣਾਂ ਦੀ ਜੜ ਹੈ ਉਥੇ ਕੂੜ ਸਾਰੇ ਔਗੁਣਾਂ ਦੀ ਜੜ ਹੈ। ਕੂੜ ਦਾ ਰਾਜ ਬਹੁਤ ਥੋੜੇ ਜਿਹੇ ਸਮੇਂ ਦਾ ਰਾਜ ਹੁੰਦਾ ਹੈ। ਇਕ ਵਾਰੀ ਤਾਂ ਪ੍ਰਤੀਤ ਹੁੰਦਾ ਹੈ ਕਿ ਝੂਠ ਜਾਂ ਕੂੜ ਹੀ ਚੰਗਾ ਹੈ ਪਰ ਚੰਦ ਰੋਜ਼ ਮਗਰੋਂ ਲੰਮਾ ਪਛਤਾਵਾ ਝੋਲੀ ਪਾ ਦਿੰਦਾ ਹੈ। **"ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ।"** ਦਾ ਪਵਿੱਤਰ ਗੁਰਵਾਕ ਬਹੁਤ ਪਿਆਰੀ ਅਗਵਾਈ ਬਖਸ਼ਿਸ਼ ਕਰਦਾ ਹੈ। ਕਈ ਵਾਰੀ ਦੇਖਣ ਨੂੰ ਲੱਗਦਾ ਹੈ ਕਿ ਪ੍ਰਹਿਲਾਦ ਸੱਚ ਦਾ ਨੁਮਾਇੰਦਾ ਹੈ ਪਰ ਵਿਚਾਰਾ ਕਿੰਨਾ ਲਾਚਾਰ ਤੇ ਬੇਵੱਸ ਜਿਹਾ ਹੈ। ਦੂਜੇ ਪਾਸੇ ਹਰਨਾਕਸ਼ ਕੂੜ ਤੇ ਭਰੋਸਾ ਕਰਨ ਵਾਲਾ ਬਹੁਤ ਬਲਵਾਨ ਨਜ਼ਰ ਆਉਂਦਾ ਹੈ। ਇਹ ਤਾਂ ਸਿਰਫ ਚਾਰ ਦਿਨਾਂ ਦੀ ਹੀ ਗੱਲ ਸੀ। ਮਗਰੋਂ ਉਸਦੇ ਕੂੜ ਨੇ ਸਦਾ ਲਈ ਉਸ ਦੇ ਨਾਲ ਸ਼ਬਦ 'ਦੁਸ਼ਟ' ਜੋੜ ਦਿੱਤਾ ਪਰ ਦੂਜੇ ਪਾਸੇ ਲਾਚਾਰ ਜਿਹਾ ਦਿਸਣ ਵਾਲਾ ਪ੍ਰਹਿਲਾਦ ਸਦਾ ਲਈ ਭਗਤ ਬਣ ਗਿਆ। ਹਰੇਕ ਮਾਂ ਦੀ ਤਮੰਨਾ ਹੈ ਕਿ ਕਿਸੇ ਦੀ ਕੁਖੋਂ ਹਰਨਾਕਸ਼ ਨਾ ਜੰਮੇ। ਦੁਨੀਆ ਦੀ ਹਰੇਕ ਚੰਗੀ ਮਾਂ ਇਹ ਅਰਦਾਸ ਕਰਦੀ ਹੈ ਕਿ ਜੇਕਰ ਮੇਰੇ ਘਰ ਪ੍ਰਹਿਲਾਦ ਨਹੀਂ ਜੰਮ ਸਕਦਾ ਤਾਂ ਮੇਰਾ ਪੁੱਤਰ ਹੀ ਪ੍ਰਹਿਲਾਦ ਦੇ ਚਰਨਾਂ ਦੀ ਧੂੜ ਬਣ ਜਾਵੇ। ਇਹ ਮਾਨੋਂ ਕੂੜ ਦੀ ਹਾਰ ਅਤੇ ਸੱਚ ਦੀ ਸਦੀਵ ਜਿੱਤ ਹੈ। ਕੂੜੇ ਨੂੰ ਜ਼ਮਾਨਾ ਵੀ ਇਹ ਸਜ਼ਾ ਦਿੰਦਾ ਹੈ ਕਿ ਫਿਰ ਕਦੇ ਕੂੜਾ (ਝੂਠਾ) ਸੱਚ ਵੀ ਬੋਲੇ ਤਦ ਲੋਕ ਉਸ ਦੇ ਸੱਚ 'ਤੇ ਵੀ ਇਤਬਾਰ ਨਹੀਂ ਕਰਦੇ। ਕਵੀ ਸੰਤੋਖ ਸਿੰਘ ਜੀ ਨੇ ਨਾਨਕ ਪ੍ਰਕਾਸ਼ ਅੰਦਰ ਬਹੁਤ ਸੋਹਣੀ ਕਾਵਿ ਰਚਨਾ ਰਾਹੀਂ ਮਨੁੱਖ ਨੂੰ ਕੂੜ ਤਿਆਗ ਕੇ ਸੱਚ ਦੀ ਕਮਾਈ ਕਰਨ ਦੀ ਪ੍ਰੇਰਨਾ ਦਿੱਤੀ ਹੈ। ਉਹ ਲਿਖਦੇ ਹਨ ਕਿ ਜਿਵੇਂ ਬਾਜ਼ੀਗਰ ਬਾਜ਼ੀ ਪਾਉਂਦਾ ਹੈ ਉਹ ਕੁਝ ਕੌਤਕ ਕਰਦਾ ਹੈ। ਕੌਤਕ ਸੱਚ ਨਹੀਂ, ਸੱਚ ਕੇਵਲ ਬਾਜ਼ੀਗਰ ਹੀ ਹੈ। ਇਸ ਤਰ੍ਹਾਂ ਹੀ ਰੱਬ ਨੇ ਮਾਇਆ ਕਨਾਤ ਸਾਜੀ ਹੈ ਭਾਵ ਸ਼ਾਮਿਆਨਾ ਲਾਇਆ ਹੋਇਆ ਹੈ ਜੋ ਸੱਚ ਨਹੀਂ, ਸੱਚ ਸਿਰਫ ਰੱਬ ਹੀ ਹੈ। ਇਹ ਪਾਜੀ (ਮੁਲੰਮਾ ਭਾਵ ਧੋਖਾ) ਦੇਖ ਕੇ ਹੀ ਬਿਰਮਾਇਆ (ਪ੍ਰਚਿਆ) ਬੈਠਾ ਹੈ। ਜਿਵੇਂ ਕਿਸੇ ਨੂੰ ਸੁਪਨਾ ਆ ਜਾਵੇ ਜਿਸ ਵਿਚ ਉਹ ਬਹੁਤ ਸਾਰੇ ਪਦਾਰਥ ਇਕੱਠੇ ਕਰ ਲਵੇ ਅਤੇ ਇਹ ਸੋਚੇ ਕਿ ਸ਼ਾਇਦ ਹੁਣ ਮੈਂ ਬਹੁਤ ਧਨੀ ਹੋ ਗਿਆ ਹਾਂ ਤਾਂ ਇਹ ਉਸ ਦਾ ਭਰਮ ਹੀ ਹੈ ਕਿਉਂਕਿ ਜਾਗਿਆਂ ਇਨ੍ਹਾਂ ਕੂੜ ਦੇ ਪਦਾਰਥਾਂ ਨੇ ਨਾਸ਼ ਹੋ ਜਾਣਾ ਹੈ। ਰੇਗਿਸਤਾਨ ਜਿਥੇ ਦੂਰ ਦੂਰ ਤੱਕ ਰੇਤ ਹੀ ਰੇਤ ਦਿਖਾਈ ਦਿੰਦੀ ਹੈ ਪਰ ਉਥੇ ਮਿਰਗ ਦੀ ਅੱਖ ਧੋਖੇ ਨਾਲ ਗਰਮੀ ਦੀਆਂ ਲਹਿਰਾਂ ਨੂੰ ਹੀ ਪਾਣੀ ਸਮਝ ਲੈਂਦੀ ਹੈ। ਅਖੀਰ ਭਾਈ ਸਾਹਿਬ ਜੀ ਆਖਦੇ ਹਨ ਕਿ ਹੇ ਮੂਰਖ ਇਹ ਸਭ ਕੁਝ ਕੂੜ ਹੀ ਹੈ। ਜਿਸ ਸੱਚੇ ਨੇ ਘਾੜਤ ਘੜੀ ਹੈ ਉਸ ਨਾਲ ਜੁੜ ਕੇ ਹੀ ਸ਼ੋਭਨੀਕ ਹੋ ਸਕਦੇ ਹਾਂ।

ਬਾਜ਼ੀਗਰ ਜੈਸੇ ਬਾਜ਼ੀ ਮਾਯਾ ਕੀ ਕਨਾਤ ਸਾਜੀ,
ਪਾਜੀ ਕੋ ਅਪਾਜੀ ਲਾਖ ਤਾਸੋਂ ਬਿਰਮਾਯੋ ਹੈ॥
ਸੁਪਨੇ ਪਦਾਰਥ ਸੁਆਰਥ ਮੇ ਰਚਯੋ ਸੰਚੈ,
ਸੰਚਿ ਸੰਚਿ ਜਾਗੇ ਤੇ ਬਹੁਰਿ ਪਛੁਤਾਯੋ ਹੈ॥
ਸੁਕਤਾ ਰਜਤ ਮ੍ਰਿਗ ਤ੍ਰਿਸ਼ਨਾ ਮਹਿ ਨੀਰ ਜੈਸੇ
ਰੱਜੁ ਮੇ ਸਰਪ ਆਦਿ ਅੰਤ ਹੂੰ ਨ ਪਾਯੋ ਹੈ॥
ਕੂੜ ਹੈ ਰੇ ਕੂੜ ਮਨ ਮੂੜ ਲਗ ਨਾਮ ਰੂੜ
ਸਾਚੇ ਕੇ ਬਨਾਯੋ ਤਾਂ ਤੇ ਸਾਚੋ ਸੋ ਸੁਹਾਯੋ ਹੈ॥ (ਮਹਾਨ ਕੋਸ਼-929)

# ਖਟ ਕਰਮ

ਖਟ ਸ਼ਬਦ ਦਾ ਅਰਥ 'ਛੇ' ਹੈ। ਖਟ ਕਰਮ ਦਾ ਅਰਥ ਹੈ ਉਹ ਕੰਮ ਜਿਨ੍ਹਾਂ ਦੀ ਗਿਣਤੀ ਛੇ ਹੈ। ਇਨ੍ਹਾਂ ਦੇ ਕਰਨ ਨਾਲ ਮਨੁੱਖ ਧਰਮ ਦੀ ਦੁਨੀਆਂ ਵਿੱਚ ਧਰਮੀ ਵਜੋਂ ਪ੍ਰਵਾਨਿਆ ਜਾਂਦਾ ਹੈ। ਧਰਮ ਦੀ ਦੁਨੀਆਂ ਅੰਦਰ ਵੀ ਕਈ ਤਰ੍ਹਾਂ ਦੇ ਵਖਰੇਵੇਂ ਹੁੰਦੇ ਹਨ। ਇਸ ਤਰ੍ਹਾਂ ਹੀ ਖਟ ਕਰਮਾਂ ਲਈ ਵੀ ਵਖਰੇਵਾਂ ਹੈ। ਮਨੂੰ ਸਿਮਰਤੀ ਅਨੁਸਾਰ ਬ੍ਰਾਹਮਣ ਲਈ ਖਟ ਕਰਮ ਨਿਸ਼ਚਿਤ ਕੀਤੇ ਗਏ ਹਨ। ਬ੍ਰਾਹਮਣ ਦੇ ਪ੍ਰਮੁੱਖ ਇਹ ਛੇ ਕਰਮ ਹਨ। ਵਿਦਿਆ ਪੜ੍ਹਨੀ, ਵਿਦਿਆ ਪੜ੍ਹਾਉਣੀ, ਦਾਨ ਲੈਣਾ, ਦਾਨ ਦਿਵਾਉਣਾ, ਯੱਗ ਕਰਨਾ, ਯੱਗ ਕਰਵਾਉਣਾ (ਮਨੂ. ਅ. 10, ਸ-75) ਅਤ੍ਰਿ ਰਿਖੀ ਨੇ ਇਹ ਛੇ ਕਰਮ ਮੰਨੇ ਹਨ :- ਜਪੁ, ਤਪੁ, ਤੀਰਥ ਯਾਤਰਾ, ਦੇਵ ਪੂਜਨ, ਮੰਤ੍ਰ ਸਾਧਨ ਅਤੇ ਸੰਨਯਾਸ। ਪਾਰਾਸ਼ੁਰ ਸਿਮਰਤੀ ਅਨੁਸਾਰ ਖਟ ਕਰਮਾਂ ਦੀ ਗਿਣਤੀ ਕੁਝ ਵੱਖਰੀ ਕਿਸਮ ਦੀ ਹੈ। ਉਸ ਨੇ ਇਹ ਛੇ ਕਰਮ ਨਿਸ਼ਚਿਤ ਕੀਤੇ ਹਨ। ਸੰਧਯਾ, ਇਸ਼ਨਾਨ, ਜਪੁ, ਹਵਨ, ਵੇਦ ਪਾਠ, ਦੇਵਤਿਆਂ ਦੀ ਪੂਜਾ। ਖਟ ਕਰਮਾਂ ਨੂੰ ਯੋਗ ਮਤ ਵੀ ਮਹਾਨਤਾ ਦਿੰਦਾ ਹੈ ਪਰ ਇਸ ਦੀ ਵੀਚਾਰ ਵੀ ਖੱਟ ਕਰਮਾਂ ਪ੍ਰਤੀ ਨਿਵੇਕਲੀ ਹੈ। ਯੋਗ ਮਤ ਅਨੁਸਾਰ ਖਟ ਕਰਮ ਹਨ। ਧੋਤੀ ਕਰਮ : ਇਸ ਨਾਲ ਜੋਗੀ ਆਪਣੇ ਅੰਦਰ ਅੰਤੜੀਆਂ ਦੀ ਸਫਾਈ ਕਰਦਾ ਹੈ। ਇਕ ਲੰਮੀ ਮਲਮਲ ਦੇ ਕੱਪੜੇ ਜਾਂ ਕਿਸੇ ਹੋਰ ਬਰੀਕ ਕਿਸਮ ਦੇ ਕੱਪੜੇ ਦੀ ਪੱਟੀ ਜਿਸਦੀ ਲੰਬਾਈ ਪੰਦਰਾਂ ਹੱਥ ਅਤੇ ਚੌੜਾਈ ਕਰੀਬ ਚਾਰ ਉਂਗਲਾਂ ਹੈ ਨੂੰ ਕੋਸੇ ਜਿਹੇ ਪਾਣੀ ਨਾਲ ਗਿੱਲਾ ਕਰਕੇ ਹਰ ਰੋਜ਼ ਦੇ ਅਭਿਆਸ ਨਾਲ ਇਕ ਹੱਥ ਪੱਟੀ ਅੰਦਰ ਨਿਗਲਣੀ ਹੈ। ਇਸ ਤਰ੍ਹਾਂ ਸਹਿਜ ਨਾਲ ਇਹ ਪੰਦਰਾਂ ਦਿਨਾਂ ਅੰਦਰ ਪੰਦਰਾਂ ਹੱਥ ਪੱਟੀ ਅੰਦਰ ਕਰਕੇ ਮੁੜ ਕੱਢਣੀ ਇਸ ਨਾਲ ਅੰਤੜੀਆਂ ਸਾਫ ਕਰਨ ਦਾ ਨਾਮ ਧੋਤੀ ਕਰਮ ਭਾਵ ਪਹਿਲਾ ਕਰਮ ਹੈ। ਜੋਗ ਮਤ ਨੇ ਦੂਸਰਾ ਕਰਮ ਨੱਕ ਅਤੇ ਗਲੇ ਦੀ ਸਫਾਈ ਲਈ ਹੈ। ਇਕ ਸੂਤ ਦੀ ਡੋਰੀ ਲੈ ਕੇ ਉਸ ਨੂੰ ਨੱਕ ਵਿਚੋਂ ਪਾ ਕੇ ਗਲੇ ਵਿਚੋਂ ਕੱਢ ਕੇ ਵਾਰ ਵਾਰ ਖਿਚ ਕੇ ਨੱਕ ਅਤੇ ਗਲੇ ਦੀ ਸਫਾਈ ਕਰਨਾ। ਤੀਸਰਾ ਕਰਮ ਨਿਉਲੀ ਕਰਮ ਹੈ। ਨਿਉਲੀ ਕਰਮ ਕਰਦਿਆਂ ਜੋਗੀ ਆਪਣੇ ਪੇਟ ਨੂੰ ਚਾਰੇ ਪਾਸੇ ਘੁੰਮਾਉਂਦਾ ਹੈ। ਵਸਤੀ ਜੋਗੀ ਦਾ ਚੌਥਾ ਕਰਮ ਹੈ। ਥੋੜਾ ਪਾਣੀ ਹੋਵੇ ਜਿਸ ਵਿਚ ਬੈਠ ਕੇ ਇਕ ਬਾਂਸ ਦਾ ਟੁਕੜਾ ਲੈ ਕੇ (ਪਾਇਪ ਵਰਗਾ) ਉਸ ਨਾਲ ਮਲ ਮੂਤਰ ਵਾਲਾ ਰਸਤਾ ਸਾਫ ਕਰਨਾ ਅਤੇ ਅੰਤੜੀਆਂ ਸਾਫ ਕਰਨੀਆਂ। ਤ੍ਰਾਟਕ ਪੰਜਵਾਂ ਕਰਮ ਹੈ ਜਿਸ ਨਾਲ ਜੋਗੀ ਆਪਣੀ ਨਜ਼ਰ ਕਿਸੇ ਬਿੰਦੂ 'ਤੇ ਟਿਕਾ ਕੇ ਇਤਨਾ ਸਮਾਂ ਦੇਖਦਾ ਰਹਿੰਦਾ ਹੈ ਜਿੰਨਾ ਚਿਰ ਤੱਕ

ਉਸ ਦੀਆਂ ਅੱਖਾਂ ਥੱਕ ਨਹੀਂ ਜਾਂਦੀਆਂ। ਨਾਲ ਹੀ ਇਕ ਵਾਰੀ ਸਾਹ ਨੱਕ ਵਿੱਚ ਇਕ ਪਾਸੇ ਲੈ ਕੇ ਦੂਜੇ ਪਾਸੇ ਕੱਢਣਾ। ਵਾਰ ਵਾਰ ਕਦੇ ਸੱਜੇ ਕਦੇ ਖੱਬੇ ਕਰਨ ਨਾਲ ਜੋਗੀ ਦਾ ਇਹ ਪੰਜਵਾਂ ਕਰਮ ਪੂਰਾ ਹੁੰਦਾ ਹੈ। ਛੇਵਾਂ ਕਰਮ ਹੈ ਆਪਣੀ ਜੀਭ ਅਭਿਆਸ ਨਾਲ ਲੰਮੀ ਕਰਨੀ ਅਤੇ ਉਸ ਨੂੰ ਵਾਪਸ ਗਲੇ ਅੰਦਰ ਤਲੂਏ ਉਪਰਲੇ ਛੇਕ ਨੂੰ ਬੰਦ ਕਰਕੇ ਧਿਆਨ ਵੇਲੇ ਅੰਮ੍ਰਿਤ ਟਪਕਦਾ ਮਹਿਸੂਸ ਕਰਨਾ। ਇਸ ਨੂੰ ਜੋਗ ਭਾਸ਼ਾ ਵਿਚ ਅਮਰ ਵਾਰਣੀ ਆਖਦੇ ਹਨ। (ਮਾਰਤੰਡ ਪੰਨਾ 524)

ਸਾਰੇ ਪਾਸੇ ਜ਼ਿਆਦਾ ਬੋਲ ਬਾਲਾ ਬ੍ਰਾਹਮਣ ਦਾ ਹੋਣ ਕਰਕੇ ਉਸ ਦੇ ਖਟ ਕਰਮ ਜ਼ਿਆਦਾ ਪ੍ਰਸਿੱਧੀ ਹਾਸਿਲ ਕਰ ਗਏ। ਗੁਰਮਤਿ ਦਾ ਰਾਹ ਸਾਰਿਆਂ ਨਾਲੋਂ ਨਿਰਮਲ ਅਤੇ ਵੱਖਰਾ ਹੋਣ ਕਰਕੇ ਇਥੇ ਖੱਟ ਕਰਮਾਂ ਦਾ ਨਿਬੇੜਾ ਵੀ ਵੱਖਰੀ ਕਿਸਮ ਦਾ ਹੈ। ਇਥੇ ਦੋ ਤਰਾਂ ਦੇ ਹੀ ਕਰਮ ਹਨ। ਪਹਿਲੇ ਕਰਮ ਨਿਰਮਲ ਕਰਮ ਹਨ **"ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ॥"** (199) ਦੂਜੇ ਸਾਰਿਆਂ ਨਾਲੋਂ ਸ਼੍ਰੇਸ਼ਟ **ਜਪਹੁ ਤਾ ਏਕੋ ਨਾਮਾ॥ ਅਵਰ ਨਿਰਾਫਲ ਕਾਮਾ,** ਹਨ। ਸਤਿਗੁਰੂ ਜੀ ਨੇ ਜਿਵੇਂ ਚਾਰੇ ਵਰਣ ਇਕੋ ਹੀ ਆਪਣੇ ਸਿੱਖ ਅੰਦਰ ਭਰ ਦਿੱਤੇ ਹਨ ਇਸੇ ਤਰ੍ਹਾਂ ਹੀ ਛੇ ਕਰਮ ਵੀ ਸਿੱਖ ਅੰਦਰ ਭਰ ਦਿੱਤੇ ਹਨ। ਇਹ ਵਿੱਦਿਆ ਪੜ੍ਹ ਵੀ ਸਕਦਾ ਹੈ ਅਤੇ ਪੜ੍ਹਾ ਵੀ ਸਕਦਾ ਹੈ। ਭਾਈ ਦੇਸਾ ਜਾ ਦਾ ਰਹਿਤਨਾਮਾ ਹੈ ਕਿ—

**ਗੁਰਮੁਖੀ ਅੱਖਰ ਜੇ ਹੈਂ ਭਾਈ॥ ਸਿੰਘ ਸਿੰਘ ਤੇ ਸੀਖਹੁ ਜਾਈ॥**
**ਔਰ ਜੋ ਬਿਦਯਾ ਜਹ ਤਹ ਹੋਈ॥ ਅਵਰਨ ਤੇ ਵੀ ਲੇਹੁ ਸੋਈ॥** (39)

ਇਕ ਬੇਨਤੀ ਕਰਦਾ ਹੈ ਕਿ ਮੈਂ ਅਨਪੜ੍ਹ ਹਾਂ ਪਰ ਵੈਰਾਗ ਹੋਣ ਕਰਕੇ ਜਗਤ ਨੂੰ ਅਸਤ ਜਾਣ ਕੇ ਧਰਮ ਕਮਾ ਰਿਹਾ ਹਾਂ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਕਿ ਸਿੱਖਾ ਤੂੰ ਧੰਨ ਹੈਂ ਪਰ ਬਿਨਾਂ ਪੜ੍ਹਾਈ ਤੋਂ ਵੀ ਗੁਜ਼ਾਰਾ ਨਹੀਂ ਹੁੰਦਾ। ਕਵੀ ਸੰਤੋਖ ਸਿੰਘ ਨੇ ਅੰਕਿਤ ਕੀਤਾ ਹੈ। (ਰੁਤ-3-ਅੰਸੂ-44)

**ਗੁਰੂ ਕਹਯੋ ਤੂੰ ਧੰਨ ਮਹਾਨਾ॥**
**ਭਯੋ ਵਿਰਾਗ ਜਗਤ ਦੁਖ ਮਾਨਾ॥**
**ਪਰ ਭਾਈ ਸਿੱਖਾ! ਮਨ ਦੀਨਿ॥**
**ਮੁਢ ਨ ਸਮਝਹਿ ਪਢਹਿ ਬਿਹੀਨ॥** (47) ਜਾਂ
**ਸਿਖ ਸਿਖ ਬਿਦੱਯਾ ਸਿਖਲਾਵੈ॥ ਨਗਨ ਸਿਖ ਕੋ ਬਸਤ੍ਰ ਉਢਾਵੈ॥**
**ਕਾਰਜ ਅਰਯੋ ਸਿਖ ਕੇ ਸਾਧੇ॥ ਜਮ ਕੀ ਬਾਧਾ ਸੋ ਨਹਿ ਲਾਧੇ॥**

(14-ਰੁਤ-3-ਅੰਸੂ-40)

ਇਥੇ ਵਿੱਦਿਆ ਦਾ ਹੱਕ ਕੇਵਲ ਇਕ ਸ਼੍ਰੇਣੀ ਨੂੰ ਹੀ ਨਹੀਂ ਬਲਕਿ ਹਰ ਕੋਈ ਪੜ੍ਹ ਕੇ ਪਰਉਪਕਾਰੀ ਬਿਰਤੀ ਦਾ ਬਣ ਸਕਦਾ ਹੈ। ਵਿੱਦਿਆ ਪੜ੍ਹਨੀ ਪੜ੍ਹਾਉਣੀ ਹਰ ਇਕ ਨੂੰ ਇਹ ਕਰਮ ਕਰਨਾ ਚਾਹੀਦਾ ਹੈ।

ਦਾਨ ਲੈਣਾ ਅਤੇ ਦਾਨ ਦਿਵਾਉਣਾ ਬ੍ਰਾਹਮਣੀ ਮਤਿ ਅਨੁਸਾਰ ਖੱਟ ਕਰਮਾਂ ਵਿਚੋਂ ਇਹ ਅਗਲੇ ਦੋ ਕਰਮ ਹਨ। ਗੁਰਮਤਿ ਨੇ ਇਥੇ ਵੀ ਨਿਵੇਕਲੀ ਵੀਚਾਰ ਦਿੱਤੀ ਹੈ। ਗੁਰਮਤਿ ਅਨੁਸਾਰ ਦਾਨ ਸ਼ਬਦ ਕੇਵਲ ਰੱਬ ਨਾਲ ਹੀ ਜੁੜਦਾ ਹੈ ਕਿਉਂਕਿ ਸਮੁੱਚੀ ਕਾਇਨਾਤ ਵਿਚ ਕੇਵਲ ਇਕ ਹੀ ਦਾਤਾ ਹੈ ਬਾਕੀ ਸਭ ਜਾਚਕ ਹਨ।

**ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥ (1428)**

ਸਿੱਖ ਨਾ ਤਾਂ ਦਾਨ ਦਿੰਦਾ ਹੈ ਅਤੇ ਨਾ ਹੀ ਦਾਨ ਲੈਂਦਾ ਹੈ। ਸਿੱਖ ਜਦੋਂ ਵੀ ਕੁਝ ਦਿੰਦਾ ਹੈ ਤਾਂ ਉਹ ਭੇਟਾ ਸਮਝ ਕੇ ਭੇਟ ਕਰਦਾ ਹੈ। ਭੇਟ ਅਤੇ ਦਾਨ ਵਿਚ ਬਹੁਤ ਅੰਤਰ ਹੈ। ਦਾਨ ਹਮੇਸ਼ਾ ਕੋਈ ਵੱਡਾ ਕਿਸੇ ਛੋਟੇ ਨੂੰ ਦਿੰਦਾ ਹੈ। ਦਾਨ ਵੱਡੇ ਭਾਵ ਅਮੀਰ ਦੀ ਮਰਜ਼ੀ ਹੈ ਉਹ ਜਿੰਨਾ ਮਰਜ਼ੀ ਦੇਵੇ। ਛੋਟੇ ਨੂੰ ਕਬੂਲ ਕਰਨਾ ਪੈਂਦਾ ਹੈ। ਸਿੱਖ ਆਪਣੇ ਆਪ ਨੂੰ ਪ੍ਰਮੇਸ਼ਰ ਦੇ ਦਰ ਦਾ ਭਿਖਾਰੀ ਸਮਝਦਾ ਹੈ ਇਸ ਲਈ ਇਹ ਦਾਨ ਨਹੀਂ ਦਿੰਦਾ ਇਹ ਤਾਂ ਸਗੋਂ ਦਸਵੰਧ ਦੇ ਰੂਪ ਵਿਚ ਭੇਟਾ ਹੀ ਕਰਦਾ ਹੈ। ਸਿੱਖ ਕਿਸੇ ਨੂੰ ਵੀ ਦਿੰਦਾ ਹੈ ਤਾਂ ਇਹ ਸਮਝ ਕੇ ਦਿੰਦਾ ਹੈ ਕਿ ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੀ ਹੈ। ਭਾਵ ਕਿਸੇ ਗਰੀਬ ਦੀ ਲੋੜ ਪੂਰੀ ਕਰਨਾ ਗੁਰੂ ਜੀ ਅੱਗੇ ਹੀ ਭੇਟ ਕਰਨਾ ਹੈ। ਦਾਨੀ ਹੰਕਾਰੀ ਹੋਵੇਗਾ ਪਰ ਭੇਟਾ ਕਰਨ ਵਾਲਾ ਨਿਮਰਤਾ ਦਾ ਧਾਰਨੀ ਹੋਵੇਗਾ। ਇਸ ਲਈ ਗੁਰਮਤਿ ਅੰਦਰ ਕਿਸੇ ਤੋਂ ਦਾਨ ਲੈਣਾ ਜਾਂ ਦਾਨ ਦੇਣਾ ਇਹ ਮੂਲੋਂ ਹੀ ਰੱਦ ਹੈ। ਇਥੇ ਮੰਗਣਾ ਪ੍ਰਮੇਸ਼ਰ ਕੋਲੋਂ ਹੈ। ਭੇਟਾ ਗੁਰੂ ਜੀ ਦਾ ਦਿੱਤਾ ਜਾਣ ਕੇ ਕਰਨਾ ਹੈ।

**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ (1375)**

ਬ੍ਰਾਹਮਣੀ ਸੋਚ ਦੀ ਗੁਲਾਮੀ ਤੋਂ ਅਜ਼ਾਦੀ ਦੇਣ ਲਈ ਸਤਿਗੁਰੂ ਜੀ ਨੇ ਜੱਗ ਦਾ ਵੀਚਾਰ ਵੀ ਖਤਮ ਕਰ ਦਿੱਤਾ। ਨਾ ਸਿੱਖ ਜਗ ਕਰਦਾ ਹੈ ਅਤੇ ਨਾ ਹੀ ਕਰਵਾਉਂਦਾ ਹੈ। ਗੁਰਮਤਿ ਅਨੁਸਾਰ ਤਾਂ ਸਗੋਂ ਗੁਰੂ ਕਾ ਲੰਗਰ ਹਰ ਵੇਲੇ ਹੀ ਕਿਸੇ ਲੋੜਵੰਦ ਲਈ ਤਿਆਰ ਹੋਣਾ ਚਾਹੀਦਾ ਹੈ। ਗ਼ਰੀਬ ਦੇ ਮੁੱਖ ਵਿਚ ਰੋਟੀ ਪਾਉਣ ਲਈ ਹੀ ਤਾਂ ਸਤਿਗੁਰੂ ਜੀ ਨੇ ਸੱਚਾ ਸੌਦਾ (ਲੰਗਰ ਦੀ ਪ੍ਰਥਾ) ਕੀਤਾ ਸੀ। ਯੱਗ ਵਿਚ ਸਮੱਗਰੀ ਬਹੁਤੀ ਵਾਰੀ ਅਗਨ ਭੇਟ ਕੀਤੀ ਜਾਂਦੀ ਹੈ ਪਰ ਲੰਗਰ ਵਿਚ ਇਹ ਕਿਸੇ ਦੇ ਮੂੰਹ ਵਿਚ ਪਾਈ ਜਾਂਦੀ ਹੈ। ਇਥੇ ਘਿਓ ਅੱਗ ਵਿਚ ਨਹੀਂ ਬਲਕਿ ਘਿਓ ਮੈਦਾ ਖਾਣ ਦਾ ਲੰਗਰ ਬਣਾ ਕੇ ਸੰਗਤਾਂ ਨੂੰ ਛਕਾਇਆ ਜਾਂਦਾ ਹੈ। ਯੱਗ ਵਿਚ ਕਈ ਵਾਰੀ ਕਿਸੇ ਗਰੀਬ ਜਾਂ ਅਖੌਤੀ ਸ਼ੂਦਰ ਦੇ ਆਉਣ ਨਾਲ ਮਰਿਆਦਾ ਭੰਗ ਹੋ ਜਾਂਦੀ ਹੈ ਪਰ ਇਥੇ ਸਗੋਂ ਭਾਈ ਲਾਲੋ ਵਰਗੇ ਗੁਰਮੁਖਾਂ ਦੇ ਘਰ ਜਾ ਕੇ ਖੁਦ ਹੀ ਗੁਰੂ ਨਾਨਕ ਸਾਹਿਬ ਜੀ ਆਪ ਲੰਗਰ ਛੱਕਦੇ ਹਨ।

ਗੁਰਮਤਿ ਅਨੁਸਾਰ ਇਨ੍ਹਾਂ ਕਰਮ ਕਾਂਡਾਂ ਵਿਚ ਲੁਕਾਈ ਨੂੰ ਫਸਾਉਣਾ ਨਹੀਂ ਬਲਕਿ ਸਮਝਾਉਣਾ ਹੈ। ਕਪੂਰਥਲੇ ਦੇ ਇਲਾਕੇ ਦਾ ਇਕ ਬਹੁਤ ਪ੍ਰਸਿੱਧ ਨਗਰ

ਡੱਲਾ ਹੈ। ਇਥੋਂ ਦਾ ਹੀ ਵਸਨੀਕ ਭਾਈ ਪਾਰੋ ਪਰਮਹੰਸ ਸੀ ਜਿਸ ਦੀ ਬੇਨਤੀ ਤੇ ਸਾਲਾਨਾ ਜੋੜ ਮੇਲਾ ਗੋਇੰਦਵਾਲ ਸਾਹਿਬ ਵਿਖੇ ਵਿਸਾਖੀ ਮੌਕੇ ਸ਼ੁਰੂ ਹੋਇਆ ਸੀ। ਭਾਈ ਪਾਰੋ ਜੀ ਦੇ ਅੰਦਰ ਧਰਮ ਦੀ ਖੁਸ਼ਬੋ ਹੋਣ ਕਰਕੇ ਕਈ ਭੁਲੜੇ ਲੋਕ ਗੁਰੂ ਚਰਨਾਂ ਨਾਲ ਜੁੜੇ ਸਨ। ਇਸੇ ਹੀ ਨਗਰ ਦਾ ਇਕ (ਪੰਡਿਤ) ਬ੍ਰਾਹਮਣ ਬੂਲਾ ਜੀ ਰਹਿੰਦਾ ਸੀ। ਪਿਤਾ ਪੁਰਖੀ ਰੀਤੀ ਰਸਮਾਂ ਦਾ ਮਾਹੌਲ ਹੋਣ ਕਰਕੇ ਇਨ੍ਹਾਂ ਖੱਟ ਕਰਮਾਂ ਦੀ ਕਮਾਈ ਦਾ ਨਾਮ ਹੀ ਧਰਮ ਸਮਝਿਆ ਹੋਇਆ ਸੀ। ਭਾਈ ਪਾਰੋ ਜੀ ਕੋਲੋਂ ਜਾਂ ਹੋਰਾਂ ਅਨੇਕਾਂ ਕੋਲੋਂ ਗੁਰੂ ਅਮਰਦਾਸ ਜੀ ਦੀ ਵਡਿਆਈ ਤਾਂ ਬਹੁਤ ਵਾਰੀ ਸੁਣੀ ਸੀ ਪਰ ਉਨ੍ਹਾਂ ਦੇ ਦਰ 'ਤੇ ਚਾਰੇ ਵਰਣ ਇਕ ਵਰਣ ਰੂਪ ਹੋ ਕੇ ਸਾਰੀ ਸੇਵਾ ਸੰਭਾਲ ਕਰ ਰਹੇ ਸਨ। ਨਾ ਕੋਈ ਵਿੱਦਿਆ ਵਿਚ ਵਿਤਕਰਾ, ਨਾ ਕੋਈ ਲੰਗਰ ਜਾਂ ਹੋਰ ਕਿਸੇ ਦੀ ਸੇਵਾ ਵਿਚ ਵਿਤਕਰਾ ਕਰਨਾ। ਇਨ੍ਹਾਂ ਗੱਲਾਂ ਨੇ ਖੱਟ ਕਰਮਾਂ ਦੇ ਧਾਰਨੀ ਨੂੰ ਗੁਰੂ ਅਮਰਦਾਸ ਜੀ ਦੀ ਬਖਸ਼ਿਸ਼ ਦਾ ਪਾਤਰ ਨਾ ਬਣਨ ਦਿੱਤਾ। ਸਮਾਂ ਬਤੀਤ ਹੁੰਦਾ ਗਿਆ। ਵਧਦੀ ਉਮਰ ਸੱਚ ਨੂੰ ਸਮਝਣ ਲਈ ਮਜ਼ਬੂਰ ਕਰਦੀ ਰਹੀ। ਆਖਿਰ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਚਰਨਾਂ 'ਤੇ ਢਹਿ ਪਿਆ। ਸਤਿਗੁਰੂ ਜੀ, ਮੈਂ ਇਨ੍ਹਾਂ ਖਟ ਕਰਮਾਂ ਵਿਚ ਉਲਝੇ ਹੋਏ ਨੇ ਜੀਵਨ ਬਿਰਥਾ ਗੁਜ਼ਾਰ ਲਿਆ। ਹੁਣ ਆਪ ਜੀ ਕ੍ਰਿਪਾ ਕਰਕੇ ਮੇਰਾ ਬੁਢਾਪਾ ਹੀ ਸੁਆਰ ਦਿਓ ਜੀ। ਮੇਰਾ ਹੁਣ ਸਰੀਰ ਸੇਵਾ ਕਰਨ ਦੇ ਲਾਇਕ ਵੀ ਨਹੀਂ ਰਹਿ ਗਿਆ। ਸਤਿਗੁਰੂ ਬਖਸ਼ਿੰਦ ਪਾਤਿਸ਼ਾਹ ਜੀ ਨੇ ਪਵਿੱਤਰ ਉਪਦੇਸ਼ ਦਿੱਤਾ ਅਤੇ ਸਮਝਾਇਆ ਕਿ ਭਾਈ ਹੁਣ ਵੀ ਵਿੱਦਿਆ ਹੀ ਪੜ੍ਹਾ ਪਰ ਹੁਣ ਹੰਕਾਰ ਦੀ ਵਿੱਦਿਆ ਨਹੀਂ ਸਗੋਂ ਨਿਰੰਕਾਰ ਦੀ ਵਿੱਦਿਆ ਪੜ੍ਹਾ ਜਿਸ ਨਾਲ ਆਪਣਾ ਹੀ ਨਹੀਂ ਸਗੋਂ ਹੋਰਾਂ ਦਾ ਵੀ ਜੀਵਨ ਸੁਧਰ ਜਾਏਗਾ। ਗੁਰੂ ਬਚਨਾਂ ਦੀ ਕਮਾਈ ਕਰਨੀ ਸ਼ੁਰੂ ਕਰ ਦਿੱਤੀ। ਅਜਿਹੀ ਅਵਸਥਾ ਪਾ ਲਈ ਕਿ ਭਾਈ ਗੁਰਦਾਸ ਜੀ ਨੇ ਇਨ੍ਹਾਂ ਦਾ ਨਾਮ ਚੰਗੇ ਗੁਰਸਿੱਖਾਂ ਵਿੱਚ ਅੰਕਿਤ ਕੀਤਾ ਹੈ।

# ਖਾਣਾ-ਪੀਣਾ

ਸਾਰੀ ਦੁਨੀਆ ਅੰਦਰ ਹਰ ਜੀਵਤ ਚੀਜ਼ ਨੂੰ ਆਪਣੀ ਕਾਇਆ ਲਈ ਖ਼ੁਰਾਕ ਖਾਣੀ ਪੈਂਦੀ ਹੈ। ਹਰੇਕ ਜੀਵ ਦੀ ਖ਼ੁਰਾਕ ਵੱਖ-ਵੱਖਰੀ ਹੋ ਸਕਦੀ ਹੈ ਪਰ ਪੇਟ ਪੂਰਤੀ ਜ਼ਰੂਰੀ ਹੈ। ਮਨੁੱਖ ਵੀ ਜੀਵਤ ਸ਼੍ਰੇਣੀ ਦਾ ਅੰਗ ਹੈ। ਇਹ ਤਾਂ ਸਾਰੀ ਕਾਇਨਾਤ ਦਾ ਸਿਕਦਾਰ ਹੈ ਪਰ ਇਸ ਦੀ ਜ਼ਿੰਦਗੀ ਅੰਦਰ ਹੀ ਜਿੰਨਾ ਖਾਣ ਪੀਣ ਦਾ ਮਸਲਾ ਸੁਲਝਿਆ ਹੋਣਾ ਚਾਹੀਦਾ ਹੈ ਓਨਾ ਹੀ ਉਲਝਿਆ ਹੋਇਆ ਹੈ। ਬਾਕੀ ਕਿਸੇ ਨੂੰ ਸਮਝਾਉਣਾ ਨਹੀਂ ਪੈਂਦਾ ਕਿ ਕਿੰਨਾ ਖਾਣਾ ਹੈ? ਕਦੋਂ ਖਾਣਾ ਹੈ? ਅਤੇ ਕੀ ਖਾਣਾ ਹੈ? ਖਾਣ ਪੀਣ ਦੇ ਮਸਲੇ ਵਿੱਚ ਮਨੁੱਖ ਦੇ ਕੋਲ ਡਾਇਟ ਚਾਰਟ ਵੀ ਹਨ ਪਰ ਫਿਰ ਵੀ ਇਹ ਸੁਆਦ ਅਧੀਨ ਭੋਗੀ ਵੀ ਹੁੰਦਾ ਹੈ ਅਤੇ ਰੋਗੀ ਵੀ ਹੁੰਦਾ ਹੈ।

**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥ (1255)**

ਜਿਹੜੀਆਂ ਚਾਰ ਚੀਜ਼ਾਂ ਮਨੁੱਖ ਨੂੰ ਅਕਸਰ ਚੇਤੇ ਰਹਿੰਦੀਆਂ ਹਨ ਉਨ੍ਹਾਂ ਵਿਚੋਂ ਦੋ ਤਾਂ ਖਾਣ ਪੀਣ ਦੀਆਂ ਹੀ ਹਨ।

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥ (1254)**

ਸ਼ਾਇਦ ਇਸ ਕਰਕੇ ਹੀ ਰਿਜ਼ਕ ਦੀ ਚਿੰਤਾ ਜ਼ਿਆਦਾ ਹੁੰਦੀ ਹੈ। ਹਾਲਾਂਕਿ ਰਿਜ਼ਕ ਖਾਤਰ ਡੋਲਣ ਤੋਂ ਰੋਕਣ ਲਈ ਸਾਹਿਬ ਜੀ ਨੇ ਬਹੁਤ ਉਪਦੇਸ਼ ਬਖਸ਼ੇ ਹਨ ਪਰ ਫਿਰ ਵੀ ਜਿੰਨਾ ਰਿਜ਼ਕ ਲਈ ਬੰਦਾ ਫਿਕਰਮੰਦ ਹੈ ਓਨਾ ਹੋਰ ਕਿਸੇ ਲਈ ਨਹੀਂ।

**ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥ (724)**

ਆਪਣੇ ਸੁਆਦਾਂ ਦੀ ਖਾਤਰ ਮਨੁੱਖ ਨੇ ਹੀ ਕਈ ਕਈ ਪਦਾਰਥ ਰਲਾ ਕੇ ਕਈ ਕਈ ਤਰ੍ਹਾਂ ਦੇ ਖਾਣੇ ਇਜ਼ਾਦ ਕੀਤੇ ਹਨ। ਸਬਰ ਦੀ ਕਮਜ਼ੋਰੀ ਇਸ ਦਾ ਟਿਕਾਅ ਨਹੀਂ ਰਹਿਣ ਦਿੰਦੀ। ਆਖਿਰਕਾਰ ਇਹੋ ਹੁੰਦਾ ਹੈ ਕਿ—

**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥ (790)**

ਕਲਗੀਧਰ ਦਸਮੇਸ਼ ਜੀ ਦੇ ਲੰਗਰਾਂ ਵਿੱਚ ਸੇਵਾ ਕਰਨ ਵਾਲਾ ਦੁਨੀ ਚੰਦ ਲੰਗਰ ਖਾਣ ਦੀ ਵੀ ਖੁੱਲ੍ਹੀ ਸੇਵਾ ਕਰਦਾ ਹੁੰਦਾ ਸੀ। ਜਦੋਂ ਪਹਾੜੀ ਰਾਜਿਆਂ ਨੇ ਰਲ ਮਿਲ ਕੇ ਅਨੰਦਗੜ੍ਹ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਇਕ ਹਾਥੀ ਸ਼ਰਾਬ ਨਾਲ ਮਸਤ ਕਰਕੇ ਲਿਆਂਦਾ ਸੀ ਤਾਂ ਗੁਰਦੇਵ ਨੇ ਭਾਈ ਦੁਨੀ ਚੰਦ ਦੀ ਡਿਊਟੀ

ਲਾਈ ਕਿ ਮਸਤ ਹਾਥੀ ਨਾਲ ਕੱਲ੍ਹ ਤੁਸੀਂ ਲੜਨਾ ਹੈ। ਦੁਨੀ ਚੰਦ ਜਿੰਨਾ ਅੰਨ ਖਾਣ ਦਾ ਬਲਵਾਨ ਸੀ ਓਨਾ ਹੀ ਮਨ ਦਾ ਕਮਜ਼ੋਰ ਸੀ ਇਸ ਕਰਕੇ ਡਰ ਗਿਆ ਕੰਧ ਟੱਪ ਕੇ ਭੱਜ ਗਿਆ। ਦੂਜੇ ਦਿਨ ਵੀ ਇਕ ਸਿੱਖ ਭਾਈ ਬਚਿੱਤਰ ਸਿੰਘ ਲੜਿਆ ਸੀ ਪਰ ਭਾਈ ਬਚਿੱਤਰ ਸਿੰਘ ਕੋਲ ਨਿਰਾ ਅੰਨ ਨਾਲ ਪਾਲਿਆ ਤਨ ਹੀ ਨਹੀਂ ਬਲਕਿ ਗੁਰੂ ਪਿਆਰ ਵਿੱਚ ਭਿੱਜਾ ਮਨ ਵੀ ਸੀ ਜਿਸ ਕਰਕੇ ਹਾਥੀ ਮਾਰ ਭਜਾਇਆ। ਗੁਰੂ ਨਾਨਕ ਸਾਹਿਬ ਜੀ ਵੱਲੋਂ ਕੁਝ ਲੋੜਵੰਦਾਂ ਦੀ ਲੰਗਰ ਛਕਾ ਕੇ ਕੀਤੀ ਹੋਈ ਮਦਦ ਅੱਜ ਦੁਨੀਆਂ ਦੇ ਅੰਦਰ ਸੱਚਾ ਸੌਦਾ ਕਰਕੇ ਜਾਣੀ ਜਾਂਦੀ ਹੈ। ਤਲਵੰਡੀ ਵਿੱਚ ਹੋਰ ਵੀ ਲੋੜਵੰਦ ਹੋਣਗੇ ਪਰ ਇਨ੍ਹਾਂ ਲੋਕਾਂ ਨੂੰ ਜਿਹੜੇ ਧਰਮ ਵੀ ਕਮਾ ਰਹੇ ਹਨ ਪ੍ਰਸ਼ਾਦਾ ਛਕਾਉਣਾ ਅਸਲ ਵਿਚ ਇਹ ਪ੍ਰਗਟ ਕਰਨਾ ਸੀ ਕਿ ਖਾਧਾ ਤੇ ਪੀਤਾ ਉਸ ਮਨੁੱਖ ਦਾ ਹੀ ਸਾਕਾਰ ਹੈ ਜਿਹੜਾ ਖਾਣ ਨਾਲ ਜ਼ਿੰਦਗੀ ਦੇ ਮਕਸਦ ਨੂੰ ਵੀ ਚੇਤਾ ਰੱਖਦਾ ਹੈ। ਦੋ ਸ਼ਬਦ ਖਾਸ ਖਿਆਲ ਮੰਗਦੇ ਹਨ ਇਕ ਪ੍ਰਸ਼ਾਦ, ਦੂਜਾ ਯਾਦ। ਜਿਨ੍ਹਾਂ ਕੋਲ ਰੱਬ ਦੀ ਯਾਦ ਸੀ ਪਰ ਉਹ ਵਰਤਾਂ ਦੇ ਚੱਕਰ ਵਿੱਚ ਪੈ ਗਏ। ਅਜਿਹੇ ਲੋਕ ਵੀ ਪ੍ਰਵਾਨ ਨਹੀਂ। ਦੂਜੇ ਜਿਨ੍ਹਾਂ ਕੋਲ ਪ੍ਰਸ਼ਾਦ ਤਾਂ ਹੈ ਪਰ ਰੱਬ ਦੀ ਯਾਦ ਨਹੀਂ ਅਜਿਹੇ ਖਾਣ ਤੇ ਵੀ ਧ੍ਰਿਕਾਰ ਪਾਈ ਜਾਂਦੀ ਹੈ। ਅਸਲ ਵਿਚ ਖਾਣਾ-ਪੀਣਾ ਉਨ੍ਹਾਂ ਲੋਕਾਂ ਨੇ ਹੀ ਜ਼ਹਿਰ ਬਣਾਇਆ ਹੈ ਜਿਨ੍ਹਾਂ ਕੋਲ ਰੱਬ ਦੀ ਯਾਦ ਨਹੀਂ। ਅਜਿਹੇ ਲੋਕਾਂ ਨੇ ਧਰਮ ਨੂੰ ਭਰਮ ਬਣਾ ਦਿੱਤਾ। ਲੋਕਾਈ ਨੂੰ ਗੁਰਮਤਿ ਦੀ ਬਹੁਤ ਰਿਣੀ ਹੋਣਾ ਚਾਹੀਦਾ ਸੀ ਪਰ ਇਸ ਵਿਚ ਅਸੀਂ ਸਾਰੇ ਵੀ ਦੋਸ਼ੀ ਹਾਂ ਜਿਨ੍ਹਾਂ ਨੇ ਗੁਰਮਤਿ ਦਾ ਪ੍ਰਚਾਰ ਨਹੀਂ ਕੀਤਾ। ਇਥੇ ਕੁਝ ਕੁ ਵੀਚਾਰ ਕਰਨੀ ਚਾਹੀਦੀ ਹੈ। ਜਿਹੜਾ ਬ੍ਰਾਹਮਣ ਇਹ ਵੀਚਾਰ ਰੱਖਦਾ ਸੀ ਕਿ ਜੇਕਰ ਕੋਈ ਬ੍ਰਾਹਮਣ ਦਰੱਖਤ 'ਤੇ ਚੜ੍ਹ ਕੇ ਫਲ ਖਾ ਰਿਹਾ ਹੋਵੇ ਤਾਂ ਥੱਲੇ ਜੜ੍ਹਾਂ ਵਿਚ ਕੋਈ ਸ਼ੂਦਰ ਹੱਥ ਲਾ ਦੇਵੇ ਤਾਂ ਉਸ ਲਈ ਬ੍ਰਾਹਮਣ ਨੂੰ ਸ਼ੁਧੀ ਕਰਨੀ ਪੈਂਦੀ ਹੈ। ਭਾਵ ਦਰੱਖਤ ਦੇ ਹੱਥ ਲਾਉਣ ਨਾਲ ਹੀ ਬ੍ਰਾਹਮਣ ਉੱਤੇ ਚੜ੍ਹ ਕੇ ਫਲ ਖਾ ਰਿਹਾ ਵੀ ਭ੍ਰਿਸ਼ਟਿਆ ਜਾਏਗਾ। (ਮਾਰਤੰਡ ਪੰਨਾ 319) ਦੂਜੇ ਪਾਸੇ ਆਪ ਮੁਗਲਾਂ ਦੇ ਕਹਿਰ ਤੋਂ ਡਰਦਾ ਹੋਇਆ ਉਨ੍ਹਾਂ ਦਾ ਅਭਾਖਿਆ ਦਾ ਬੱਕਰਾ ਵੀ ਚੁੱਪ ਕਰਕੇ ਖਾ ਲੈਂਦਾ ਹੈ। ਉਥੇ ਉਸ ਦਾ ਕੋਈ ਧਰਮ ਕਰਮ ਖਤਰੇ ਵਿਚ ਨਹੀਂ ਪੈਂਦਾ। ਜਦੋਂ ਬਾਹਰ ਲੋਕਾਂ ਵਿਚ ਵਿਚਰਦਾ ਹੈ ਤਾਂ ਧਰਤੀ 'ਤੇ ਕਈ ਤਰ੍ਹਾਂ ਦਾ ਲੇਪਨ ਕਰਕੇ ਕਈ ਜੰਤਰਾਂ ਮੰਤਰਾਂ ਦਾ ਪਾਠ ਕਰਕੇ ਫਿਰ ਦੁਹਾਈ ਪਾਉਂਦਾ ਹੈ ਕਿ ਮੇਰੇ ਲਾਗੇ ਕੋਈ ਨਾ ਆਵੇ। ਮੇਰਾ ਬਣਿਆ ਭੋਜਨ ਤੁਹਾਡੇ ਆਉਣ ਨਾਲ ਭਿੱਟਿਆ ਜਾਵੇਗਾ। ਸਤਿਗੁਰੂ ਜੀ ਸਮਝਾਉਂਦੇ ਹਨ ਕਿ ਚੌਂਕਾ ਸੁੱਚਾ ਕਰਨ ਵਾਲਿਆਂ ਤੂੰ ਆਪ ਹੀ ਜੂਠਾ ਤੇ ਮੈਲਾ ਹੈ ਅਸਲ ਸੁੱਚਾ ਤਾਂ ਉਹ ਹੈ ਜਿਸਦੇ ਹਿਰਦੇ ਵਿੱਚ ਸੱਚ ਹੁੰਦਾ ਹੈ।

**ਅਭਾਖਿਆ ਕਾ ਕੁਠਾ ਬਕਰਾ ਖਾਣਾ॥**
**ਚਉਕੇ ਉਪਰਿ ਕਿਸੈ ਨ ਜਾਣਾ॥**

ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤ ਭਿਟੈ ਵੇ ਮਤੁ ਭਿਟੈ॥ ਇਹ ਅੰਨੁ ਅਸਾੜਾ ਫਿਟੈ॥
ਤਨ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥ (472)

ਦੂਜੀ ਵੀਚਾਰ ਸੀ ਕਿ ਜੇਕਰ ਕੋਈ ਲੋਹੇ ਦੇ ਭਾਂਡੇ ਵਿੱਚ ਖਾਂਦਾ ਹੈ ਤਾਂ ਭੋਜਨ ਵਿਸ਼ਟਾ ਤੁਲ ਹੋ ਜਾਂਦਾ ਹੈ ਅਤੇ ਖਾਣ ਵਾਲਾ ਨਰਕ ਨੂੰ ਜਾਂਦਾ ਹੈ। (ਮਾਰਤੰਡ ਪੰਨਾ-319) ਹੁਣ ਗੁਰਮਤਿ ਦੀ ਵੀਚਾਰ ਹੈ ਕਿ ਨਾਮ ਤੋਂ ਬਿਨਾਂ ਜੋ ਖਾਂਦਾ ਪਹਿਨਦਾ ਹੈ ਅਸਲ ਵਿੱਚ ਉਹੋ ਹੀ ਕੂਕਰ ਵਾਂਗ ਮਾਨੋਂ ਜੂਠੇ ਬਰਤਨਾਂ ਵਿੱਚ ਮੂੰਹ ਪਾਉਂਦਾ ਹੈ।

ਨਾਮ ਬਿਨਾ ਜੋ ਪਹਿਰੈ ਖਾਇ॥
ਜਿਉ ਕੂਕਰੁ ਜੂਠਨ ਮਹਿ ਪਾਇ॥ (240)

ਗੁਰੂ ਕਲਗੀਧਰ ਦੀ ਬਖਸ਼ਿਸ਼ ਹੈ ਜਿਨ੍ਹਾਂ ਨੇ ਰਿਸ਼ਤਾ ਹੀ ਸਰਬ ਲੋਹ ਨਾਲ ਬਣਾ ਕੇ ਉਹ ਖਾਲਸਾ ਬਣਾਇਆ ਜਿਸ ਦਾ ਸਿੱਧਾ ਸੰਬੰਧ ਰੱਬ ਨਾਲ ਹੈ। ਬਿਨਾਂ ਕਿਸੇ ਵਿਤਕਰੇ ਦੇ ਸਾਰਿਆਂ ਨੂੰ ਇਕੱਠੇ ਬਿਠਾ ਕੇ ਇਕੋ ਜਿਹਾ ਖਵਾ ਕੇ ਫਿਰ ਸਾਰਿਆਂ ਨੂੰ ਸੰਗਤ ਵਿਚ ਵੀ ਇਕੱਠੇ ਨਾਮ ਨਾਲ ਜੋੜ ਕੇ ਸੱਚ ਦੇ ਦੇਵਤੇ ਬਣਾ ਦਿੱਤਾ। ਅਜਿਹੇ ਪੁਰਖਾਂ ਲਈ ਕੋਈ ਭਰਮ ਨਹੀਂ ਕਿਉਂਕਿ—

ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥ (472)

ਮਨੁੱਖ ਦੀ ਮਾੜੀ ਸੋਚ ਨੇ ਕੇਵਲ ਖ਼ੁਰਾਕ ਹੀ ਜ਼ਹਿਰ ਨਹੀਂ ਬਣਾਈ ਬਲਕਿ ਜ਼ਹਿਰ ਹੀ ਖ਼ੁਰਾਕ ਬਣਾ ਲਈ ਹੈ। ਅੰਮ੍ਰਿਤ ਦਾ ਵਪਾਰੀ ਹੀਰੇ ਵਰਗੀ ਜ਼ਿੰਦਗੀ ਨੂੰ ਨਸ਼ਿਆਂ ਦੀ ਭੱਠੀ ਵਿਚ ਝੋਕ ਕੇ ਆਪਣਾ ਆਪਾ ਹੀ ਬਰਬਾਦ ਨਹੀਂ ਕਰ ਰਿਹਾ ਬਲਕਿ ਆਪਣੇ ਮਾਪਿਆਂ ਦੇ ਅਰਮਾਨਾਂ ਦਾ ਕਤਲ ਕਰ ਰਿਹਾ ਹੈ। ਸਮਾਜ ਨੂੰ ਦੂਸ਼ਿਤ ਕਰ ਰਿਹਾ ਹੈ। ਜ਼ਿੰਮੇਵਾਰੀਆਂ ਦਾ ਭਾਰ ਚੁੱਕਣ ਦੀ ਥਾਂ ਆਪ ਹੀ ਭਾਰ ਬਣ ਬੈਠਾ ਹੈ। ਅਜਿਹੇ ਲੋਕਾਂ ਨੇ ਸੁੱਖਾਂ ਦੀ ਨਗਰੀ ਨੂੰ ਨਰਕ ਬਣਾ ਦਿੱਤਾ ਹੈ।

ਗੁਰਮਤਿ ਅਸਲ ਵਿਚ ਜੀਵਨ ਜੁਗਤਿ ਹੈ ਜਿਸ ਕਰਕੇ ਜ਼ਿੰਦਗੀ ਦੇ ਹਰੇਕ ਖੇਤਰ ਵਿੱਚ ਇਸ ਨੇ ਚੰਗੀ ਅਗਵਾਈ ਬਖਸ਼ੀ ਹੈ। ਸ਼ੇਖ ਸ਼ਆਦੀ ਦੇ ਕਥਨ ਅਨੁਸਾਰ ਕਿ ਇਨ੍ਹਾਂ ਥੋੜਾ ਵੀ ਨਾ ਖਾਉ ਕਿ ਜਾਨ ਬਾਹਰ ਆ ਜਾਏ ਅਤੇ ਏਨਾ ਜ਼ਿਆਦਾ ਵੀ ਨਾ ਖਾਉ ਕਿ ਆਤਮਾ ਹੀ ਬਾਹਰ ਆ ਜਾਏ। (ਕਥਨ ਕੋਸ਼-98) ਗੁਰਮਤਿ ਅਨੁਸਾਰ ਸੁਚੱਜੀ ਸੇਧ ਇਹ ਹੈ ਕਿ ਦੁਨੀਆ ਦੇ ਬੰਧਨਾਂ ਨੂੰ ਤੋੜ,ਕੇ ਅੰਨ ਪਾਣੀ ਏਨਾ ਕੁ ਖਾਣਾ ਹੈ ਕਿ ਖੁਰਾਕ ਸਾਨੂੰ ਚੁੱਕੀ ਫਿਰੇ ਨਾ ਕਿ ਅਸੀਂ ਹੀ ਖੁਰਾਕ ਨੂੰ ਚੁੱਕਣ ਵਾਲੇ ਕੁਲੀ ਬਣ ਜਾਈਏ।

ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥ (467)

ਭਾਈ ਗੁਰਦਾਸ ਜੀ ਦਾ ਬਚਨ ਹੈ—

**ਗੁਰ ਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ॥ (32/2)**

ਭਾਈ ਗੁਰਦਾਸ ਜੀ ਦਾ ਇਕ ਕਬਿੱਤ ਬਹੁਤ ਪਿਆਰੀ ਸੇਧ ਬਖਸ਼ਿਸ਼ ਕਰਦਾ ਹੈ ਕਿ ਨਾ ਤਾਂ ਖੁਆਉਣ ਵਾਲਾ ਹੰਕਾਰੀ ਹੋਵੇ ਅਤੇ ਨਾ ਹੀ ਖਾਣ ਵਾਲਾ ਭਿਖਾਰੀ ਹੋਵੇ ਬਲਕਿ ਦੋਨਾਂ ਦੀ ਇਹ ਭਾਵਨਾ ਬਣ ਜਾਵੇ ਕਿ ਨਾ ਕੋਈ ਖੁਆਉਂਦਾ ਹੈ ਅਤੇ ਨਾ ਹੀ ਕੋਈ ਖਾਂਦਾ ਹੈ। ਇਹ ਸਾਰੀ ਕਰਤੇ ਪੁਰਖ ਦੀ ਖੇਡ ਹੈ। ਜਿਥੇ ਜਿਥੇ ਲਿਖਿਆ ਹੈ ਉਥੇ ਉਥੇ ਜਾ ਕੇ ਖਾ ਲੈਣਾ ਹੈ। ਕੋਈ ਨਾ ਕੋਈ ਵਸੀਲਾ ਬਣ ਜਾਂਦਾ ਹੈ। ਕੋਈ ਵੀ ਤੀਰ ਆਪ ਚੱਲ ਕੇ ਕਿਤੋਂ ਨਹੀਂ ਜਾਂਦਾ ਬਲਕਿ ਉਸ ਨੂੰ ਜਦੋਂ ਕੋਈ ਕਮਾਨ 'ਤੇ ਚੜ੍ਹਾ ਕੇ ਜਿਸ ਦਿਸ਼ਾ ਵਿੱਚ ਛਡਦਾ ਹੈ ਉਹ ਉਥੇ ਹੀ ਜਾਂਦਾ ਹੈ। ਘੋੜੇ ਦਾ ਸਵਾਰ ਦੋ ਕੰਮ ਕਰਦਾ ਹੈ ਇਕ ਪਾਸੇ ਘੋੜੇ ਨੂੰ ਚਾਬਕ (ਸੋਟੀ) ਮਾਰਦਾ ਹੈ ਅਤੇ ਦੂਜੇ ਪਾਸੇ ਉਸ ਦੀ ਲਗਾਮ ਪਕੜ ਕੇ ਭੱਜਣ ਲਈ ਦਿਸ਼ਾ ਵੀ ਦਿੰਦਾ ਹੈ। ਘੋੜਾ ਆਪ ਨਹੀਂ ਦਿਸ਼ਾ ਚੁਣਦਾ। ਕਿਸੇ ਮਾਲਕਣ ਦੇ ਕੋਲ ਕੋਈ ਨੌਕਰਾਣੀ ਖਲੋਤੀ ਹੋਵੇ ਉਹ ਇਧਰ ਉਧਰ ਜਾਂਦੀ ਹੈ ਪਰ ਜਾਂਦੀ ਆਪਣੀ ਮਾਲਕਣ ਦੇ ਹੁਕਮ ਨਾਲ ਹੀ ਹੈ। ਇਹ ਤਿੰਨ ਉਦਾਹਰਨਾਂ ਦੇ ਕੇ ਭਾਈ ਗੁਰਦਾਸ ਜੀ ਆਖਦੇ ਹਨ ਕਿ ਮਨੁਖ ਨੂੰ ਕਿਰਤ ਅਨੇਕਾਂ ਥਾਵਾਂ ਉਤੇ ਭਟਕਾਉਂਦੀ ਹੈ ਪਰ ਜਿਥੇ ਜਿਥੇ ਮਾਲਿਕ ਨੇ ਚੋਗ (ਖਾਣ ਪੀਣ) ਖਿਲਾਰੀ ਹੈ ਉਥੇ ਉਥੇ ਜਾ ਕੇ ਖਾਣ ਦਾ ਵਸੀਲਾ ਬਣ ਜਾਂਦਾ ਹੈ।

**ਜੈਸੇ ਧਰ ਧਨੁੱਖ ਚਲਾਈਅਤ ਬਾਨ ਤਾਨ,**
**ਚਲਯੋ ਜਾਇ ਤਿਤ ਹੀ ਜਿਤਹੀ ਚਲਾਈਐ॥**
**ਜੈਸੇ ਅਸ੍ਵ ਚਾਬੁਕ ਲਗਾਇ ਤਨ ਤੇਜ ਕਰਿ,**
**ਦੌਰਯੋ ਜਾਇ ਆਤੁਰ ਹੋਇ ਹਿਤ ਹੀ ਦਉ ਰਾਈਐ॥**
**ਜੈਸੇ ਦਾਸੀ ਨਾਇਕੈ ਅਗ੍ਰਭਾਗ ਠਾਂਢੀ ਰਹੈ,**
**ਧਾਵੈ ਤਿਤਹੀ ਤਾਹਿ ਜਿਤਹੀ ਪਠਾਈਐ॥**
**ਤੈਸੇ ਪ੍ਰਾਨੀ ਕਿਰਤ ਸੰਜੋਗ ਲਗ ਭ੍ਰਮੈ ਭ੍ਰਮ,**
**ਜਤ ਕਤ ਖਾਨ ਤਹੀ ਜਾਇ ਖਾਈਐ॥ (610)**

ਗੁਰੂ ਅੰਗਦ ਸਾਹਿਬ ਜੀ ਦਾ ਬਚਨ ਹੈ ਕਿ ਜੀਵ ਦੇ ਨੱਕ ਵਿਚ ਰਜ਼ਾ ਦੀ ਨੱਥ ਹੈ ਜੋ ਕਿ ਪ੍ਰਮੇਸ਼ਰ ਦੇ ਹੱਥ ਵਿੱਚ ਹੈ। ਪਰ ਸੱਚ ਇਹ ਵੀ ਹੈ ਕਿ ਜਿਥੇ ਸਾਡੇ ਦਾਣੇ ਖਿਲਾਰੇ ਹਨ ਉਥੇ ਜਾ ਕੇ ਖਾਣੇ ਪੈਂਦੇ ਹਨ।

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥ (653)**

# ਖਾਲਸਾ

ਖਾਲਸਾ ਸ਼ਬਦ ਦੇ ਅਰਥ ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿੱਚ ਕਰਦਿਆਂ ਖਾਲਸਾ ਸ਼ਬਦ ਨੂੰ ਅਰਬੀ ਦਾ ਮੰਨ ਕੇ ਅਰਥਾਇਆ ਹੈ ਖਾਲਿਸ, ਨਿਰੋਲ ਜਾਂ ਉਹ ਬਾਦਸ਼ਾਹੀ ਜ਼ਮੀਨ ਜਿਸ ਉੱਤੇ ਬਾਦਸ਼ਾਹ ਦਾ ਸਿੱਧਾ ਹੱਕ ਹੈ। ਮਹਾਨ ਕੋਸ਼ ਦੇ ਕਰਤਾ ਨੇ ਵੀ ਇਸਦੇ ਨਾਲ ਰਲਦੇ ਮਿਲਦੇ ਅਰਥ ਕੀਤੇ ਹਨ। ਡਾਕਟਰ ਰਤਨ ਸਿੰਘ ਜੱਗੀ ਨੇ ਸਿੱਖ ਪੰਥ ਵਿਸ਼ਵਕੋਸ਼ ਵਿੱਚ ਇਸ ਨੂੰ ਅਰਬੀ ਅਤੇ ਫਾਰਸੀ ਦਾ ਸ਼ਬਦ ਮੰਨਿਆ ਹੈ। ਅਰਬੀ ਅਨੁਸਾਰ ਤਾਂ ਅਰਥ ਸ਼ੁਧ, ਮਿਲਾਵਟ ਰਹਿਤ ਹੀ ਕੀਤੇ ਹਨ ਪਰ ਫਾਰਸੀ ਅਨੁਸਾਰ ਉਹ ਜ਼ਮੀਨ ਜਿਸ ਉਤੇ ਬਾਦਸ਼ਾਹ ਦਾ ਸਿੱਧਾ ਹੱਕ ਹੈ ਕੀਤੇ ਹਨ। ਰੱਬ ਦੀ ਪਵਿੱਤਰ ਧੁਰ ਕੀ ਬਾਣੀ ਵਿੱਚ ਭਗਤ ਕਬੀਰ ਸਾਹਿਬ ਜੀ ਨੇ ਬਚਨ ਕੀਤੇ ਹਨ ਕਿ ਸਾਰੇ ਸੰਸਾਰ ਉੱਤੇ ਮੌਤ ਦਾ ਸਹਿਮ ਹੈ। ਭਰਮੀ ਅਤੇ ਗਿਆਨੀ ਵੀ ਮੌਤ ਦੇ ਸਹਿਮ ਤੋਂ ਮੁਕਤ ਨਹੀਂ। ਜਿਨ੍ਹਾਂ ਮਨੁੱਖਾਂ ਨੇ ਪ੍ਰੇਮਾ ਭਗਤੀ ਕਰਨੀ ਚੰਗੀ ਤਰ੍ਹਾਂ ਸਮਝ ਲਈ ਹੈ ਉਹ ਖਾਲਸੇ ਬਣ ਗਏ ਭਾਵ ਮੌਤ ਦੇ ਸਹਿਮ ਤੋਂ ਆਜ਼ਾਦ ਹੋ ਗਏ ਹਨ।

**ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥**
**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥ (655)**

ਖਾਲਸਾ ਸ਼ਬਦ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਰਤ ਕੇ ਪੂਰਬ ਦੀ ਸੰਗਤ ਵੱਲ ਇਕ ਹੁਕਮਨਾਮਾ ਭੇਜਿਆ ਸੀ ਜਿਸ ਵਿਚ ਗੁਰੂ ਕਾ ਖਾਲਸਾ ਸ਼ਬਦ ਲਿਖਿਆ ਸੀ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਪਟਨੇ ਦੀ ਸੰਗਤ ਨੂੰ ਭੇਜੇ ਹੁਕਮਨਾਮੇ ਵਿੱਚ ਵੀ ਖਾਲਸਾ ਸ਼ਬਦ ਲਿਖਿਆ ਸੀ। (ਸਿੱਖ ਪੰਥ ਵਿਸ਼ਵਕੋਸ਼, 547)

ਸੰਸਾਰ ਅੰਦਰ ਕਰੀਬ ਸਾਰੇ ਧਰਮ ਦੋ ਗੱਲਾਂ ਤੇ ਸਹਿਮਤ ਹਨ ਭਾਵ ਇਕ ਮਤ ਹਨ ਕਿ ਰੱਬ ਦੇ ਮਿਲਾਪ ਲਈ ਮਨੁੱਖਾ ਦੇਹੀ ਮਿਲੀ ਹੈ। ਦੂਜਾ ਗੁਰੂ ਦੀ ਰਾਹੀਂ ਭਾਵ ਕਿਸੇ ਨਿਰਮਲ ਉਪਦੇਸ਼ ਰਾਹੀਂ ਇਹ ਮਿਲਾਪ ਸੰਭਵ ਹੈ। ਜਿਹੜਾ ਨਿਰਮਲ ਉਪਦੇਸ਼ ਦਾ ਮਸਲਾ ਸੀ। ਇਥੋਂ ਬਹੁਤੇ ਲੋਕ ਭਟਕ ਗਏ। ਕੋਈ ਦੇਵੀ ਦੇਵਤਿਆਂ, ਕੋਈ ਪੱਥਰ, ਕੋਈ ਮੜ੍ਹੀ ਮਸਾਣਾਂ, ਕੋਈ ਕਿਸੇ ਤਰੀਕੇ, ਕੋਈ ਕਿਸੇ ਤਰੀਕੇ ਉਪਰਾਲੇ ਕਰਨ ਲੱਗੇ। ਤਰੀਕਿਆਂ ਵਿਚ ਵਖਰੇਵੇਂ ਕਾਰਨ ਆਪਸੀ ਟਕਰਾਅ ਵੀ ਵੱਧ ਗਿਆ। ਧਰਮ ਮਿਲਾਪ ਦੀ ਥਾਂ ਤੋੜਨ ਅਤੇ ਤਬਾਹੀ ਦਾ ਹੀ ਸਾਧਨ ਬਣ

ਗਿਆ। ਸ਼ਖਸ਼ੀ ਪੂਜਾ ਦੀ ਭੁੱਖ ਨੇ ਨਕਲੀ ਗੁਰੂਆਂ ਦਾ ਬਜ਼ਾਰ ਗਰਮ ਕਰ ਦਿੱਤਾ। ਨਕਲੀ ਗੁਰੂ ਮਨੁੱਖਤਾ ਦੇ ਰਾਖੇ ਹੋਣ ਦਾ ਦਾਵਾ ਕਰਕੇ ਆਪ ਹੀ ਲੁੱਟ ਲੁੱਟ ਕੇ ਖਾਣ ਲੱਗ ਪਏ। ਵਾੜ ਹੀ ਖੇਤੀ ਦੀ ਦੁਸ਼ਮਣ ਬਣ ਗਈ। ਖੇਤੀ ਖ਼ਸਮ ਸੇਤੀ ਅਰਦਾਸ ਕਰਨ ਲੱਗ ਪਈ। ਰੱਬੀ ਤਰਸ ਵਿਚੋਂ ਗੁਰੂ ਨਾਨਕ ਸਾਭਿਬ ਜੀ ਦਾ ਪ੍ਰਕਾਸ਼ ਹੋਇਆ। ਭੁੱਲੀ ਭਟਕੀ ਲੋਕਾਈ ਨੂੰ ਰੱਬੀ ਰਾਹ ਦਰਸਾਇਆ। ਲੰਮੀ ਬਿਮਾਰੀ ਦੇ ਲੰਮੇ ਇਲਾਜ ਲਈ ਜੋਤਿ ਜੁਗਤਿ ਉਹੋ ਹੀ ਰੱਖ ਕੇ ਸਾਹਿਬ ਨੇ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਚਾਰ ਜਾਮੇ ਪਲਟੇ। ਪੰਜਵੇਂ ਜਾਮੇ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਇਬਾਦਤ ਦੇ ਨਾਲ ਸ਼ਹਾਦਤ ਵੀ ਸ਼ਾਮਿਲ ਹੋ ਗਈ। ਕਿਸੇ ਲਿਖਾਰੀ ਦੇ ਬੋਲ ਹਨ ਕਿ ਜਦੋਂ ਡੁਲਦਾ ਖ਼ੂਨ ਸ਼ਹੀਦਾਂ ਦਾ, ਤਸਵੀਰ ਬਦਲਦੀ ਕੌਮਾਂ ਦੀ। ਲਿਖਾਰੀ ਅਨੁਸਾਰ ਗੁਰੂ ਅਰਜਨ ਪਾਤਿਸ਼ਾਹ ਜੀ ਦੀ ਸ਼ਹਾਦਤ ਵਿਚੋਂ ਕੌਮ ਦੀ ਤਸਵੀਰ ਸ੍ਰੀ ਹਰਿਮੰਦਰ ਸਾਹਿਬ ਦੇ ਨਾਲ ਨਾਲ ਸ੍ਰੀ ਅਕਾਲ ਤਖ਼ਤ ਦੇ ਰੂਪ ਵਿਚ ਪ੍ਰਗਟ ਹੋਈ। ਖਾਲਸਾ ਅਕਾਲ ਪੁਰਖ ਦੀ ਫ਼ੌਜ ਬਣ ਕੇ ਰੱਬ ਦੀ ਮਨੁੱਖਤਾ ਦਾ ਪਹਿਰੇਦਾਰ ਬਣ ਗਿਆ।

ਕਵੀ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਅੰਦਰ ਖਾਲਸੇ ਦੇ ਪ੍ਰਗਟ ਹੋਣ ਦਾ ਇਕ ਹੋਰ ਵੀ ਕਾਰਨ ਸਾਹਮਣੇ ਲਿਆਂਦਾ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਸਿੱਖੀ ਦੀ ਬਗੀਚੀ ਦੀ ਸੇਵਾ ਸੰਭਾਲ ਵਾਸਤੇ ਮਸੰਦ ਪ੍ਰਥਾ ਸ਼ੁਰੂ ਕੀਤੀ। ਇਹ ਪ੍ਰਥਾ ਦਸਮੇਸ਼ ਜੀ ਦੇ ਸਮੇਂ ਤੱਕ ਕਾਫੀ ਮਲੀਨ ਹੋ ਚੁੱਕੀ ਸੀ। ਕਿਉਂਕਿ ਗੁਰੂ ਜੀ ਵੱਲੋਂ ਥਾਪੇ ਮਸੰਦ ਕੁਝ ਬਹੁਤ ਬਿਰਧ ਜਾਂ ਬਹੁਤੇ ਚੜ੍ਹਾਈ ਕਰ ਚੁੱਕੇ ਸਨ। ਮਗਰੋਂ ਬਣੇ ਮਸੰਦ ਸਖਸ਼ੀ ਪੂਜਾ ਅਤੇ ਧੰਨ ਦੌਲਤ ਵਿਚੋਂ ਬੇਈਮਾਨੀ ਦੀ ਬਿਮਾਰੀ ਦੇ ਤਕੜੇ ਸ਼ਿਕਾਰ ਹੋ ਚੁੱਕੇ ਸਨ। ਚੇਤੋ ਮਸੰਦ ਵਰਗਿਆਂ ਦੀਆਂ ਕਰਤੂਤਾਂ ਮਸੰਦਾਂ ਦੀ ਭੈੜੀ ਸੋਚ ਦਾ ਪ੍ਰਗਟਾਵਾ ਕਰ ਰਹੀਆਂ ਸਨ। ਉਨ੍ਹਾਂ ਦੇ ਮਨ ਵਿਚ ਤਾਂ ਇਥੋਂ ਤੱਕ ਹੰਕਾਰ ਸੀ ਕਿ ਅਸੀਂ ਹੀ ਸੰਗਤਾਂ ਨੂੰ ਕਹਿ ਕੇ ਇਨ੍ਹਾਂ ਨੂੰ ਗੁਰੂ ਬਣਾਉਂਦੇ ਹਾਂ। ਸੰਗਤਾਂ ਨੂੰ ਤਾਂ ਸਾਡੇ ਕਹਿਣ 'ਤੇ ਵਿਸ਼ਵਾਸ ਹੈ। ਉਨ੍ਹਾਂ ਮਸੰਦਾਂ ਨੂੰ ਗੁਰੂ, ਗੁਰੂ ਨਜ਼ਰ ਨਹੀਂ ਆਉਂਦੇ ਸਨ।

**ਕਰਿਬੋ ਗੁਰੂ ਮਸੰਦਨ ਹਾਥ॥ ਨਾਥ ਬਨਾਇ ਨਿਵਾਵਹਿ ਮਾਥ॥**
**ਸੋਈ ਗੁਰੂ ਪੂਜਹਿ ਤਿਸ ਆਇ॥ ਗਨ ਮਸੰਦ ਜਿਹ ਸੀਸ ਨਿਵਾਇ॥**

(ਰੁਤਿ-3 ਅੰਸ਼ੂ-15/9)

ਗੁਰੂ ਸਾਹਿਬ ਜੀ ਨੇ ਸਰੀਰਕ ਵਰਤਾਰਾ ਖਤਮ ਕਰਨਾ ਸੀ ਪਰ ਇਹ ਤਾਂ ਸਰੀਰਕ ਵਰਤਾਰੇ ਵੇਲੇ ਹੀ ਗੁਰੂ ਘਰ ਦੀ ਮਰਿਆਦਾ ਤੋਂ ਬਾਗੀ ਹੋ ਬੈਠੇ ਸਨ। ਇਨ੍ਹਾਂ ਨੇ ਆਉਣ ਵਾਲੇ ਸਮੇਂ ਅੰਦਰ ਸਿੱਖੀ ਦਾ ਲਹੂ ਪੀਣਾ ਹੈ। ਅਜਿਹੀਆਂ ਲਹੂ ਪੀਣੀਆਂ ਜੋਕਾਂ ਤੋਂ ਆਪ ਹੀ ਆਪਣੇ ਹੱਥੀਂ ਸੰਗਤ ਨੂੰ ਅਜ਼ਾਦ ਕਰਵਾ ਕੇ ਸਿੱਧਾ

ਗੁਰੂ ਨਾਲ ਸੰਬੰਧ ਹੋਣਾ ਚਾਹੀਦਾ ਹੈ।

**ਚਹੁੰਦਿਸ਼ ਸੰਗਤਿ ਦੁਖੀ ਲਖਿ, ਕੂਰ ਮਸੰਦ ਬਿਲੰਦ॥**
**ਸ਼ਰਧਾ ਰਹਿਬੇ ਦੇਤ ਨਹਿ ਲੇ ਧੰਨ ਤਾੜਤਿ ਮੰਦ॥**
**ਇਸ ਬਿਧਿ ਹਮਰੇ ਰਹੇ ਪਿਛਾਰੀ॥**
**ਨਿਰਭੈ ਹੋਇ ਦੁਖ ਦੇਇ ਪੁਨਿ ਭਾਰੀ॥**

ਸਾਹਿਬ ਜੀ ਨੂੰ ਸਹਜੇ ਸੋਚ ਵਿਚੋਂ ਖਿਆਲ ਆਇਆ ਕਿ ਇਕੱਲੇ ਇਕੱਲੇ ਮਸੰਦ ਦੀ ਥਾਂ ਕਿਸੇ ਪੰਜਾਂ ਦੀ ਚੋਣ ਕਰਕੇ ਸਿੱਖੀ ਦੀ ਵਾਗਡੋਰ ਸਰੀਰਕ ਕੰਮਾਂ ਲਈ ਉਨ੍ਹਾਂ ਦੇ ਹਵਾਲੇ ਕੀਤੀ ਜਾਵੇ।

ਇਕ ਵੀਚਾਰ ਬਹੁਤ ਪ੍ਰਚਲਿਤ ਕਰ ਦਿੱਤੀ ਕਿ ਬਾਬਾ ਜੈਤਾ ਜੀ ਜਦੋਂ ਧੰਨ ਗੁਰੂ ਤੇਗ ਬਹਾਦਰ ਜੀ ਦਾ ਸੀਸ ਲੈ ਕੇ ਆਏ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਪੁੱਛ ਦਾ ਜਵਾਬ ਭਾਈ ਜੈਤਾ ਜੀ ਨੇ ਰੋ ਕੇ ਦਿੱਤਾ ਸੀ ਕਿ ਉਥੇ ਸਿੱਖ ਅਤੇ ਗੈਰ ਸਿੱਖ ਦੀ ਪਹਿਚਾਣ ਹੀ ਕੋਈ ਨਹੀਂ ਸੀ। ਇਹ ਵੀਚਾਰ ਸਰਾਸਰ ਗਲਤ ਹੈ ਕਿਉਂਕਿ ਕੇਸ ਰੱਖਣੇ ਜਾਂ ਹੋਰ ਕਈ ਰਹਿਮਤਾਂ ਪਹਿਲਾਂ ਤੋਂ ਹੀ ਸਿੱਖੀ ਦਾ ਅੰਗ ਬਣੀਆਂ ਆ ਰਹੀਆਂ ਸਨ। ਖਾਲਸਾ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਨਹੀਂ ਸਾਜਿਆ ਕਿਉਂਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਕਿਸੇ ਜੰਗ ਦੇ ਮੈਦਾਨ ਵਿਚ ਨਹੀਂ ਬਲਕਿ ਉਨ੍ਹਾਂ ਨੇ ਆਪ ਤਿਲਕ ਜੰਜੂ ਦੀ ਰਾਖੀ ਲਈ ਸ਼ਹਾਦਤ ਦਿੱਤੀ ਸੀ। ਭਾਈ ਗੁਰਦਾਸ ਜੀ ਬੜਾ ਸਪੱਸ਼ਟ ਲਿਖਦੇ ਹਨ ਕਿ "ਸਹਜੇ ਰਚਿਓ ਖਾਲਸਾ॥"

ਖਾਲਸਾ ਗੁਰੂ ਨਾਨਕ ਸਾਹਿਬ ਜੀ ਦੀ ਸੋਚ ਦਾ ਬੀਜ ਹੈ ਜਿਸ ਨੂੰ ਬਾਕੀ ਗੁਰੂਆਂ ਨੇ ਆਪੋ ਆਪਣਾ ਯੋਗਦਾਨ ਪਾ ਕੇ ਵੱਡਾ ਕੀਤਾ ਅਤੇ ਇਸੇ ਸੋਚ ਦਾ ਸਿਖਰ ਖਾਲਸਾ ਹੈ।

ਗੋਇੰਦਵਾਲ ਦੀ ਧਰਤੀ 'ਤੇ ਗੁਰੂ ਅਮਰਦਾਸ ਜੀ ਵੇਲੇ ਭਾਈ ਪਾਰੋ ਜੀ ਦੀ ਅਰਜ਼ੋਈ ਕਰਨ ਤੇ ਵਿਸਾਖੀ ਵਾਲੇ ਦਿਨ ਸਿੱਖਾਂ ਦਾ ਆਪਸੀ ਸਿੱਖਾਂ ਨਾਲ ਅਤੇ ਗੁਰੂ ਨਾਲ ਮਿਲਾਪ ਦਾ ਦਿਨ ਰੱਖਿਆ ਸੀ। ਜਿਸ ਦਾ ਨਾਮ ਸਾਲਾਨਾ ਜੋੜ ਮੇਲਾ ਸੀ। ਗੁਰੂ ਘਰ ਵਿਚ ਹਰੇਕ ਸਾਲ ਵਿਸਾਖੀ ਦੇ ਇਕੱਠ ਹੁੰਦੇ ਰਹਿੰਦੇ ਸਨ। ਇਸ ਵਿਸਾਖੀ ਤੇ ਗੁਰੂ ਜੀ ਨੇ ਜੋੜ ਮੇਲੇ ਨੂੰ ਸਿੱਖਾਂ ਦੇ ਜੁੜਨ ਦਾ ਮੇਲਾ ਬਣਾ ਦਿੱਤਾ ਭਾਵ ਪੰਜਾਂ ਨੂੰ ਜੋੜ ਕੇ ਇਕ ਰੂਪ ਬਣਾ ਦੇਣ ਲਈ ਇਸ ਵਾਰੀ ਸਪੈਸ਼ਲ ਹੁਕਮਨਾਮੇ ਲਿਖ ਕੇ ਸੰਗਤ ਦਾ ਇਕੱਠ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਕੀਤਾ। ਭੱਟ ਵਹੀਆਂ ਅਨੁਸਾਰ ਆਸਾ ਕੀ ਵਾਰ ਦੇ ਕੀਰਤਨ ਮਗਰੋਂ ਭਾਈ ਮਨੀ ਸਿੰਘ ਜੀ ਨੇ ਕਥਾ ਕੀਤੀ। ਉਸ ਮਗਰੋਂ ਕਲਗੀਧਰ ਪਾਤਸ਼ਾਹ ਵੱਖਰੇ ਜਾਹੋ ਜਲਾਲ ਵਿਚ ਆ ਕੇ ਨੰਗੀ ਕਿਰਪਾਨ ਨਾਲ ਸਿੱਖ ਦਾ ਸਿਰ ਮੰਗਣ ਲੱਗੇ। ਪਹਿਲੀ ਵਾਰੀ ਅਜਿਹਾ ਹੋਇਆ ਸੀ। ਸਮਝਣ ਲੱਗਿਆਂ ਵਕਤ ਲੱਗਿਆ ਪਰ

ਇੰਨੇ ਸਮੇਂ ਵਿਚ ਗੁਰੂ ਜੀ ਨੇ ਆਪਣੀ ਮੰਗ ਜਦੋਂ ਤੀਸਰੀ ਵਾਰ ਦੁਹਰਾਈ ਅਤਿ ਪ੍ਰਿਯ ਸਿਖ ਅਹੈ ਕੋ ਮੇਰਾ? ਆਪਨੋ ਸੀਸ ਦੇਹਿ ਇਸ ਬੇਰਾ॥ (33) (ਰਾਸਿ-3-ਅੰਸੂ-17) ਬੈਠੇ ਕਿਤਿਕ ਬੇਰ ਜਬ ਬੀਤੀ॥ ਕਹਯੋ ਬਚਨ ਤ੍ਰਿਤੀਆ ਤਿਸ ਰੀਤੀ॥ (38) ਤਾਂ ਭਾਈ ਦਇਆ ਰਾਮ ਜੀ ਸੀਸ ਭੇਟ ਕਰਨ ਗਏ।

ਰਿਦੈ ਬਿਚਾਰ ਕੀਨਿ ਤਬਿ ਤਾਹੀ॥
ਰੇ ਜਿਯ ਜਿਯਤਿ ਸਦਾ ਕੋ ਨਾਹੀ॥
ਐਸੋ ਸਮੋ ਨਹੀ ਪੁਨ ਪਾਵੈ॥
ਸਤਗੁਰ ਕਾਜ ਸਸਿ ਤੁਵ ਆਵੈ॥

ਇਸ ਤਰ੍ਹਾਂ ਗਰੀਬ ਨਿਵਾਜ਼ ਭਾਈ ਦਇਆ ਰਾਮ ਨੂੰ ਤੰਬੂ ਅੰਦਰ ਲਿਜਾਣ ਤੋਂ ਬਾਅਦ ਫਿਰ ਬਾਹਰ ਆਏ ਤਾਂ ਲਹੂ ਭਿੱਜੀ ਕਿਰਪਾਨ ਨਾਲ ਫਿਰ ਦੁਬਾਰਾ ਇਕ ਹੋਰ ਸੀਸ ਦੀ ਮੰਗ ਕੀਤੀ।

ਧੁਨਿ ਊਚੀ ਪੁਨ ਗੁਰੂ ਉਚਾਰਾ॥
ਔਰ ਦੇਇ ਸਿਰ ਕੋ ਸਿਖ ਪਯਾਰਾ॥
ਕਾਰਜ ਪਰਯੋ ਆਨ ਕਰਿ ਮੇਰਾ॥
ਸਿਰ ਦੀਨੇ ਬਿਨ ਹੋਹਿ ਨ ਹੇਰਾ॥ (ਹੇਰਾ ਭਾਵ ਦੇਖ ਲਿਆ)
ਜਬ ਹੂੰ ਤੀਜੋ ਬਚਨ ਉਚਾਰਾ॥
ਧਰਮ ਸਿੰਘ ਤਬਿ ਰਿਦੈ ਬੀਚਾਰਾ॥
ਜਾਤਿ ਜਾਟ ਹਸਤਪੁਰ ਵਾਸੀ॥
ਮਨ ਸੋ ਕਰਿ ਕਯੋਂ ਭਾ ਪ੍ਰਣਿ ਨਾਸੀ॥ (6)

ਭਾਈ ਧਰਮ ਚੰਦ ਜੀ ਨੇ ਬਚਨ ਸੁਣ ਕੇ ਵੀਚਾਰਿਆ ਕਿ ਸੀਸ ਤਾਂ ਪਹਿਲਾਂ ਹੀ ਭੇਟਾ ਕੀਤਾ ਹੋਇਆ ਹੈ।

ਐਸਾ ਸਤਿਗੁਰੁ ਜੇ ਮਿਲੈ
ਤਿਸ ਨੋ ਸਿਰੁ ਸਉਪੀਐ
ਵਿਚਹੁ ਆਪੁ ਜਾਇ॥ (921)

ਹੁਣ ਪ੍ਰਣ ਕਿਉਂ ਨਾਸ ਕਰਨਾ ਹੈ ਭਾਵ ਪ੍ਰਣ ਨਿਭਾਉਣ ਦਾ ਵਕਤ ਹੈ। ਗਰੀਬ ਨਿਵਾਜ ਦਸਮੇਸ਼ ਪਿਤਾ ਜੀ ਨੇ ਧਰਮ ਚੰਦ ਨੂੰ ਵੀ ਤੰਬੂ ਵਿਚ ਲਿਜਾ ਕੇ ਮੁੜ ਤੀਸਰੀ ਵਾਰੀ ਲਹੂ ਚੋਂਦੀ ਸਮਸ਼ੀਰ ਨਾਲ ਇਕ ਸਿਰ ਦੀ ਮੰਗ ਫਿਰ ਦੁਹਰਾਈ।

ਇਤ ਪ੍ਰਭ ਤੀਨ ਬਾਰ ਜਬ ਭਾਖੇ॥
ਕੋ ਸਿਖ ਸਿਰ ਦੇ ਗੁਰ ਅਭਿਲਾਖੇ॥
ਇਸ ਸੁਨਿ ਕੈ ਬਚ ਕਲਗੀਧਰ ਕੇ॥

ਭੂਰਨ ਉਠਯੋ ਜੋਰਿ ਕਰ ਕਰਿ ਕੇ॥ 20॥
ਮੁਹਕਮ ਸਿੰਘ ਨਾਮ ਬਖਯਾਤੀ॥
ਨਾਮਦੇਵ ਕੀ ਜਿਸ ਤਨ ਜਾਤੀ॥

ਸਤਿਗੁਰੂ ਜੀ ਨੇ ਸਾਰੀ ਕਿਰਿਆ ਫਿਰ ਦੁਹਰਾ ਕੇ ਚੌਥੀ ਵਾਰੀ ਮੰਗ ਫਿਰ ਰੱਖ ਦਿੱਤੀ।

ਚੰਚਲ ਗਤਿ ਸੋ ਬਾਹਰ ਆਏ॥
ਖੜਗ ਰਕਤ ਜੁਤਿ ਕਰ ਚਮਕਾਏ॥
ਬੈਠਿ ਸਿਘਾਸਨ ਪਰ ਫਰਮਾਯੋ॥
ਜੋ ਸਿਖ ਸਿਰ ਦੇ ਮੋ ਮਨ ਭਾਯੋ॥ (24)
ਸਾਹਿਬ ਸਿੰਘ ਸੈਨ ਤਨ ਜਾਤੀ॥
ਬਿਦਰਪੁਰੀ ਵਾਸੀ ਬਖਯਾਤੀ॥
ਠਾਂਢੋ ਭਯੋ ਜੋਰਿ ਕਰਿ ਹਾਥਾ॥
ਸਿਰ ਮੇਰੈ ਲਿਹੁ ਅਬਿ ਜਗ ਨਾਥਾ॥

ਇਸ ਵਾਰੀ ਪ੍ਰੇਮ ਦੀ ਮੰਡੀ ਵਿੱਚ ਫਿਰ ਸਿਖ ਨੇ ਸਿਰ ਵੇਚ ਕੇ ਪ੍ਰੀਤਾਂ ਗੂੜ੍ਹੀਆਂ ਕੀਤੀਆਂ।

ਬਹੁਰ ਬਚਨ ਉਚਰਯੋ ਤਿਸ ਰੀਤੀ॥
ਅਸ ਕੋ ਸਿਖ ਸਿਰ ਦੇ ਯੁਤਿ ਪ੍ਰੀਤੀ॥ (29)
ਹਿੰਮਤ ਸਿੰਘ ਬਾਸੀ ਜਗੰਨਾਥ॥
ਝੀਵਰ ਜਾਤਿ ਬੰਦਿ ਦ੍ਵੈ ਹਾਥ॥ (32)
ਕਹਤਿ ਭਯੋ ਲੀਜੈ ਮਗ ਸਿਰ ਕੋ॥
ਸੁਨਿ ਗੁਰ ਤੁਰਤ ਗਹਯੋ ਤਿਸ ਕਰ ਕੋ॥ (33)

ਇਸ ਤਰ੍ਹਾਂ ਗੁਰੂ ਪਾਤਿਸ਼ਾਹ ਜੀ ਨੇ ਪੰਜ ਸੀਸ ਲੈ ਕੇ ਅੰਦਰ ਅੰਮ੍ਰਿਤ ਦਾ ਬਾਟਾ ਜਿਹੜਾ ਪਹਿਲਾਂ ਚਰਨ ਪਾਹੁਲ ਦੇ ਰੂਪ ਵਿੱਚ ਤਿਆਰ ਹੁੰਦੀ ਪਾਹੁਲ ਸੀ ਉਸ ਨੂੰ ਬਦਲ ਕੇ ਖੰਡੇ ਦੀ ਪਾਹੁਲ ਦੇ ਕੇ ਪੰਜਾਂ ਬਾਣੀਆਂ ਦੁਆਰਾ ਅਤੇ ਪਤਾਸੇ ਘੋਲ ਕੇ ਤਿਆਰ ਕੀਤਾ। ਪੰਜਾਂ ਨੂੰ ਛਕਾ ਕੇ ਮੁੜ ਆਪ ਉਨ੍ਹਾਂ ਕੋਲੋਂ ਛਕਿਆ। ਅੱਜ ਤੱਕ ਸਿੱਖ ਲੰਗਰ ਵਿੱਚ ਅਤੇ ਸੰਗਤ ਵਿਚ ਚਉਕੜਾ ਮਾਰ ਕੇ ਬੈਠਦਾ ਸੀ ਪਰ ਅੱਜ ਭਗਤੀ ਦੇ ਚੌਕੜੇ ਨੂੰ ਸ਼ਕਤੀ ਦੇਣ ਲਈ ਬੀਰ ਆਸਣ ਬਿਠਾਇਆ। ਹੈਰਾਨੀ ਦੀ ਗੱਲ ਹੈ ਕਿ ਜਦੋਂ ਵਾਰੀ ਵਾਰੀ ਅੰਦਰ ਗਏ ਸਨ ਤਦ ਗੁਰੂ ਵੱਖਰਾ ਸੀ ਚੇਲੇ ਵੱਖਰੇ ਸਨ ਪਰ ਜਦੋਂ ਬਾਹਰ ਆਏ ਤਾਂ ਗੁਰੂ ਅਤੇ ਚੇਲਿਆਂ ਦੀ ਪਹਿਚਾਣ ਖਤਮ ਹੋ ਗਈ ਸੀ। ਸਾਰਿਆਂ ਦੇ ਇਕੋ ਜਿਹੇ ਕਕਾਰ, ਇਕੋ ਜਿਹਾ ਸ਼ਿੰਗਾਰ ਸੀ। ਇਸੇ ਕਰਕੇ ਭਾਈ ਗੁਰਦਾਸ ਸਿੰਘ ਜੀ ਆਖਦੇ ਹਨ ਕਿ—

ਇਉ ਤੀਸਰ ਪੰਥ ਚਲਾਇਅਨੁ ਵਡ ਸੂਰ ਗਹੇਲਾ॥
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥

ਇਹ ਸਾਰੀ ਘਟਨਾ ਵੈਸਾਖ ਦੀ ਪਹਿਲੀ ਸੰਨ 1699 ਦੀ ਹੈ। ਹੋਰ ਵੀ ਬਹੁਤ ਸਾਰੀ ਸੰਗਤ ਨੇ ਅੰਮ੍ਰਿਤ ਛਕਿਆ ਸੀ। ਇਥੇ ਕੁਝ ਹੋਰ ਚੀਜ਼ਾਂ ਵੀ ਪ੍ਰਗਟੀਆਂ ਸਨ ਜਿਨ੍ਹਾਂ ਨੂੰ ਅੱਖੋਂ ਪਰੋਖੇ ਕਰ ਦਿੱਤਾ ਜਾਂਦਾ ਹੈ। ਖੰਡੇ ਬਾਟੇ ਦਾ ਅੰਮ੍ਰਿਤ (ਪਾਹੁਲ) ਪ੍ਰਗਟਿਆ, ਗੁਰੂ ਫਤਹਿ ਪ੍ਰਗਟ ਹੋਈ, ਸਿੰਘ ਸ਼ਬਦ ਪ੍ਰਗਟ ਹੋਇਆ, ਖਾਲਸੇ ਦਾ ਨਗਰ ਪ੍ਰਗਟ ਹੋਇਆ, ਖਾਲਸੇ ਦੇ ਮਾਤਾ ਪਿਤਾ ਪ੍ਰਗਟ ਹੋਏ, ਖਾਲਸੇ ਦਾ ਜਨਮ ਅਸਥਾਨ ਪ੍ਰਗਟ ਹੋਇਆ, ਨਵੀਂ ਰੀਤ ਪ੍ਰਗਟ ਹੋਈ, ਗੁਰੂ ਦਾ ਖਾਸ ਰੂਪ ਖਾਲਸਾ ਪ੍ਰਗਟ ਹੋਇਆ, ਪੰਥ ਪ੍ਰਗਟ ਹੋਇਆ, ਪਿਆਰਾ ਸ਼ਬਦ ਪ੍ਰਗਟ ਹੋਇਆ, ਖਾਲਸਾ ਸ੍ਰੀ ਅਕਾਲ ਤਖ਼ਤ ਦਾ ਸੇਵਾਦਾਰ, ਮਨੁੱਖਤਾ ਦਾ ਪਹਿਰੇਦਾਰ, ਵਿਕਾਰਾਂ ਵਿਚੋਂ ਉੱਚਾ ਕਿਰਦਾਰ, ਗੁਰੂ ਗੋਬਿੰਦ ਸਿੰਘ ਜੀ ਦਾ ਸੁੱਚਾ ਪਿਆਰ ਜਿਸਦੇ ਪੂਜਣ ਲਈ ਇਕੋ ਨਿਰੰਕਾਰ, ਸਿਰਦਾਰੀਆਂ ਦਾ ਮਾਲਿਕ ਸਿਰਦਾਰ।

ਖਾਲਸੇ ਨੂੰ ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰੇ ਸਮੇਤ ਪੰਜ ਕਕਾਰ ਗੁਰੂ ਜੀ ਨੇ ਬਖਸ਼ੇ। ਚਾਰ ਬਜਰ ਕੁਰਹਿਤਾਂ, ਕੇਸਾਂ ਦੀ ਬੇਅਦਬੀ, ਨਸ਼ੇ ਦਾ ਸੇਵਨ (ਤੰਬਾਕੂ ਆਦਿਕ) ਪਰ ਇਸਤਰੀ ਪਰ ਪੁਰਸ਼ ਦਾ ਸੰਗ, ਕੁਠਾ ਮਾਸ ਖਾਣਾ ਆਦਿਕ ਤੋਂ ਸਖ਼ਤ ਪਾਬੰਦੀ ਲਾ ਕੇ ਵਰਜਿਆ। ਗੁਰੂ ਸੋਭਾ ਦੇ ਕਰਤਾ ਨੇ ਖਾਲਸੇ ਦੀ ਮਹਿਮਾ ਦੇ ਬਾਰੇ ਬਹੁਤ ਪਿਆਰੇ ਬਚਨ ਲਿਖੇ ਹਨ।

ਵਾਕ ਕੀਓ ਕਰਤਾਰ ਸੰਤਨ ਲੀਓ ਬੀਚਾਰ,
ਸੁਪਨੇ ਸੰਸਾਰ ਤਾਹਿ ਕਾਹਿ ਲਪਟਾਈਐ॥
ਬਿਖਿਨ ਕੋ ਤਜੋ ਨੇਹ ਸ੍ਰੀ ਗੁਰੂ ਕੀ ਸਿਖ ਲੇਹ,
ਨਾਸੈ ਛਿਨ ਮਾਹਿ ਦੇਹ ਯਮਪੁਰੀ ਜਾਈਐ॥
ਸੀਸ ਨ ਮੁੰਡਾਓ ਮੀਤ ਹੁੱਕਾ ਤਜ ਭਲੀ ਰੀਤਿ,
ਪ੍ਰੇਮ ਪ੍ਰੀਤ ਮਨ ਕਰ ਸ਼ਬਦ ਕਮਾਈਐ॥
ਜੀਵਨ ਹੈ ਦਿਨ ਚਾਰ, ਦੇਖ ਬੁਝ ਕੈ ਬਿਚਾਰ,
ਵਾਹਿਗੁਰੂ ਗੁਰੂ ਜੀ ਕਾ ਖਾਲਸਾ ਕਹਾਈਐ॥

ਸੰਤ ਨਿਹਾਲ ਸਿੰਘ ਜੀ ਨੇ ਸੁੰਦਰ ਬਚਨ ਲਿਖੇ ਹਨ।

ਖਾਲਸਾ ਹਮਾਰੀ ਸੌਜ, ਖਾਲਸਾ ਹਮਾਰੀ ਮੌਜ,
ਖਾਲਸਾ ਹਮਾਰੀ ਫੌਜ ਜੀਤ ਕੀ ਨਿਸ਼ਾਨੀ ਹੈ।
ਖਾਲਸਾ ਹਮਾਰੀ ਚਾਲ, ਖਾਲਸਾ ਹਮਾਰੀ ਢਾਲ,
ਖਾਲਸਾ ਹਮਾਰੀ ਘਾਲ, ਭੋਗ ਮੋਖ ਦਾਨੀ ਹੈ।
ਖਾਲਸਾ ਹਮਾਰੀ ਜਾਨ, ਖਾਲਸਾ ਹਮਾਰੀ ਆਨ,

ਖਾਲਸਾ ਹਮਾਰੀ ਖਾਨ, ਮੋਦ ਕੀ ਸੁਹਾਨੀ ਹੈ।
ਖਾਲਸਾ ਹਮਾਰੀ ਜਾਤਿ, ਖਾਲਸਾ ਹਮਾਰੀ ਪਾਂਤਿ,
ਸ੍ਰੀ ਗੁਰੂ ਗੋਬਿੰਦ ਸਿੰਘ ਬਾਨੀ ਯੋਂ ਬਖਾਨੀ ਹੈ।

(ਮਹਾਨ ਕੋਸ਼ 'ਖਾਲਸੇ' ਸ਼ਬਦ ਨਾਲ)

ਦਸਾਂ ਗੁਰੂਆਂ ਦੀਆਂ ਅਥਾਹ ਕੁਰਬਾਨੀਆਂ ਅਤੇ ਘਾਲ ਕਮਾਈ ਖਾਲਸਾ ਹੈ। ਖਾਲਸੇ ਦੀ ਅਥਾਹ ਘਾਲ ਕਮਾਈ ਨਾਲ ਪੰਜਾਬੀ ਰਾਜ ਭਾਗ ਹੈ। ਇਸ ਮਗਰੋਂ ਖਾਲਸ਼ਾ ਜਦੋਂ ਲਾਲਸਾ ਦਾ ਸ਼ਿਕਾਰ ਹੋ ਗਿਆ ਤਾਂ ਅਜੋਕੀ ਖੁਆਰੀ ਸਾਡੇ ਪੱਲੇ ਹੈ। ਖਾਲਸਾ ਅਤੇ ਲਾਲਸਾ ਦੋ ਸ਼ਬਦ ਹਨ। ਇਨ੍ਹਾਂ ਵਿਚੋਂ ਮੁੜ ਲਾਲਸਾ ਤਿਆਗ ਕੇ ਖਾਲਸੇ ਬਣੀਏ।

# ਖਿਮਾਂ

ਕਰੋਧ ਹਮੇਸ਼ਾਂ ਬਦਲੇ ਦੀ ਭਾਵਨਾ ਬਣਾਈ ਰੱਖਦਾ ਹੈ। ਬਦਲੇ ਦੀ ਭਾਵਨਾ ਨਾਲ ਹਿਰਦੇ ਦੀ ਭੱਠੀ ਸਦਾ ਹੀ ਈਰਖਾ ਨਾਲ ਤਪਦੀ ਰਹਿੰਦੀ ਹੈ। ਇਸ ਅੰਦਰੂਨੀ ਅੱਗ ਨੂੰ ਸ਼ਾਂਤ ਕਰਨ ਲਈ ਕੇਵਲ ਖਿਮਾਂ ਦਾ ਜਲ ਛਿੜਕਣਾ ਪੈਂਦਾ ਹੈ। ਖਿਮਾਂ ਬਿਨਾਂ ਹਿਰਦਾ ਵੈਰ ਵਿਰੋਧਤਾ ਨਾਲ ਭਰ ਜਾਂਦਾ ਹੈ। ਜਿਸ ਅੰਦਰ ਪਰਾਈ ਤਾਤ ਦਾ ਨਿਵਾਸ ਹੋਵੇ ਉਸ ਦਾ ਕਦੇ ਵੀ ਭਲਾ ਨਹੀਂ ਹੋ ਸਕਦਾ। ਗੁਰਬਾਣੀ ਦਾ ਫੈਸਲਾ ਹੈ ਕਿ—

**ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਕਾ ਕਦੇ ਨ ਹੋਵੀ ਭਲਾ॥ (308)**

ਖਿਮਾਂ ਤੋਂ ਬਗੈਰ ਅਣਗਿਣਤ ਲੋਕ ਆਪਣੀ ਜ਼ਿੰਦਗੀ ਬਰਬਾਦ ਕਰਕੇ ਤੁਰ ਗਏ ਹਨ, ਇਨ੍ਹਾਂ ਦੀ ਗਿਣਤੀ ਵੀ ਨਹੀਂ ਹੋ ਸਕਦੀ। ਇਕੋ ਖਿਮਾਂ ਦਾ ਤਿਆਗ ਕਰਕੇ ਸਾਰਾ ਜੀਵਨ ਹੀ ਉਜਾੜ ਲਿਆ।

**ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥**
**ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ॥ (937)**

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਇਕ ਪਿਆਰੀ ਬਾਤ ਮਨੁੱਖ ਨੂੰ ਸਮਝਾਈ ਹੈ ਕਿ ਤੇਰੇ ਅੰਦਰ ਕ੍ਰੋਧ, ਈਰਖਾ ਆਦਿਕ ਚੀਜ਼ਾਂ ਦਾ ਤਾਂ ਨਾਮੋ ਨਿਸ਼ਾਨ ਵੀ ਨਹੀਂ ਹੋਣਾ ਚਾਹੀਦਾ ਸੀ ਕਿਉਂਕਿ ਜਿਨ੍ਹਾਂ ਤੱਤਾਂ ਤੋਂ ਤੇਰਾ ਰਚਨ ਰਚਿਆ ਗਿਆ ਹੈ ਉਨ੍ਹਾਂ ਤੱਤਾਂ ਅੰਦਰ ਤਾਂ ਬੇਸ਼ੁਮਾਰ ਧੀਰਜ ਅਤੇ ਖਿਮਾਂ ਹੈ। ਉਨ੍ਹਾਂ ਤੱਤਾਂ ਤੋਂ ਤੇਰਾ ਪੁਤਲਾ ਬਣਿਆ ਹੋਇਆ ਹੈ ਪਰ ਸਾਡਾ ਅੰਦਰ ਤਾਂ ਖਿਮਾਂ ਬਗੈਰ ਈਰਖਾ ਦੀ ਅੱਗ ਨਾਲ ਭਰਿਆ ਪਿਆ ਹੈ। ਮਾਰੂ ਰਾਗ ਅੰਦਰ ਪਾਵਨ ਬੋਲ ਹਨ ਕਿ ਦੇਖ ਪਾਣੀ ਅਤੇ ਹਵਾ ਦੇ ਸਭ ਗੁਣ ਹਨ ਇਨ੍ਹਾਂ ਅੰਦਰ ਸ਼ਹਿਣ ਸ਼ਕਤੀ ਬਹੁਤ ਹੈ। ਧਰਤੀ ਤਾਂ ਨਿਰਸੰਦੇਹ ਖਿਮਾਂ ਦੀ ਮਿਸਾਲ ਹੈ। ਪੂਜਾ ਕਰਨ ਵਾਲੇ ਨੂੰ ਬਹੁਤਾ ਪਿਆਰ ਅਤੇ ਪੈਰਾਂ ਹੇਠ ਲਿਤਾੜਣ ਵਾਲਿਆਂ ਨੂੰ ਈਰਖਾ ਨਹੀਂ ਕਰਦੀ। ਕਿਸੇ ਦੇ ਔਗੁਣ ਚਿਤਾਰ ਕੇ ਆਪਣਾ ਸਹਾਰਾ ਦੇਣਾ ਬੰਦ ਨਹੀਂ ਕਰਦੀ। ਸਗੋਂ ਇਕੋ ਜਿਹਾ ਵਰਤਾਵ ਕਰਦੀ ਹੈ। ਅੰਮ੍ਰਿਤ ਬਚਨ ਹੈ।

**ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥**
**ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥ (999)**

ਕਬੀਰ ਸਾਹਿਬ ਦੀ ਵੀਚਾਰ ਹੈ ਕਿ ਜਿਥੇ ਇਸ ਗੱਲ ਦਾ ਗਿਆਨ ਹੈ ਕਿ

ਜੀਵਨ ਕਿਸ ਵਾਸਤੇ ਹੈ ਉਥੇ ਮਾਨੋ ਧਰਮ ਹੈ। ਜਿਥੇ ਕੇਵਲ ਸੰਸਾਰੀ ਧੰਦਿਆਂ ਲਈ ਨਿਰਾ ਝੂਠ ਹੀ ਝੂਠ ਹੈ ਉਥੇ ਤਾਂ ਸੁਭਾਵਿਕ ਗੱਲ ਹੈ ਕਿ ਪਾਪ ਹੀ ਪਾਪ ਹੋਣਗੇ। ਲੋਭੀ ਬੰਦਾ ਤਾਂ ਮਾਨੋ ਕਾਲ ਦੀ ਹੀ ਪਕੜ ਵਿੱਚ ਹੈ ਕਿਉਂਕਿ ਲੋਭ ਸਾਰੀ ਜ਼ਿੰਦਗੀ ਸਮਝ ਹੀ ਨਹੀਂ ਆਉਣ ਦਿੰਦਾ। ਸਿਰਫ ਮੌਤ ਹੀ ਜਗਾਉਂਦੀ ਹੈ। ਜੇਕਰ ਹਿਰਦੇ ਅੰਦਰ ਖਿਮਾਂ ਹੋਵੇ ਤਾਂ ਉਥੇ ਫਿਰ ਪ੍ਰਮਾਤਮਾ ਖੁਦ ਆਪ ਹੀ ਹੁੰਦਾ ਹੈ ਭਾਵ ਅਜਿਹਾ ਜੀਵ ਜਿਉਂਦੇ ਜੀਅ ਹੀ ਰੱਬ ਨਾਲ ਅਭੇਦ ਹੋਇਆ ਹੁੰਦਾ ਹੈ।

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥ (1372)**

ਧੰਨ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਸਮੁੱਚਾ ਜੀਵਨ ਹੀ ਖਿਮਾਂ ਦੀ ਪ੍ਰਤੱਖ ਤਸਵੀਰ ਹੈ ਤੇ ਬਾਬਾ ਪ੍ਰਿਥੀ ਚੰਦ ਜੀ ਖਿਮਾਂ ਵਿਹੂਣੇ ਹਨ। ਬਾਬਾ ਪ੍ਰਿਥੀ ਚੰਦ ਜੀ ਨੇ ਸਾਰੀ ਜ਼ਿੰਦਗੀ ਈਰਖਾ ਹੀ ਕੀਤੀ ਪਰ ਗੁਰੂ ਅਰਜਨ ਪਾਤਿਸ਼ਾਹ ਜੀ ਹਮੇਸ਼ਾ ਖਿਮਾਂ ਹੀ ਕਰਦੇ ਸਨ। ਸ਼ਾਇਦ ਇਹੋ ਕਾਰਨ ਹੋਵੇਗਾ ਕਿ ਗੁਰੂ ਅਰਜਨ ਸਾਹਿਬ ਜੀ ਤੱਤੀ ਤਵੀ 'ਤੇ ਬੈਠ ਕੇ ਵੀ ਇਤਨੇ ਸ਼ਾਂਤ ਹਨ ਪਰ ਬਾਬਾ ਪ੍ਰਿਥੀ ਚੰਦ ਘਰ ਵਿਚ ਬੈਠਾ ਹੀ ਤੱਤੀ ਤਵੀ ਤੋਂ ਵੱਧ ਤਪਦਾ ਨਜ਼ਰ ਆਉਂਦਾ ਹੈ। ਸਾਰੇ ਜੀਵਨ ਵਿਚੋਂ ਕੇਵਲ ਇਕ ਹੀ ਘਟਨਾ ਕਵੀ ਸੰਤੋਖ ਸਿੰਘ ਜੀ ਦੀ ਕਲਮ ਅਨੁਸਾਰ ਲਿਖਣੀ ਚਾਹੁੰਦਾ ਹਾਂ।

ਗੋਇੰਦਵਾਲ ਸਾਹਿਬ ਵਿਖੇ ਧੰਨ ਗੁਰੂ ਰਾਮਦਾਸ ਜੀ "ਦੇਵ ਪੁਰੀ ਮਹਿ ਗਇਓ ਆਪਿ ਪ੍ਰਮੇਸਰ ਭਾਇਓ" ਦੇ ਪਵਿੱਤਰ ਵਾਕ ਅਨੁਸਾਰ ਜੋਤੀ ਜੋਤਿ ਸਮਾ ਗਏ। ਗੁਰਿਆਈ ਦਾ ਤਖਤ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਬਖਸ਼ਿਸ਼ ਕਰ ਗਏ। ਬਾਬਾ ਪ੍ਰਿਥੀ ਚੰਦ ਜੀ ਖਾਲੀ ਰਹਿ ਗਏ। ਸੰਗਤਾਂ ਨੇ ਅਥਾਹ ਪ੍ਰੇਮ ਸ਼ਰਧਾ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਭੇਟਾ ਕੀਤੀ। ਬਾਬਾ ਪ੍ਰਿਥੀ ਚੰਦ ਜੀ ਨੇ ਈਰਖਾ ਵੱਸ ਹੋ ਕੇ ਅੰਮ੍ਰਿਤਸਰ ਸਾਹਿਬ ਆ ਕੇ ਸਾਰੀ ਕਾਰ ਸੇਵਾ ਆਪ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ ਅਤੇ ਲੰਗਰਾਂ ਜਾਂ ਦਰਸ਼ਨਾਂ ਲਈ ਸੰਗਤਾਂ ਨੂੰ ਗੁਰੂ ਅਰਜਨ ਪਾਤਿਸ਼ਾਹ ਜੀ ਕੋਲ ਭੇਜ ਦੇਣਾ ਪਰ ਇਹ ਕਪਟ ਪਾਖੰਡ ਦਾ ਪਰਦਾ ਥੋੜ੍ਹਾ ਚਿਰ ਹੀ ਰਿਹਾ। ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਦੇ ਉਦਮ ਨਾਲ ਕੂੜਿ ਨਿਖੁਟ ਗਿਆ ਅਤੇ ਸੱਚ ਪ੍ਰਗਟ ਹੋ ਗਿਆ। ਬਾਬਾ ਪ੍ਰਿਥੀਚੰਦ ਜੀ ਬਹੁਤ ਹੀ ਮੰਦਾ ਚੰਗਾ ਵੀ ਬੋਲਣ ਅਤੇ ਨਾਲ ਹੀ ਕਲਪਣ ਪਰ ਹੱਥ ਪੱਲੇ ਕੁਝ ਨਾ ਪਿਆ। ਆਖਿਰ ਭਾਈ ਗੁਰਦਾਸ ਜੀ ਕੋਲ ਜਾ ਕੇ ਕਹਿਣ ਲੱਗੇ ਕਿ ਅਸੀਂ ਵੀ ਉਸ ਗੁਰੂ ਰਾਮਦਾਸ ਜੀ ਦੇ ਹੀ ਪੁੱਤਰ ਹਾਂ। ਅਸੀਂ ਅਧਿਆਤਮਿਕ ਖਜ਼ਾਨੇ ਤੋਂ ਤਾਂ ਖਾਲੀ ਰਹਿ ਹੀ ਗਏ ਹਾਂ ਪਰ ਤੁਸੀਂ ਤਾਂ ਸਾਨੂੰ ਦੁਨਿਆਵੀ ਖਜ਼ਾਨੇ ਵਿਚੋਂ ਵੀ ਕੱਢ ਦਿੱਤਾ ਹੈ। ਸਾਡੇ ਗੁਜ਼ਰਾਨ ਬਾਰੇ ਵੀ ਸੋਚੋ। ਕੁਝ ਸਿੱਖ ਸੰਗਤਾਂ ਅਤੇ ਭਾਈ ਗੁਰਦਾਸ ਜੀ ਆਦਿਕ ਸਾਰੇ ਇਕੱਠੇ ਹੋ ਕੇ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ

ਕੋਲ ਜਾ ਕੇ ਬੇਨਤੀ ਕਰਨ ਲੱਗੇ। ਸਾਹਿਬ ਦਾਤੇ ਖਿਮਾਂ ਦੇ ਖਜ਼ਾਨੇ ਨੇ ਬਾਬਾ ਪ੍ਰਿਥੀ ਚੰਦ ਜੀ ਦੇ ਕਿਸੇ ਵੀ ਹਿਰਦੇ ਦੇ ਖੋਟ, ਕੌੜੇ ਬਚਨ ਜਾਂ ਈਰਖਾ ਵੱਲ ਬਿਲਕੁਲ ਵੀ ਖਿਆਲ ਨਹੀਂ ਕੀਤਾ ਸਗੋਂ ਰਹਿਮਤ ਕਰਕੇ ਉਨ੍ਹਾਂ ਨੂੰ ਵੀ ਕੁਝ ਦੁਕਾਨਾਂ ਦਾ ਕਿਰਾਇਆ ਦੇ ਕੇ ਖਿਮਾਂ ਦੀ ਮੂਰਤ ਹੋਣ ਦਾ ਪ੍ਰਤੱਖ ਸਬੂਤ ਬਖਸ਼ਿਸ਼ ਕੀਤਾ ਹੈ। ਕਵੀ ਸੰਤੋਖ ਸਿੰਘ ਜੀ ਦੇ ਬੋਲ ਹਨ—

**ਕਯੋਂ ਕਰਿ ਹਮ ਕਰਹਿ ਗੁਜ਼ਰਾਨ॥**
**ਤੁਮ ਹੀ ਕੋ ਧਨ ਦੇਤਿ ਜਹਾਨ॥**
**ਹਮ ਭਈ ਪੁੱਤਰ ਪਿਤਾ ਕੇ ਅਹੈਂ॥**
**ਤਿਮ ਤੁਮ ਕਰਹੁ ਗੁਜਾਰੋ ਲਹੈਂ॥**

(ਇਹ ਪ੍ਰਿਥੀ ਚੰਦ ਦੀ ਪੁਕਾਰ ਸੀ)

**ਕਛੁਕ ਦੁਕਾਨਕ ਕੋ ਤਹਿ ਭਾਰਾ॥**
**ਅਰ ਜਗਾਤ ਜੋ ਆਇ ਬਜਾਰਾ॥**
**ਸੋ ਸਭ ਪ੍ਰਿਥੀਏ ਕੋ ਤਬ ਦੀਨ॥**
**ਚੌਕ ਪਾਸੀਆਂ ਕੋ ਜੋਤਿ ਚੀਨ॥ 30 (ਰਾਸਿ-2 ਅੰਸ਼ੂ-29)**

ਜਿਹੜੇ ਮਨੁੱਖ ਨੇ ਕਿਸੇ ਦੇ ਔਗੁਣ ਦੇਖ ਕੇ ਕਦੇ ਖਿਮਾਂ ਨਹੀਂ ਕੀਤੀ ਉਸ ਨੂੰ ਇਹ ਵੀ ਚਾਹੀਦਾ ਹੈ ਕਿ ਵੀਚਾਰ ਕਰੇ ਕਿ ਮੈਂ ਕਿਸ ਮੂੰਹ ਨਾਲ ਰੱਬ ਅੱਗੇ ਅਰਦਾਸ ਕਰਕੇ ਆਪਣੇ ਗੁਨਾਹਾਂ ਲਈ ਖਿਮਾਂ ਮੰਗਦਾ ਹਾਂ। ਪਹਿਲਾਂ ਖਿਮਾਂ ਕਰਨੀ ਸਿਖੀਏ ਫਿਰ ਖਿਮਾਂ ਮੰਗਾਂਗੇ ਤਾਂ ਉਹ ਰੱਬ ਦੀ ਰਹਿਮਤ ਬਣਕੇ ਜ਼ਰੂਰ ਪ੍ਰਾਪਤ ਹੋਵੇਗੀ। ਜੀਵ ਨੇ ਇਕ ਦਿਨ ਰੱਬ ਵਿੱਚ ਅਭੇਦ ਹੋਣਾ ਹੈ, ਇਹੋ ਹੀ ਇਸ ਦੀ ਮੰਜ਼ਿਲ ਹੈ। ਇਸ ਵਾਸਤੇ ਇਸ ਨੂੰ ਆਪਣੇ ਅੰਦਰ ਰੱਬੀ ਗੁਣਾਂ ਨੂੰ ਵਸਾਉਣਾ ਪਵੇਗਾ। ਰੱਬ ਨੂੰ ਪ੍ਰੇਮ ਭਿਜੇ ਰਿਸ਼ਤਿਆਂ ਨਾਲ ਤਦ ਹੀ ਯਾਦ ਕੀਤਾ ਜਾਂਦਾ ਹੈ। ਜਿਵੇਂ ਮਾਂ, ਬਾਪ, ਭੈਣ, ਭਾਈ ਆਦਿਕ ਨਜ਼ਦੀਕੀ ਰਿਸ਼ਤੇ ਕਦੇ ਔਗੁਣ ਨਹੀਂ ਚਿਤਾਰਦੇ ਸਿਰਫ ਗੁਣ ਹੀ ਗੁਣ ਦਿਸਦੇ ਹਨ। ਬਾਕੀ ਸੰਸਾਰ ਗੁਣਾਂ ਨੂੰ ਭੁੱਲ ਕੇ ਸਗੋਂ ਔਗੁਣਾਂ ਦੀ ਗਿਣਤੀ ਕਰਦਾ ਰਹਿੰਦਾ ਹੈ। ਭਾਈ ਗੁਰਦਾਸ ਜੀ ਦਾ ਇਕ ਕਬਿੱਤ ਅਕਾਲ ਪੁਰਖ ਦੇ ਖਿਮਾਂ ਵਾਲੇ ਸੁਭਾਅ ਨੂੰ ਪ੍ਰਗਟ ਕਰਦਾ ਹੈ। ਹੇ ਅਕਾਲ ਪੁਰਖ ਜੇਕਰ ਅਸੀਂ ਨੀਚ ਕਰਮ ਕਰਕੇ ਨੀਚ ਬਣ ਗਏ ਭਾਵ ਧਰਮ ਤੋਂ ਡਿੱਗ ਪਏ ਹਾਂ ਤਾਂ ਤੇਰਾ ਨਾਮ ਪਤਿਤਾਂ ਨੂੰ ਪਾਵਨ ਕਰਨ ਵਾਲਾ ਹੈ। ਜੇ ਅਸੀਂ ਆਪਣੇ ਪੂਰਬਲੇ ਮਾੜੇ ਕਰਮਾਂ ਕਰਕੇ ਦੁਖੀ ਅਤੇ ਮਾਰੇ ਮਾਰੇ ਫਿਰ ਰਹੇ ਹਾਂ ਤਾਂ ਤੇਰਾ ਨਾਮ ਸਾਡੇ ਸਮੂਹ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ। ਜੇ ਕਰ ਅਸੀਂ ਆਪਣੀ ਮਾੜੀ ਕਰਨੀ ਕਰਕੇ ਜਮ ਦੇ ਫਾਧੇ ਦਾ ਸ਼ਿਕਾਰ ਬਣੇ ਬੈਠੇ ਹਾਂ ਤਾਂ ਤੇਰਾ ਨਾਮ ਦੁਨੀਆਂ ਇਸ ਲਈ ਜੱਪ ਰਹੀ ਹੈ ਕਿਉਂਕਿ ਤੇਰਾ ਨਾਮ ਲੈਣ ਨਾਲ ਨਰਕਾਂ ਤੋਂ ਖਲਾਸੀ ਮਿਲ ਜਾਂਦੀ ਹੈ। ਹੇ ਰੱਬਾ ਦੁਨੀਆ ਦੀ ਇਹ ਰੀਤ ਹੈ ਕਿ ਚਲੋ ਚੰਗਿਆਂ ਨਾਲ

ਲੋਕ ਚੰਗਾ ਵਰਤਾਉ ਕਰ ਸਕਦੇ ਹਨ ਪਰ ਬੁਰਿਆਂ ਜਾਂ ਮਾੜਿਆਂ ਨਾਲ ਕੇਵਲ ਇਕ ਤੇਰਾ ਹੀ ਘਰ ਹੈ ਜਿਹੜਾ ਚੰਗਾ ਵਰਤਾਉ ਕਰਦਾ ਹੈ। ਤੇਰਾ ਘਰ ਖਿਮਾਂ ਦਾ ਖਜ਼ਾਨਾ ਹੈ। ਮਨੁੱਖ ਆਮ ਦੁਨੀਆਂ ਤੋਂ ਔਗੁਣ ਛੁਪਾ ਕੇ ਰੱਖਦਾ ਹੈ ਅਤੇ ਗੁਣ ਪ੍ਰਗਟ ਕਰਦਾ ਹੈ ਪਰ ਤੇਰੇ ਘਰ ਆ ਕੇ ਹਰ ਕੋਈ ਗੁਣਾਂ ਨੂੰ ਛੁਪਾ ਕੇ ਸਗੋਂ ਔਗੁਣ ਪ੍ਰਗਟ ਕਰਦਾ ਹੈ ਕਿਉਂਕਿ ਤੂੰ ਔਗੁਣਾਂ ਵਾਲਿਆਂ ਨਾਲ ਵੀ ਚੰਗਾ ਵਰਤਾਉ ਕਰਦਾ ਹੈਂ। ਕਬਿੱਤ ਹੈ :—

**ਜਉ ਹਮ ਅਧਮ ਕਰਮ ਕੈ ਪਤਿਤ ਭਏ,**
**ਪਤਿਤ ਪਾਵਨ ਪ੍ਰਭ ਕਾਮ ਪ੍ਰਗਟਾਯੋ ਹੈ॥**
**ਜੌ ਭਏ ਦੁਖਿਤ ਅਰ ਦੀਨ ਪਰਚੀਨ,**
**ਲਗਿ ਦੀਨ ਦੁਖ ਭੰਜਨ ਬਿਰਦ ਬਿਰਦਾਯੋ ਹੈ॥**
**ਜੋ ਗ੍ਰਸੇ ਅਰਕ ਸੁਤ ਨਰਕ ਨਿਵਾਸੀ ਭਏ,**
**ਨਰਕ ਨਿਵਾਰਨ ਜਗਤ ਜਸ ਗਾਯੋ ਹੈ॥**
**ਗੁਨ ਕੀਏ ਗੁਨ ਸਭ ਕੋਊ ਕਰੈ ਕ੍ਰਿਪਾ ਨਿਧਾਨ,**
**ਅਵਗੁਨ ਕੀਏ ਗੁਨ ਤੋਹੀ ਬਨਿ ਆਯੋ ਹੈ॥ (504)**

ਖਿਮਾਂ, ਜ਼ਿੰਦਗੀ ਅੰਦਰ ਸ਼ਾਂਤੀ ਦਾ ਸੋਮਾ ਅਤੇ ਗੁਣਾਂ ਨੂੰ ਸੰਭਾਲ ਕੇ ਰੱਖਣ ਦਾ ਪਵਿੱਤਰ ਵਸੀਲਾ ਹੈ।

# ਖੁਆਰੀ

ਮਨੁੱਖਾ ਜੀਵਨ ਦੀ ਮੰਜ਼ਿਲ ਪ੍ਰਭੂ ਮਿਲਾਪ ਹੈ। ਕਦੇ ਕਿਸੇ ਵੀ ਰਾਹੀ ਨੂੰ ਦੇਖੀਏ ਤਾਂ ਉਹ ਹਮੇਸ਼ਾ ਆਪਣੀ ਮੰਜ਼ਿਲ ਨੂੰ ਚੇਤੇ ਰੱਖਦਾ ਹੈ। ਰਸਤਾ ਭੁੱਲ ਸਕਦਾ ਹੈ। ਰਸਤਾ ਪੁੱਛਿਆ ਵੀ ਜਾ ਸਕਦਾ ਹੈ ਪਰ ਮੰਜ਼ਿਲ ਹੀ ਭੁੱਲ ਗਈ ਤਾਂ ਕਿਸਨੂੰ ਪੁੱਛਾਂਗੇ ਕਿ ਮੈਂ ਕਿਥੇ ਜਾਣਾ ਹੈ। ਇਸ ਕਰਕੇ ਰਾਹੀ ਰਾਹ ਭਾਵੇਂ ਭੁੱਲ ਜਾਵੇ ਪਰ ਮੰਜ਼ਿਲ ਕਦੇ ਨਹੀਂ ਭੁੱਲਦਾ। ਮੰਜ਼ਿਲ ਭੁੱਲ ਕੇ ਖੁਆਰੀ ਹੀ ਪੱਲੇ ਪੈਂਦੀ ਹੈ। ਬੱਸ ਮਨੁੱਖਾ ਜ਼ਿੰਦਗੀ ਦਾ ਇਹੋ ਹੀ ਦੁਖਾਂਤ ਹੈ ਕਿ ਇਹ ਰਸਤਾ ਨਹੀਂ ਬਲਕਿ ਮੰਜ਼ਿਲ ਹੀ ਭੁੱਲ ਬੈਠਾ ਹੈ। ਇਸ ਨੂੰ ਪ੍ਰਮੇਸ਼ਰ ਹੀ ਭੁੱਲ ਗਿਆ ਹੈ।

**ਹਰਿ ਬਿਸਰਤ ਸਦਾ ਖੁਆਰੀ॥** ਰੱਬ ਨੂੰ ਮਿਲਣ ਆਏ ਬੰਦੇ ਨੂੰ ਰੱਬ ਹੀ ਭੁੱਲ ਗਿਆ। ਉਹ ਜ਼ਿੰਦਗੀ ਦੇ ਰਾਹਾਂ 'ਤੇ ਤੁਰਦਾ ਤਾਂ ਹੈ ਪਰ ਮੰਜ਼ਿਲ ਨਹੀਂ ਪਾ ਸਕਦਾ। ਹਾਂ, ਸਾਰਾ ਜੀਵਨ ਖੁਆਰ ਹੋ ਸਕਦਾ ਹੈ। ਬੰਦਾ ਸਾਰੀ ਜ਼ਿੰਦਗੀ ਮਾਇਆ ਦੀ ਪਕੜ ਵਿਚ ਪਕੜਿਆ ਹੋਇਆ, ਧੰਨ ਦੌਲਤ ਅਤੇ ਇਸ ਦੀ ਮਮਤਾ ਅੰਦਰ ਗਲਤਾਨ ਹੋਇਆ ਰੱਬੀ ਯਾਦ ਭੁਲਾਈ ਰੱਖਦਾ ਹੈ। ਜਿਸ ਕਰਕੇ ਜਮ ਦੀ ਫਾਹੀ ਦਾ ਸ਼ਿਕਾਰ ਹੋ ਜਾਂਦਾ ਹੈ। ਇਨ੍ਹਾਂ ਮੋਹ ਮਮਤਾ ਦੇ ਬੰਧਨਾਂ ਨੂੰ ਤੋੜ ਨਹੀਂ ਸਕਦਾ। ਜਿਸ ਕਰਕੇ ਇਸ ਦੇ ਔਗੁਣ ਹੀ (ਜਮ) ਇਸ ਨੂੰ ਖੁਆਰੀ ਦੇ ਮਾਰਗ 'ਤੇ ਪਾ ਦਿੰਦੇ ਹਨ। ਖੁਆਰ ਹੋ ਕੇ ਦੁੱਖ ਭੋਗਦਾ ਹੈ।

**ਮਾਇਆ ਮਮਤਾ ਪਵਹਿ ਖਿਆਲੀ॥**
**ਜਮ ਪੁਰਿ ਫਾਸਹਿਗਾ ਜਮ ਜਾਲੀ॥**
**ਹੇਤ ਕੇ ਬੰਧਨ ਤੋੜਿ ਨ ਸਾਕਹਿ**
**ਤਾ ਜਮੁ ਕਰੇ ਖੁਆਰੀ ਜੀਉ॥ (993)**

ਅਜਿਹਾ ਮਨੁੱਖ ਸਤਿਗੁਰੂ ਦੀ ਸਿੱਖਿਆ ਤੋਂ ਕਿਨਾਰਾ ਕਰਕੇ ਹੰਕਾਰ ਦਾ ਠੱਗਿਆ ਹੋਇਆ ਹਮੇਸ਼ਾ ਦੁਨੀਆਂ ਦੀ ਅੱਖ 'ਤੇ ਪਰਦਾ ਪਾ ਕੇ ਭਾਵ ਛੁਪ ਕੇ ਪਾਪ ਕਮਾਉਂਦਾ ਰਹਿੰਦਾ ਹੈ। ਉਹ ਇਹ ਨਹੀਂ ਸੋਚਦਾ ਕਿ ਰੱਬ ਦੀ ਅੱਖ ਤੋਂ ਆਪਣੇ ਮਾੜੇ ਕਰਮਾਂ ਨੂੰ ਛੁਪਾਉਣ ਲਈ ਮੇਰੇ ਕੋਲ ਕੋਈ ਪਰਦਾ ਨਹੀਂ ਹੈ। ਜੋ ਕੁਝ ਗੁੱਝਾ ਰੱਖ ਕੇ ਕਮਾਇਆ ਸੀ ਉਹ ਸਾਈਂ ਦੇ ਦਰਬਾਰ ਪ੍ਰਗਟ ਹੋ ਗਿਆ। ਪਾਪਾਂ ਦੀ ਪੂੰਜੀ ਨੇ ਲੰਮੇ ਸਮੇਂ ਦੀ ਖੁਆਰੀ ਪੱਲੇ ਪਾ ਦਿੱਤੀ। ਖੁਆਰ ਹੋ ਕੇ ਆਪਣੇ ਹੀ ਕੀਤੇ ਦੀ ਸਜ਼ਾ ਪਾਉਂਦਾ ਹੈ।

**ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ॥**
**ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ॥ (460)**

ਹਰੇਕ ਜ਼ਿੰਦਗੀ ਅਸਲ ਵਿੱਚ ਮੌਤ ਦੀ ਅਮਾਨਤ ਹੈ। ਮੌਤ ਕਦੇ ਵੀ ਆਪਣੀ ਅਮਾਨਤ ਲੈ ਸਕਦੀ ਹੈ ਪਰ ਇਹ ਭੁੱਲੜਾ ਜੀਵ ਜੀਵਨ ਨੂੰ ਸੱਚ ਮੰਨ ਕੇ ਸਿਰਫ ਜੀਵਨ ਜਿਊਣ ਦੀਆਂ ਚੀਜ਼ਾਂ ਹੀ ਯਾਦ ਰੱਖਦਾ ਹੈ। ਇਸ ਨੂੰ ਖਾਣਾ ਪੀਣਾ ਅਤੇ ਖੁਸ਼ ਰਹਿਣ ਲਈ ਉਪਰਾਲੇ ਕਰਨਾ ਜਾਂ ਫਿਰ ਸੌਣ ਦਾ ਬਹੁਤ ਲਾਲਚ ਰਹਿੰਦਾ ਹੈ। ਜ਼ਿੰਦਗੀ ਦੀਆਂ ਦੋ ਅਮੋਲਕ ਚੀਜ਼ਾਂ ਹਮੇਸ਼ਾਂ ਯਾਦ ਰੱਖਣ ਵਾਲੀਆਂ ਨੂੰ ਸਗੋਂ ਸਦਾ ਹੀ ਭੁਲਾਈ ਰੱਖਦਾ ਹੈ। ਇਹੋ ਦੋ ਚੀਜ਼ਾਂ ਭੁਲਾਣ ਕਰਕੇ ਇਸ ਦੇ ਪੱਲੇ ਖੁਆਰੀ ਪਾ ਦਿੰਦੀਆਂ ਹਨ। ਇਹ ਦੋ ਚੀਜ਼ਾਂ ਸਨ ਇਕ ਪ੍ਰਮੇਸ਼ਰ ਦੀ ਬੰਦਗੀ ਦੂਜੀ ਮੌਤ। ਮੌਤ ਅਸਲ ਵਿਚ ਮਨੁੱਖ ਨੂੰ ਸੰਸਾਰ ਤੋਂ ਜਾਣ ਦੀ ਤਿਆਰੀ ਕਰਨ ਦੀ ਪ੍ਰੇਰਨਾ ਦਿੰਦੀ ਰਹਿੰਦੀ ਹੈ। ਇਸ ਤਰ੍ਹਾਂ ਬੰਦਾ ਰੱਬੀ ਯਾਦ ਵੀ ਨਹੀਂ ਭੁੱਲਦਾ। ਪਾਵਨ ਗੁਰਵਾਕ ਹੈ :—

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥ (1254)**

ਜ਼ਿੰਦਗੀ ਦੀਆਂ ਚਾਰ ਮੁੱਖ ਲੋੜਾਂ ਹਨ। ਖਾਣਾ, ਪਹਿਨਣਾ, ਕਿਧਰੇ ਜਾਣ ਲਈ ਸਵਾਰੀ ਦਾ ਪ੍ਰਬੰਧ ਅਤੇ ਚੌਥਾ ਹੈ ਸੌਣਾ। ਸਤਿਗੁਰੂ ਜੀ ਨੇ ਜੀਵਨ ਜਾਚ ਸਿਖਾਉਂਦਿਆਂ ਬਖਸ਼ਿਸ਼ ਕੀਤੀ ਹੈ। ਖਾਣਾ ਤਾਂ ਜ਼ਰੂਰੀ ਹੈ, ਜ਼ਰੂਰ ਖਾ ਪਰ ਖਾਣ ਲੱਗਿਆਂ ਇਹ ਚੇਤਾ ਰੱਖੀਂ ਕਿ ਇਸ ਖਾਣੇ ਨਾਲ ਤੇਰੀ ਖੁਸ਼ੀ ਖੁਆਰੀ ਵਿੱਚ ਨਾ ਬਦਲ ਜਾਵੇ। ਇਸ ਤਰ੍ਹਾਂ ਹੀ ਪਹਿਨਣ ਦੀ ਬਾਤ ਹੈ। ਪਹਿਨਣ ਲੱਗਿਆਂ ਚੇਤਾ ਰੱਖਣਾ ਕਿ ਮੈਂ ਖੁਸ਼ੀ ਲਈ ਪਹਿਨਣ ਲੱਗਾ ਹਾਂ ਨਾ ਕਿ ਜ਼ਿੰਦਗੀ ਦੀ ਖੁਆਰੀ ਲਈ। ਸੁਆਰੀ ਵੀ ਉਹ ਹੀ ਚੰਗੀ ਹੈ ਜਿਹੜੀ ਮੰਜ਼ਿਲ ਤੇ ਲਾਵੇ ਨਾ ਕਿ ਉਹ ਚੰਗੀ ਹੈ ਜਿਹੜੀ ਮਹਿੰਗੀ ਤਾਂ ਬਹੁਤ ਹੈ ਪਰ ਕਰਦੀ ਖੁਆਰ ਹੀ ਹੈ। ਸਉਣਾ ਵੀ ਤੰਦਰੁਸਤੀ ਦਿੰਦਾ ਹੈ ਪਰ ਕਈ ਵਾਰੀ ਲੋਕ ਸੌਂ ਕੇ ਵੀ ਖੁਆਰੀ ਸਹੇੜ ਲੈਂਦੇ ਹਨ। ਸੌਣਾ ਉਹੋ ਚੰਗਾ ਹੈ ਜਿਹੜਾ ਖੁਸ਼ੀ ਖੁਆਰ ਨਹੀਂ ਕਰਦਾ। ਜੀਵਨ ਜਾਚ ਲਈ ਕਿੰਨੇ ਪਿਆਰੇ ਬਚਨ ਹਨ।

**ਬਾਬਾ ਹੋਰੁ ਖਾਣਾ ਖੁਸੀ ਖੁਆਰੁ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥**

**........ .......... ..........**

**ਬਾਬਾ ਹੋਰ ਪੈਨਣੁ ਖੁਸੀ ਖੁਆਰੁ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰੁ॥ ੧॥ ਰਹਾਉ॥**

**......... ......... ..........**

**ਬਾਬਾ ਹੋਰੁ ਸਉਣਾ ਖੁਸੀ ਖੁਆਰੁ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰੁ॥ ੧॥ ਰਹਾਉ॥ (16-17)**

ਪ੍ਰਮੇਸ਼ਰ ਦੀ ਯਾਦ ਵਿਚ ਜੁੜਨ ਵਾਲਾ ਕਦੇ ਜ਼ਿੰਦਗੀ ਅੰਦਰ ਅਵੇਸਲਾ

ਨਹੀਂ ਹੁੰਦਾ। ਹਰੇਕ ਘਟਨਾ ਰੱਬ ਦੀ ਯਾਦ ਨੂੰ ਹੋਰ ਪੱਕਾ ਕਰ ਦਿੰਦੀ ਹੈ। ਇਕ ਵਾਰੀ ਹਜ਼ਰਤ ਯਹੀਯਾ ਬਿਨ ਮਆਜ਼ ਨੀਸ਼ਾਪੁਰੀ ਜੀ ਆਪਣੇ ਹੁਜਰੇ (ਕੋਠੜੀ, ਸਿਮਰਨ ਕਰਨ ਦਾ ਇਕਾਂਤ ਅਸਥਾਨ) ਵਿੱਚ ਬੈਠੇ ਸਨ। ਕੁਝ ਸਮੇਂ ਬਾਅਦ ਉਨ੍ਹਾਂ ਦੇ ਹੁਜਰੇ ਦਾ ਚਿਰਾਗ (ਦੀਵਾ) ਬੁਝ ਗਿਆ। ਜਦੋਂ ਰਾਤ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਧਾਹੀਂ ਰੋਣ ਲੱਗ ਪਏ। ਰੋਣਾ ਸੁਣ ਕੇ ਹੋਰ ਮੁਰੀਦ ਸੇਵਕ ਇਕੱਠੇ ਹੋ ਗਏ। ਕੁਝ ਦਾਨੀ ਸੋਚ ਵਾਲਿਆਂ ਨੇ ਹਜ਼ਰਤ ਯਹੀਯਾ ਜੀ ਤੋਂ ਇਸ ਅਚਾਨਕ ਰੋਣ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਮੇਰੇ ਅਵੇਸਲੇਪਣ ਦੀ ਨਿਸ਼ਾਨੀ ਹੈ ਜਿਹੜਾ ਦੀਵਾ ਬੁਝ ਗਿਆ ਹੈ। ਮੈਨੂੰ ਦੀਵੇ ਅੰਦਰ ਤੇਲ ਪਾਉਣਾ ਹੀ ਭੁੱਲ ਗਿਆ। ਹੁਣ ਮੈਂ ਰੱਬ ਅੱਗੇ ਰੋ ਰੋ ਕੇ ਤਰਲੇ ਕਰ ਰਿਹਾ ਹਾਂ ਕਿ ਕਿਧਰੇ ਮੈਂ ਐਸਾ ਅਵੇਸਲਾ ਨਾ ਹੋ ਜਾਵਾਂ। ਮੇਰੇ ਧਰਮ ਦੀਨ ਦਾ ਜਾਂ ਰੱਬੀ ਯਾਦ ਦਾ ਹੀ ਚਿਰਾਗ ਬੁੱਝ ਨਾ ਜਾਵੇ। ਰੱਬਾ ਮੇਰੇ ਤੇ ਰਹਿਮ ਕਰ, ਮੈਂ ਸਦਾ ਤੇਰੀ ਯਾਦ ਨਾਲ ਜੁੜਿਆ ਰਹਿ ਸਕਾਂ। (ਜੀਵਨੀਆਂ ਸੂਫੀ ਦਰਵੇਸ਼ਾਂ ਦੀਆਂ ਡਾ. ਗੁਰਦੇਵ ਸਿੰਘ ਪੰਨਾ 85)

ਜਿਵੇਂ ਕੋਈ ਰਾਹੀ ਰਾਹ ਦਾ ਵਾਕਫ਼ਕਾਰ ਹੋਵੇ ਤਾਂ ਸਿੱਧਾ ਹੀ ਆਪਣੀ ਮੰਜ਼ਿਲ 'ਤੇ ਪਹੁੰਚ ਜਾਂਦਾ ਹੈ ਪਰ ਜਿਹੜਾ ਅਣਜਾਣ ਹੋਵੇ ਉਹ ਫਿਰ ਕਾਫੀ ਖਜਲ ਖੁਆਰ ਹੋ ਕੇ ਫਿਰ ਕਿਸੇ ਕੋਲੋਂ ਰਸਤਾ ਪੁੱਛ ਕੇ ਆਪਣੀ ਮੰਜ਼ਿਲ 'ਤੇ ਪਹੁੰਚਦਾ ਹੈ। ਸ਼ਾਇਦ ਅਜਿਹੀ ਹੀ ਖੁਆਰੀ ਦਾ ਜ਼ਿਕਰ ਭਾਈ ਨੰਦ ਲਾਲ ਸਿੰਘ ਜੀ ਨੇ ਜ਼ਿੰਦਗੀਨਾਮਾ ਦੇ ਇਸ ਦੋਹਰੇ ਵਿੱਚ ਕੀਤਾ ਹੈ ਜਿਸ ਨੂੰ ਦਾਨੀ ਸੋਚ ਦੇ ਮਾਲਕਾਂ ਨੇ ਸਾਡੀ ਅਰਦਾਸ ਮਗਰੋਂ ਪੜ੍ਹੇ ਜਾਂਦੇ ਦੋਹਰੇ ਦਾ ਅੰਗ ਬਣਾ ਦਿੱਤਾ ਹੈ।

**ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ॥**
**ਖੁਆਰ ਹੋਇ ਸਭ ਮਿਲਹਿਗੇ ਬਚੇ ਸ਼ਰਣ ਜੋ ਹੋਇ॥**

ਖੁਆਰ ਹੋ ਜਾਣ ਵਾਲੇ ਵੀ ਮਿਲ ਜਾਣਗੇ ਪਰ ਖੁਆਰ ਹੋ ਕੇ ਮਿਲਣਗੇ। ਜਿਹੜੇ ਸਤਿਗੁਰੂ ਜੀ ਦੀ ਸ਼ਰਣ ਵਿਚ ਰਹਿਣਗੇ ਉਨ੍ਹਾਂ ਨੂੰ ਗੁਰੂ ਜੀ ਖੁਆਰੀ ਤੋਂ ਬਚਾ ਲੈਂਦੇ ਹਨ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦਾ ਇਹ ਪਵਿੱਤਰ ਬਚਨ ਸਾਨੂੰ ਅਜਿਹੀ ਖੁਆਰੀ ਪ੍ਰਤੀ ਸੁਚੇਤ ਕਰਦਾ ਹੈ :—

**ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥**
**ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥**
**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥**
**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦਿ ਸੁਣਾਏ॥**
**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥ (920)**

ਬੰਦਾ ਇਕ ਦਿਨ ਵੀ ਕਿਧਰੇ ਜਾਣ ਲੱਗਾ ਰਸਤਾ ਭੁੱਲ ਕੇ ਖੁਆਰ ਹੋ ਕੇ ਮੰਜ਼ਿਲ 'ਤੇ ਪਹੁੰਚ ਜਾਵੇ ਤਾਂ ਇਹ ਇਕ ਦਿਨ ਦੀ ਵੀ ਖਜਲ ਖੁਆਰੀ ਭੁੱਲਦਾ ਨਹੀਂ। ਉਹ ਦੁੱਖ ਹਮੇਸ਼ਾ ਯਾਦ ਰਹਿੰਦਾ ਹੈ। ਇਹ ਤਾਂ ਚਲ ਇਕ ਦਿਨ ਦੀ ਹੀ

ਖੁਆਰੀ ਸੀ ਜਿਹੜੀ ਹਰਿ ਬਿਸਰਤ ਸਦਾ ਖੁਆਰੀ ਹੈ ਫਿਰ ਉਸ ਦਾ ਦੁਖ ਕਿੱਡਾ ਵੱਡਾ ਹੋਵੇਗਾ? ਅਜਿਹਾ ਕਹਣਾ ਕਥਨ ਤੋਂ ਬਾਹਰ ਹੈ। ਫਿਰ ਤੇ ਫਰਜ਼ ਬਣਦਾ ਹੈ ਕਿ ਸਤਿਗੁਰੂ ਜੀ ਦੀ ਬਖਸ਼ਿਸ਼ ਦਾ ਪੱਲਾ ਪਕੜ ਕੇ ਰੱਬੀ ਮਿਲਾਪ ਦੀ ਮੰਜ਼ਿਲ ਨੂੰ ਹਾਸਿਲ ਕਰ ਲੈਣਾ ਚਾਹੀਦਾ ਹੈ। ਇਹ ਵੀਚਾਰ ਵੀ ਦੁੱਖ ਨਾਲ ਹੀ ਕਲਮ ਲਿਖ ਰਹੀ ਹੈ ਕਿ ਅੱਜ ਕੇਵਲ ਇਕ ਹੀ ਖੁਆਰ ਨਹੀਂ ਹੋ ਰਿਹਾ। ਸਗੋਂ ਕੌਮ ਦਾ ਬਹੁਤ ਹਿੱਸਾ ਅਸਲ ਜ਼ਿੰਦਗੀ ਦੇ ਮਕਸਦ ਨੂੰ ਭੁੱਲ ਕੇ ਕੁਰਾਹੇ ਪੈ ਕੇ ਖੁਆਰ ਹੋ ਰਿਹਾ ਹੈ। ਮਾਲਿਕ ਰਹਿਮਤ ਕਰੇ। ਜਿਸ ਨੂੰ ਪ੍ਰਮੇਸ਼ਰ ਦੀ ਓਟ ਹੁੰਦੀ ਹੈ ਉਸ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ ਕਿ ਉਸ ਨੂੰ ਕਦੇ ਧੋਖਾ ਨਹੀਂ ਵਿਆਪਦਾ। ਧੋਖੇ ਤੋਂ ਬਚਿਆ ਮਨੁੱਖ ਕਦੇ ਖੁਆਰ ਨਹੀਂ ਹੁੰਦਾ।

**ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ (711)**

# ਖੁਸ਼ੀ

ਧੰਨ ਗੁਰੂ ਗੋਬਿੰਦ ਸਿੰਘ ਜੀ ਅਤੇ ਭਾਈ ਨੰਦ ਲਾਲ ਸਿੰਘ ਜੀ ਦੀਆਂ ਗਹਿਰੀਆਂ ਪ੍ਰੀਤੀਆਂ ਦੀ ਵੀਚਾਰ ਜਗ ਜ਼ਾਹਰੀ ਹੈ। ਇਕ ਦਿਨ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੀ ਮੌਜ ਮਸਤੀ ਵਿੱਚ ਬਿਰਾਜੇ ਹੋਏ ਸਨ। ਤਦ ਸਤਿਗੁਰੂ ਜੀ ਨੇ ਭਾਈ ਨੰਦ ਲਾਲ ਸਿੰਘ ਜੀ ਨੂੰ ਪਿਆਰ ਨਾਲ ਪੁੱਛਿਆ ਕਿ ਭਾਈ ਸਾਹਿਬ ਜੀ ਖੁਸ਼ੀ ਕੀ ਹੈ? ਅਸਲ ਵਿੱਚ ਮਨੁੱਖ ਦੇ ਗਮ ਕੀ ਹਨ? ਕਵੀਆਂ ਦੀ ਸੋਚ ਬਹੁਤ ਉੱਚੀਆਂ ਉਡਾਰੀਆਂ ਮਾਰ ਸਕਦੀ ਹੈ ਤੁਸੀਂ ਇਸ ਬਾਰੇ ਕੀ ਸੋਚ ਵੀਚਾਰ ਰੱਖਦੇ ਹੋ? ਭਾਈ ਨੰਦ ਲਾਲ ਸਿੰਘ ਜੀ ਨੇ ਬਹੁਤ ਹੀ ਅਦਬ ਨਾਲ ਬਚਨ ਕੀਤੇ ਕਿ ਹੇ ਮੇਰੇ ਪਿਆਰੇ ਸਤਿਗੁਰੂ ਜੀ! ਰੱਬੀ ਯਾਦ ਦੀ ਦਾਤ ਹੀ ਅਸਲ ਵਿਚ ਖੁਸ਼ੀ ਹੈ ਅਤੇ ਰੱਬ ਦੀ ਯਾਦ ਤੋਂ ਗਾਫਲ ਹੋਣਾ ਹੀ ਸਭ ਤੋਂ ਵੱਡਾ ਗਮ ਹੈ। ਅਜੋਕੇ ਸਮੇਂ ਅੰਦਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹੋ ਹੀ ਸਦੀਵੀ ਉਪਦੇਸ਼ ਦਿੰਦੇ ਹਨ ਕਿ—

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥ (44)**

ਮਨੁੱਖ ਆਦਿ ਕਾਲ ਤੋਂ ਗੁਰਮਤਿ ਦੀ ਅਗਵਾਈ ਵਿੱਚ ਤੁਰਨ ਦੀ ਥਾਂ ਨਿਜ ਮਤਿ ਦਾ ਚਿਰਾਗ ਜਗਾ ਕੇ ਚੱਲਣਾ ਚਾਹੁੰਦਾ ਹੈ ਜਿਸ ਕਰਕੇ ਇਸ ਨੂੰ ਰੱਬੀ ਨਦਰਿ ਵਾਲੀ ਖੁਸ਼ੀ ਦੀ ਥਾਂ ਦੁਨਿਆਵੀ ਰਸ ਭੋਗਾਂ ਦੀ ਖੁਸ਼ੀ ਚੰਗੀ ਲੱਗਦੀ ਹੈ। ਕਈ ਤਰ੍ਹਾਂ ਦੇ ਯਤਨ ਕਰਦਾ ਹੈ ਪਰ ਹਰ ਇਕ ਸਾਧਨ ਖੁਸ਼ੀ ਦੇਣ ਦੀ ਬਜਾਏ ਇਸਦੇ ਦੁਖਾਂ ਵਿਚ ਹੋਰ ਵਾਧਾ ਕਰ ਦਿੰਦਾ ਹੈ।

**ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ॥**
**ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ॥ (149)**

ਰੱਬੀ ਭੈ ਵਿੱਚ ਭਾਵ ਉਸ ਦੇ ਹੁਕਮ ਤੋਂ ਬਾਗੀ ਹੋ ਕੇ ਮਨੁੱਖ ਲੰਮਾ ਸਮਾਂ ਵੀ ਭਾਵੇਂ ਜਿਊਂਦਾ ਰਹੇ ਅਤੇ ਜੀਵਨ ਦੇ ਚੰਦ ਸੁਖਾਂ ਨੂੰ ਖੁਸ਼ੀ ਸਮਝ ਕੇ ਮਾਣਦਾ ਰਹੇ, ਇਸ ਤਰ੍ਹਾਂ ਬਿਨਾਂ ਰੱਬੀ ਭੈ ਤੋਂ ਆਖਿਰ ਕੀਤੇ ਮਾੜੇ ਕਰਮਾਂ ਦੀ ਕਾਲਖ ਮੂੰਹ ਲਾ ਕੇ ਉਠ ਜਾਂਦਾ ਹੈ। ਖੁਸ਼ੀ ਤਾਂ ਉਹ ਹੈ ਜਿਹੜੀ ਲੋਕ ਅੰਦਰ ਵੀ ਸੁੱਖ ਖੇੜਾ ਦੇਵੇ ਅਤੇ ਮਾਲਕ ਦਰ ਜਾਇਆਂ ਵੀ ਮਿਲਾਪ ਕਰਵਾ ਦੇਵੇ। ਮਾਇਕੀ ਮੋਹ ਮਨੁੱਖ ਦੀ ਬਿਰਤੀ ਨੂੰ ਆਪਣੇ ਵਿੱਚ ਲਾ ਲੈਂਦਾ ਹੈ ਤਾਂ ਮਨੁੱਖ ਸੋਨਾ, ਚਾਂਦੀ ਅਤੇ ਇਸਤਰੀ ਦੇ ਮੋਹ ਵਿਚ ਹੀ ਗਰਕਿਆ ਰਹਿੰਦਾ ਹੈ। ਇਹ ਰਸ ਹੀ ਖੁਸ਼ੀ ਬਣ ਜਾਂਦਾ ਹੈ। ਸੋਹਣੇ ਘਰ,

ਮਹੱਲਾਂ ਅਤੇ ਚੰਗੀਆਂ ਸੁਆਰੀਆਂ ਦੇਖ ਦੇਖ ਕੇ ਖੁਸ਼ ਹੋਈ ਜਾਂਦਾ ਹੈ ਪਰ ਇਸ ਨੂੰ ਇਹ ਨਹੀਂ ਪਤਾ ਕਿ ਅਜਿਹੀ ਖੁਸ਼ੀ ਅਸਲ ਵਿਚ ਖੁਸ਼ੀ ਨਹੀਂ ਸਾਡੇ ਮਨ ਦਾ ਭਰਮ ਹੀ ਹੈ।

**ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥**
**ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ॥ (167)**

ਅਜਿਹਾ ਕਦੇ ਨਹੀਂ ਸਮਝਣਾ ਚਾਹੀਦਾ ਕਿ ਗੁਰਮਤਿ ਸਾਨੂੰ ਦੁਨਿਆਵੀ ਸੁਖ ਮਾਨਣ ਤੋਂ ਵਰਜਦੀ ਹੈ, ਨਹੀਂ ਬਲਕਿ ਗੁਰਮਤਿ ਤਾਂ ਪ੍ਰਗਟ ਕਰਦੀ ਹੈ ਕਿ ਜਿਸ ਉੱਤੇ ਪ੍ਰਮਾਤਮਾਂ ਦੀ ਮਿਹਰ ਭਰੀ ਨਦਰਿ ਹੋਵੇ ਉਹ ਤਾਂ ਸਗੋਂ ਨਉ ਨਿਧਾਂ (ਨੌਂ ਖਜ਼ਾਨੇ) ਦਾ ਹੀ ਅਨੰਦ ਲੈਂਦਾ ਹੈ। ਅਜਿਹੀ ਖੁਸ਼ੀ ਕਦੇ ਦੁਖ ਰੂਪ ਜਾਂ ਮਸਤਕ ਦੀ ਕਾਲਖ ਵੀ ਨਹੀਂ ਬਣਦੀ। ਉਹ ਦੁਨੀਆ ਅੰਦਰ ਵੀ ਮੌਜ ਨਾਲ ਰਹਿੰਦਾ ਹੈ ਤੇ ਬੰਦਗੀ ਦਾ ਰਸ ਵੀ ਮਾਣਦਾ ਹੋਇਆ ਪ੍ਰਲੋਕ ਵਿਚ ਮੁੱਖ ਉਜਲਾ ਕਰ ਲੈਂਦਾ ਹੈ।

**ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ॥**
**ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ॥ (961)**

ਭਗਤ ਧੰਨਾ ਜੀ ਨੇ ਸਾਨੂੰ ਬਹੁਤ ਪਿਆਰੀ ਸੇਧ ਦਿੱਤੀ ਹੈ ਕਿ ਹੇ ਬੰਦੇ ਰੱਬੀ ਦਰ ਤੋਂ ਕੇਵਲ ਦੁਨਿਆਵੀ ਪਦਾਰਥ ਹੀ ਨਾ ਮੰਗਦਾ ਰਹੀਂ। ਇਨ੍ਹਾਂ ਪਦਾਰਥਾਂ ਦੇ ਨਾਲ ਨਾਲ ਇਹ ਦਾਤਿ ਵੀ ਮੰਗੀਂ ਕਿ ਹੇ ਰੱਬਾ ਮੇਰਾ ਮਨ ਨਿਤ ਦਿਹਾੜੇ ਪਦਾਰਥਾਂ ਦੇ ਰਸ ਮਾਣਦਾ ਹੋਇਆ ਤੇਰੀ ਯਾਦ ਵਿਚ ਜੁੜ ਕੇ ਖੁਸ਼ ਰਹੇ। ਅਸੀਂ ਬਸ ਇਥੋਂ ਹੀ ਧੋਖਾ ਖਾ ਜਾਂਦੇ ਹਾਂ। ਸਾਨੂੰ ਖੁਸ਼ੀ ਮੰਗਣੀ ਭੁੱਲ ਹੀ ਜਾਂਦੀ ਹੈ।

**ਗੋਪਾਲ ਤੇਰਾ ਆਰਤਾ॥**
**ਜੋ ਜਨ ਤੁਮਰੀ ਭਗਤਿ ਕਰੰਤੇ**
**ਤਿਨ ਕੇ ਕਾਜ ਸਵਾਰਤਾ॥ ੧॥ ਰਹਾਉ॥**
**ਦਾਲਿ ਸੀਧਾ ਮਾਗਉ ਘੀਉ॥**
**ਹਮਰਾ ਖੁਸੀ ਕਰੈ ਨਿਤ ਜੀਉ॥**
**ਪਨ੍ਹੀਆ ਛਾਦਨੁ ਨੀਕਾ॥**
**ਅਨਾਜੁ ਮਗਉ ਸਤ ਸੀ ਕਾ॥ ੧॥**
**ਗਊ ਭੈਸ ਮਗਉ ਲਾਵੇਰੀ॥**
**ਇਕ ਤਾਜਨਿ ਤੁਰੀ ਚੰਗੇਰੀ॥**
**ਘਰ ਕੀ ਗੀਹਨਿ ਚੰਗੀ॥**
**ਜਨ ਧੰਨਾ ਲੇਵੈ ਮੰਗੀ॥ ੨॥ (695)**

ਇਸ ਮੁਬਾਰਕ ਸ਼ਬਦ ਵਿਚ ਧਿਆਨ ਨਾਲ ਦੇਖੀਏ ਤਾਂ ਸਾਰੀਆਂ ਗ੍ਰਿਹਸਥੀ ਜੀਵਨ ਦੀਆਂ ਲੋੜਾਂ ਹਨ ਪਰ ਇਨ੍ਹਾਂ ਦੇ ਨਾਲ ਇਹ ਇਕੱਲੀ ਪੰਕਤੀ ਹੀ ਕਿੰਨੀ ਮਹਾਨਤਾ ਰੱਖਦੀ ਹੈ ਕਿ ਇਨ੍ਹਾਂ ਨਾਲ ਮੈਂ ਕਦੇ ਦੁਖੀ ਜਾਂ ਸੋਗ ਰੋਗ ਦਾ ਸ਼ਿਕਾਰ

ਨਾ ਹੋਵਾਂ ਸਗੋਂ ਮੇਰਾ ਮਨ ਹਰ ਰੋਜ਼ ਖੁਸ਼ੀਆਂ ਮਾਣਦਾ ਰਹੇ। ਅਜਿਹੀ ਖੁਸ਼ੀ ਨੂੰ ਮਾਣਦਾ ਹੋਇਆ ਜੀਵ ਰੱਬੀ ਬੰਦਗੀ ਵੀ ਖੁਸ਼ੀ ਨਾਲ ਕਰ ਸਕਦਾ ਹੈ ਨਹੀਂ ਤਾਂ ਬਧਾ ਚੱਟੀ ਹੀ ਬਣ ਜਾਂਦੀ ਹੈ। ਇਹ ਬੱਧਾ ਚੱਟੀ ਹੀ ਇਸ ਨੂੰ ਨਾ ਕੋਈ ਲਾਭ, ਨਾ ਹੋਰ ਲਾਹਾ ਪ੍ਰਾਪਤ ਹੋਣ ਦਿੰਦੀ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਵੀ ਇਸ ਕਰਕੇ ਹੀ ਆਖਦੇ ਹਨ ਕਿ ਦੁਨੀਆ ਦੇ ਪਦਾਰਥ ਦੀ ਤਾਂ ਭਾਵੇਂ ਭਰਮਾਰ ਹੋ ਜਾਵੇ ਇਥੋਂ ਤੱਕ ਕਿ ਨਦੀਆਂ ਗਾਵਾਂ ਬਣ ਜਾਣ, ਸੋਮੇ ਦੁੱਧ ਘਿਓ ਦਾ ਰੂਪ ਵਟਾ ਲੈਣ, ਸਾਰੀ ਧਰਤੀ ਮਿਠੇ ਪਦਾਰਥ ਬਣ ਜਾਵੇ ਅਤੇ ਸਾਰੇ ਪਰਬਤ ਕੀਮਤੀ ਸੋਨੇ ਚਾਂਦੀ ਦੀਆਂ ਖਾਣਾਂ ਬਣ ਜਾਣ ਪਰ ਹੇ ਮੇਰੇ ਸਾਈਆਂ ਮੈਨੂੰ ਅਸਲ ਖੁਸ਼ੀ ਤੇਰੇ ਨਾਮ ਵਿਚੋਂ ਹੀ ਮਿਲੇਗੀ।

**ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥**
**ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥**
**ਪਰਬਤੁ ਸੁਇਨਾ ਰੂਪਾ ਹੋਵੈ ਹੀਰੇ ਲਾਲ ਜੜਾਉ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥** (141)

ਖੁਸ਼ੀ ਦੀ ਜੜ ਸੰਤੁਸ਼ਟੀ ਹੁੰਦੀ ਹੈ। ਕੋਈ ਦਰੱਖਤ ਓਨਾ ਚਿਰ ਹੀ ਹਰਾ ਭਰਾ ਰਹਿ ਸਕਦਾ ਹੈ ਜਦ ਤੱਕ ਉਸ ਦੀਆਂ ਜੜ੍ਹਾਂ ਮਜ਼ਬੂਤ ਹਨ। ਇਸ ਤਰ੍ਹਾਂ ਹੀ ਖੁਸ਼ੀ ਓਨਾ ਚਿਰ ਹੀ ਬਰਕਰਾਰ ਰਹਿੰਦੀ ਹੈ ਜਿੰਨਾ ਚਿਰ ਮਨੁੱਖ ਆਪਣੇ ਅੰਦਰ ਸੰਤੁਸ਼ਟੀ ਬਣਾਈ ਰੱਖਦਾ ਹੈ। ਲੋਭੀ, ਲਾਲਚੀ ਜਾਂ ਹਿਰਸ ਦਾ ਮਾਰਿਆ ਕਦੇ ਖੁਸ਼ੀ ਦੇ ਪਲ ਨਹੀਂ ਮਾਣ ਸਕਦਾ।

ਲਾਹੌਰ ਸ਼ਹਿਰ ਦਾ ਨਿਵਾਸੀ ਭਾਈ ਮਨਸੁਖ ਇਕ ਉਘਾ ਵਪਾਰੀ ਸੀ। ਲੋਕ ਕਾਫੀ ਦੂਰ ਤੋਂ ਇਸ ਕੋਲੋਂ ਵਸਤਾਂ ਦੀ ਖਰੀਦਦਾਰੀ ਕਰਨ ਆਉਂਦੇ ਸਨ। ਭਾਈ ਮਨਸੁਖ ਦੇ ਅੰਦਰ ਪ੍ਰਭੂ ਮਿਲਾਪ ਦੀ ਤੜਪ ਵੀ ਪੈਦਾ ਹੋਈ ਸੀ। ਇਸ ਦੀ ਪੂਰਤੀ ਲਈ ਭਾਈ ਮਨਸੁਖ ਨੇ ਕਈ ਤਰ੍ਹਾਂ ਦੇ ਅਖੌਤੀ ਸਾਧ ਪੁਰਸ਼ਾਂ ਦੀ ਸੰਗਤ ਵੀ ਕੀਤੀ ਸੀ ਪਰ ਉਸ ਦਾ ਮਨ ਕਿਸੇ ਕੋਲੋਂ ਵੀ ਖੁਸ਼ੀ ਪ੍ਰਾਪਤ ਨਹੀਂ ਕਰ ਸਕਿਆ ਕਿਉਂਕਿ ਉਹ ਆਪ ਵੀ ਇਸ ਅਵਸਥਾ ਦੇ ਮਾਲਕ ਨਹੀਂ ਸਨ। ਕਵੀ ਸੰਤੋਖ ਸਿੰਘ ਜੀ ਦੇ ਅਨੁਸਾਰ ਬਹੁਤ ਸਾਧ ਮਿਲੇ ਪਰ ਮਨ ਦੀ ਭਟਕਣਾ ਨੂੰ ਟਿਕਾਅ ਵਿਚ ਨਹੀਂ ਬਦਲ ਸਕੇ।

**ਦੰਭੀ ਸਾਧ ਮਿਲੇ ਬਹੁਤੇਰੇ॥**
**ਸ਼ਾਂਤਿ ਨ ਪ੍ਰਾਪਤ ਭੀ ਕਿਹ ਹੇਰੇ॥**

(ਨਾਨਕ ਪ੍ਰਕਾਸ਼ ਅਧਿ-27)

**ਯਾਂ ਤੇ ਮੁਝੇ ਨ ਉਪਜਤਿ ਪ੍ਰੀਤਾ॥**
**ਬਿਨ ਅਜਮਤਿ ਨਹਿ ਹੋਤਿ ਪ੍ਰਤੀਤਾ॥** (48)

ਅਚਾਨਕ ਹੀ ਜ਼ਿੰਦਗੀ ਅੰਦਰ ਇਕ ਘਟਨਾ ਨੇ ਮੋੜ ਲਿਆਂਦਾ। ਉਹ

ਘਟਨਾ ਸੀ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਕਾਲੀ ਦੇਵੀ ਦੀ ਉਪਾਸਨਾ ਨੂੰ ਤਿਆਗ ਕੇ ਮਲਸੀਹੇ ਨਗਰ ਦਾ ਚੌਧਰੀ ਭਾਈ ਭਗੀਰਥ ਗੁਰੂ ਜੀ ਦਾ ਸਿੱਖ ਬਣਿਆ ਸੀ। ਇਸੇ ਹੀ ਭਾਈ ਭਗੀਰਥ ਜੀ ਨੂੰ ਇਕ ਵਾਰੀ ਗੁਰੂ ਨਾਨਕ ਸਾਹਿਬ ਜੀ ਨੇ ਕੁਝ ਸਾਜੋ ਸਮਾਨ ਲਿਆਉਣ ਲਈ ਲਾਹੌਰ ਭੇਜਿਆ। ਭਾਈ ਭਗੀਰਥ ਜੀ ਪੁੱਛ ਪੜਤਾਲ ਕਰਦੇ ਹੋਏ ਭਾਈ ਮਨਮੁਖ ਦੀ ਦੁਕਾਨ 'ਤੇ ਚਲੇ ਗਏ। ਕੁਝ ਵੀਚਾਰਾਂ ਦੀ ਸਾਂਝ ਹੋਈ। ਭਾਈ ਭਗੀਰਥ ਜੀ ਕੋਲੋਂ ਇਕ ਕਾਮਿਲ ਮੁਰਸ਼ਦ ਦੀ ਗੱਲ ਸੁਣ ਕੇ ਭਾਈ ਮਨਮੁੱਖ ਜੀ ਅੰਦਰ ਗੁਰੂ ਜੀ ਦੇ ਦਰਸ਼ਨਾਂ ਦੀ ਲੋਚਾ ਪੈਦਾ ਹੋ ਗਈ। ਆਖਿਰ ਭਾਈ ਭਗੀਰਥ ਜੀ ਨਾਲ ਹੀ ਗੁਰੂ ਜੀ ਦੇ ਦਰਸ਼ਨਾਂ ਲਈ ਆ ਗਿਆ। ਗਰੀਬ ਨਿਵਾਜ਼ ਸਤਿਗੁਰ ਜੀ ਦੇ ਦਰਸ਼ਨ ਕਰਕੇ ਮਨ ਅੰਦਰ ਸੰਤੁਸ਼ਟੀ ਪੈਦਾ ਹੋ ਗਈ ਕਿ ਇਥੇ ਮੇਰੀ ਮਨਸ਼ਾ ਦੀ ਪੂਰਤੀ ਹੋ ਸਕਦੀ ਹੈ। ਸਤਿਗੁਰੂ ਜੀ ਨੇ ਵੀ ਸਮਝਾਇਆ ਕਿ ਭਾਈ ਮਨਸੁਖ ਨਾਮ ਰੱਖਣ ਨਾਲ ਹੀ ਮਨ ਦਾ ਸੁਖ ਪ੍ਰਾਪਤ ਨਹੀਂ ਹੁੰਦਾ ਬਲਕਿ ਮਨ ਦਾ ਸੁਖ ਇਕ ਵੱਖਰੀ ਕਹਾਣੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਤਿੰਨ ਬਚਨ ਬਹੁਤ ਹੀ ਅਮੋਲਕ ਬਖਸ਼ਿਸ਼ ਕੀਤੇ। ਪਹਿਲੀ ਵੀਚਾਰ ਸਮਝਾਈ ਕਿ ਜਿਸ ਮਨ ਵਿੱਚ ਮੇਰਾ ਪਰਿਵਾਰ, ਮੇਰਾ ਘਰ, ਮੇਰਾ ਧਨ, ਮੇਰੀ ਔਲਾਦ, ਹਾਥੀ ਘੋੜੇ, ਨਗਰ ਅਤੇ ਹਾਕਮੀ ਬਿਰਤੀ ਦਾ ਨਿਵਾਸ ਹੁੰਦਾ ਹੈ ਉਥੇ ਕਦੇ ਨਾਮ ਦਾ ਨਿਵਾਸ ਨਹੀਂ ਹੁੰਦਾ। ਇਸ ਤਰ੍ਹਾਂ ਹਰ ਰੋਜ਼ ਦੁਖ ਹੀ ਦੁਖ ਪ੍ਰਾਪਤ ਹੁੰਦਾ ਹੈ।

**ਜਿਹ ਸਥਾਨ ਹਉਮੈ ਮਨਧਾਰੀ॥**
**ਮਮਘਰ, ਮਮਧਨ ਮਮਸੁਤ ਨਾਰੀ॥**
**ਮਮ ਪਰਵਾਰ ਦੇਸ਼ ਅਸ ਹਾਥੀ॥**
**ਇਹ ਮਮ ਗ੍ਰਾਮ ਸੈਨ ਮਮ ਸਾਥੀ॥**
**ਦੇਹ ਆਦਿਕ ਤੇ ਅਪਰ ਪਦਾਰਥ॥**
**ਜਹਾਂ ਜੀਵ ਮਮ ਧਰੀ ਅਕਾਰਥ॥**

(ਨਾਨਕ ਪ੍ਰਕਾਸ਼ ਅਧਿ-27)

**ਤਹਾਂ ਹੋਤਿ ਨਿਤ ਦੁਖ ਕੋ ਸੰਗੀ॥**
**ਵਹੇ ਵਾਸ਼ਨਾ ਅਧਿਕ ਅਭੰਗੀ॥ (68)**

ਅਗਲੀ ਵੀਚਾਰ ਹਜ਼ੂਰ ਜੀ ਨੇ ਬਖਸ਼ਿਸ਼ ਕੀਤੀ ਕਿ ਹਉਮੈ ਦਾ ਤਿਆਗ ਕਰਕੇ ਨਾਮ ਵਿੱਚ ਲਿਵ ਜੋੜ। ਤੀਜਾ ਪ੍ਰਮੇਸ਼ਰ ਦਾ ਭਾਣਾ ਮਿੱਠਾ ਕਰਕੇ ਮੰਨਣ ਦੇ ਨਾਲ ਜੀਵਨ ਦੀ ਸੱਚੀ ਖੁਸ਼ੀ ਪ੍ਰਾਪਤ ਹੁੰਦੀ ਹੈ।

**ਹਉਮੈ ਤਜਿਨਿ ਨਾਮ ਲਿਵ ਲਾਵਨ॥**
**ਭਾਣਾ ਮੰਨਨ ਪੰਥ ਕੋ ਪਾਵਨ। (ਨਾਨਕ ਪ੍ਰਕਾਸ਼ ਅਧਿ-27)**

**ਕਰਹੁ ਤੀਨ ਕੋ ਦਿਢ ਅਭਿਆਸ॥**
**ਸ਼ਾਂਤਿ ਪਾਇ ਮਨ ਹ੍ਵੈ ਸੁਖ ਰਾਸ॥ (72)**

ਸਤਿਗੁਰੂ ਜੀ ਨੇ ਇਹ ਵੀਚਾਰ ਕੀਤੀ ਤਾਂ ਭਾਵੇਂ ਮਨਸੁਖ ਨਾਲ ਸੀ ਪਰ ਇਸ ਵੀਚਾਰ ਦੇ ਸਰੋਵਰ ਵਿਚ ਕੋਈ ਵੀ ਚੁੱਭੀ ਲਾ ਕੇ ਸੱਚੀ ਖੁਸ਼ੀ ਦੇ ਮੋਤੀ ਦੀ ਪ੍ਰਾਪਤੀ ਕਰ ਸਕਦਾ ਹੈ। ਅਕਸਰ ਸੰਸਾਰੀ ਜੀਵ ਇਹੋ ਹੀ ਕਹਿੰਦੇ ਸੁਣੀਂਦੇ ਹਨ ਕਿ ਖਾਓ ਪੀਓ ਕਰੋ ਅਨੰਦ ਪਰ ਸੱਚ ਇਹ ਹੈ ਕਿ ਅਸਲ ਖੁਸ਼ੀ ਨਿਰੇ ਖਾਣ ਪਹਿਨਣ ਦਾ ਨਾਮ ਨਹੀਂ। ਜੇ ਕਰ ਅਜਿਹਾ ਹੁੰਦਾ ਤਾਂ ਅਮੀਰ ਲੋਕਾਂ ਕੋਲ ਤਾਂ ਖਾਣ ਪੀਣ ਦੀ ਕੋਈ ਔਖ ਨਹੀਂ ਹੁੰਦੀ ਪਰ ਅਮੀਰ ਬੰਦਿਆਂ ਨੂੰ ਵੀ ਖੁਸ਼ੀ ਲਈ ਸਹਿਕਦੇ ਹੀ ਦੇਖੀਦਾ ਹੈ।

ਸੱਚੀ ਖੁਸ਼ੀ ਕਿਸੇ ਦੀਆਂ ਖੁਸ਼ੀਆਂ ਨੂੰ ਵੇਖ ਕੇ ਖੁਸ਼ ਹੋਣ ਵਿਚ ਹੈ। ਸੱਚੀ ਖੁਸ਼ੀ ਕਿਸੇ ਲੋੜਵੰਦ ਦੀ ਸੇਵਾ ਕਰਕੇ ਹੈ। ਸੱਚੀ ਖੁਸ਼ੀ ਕਿਸੇ ਦੇ ਅਥਰੂ ਪੂੰਝਣ ਵਿਚ ਹੈ। ਸੱਚੀ ਖੁਸ਼ੀ ਕਿਸੇ ਦੇ ਰਾਹ ਦੇ ਕੰਡੇ ਚੁੱਕ ਕੇ ਫੁੱਲ ਵਿਛਾ ਦੇਣ ਵਿਚ ਹੁੰਦੀ ਹੈ। ਕਿਸੇ ਨੂੰ ਖੁਸ਼ ਕਰਕੇ ਖੁਸ਼ੀਆਂ ਦੇ ਬੀਜ ਬੀਜਣ ਵਾਲਾ ਆਪਣੇ ਆਪ ਨੂੰ ਇਕ ਦਿਨ ਖੁਸ਼ੀਆਂ ਦੀ ਬਗੀਚੀ ਵਿਚ ਖਲੋਤਾ ਮਹਿਸੂਸ ਕਰਦਾ ਹੈ। ਅਜਿਹੇ ਮਨੁੱਖ ਕੋਲ ਵਿਕਾਰ ਵੀ ਸਾਕਾਰ ਰੂਪ ਬਣ ਕੇ ਚਾਕਰੀ ਕਰਦੇ ਹਨ। ਖੁਸ਼ੀ ਹੀ ਜੀਵਨ ਦਾ ਸੱਚਾ ਗਹਿਣਾ ਹੈ।

**ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ॥**
**ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ॥ (319)**

# ਖੋਟਾ

ਮਨੁੱਖ ਜਦੋਂ ਵੀ ਜ਼ਿੰਦਗੀ ਦੇ ਗੁਜ਼ਰਾਨ ਦੀਆਂ ਚੀਜ਼ਾਂ ਖਰੀਦਦਾ ਹੈ ਤਾਂ ਹਮੇਸ਼ਾ ਚਾਹਤ ਰੱਖਦਾ ਹੈ ਕਿ ਇਸ ਅੰਦਰ ਕੋਈ ਖੋਟ ਨਾ ਹੋਵੇ। ਖੋਟ ਜ਼ਿੰਦਗੀ ਦੇ ਕਿਸੇ ਪੱਖ ਵਿੱਚ ਵੀ ਪ੍ਰਵਾਨ ਨਹੀਂ ਕਰਦਾ। ਬੋਲਣ ਵਿੱਚ ਖੋਟ, ਤੋਲਣ ਵਿੱਚ ਖੋਟ, ਖੇਲਣ ਵਿੱਚ ਖੋਟ, ਪਰਿਵਾਰ ਵਿੱਚ ਖੋਟ ਭਾਵ ਖੋਟ ਨੂੰ ਪ੍ਰਵਾਨਗੀ ਨਹੀਂ। ਬਾਹਰੀ ਕਿਸੇ ਵੀ ਚੀਜ਼ ਵਿਚਲਾ ਖੋਟ ਪ੍ਰਵਾਨ ਨਹੀਂ ਕਰਦਾ ਪਰ ਆਪ ਅੰਦਰੋਂ ਖੋਟ ਕੱਢਣਾ ਨਹੀਂ ਚਾਹੁੰਦਾ। ਹਰ ਗੱਲ, ਹਰ ਕੰਮ ਵਿੱਚ ਖੋਟ ਰੱਖਣਾ ਚਾਹੁੰਦਾ ਹੈ। ਧਾਰਮਿਕ ਦੁਨੀਆਂ ਸਪੱਸ਼ਟ ਕਰਦੀ ਹੈ ਕਿ ਭਲਿਆ ਸਾਡੇ ਅੰਦਰ ਦਾ ਵੀ ਖੋਟ ਸਾਈਂ ਦਰ ਪ੍ਰਵਾਨ ਨਹੀਂ ਹੁੰਦਾ। ਪਾਵਨ ਬਚਨ ਹਨ :-

**ਹਰਿ ਕੇ ਚੋਜ ਵਿਡਾਨ ਦੇਖੁ ਜਨ**
**ਜੋ ਖੋਟਾ ਖਰਾ ਇਕ ਨਿਮਖ ਪਛਾਨੈ॥**
**ਤਾ ਤੇ ਜਨ ਕਉ ਅਨਦੁ ਭਇਆ ਹੈ**
**ਰਿਦ ਸੁਧ ਮਿਲੇ ਖੋਟੇ ਪਛੁਤਾਨੈ॥ (1320)**

ਹਰੀ ਪ੍ਰਮੇਸ਼ਰ ਦੇ ਕੌਤਕ ਅਸਚਰਜ ਕਰਨ ਵਾਲੇ ਹਨ ਕਿਉਂਕਿ ਉਸ ਮਾਲਕ ਨਾਲ ਕੋਈ ਧੋਖਾ ਕਰਕੇ ਆਪਣਾ ਖੋਟ ਛੁਪਾ ਨਹੀਂ ਸਕਦਾ। ਉਹ ਮਾਲਕ ਇਕ ਨਿਮਖ ਵਿੱਚ ਖੋਟਾ ਖਰਾ ਪਹਿਚਾਣ ਲੈਂਦਾ ਹੈ। ਇਸ ਕਰਕੇ ਹੀ ਭਗਤਾਂ ਦੀ ਜ਼ਿੰਦਗੀ ਵਿੱਚ ਅਨੰਦ ਹੈ। ਉਹ ਤਾਂ ਸ਼ੁਧ ਹਿਰਦੇ ਵਾਲੇ ਹੋਣ ਕਰਕੇ ਆਪਣੇ ਮਾਲਕ ਪ੍ਰਮੇਸ਼ਰ ਨੂੰ ਮਿਲ ਜਾਂਦੇ ਹਨ। ਖੋਟੇ ਦੀ ਝੋਲੀ ਪਛਤਾਵੇ ਨਾਲ ਭਰ ਜਾਂਦੀ ਹੈ। ਇਕ ਹੋਰ ਬਚਨ ਦੀ ਵੀਚਾਰ ਕਰੀਏ ਕਿ ਜੇਕਰ ਚੋਰ ਬਹੁਤ ਸੋਹਣਾ ਬਣਨ ਦੀ ਕੋਸ਼ਿਸ਼ ਕਰੇ ਭਾਵ ਬਹੁਤ ਚਤੁਰਾਈਆਂ ਚਲਾਕੀਆਂ ਕਰਕੇ ਆਪਣੀ ਕਦਰ ਕੀਮਤ ਬਰਕਰਾਰ ਰੱਖਣੀ ਚਾਹੁੰਦਾ ਹੋਵੇ ਤਾਂ ਅਜਿਹਾ ਨਿਰੰਕਾਰੀ ਦਰਬਾਰ ਵਿੱਚ ਹੁੰਦਾ ਨਹੀਂ। ਚੋਰ ਦਾ ਮੁੱਲ ਤਾਂ ਦੋ ਕੌਡੀਆਂ ਹੀ ਪੈਣਾ ਹੈ। ਜੇਕਰ ਕਿਸੇ ਅਜਿਹੇ ਖੋਟ ਵਾਲੇ ਨੂੰ ਖਰਿਆਂ ਨਾਲ ਮਿਲਾ ਕੇ ਤੇਰੀ ਨਦਰਿ ਤੋਂ ਬਚਾਉਣਾ ਚਾਹੇ ਤਾਂ ਕੋਈ ਬਚ ਨਹੀਂ ਸਕਦਾ। ਤੇਰੀ ਪਾਰਖੂ ਨਦਰਿ ਉਸੇ ਵਕਤ ਪਛਾਣ ਲੈਂਦੀ ਹੈ।

**ਚੋਰ ਸੁਆਲਿਉ ਚੋਰੁ ਸਿਆਣਾ॥**
**ਖੋਟੇ ਕਾ ਮੁਲੁ ਏਕੁ ਦੁਗਾਣਾ॥**
**ਜੇ ਸਾਥਿ ਰਖੀਐ ਦੀਜੈ ਰਲਾਇ॥**
**ਜਾ ਪਰਖੀਐ ਖੋਟਾ ਹੋਇ ਜਾਇ॥ (662)**

ਹਾਂ ਖੋਟਾ ਅਰਦਾਸ ਦਾ ਸਹਾਰਾ ਲੈ ਸਕਦਾ ਹੈ। ਅਰਦਾਸ ਕਰਨ ਦਾ ਹੱਕ ਮਾਲਕ ਖੋਟੇ ਨੂੰ ਵੀ ਦਿੰਦਾ ਹੈ।

**ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥**
**ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥ (261)**

ਜੇ ਕਿਧਰੇ ਗਲਤੀ ਨਾਲ ਖੋਟ ਰਲ ਜਾਵੇ ਭਾਵ ਮਨ ਪਵਿੱਤਰ ਨਾ ਹੋਵੇ ਪਰ ਆਪਣੀ ਕਮਜ਼ੋਰੀ ਕਬੂਲ ਕਰਦਾ ਹੋਵੇ ਤਾਂ ਵੀ ਰੱਬੀ ਬਖਸ਼ਿਸ਼ ਦਾ ਪਾਤਰ ਬਣ ਜਾਂਦਾ ਹੈ। ਇਥੇ ਤਾਂ ਆਮ ਮਨੁੱਖ ਦੇ ਅੰਦਰ ਖੋਟ ਹੋਣਾ ਤਾਂ ਇਕ ਵੱਖਰੀ ਗੱਲ ਹੈ ਇਥੇ ਤਾਂ ਖੋਟਾ ਸਗੋਂ ਗੁਰੂ ਬਣ ਬੈਠਦਾ ਹੈ। ਅਜਿਹੇ ਖੋਟੇ ਗੁਰੂ ਦੇ ਅੰਤਿਮ ਹਸ਼ਰ ਬਾਰੇ ਭਾਈ ਗੁਰਦਾਸ ਜੀ ਸਮਝਾਉਂਦੇ ਹਨ ਕਿ ਰਾਤ ਨੂੰ ਜਿਵੇਂ ਪਿੰਡਾਂ ਦੇ ਬੱਚੇ ਇਕੱਠੇ ਹੋ ਕੇ ਇਕ ਖੇਡ ਰਚ ਲੈਂਦੇ ਹਨ। ਸਾਰੇ ਇਕੱਠੇ ਹੋ ਕੇ ਖੇਡਣ ਲੱਗ ਪੈਂਦੇ ਹਨ। ਕੋਈ ਇਨ੍ਹਾਂ ਵਿਚੋਂ ਰਾਜਾ ਬਣ ਜਾਂਦਾ ਹੈ, ਕੋਈ ਪਰਜਾ ਵਾਂਗ ਸਮਝ ਲੈਂਦਾ ਹੈ। ਇਸ ਤਰ੍ਹਾਂ ਕਈ ਪੁੱਠੇ ਸਿੱਧੇ ਸਵਾਂਗ ਰਚ ਲੈਂਦੇ ਹਨ। ਇਕ ਸੈਨਾ ਦਾ ਰੂਪ ਬਣਾ ਕੇ ਦੂਜਿਆਂ 'ਤੇ ਹਮਲਾ ਕਰਦੇ ਹਨ। ਉਹ ਹਾਰ ਖਾ ਕੇ ਭੱਜੇ ਫਿਰਦੇ ਹਨ। ਉਹ ਠੀਕਰੀਆਂ ਦਾ ਮਾਮਲਾ ਤਾਰਦੇ ਹਨ। ਹਾਲਾ ਭਾਵ ਮਾਮਲਾ ਲੈਣ ਵਾਲੇ ਸਿਆਣੇ ਬਣ ਕੇ ਬੈਠਦੇ ਹਨ। ਇਹ ਸਾਰਾ ਕੁਝ ਕਰ ਕੇ, ਖੇਡਾਂ ਖੇਡ ਕੇ ਜਦੋਂ ਘਰਾਂ ਨੂੰ ਜਾਣ ਲੱਗਦੇ ਹਨ ਤਾਂ ਸਾਰੀ ਖੇਡ ਉਜਾੜ ਕੇ ਆਪੋ ਆਪਣੇ ਘਰੀਂ ਮੁੜ ਜਾਂਦੇ ਹਨ। ਜਿਸ ਤਰ੍ਹਾਂ ਇਥੇ ਕੋਈ ਰਾਜਾ ਬਣਿਆ, ਕੋਈ ਸੈਨਾ ਦਾ ਮੁਖੀ ਬਣਿਆ, ਕੋਈ ਟੈਕਸ ਭਰਵਾਉਣ ਵਾਲਾ ਚੌਧਰੀ ਬਣਿਆ ਪਰ ਅਖੀਰ ਵਿੱਚ ਸਾਰੇ ਇਕੋ ਬਰਾਬਰ ਹੋ ਗਏ ਭਾਵ ਕੋਈ ਰਾਜਾ, ਚੌਧਰੀ ਜਾਂ ਮੁਖੀ ਨਹੀਂ ਰਿਹਾ ਕਿਉਂਕਿ ਇਹ ਤਾਂ ਝੂਠ ਮੂਠ ਦੇ ਹਾਕਮ ਸਨ। ਅਸਲ ਵਿਚ ਇਨ੍ਹਾਂ ਕੋਲ ਉਹ ਰਾਜੇ ਜਾਂ ਮੁਖੀਆਂ ਵਾਲੇ ਗੁਣ ਨਹੀਂ ਸਨ। ਜਿਸ ਕਰਕੇ ਖੇਡਾਂ ਖੇਡਣ ਲਈ ਤਾਂ ਠੀਕ ਹਨ ਪਰ ਅਸਲ ਵਿਚ ਨਹੀਂ ਹੋ ਸਕਦੇ। ਭਾਈ ਗੁਰਦਾਸ ਜੀ ਆਖਦੇ ਹਨ ਕਿ ਇਸ ਤਰ੍ਹਾਂ ਹੀ ਜਿਹੜੇ ਬਿਨਾਂ ਗੁਣਾਂ ਤੋਂ ਹੀ ਗੁਰੂ ਸਦਾਉਂਦੇ ਹਨ। ਅਜਿਹੇ ਲੋਕ ਦੁਨੀਆਂ ਦੇ ਪ੍ਰਚਾਵੇ ਜਾਂ ਮਨ ਦੀ ਝੂਠੀ ਢਾਰਸ (ਸਹਾਰੇ) ਲਈ ਤਾਂ ਠੀਕ ਹੈ ਪਰ ਅਸਲ ਵਿਚ ਇਹ ਖੋਟੇ ਅਤੇ ਮੱਠੇ ਹੀ ਹਨ। ਇਨ੍ਹਾਂ ਨਾਲ ਲੱਗ ਕੇ ਕਦੇ ਵੀ ਰੱਬੀ ਸ਼ਰਨ ਨਸੀਬ ਨਹੀਂ ਹੋ ਸਕਦੀ। ਵਾਰ 36 ਪਉੜੀ ਨੌਵੀਂ ਅੰਦਰ ਬਚਨ ਹਨ :-

**ਰਾਤੀਂ ਨੀਂਗਰ (ਬੱਚੇ) ਖੇਲਦੇ ਸਭ ਹੋਇ ਇਕੱਠੇ॥**
**ਰਾਜਾ ਪਰਜਾ ਹੋਵਦੇ ਕਰਿ ਸਾਰਾ ਉਪਠੇ॥**
**ਇਕਿ ਲਸ਼ਕਰ ਲੈ ਧਾਂਵਦੇ ਇਕਿ ਫਿਰਦੇ ਨੱਠੇ॥**
**ਠੀਕਰੀਆਂ ਹਾਲੇ ਭਰਨਿ ਉਇ ਖਰੇ ਅਸਠੇ॥**
**ਖਿਨ ਵਿੱਚ ਖੇਡ ਉਜਾੜਿਦੇ ਘਰੁ ਘਰੁ ਨੂੰ ਤ੍ਰੂਠੇ॥**
**ਵਿਣੁ ਗੁਣੁ ਗੁਰੂ ਸਦਾਇਦੇ ਉਇ ਖੋਟੇ ਮਠੇ॥**

ਜੇ ਕਿਧਰੇ ਔਰੰਗਜ਼ੇਬ ਦੀ ਜੀਵਨੀ ਪੜ੍ਹੀਏ ਤਾਂ ਹੈਰਾਨ ਹੋ ਜਾਈਦਾ ਹੈ ਕਿ ਮੁਗ਼ਲ ਬਾਦਸ਼ਾਹਾਂ ਵਿਚੋਂ ਕਾਫੀ ਲੰਮਾ ਸਮਾਂ ਜਿਊਣ ਅਤੇ ਲੰਮਾ ਸਮਾਂ ਰਾਜ ਕਰਨ ਵਾਲਾ, ਬਾਹਰੀ ਤੌਰ 'ਤੇ ਕਿੰਨਾ ਧਾਰਮਿਕ ਹੋਣ ਦਾ ਪ੍ਰਗਟਾਵਾ ਕਰਦਾ ਸੀ ਪਰ ਅੰਦਰੋਂ ਕਿੰਨਾ ਖੋਟਾ ਸੀ। ਇਸਨੇ ਆਪਣੀ 90 ਸਾਲ 17 ਦਿਨਾਂ ਦੀ ਉਮਰ ਵਿੱਚ 50 ਸਾਲ ਰਾਜ ਕੀਤਾ ਸੀ। ਇਹ ਸ਼ਾਹ ਜਹਾਨ ਦਾ ਤੀਸਰਾ ਪੁੱਤਰ ਸੀ। ਇਸ ਦਾ ਵੱਡਾ ਭਰਾ ਦਾਰਾ ਸ਼ਿਕੋਹ ਅਤੇ ਇਕ ਹੋਰ ਭਰਾ ਮੁਰਾਦ ਅਤੇ ਸੁਜਾਂ ਸਨ। ਔਰੰਗਜ਼ੇਬ ਦਾ ਜਨਮ 3 ਨਵੰਬਰ ਸੰਨ 1618 ਨੂੰ ਮੁੰਬਈ ਦੇ ਇਲਾਕੇ ਵਿੱਚ ਹੋਇਆ ਸੀ। ਮਾਤਾ ਦਾ ਨਾਮ ਅਰਜਮੰਦ ਬਾਨੋ ਸੀ। ਰਾਜ ਦੀ ਲਾਲਸਾ ਦੀ ਬਹੁਤ ਭੁੱਖ ਸੀ। ਸ਼ਾਇਦ ਇਸੇ ਕਰਕੇ ਇਸ ਨੂੰ ਆਪਣੇ ਵੀ ਆਪਣੇ ਨਜ਼ਰ ਨਹੀਂ ਆਏ। ਆਪਣੇ ਪਿਤਾ ਸ਼ਾਹ ਜਹਾਨ ਨੂੰ ਆਗਰੇ ਦੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ। ਇਸਨੂੰ ਬਿਮਾਰੀ ਦੀ ਹਾਲਤ ਵਿੱਚ ਕੈਦੀ ਬਣਾਇਆ ਸੀ। ਸੱਤ ਸਾਲ ਔਰੰਗਜ਼ੇਬ ਦੀ ਕੈਦ ਵਿਚ ਰਿਹਾ। (1658 ਤੋਂ ਲੈ ਕੇ 1666 ਤੱਕ) ਇਸ ਕੈਦ ਵਿੱਚ ਹੀ ਆਪਣੇ ਹੀ ਪੁੱਤਰ ਦੇ ਦਿੱਤੇ ਤਸੀਹੇ ਨਾਲ ਝੱਲਦਾ ਹੋਇਆ ਸ਼ਾਹ ਜਹਾਨ ਭਾਵ ਜਹਾਨ ਦਾ ਸ਼ਾਹ ਜਹਾਨੋਂ ਕੂਚ ਕਰ ਗਿਆ। ਦਾਰਾ ਸ਼ਿਕੋਹ ਔਰੰਗਜ਼ੇਬ ਦਾ ਵੱਡਾ ਭਰਾ ਸੀ। ਇਹ ਆਪਣੇ ਪਿਤਾ ਦੇ ਪੱਖ ਵਿਚ ਹੋ ਕੇ ਔਰੰਗਜ਼ੇਬ ਨਾਲ ਲੜਿਆ ਪਰ 29 ਮਈ ਸੰਨ 1658 ਨੂੰ ਸਾਧੂਗੜ੍ਹ (ਨੇੜੇ ਆਗਰਾ) ਦੇ ਮੈਦਾਨ ਵਿੱਚ ਹਾਰ ਗਿਆ। ਅਨੇਕਾਂ ਥਾਵਾਂ ਉਤੇ ਭਟਕਦਾ ਰਿਹਾ ਪਰ ਆਪਣੇ ਹੀ ਧੋਖੇਬਾਜ਼ ਆਗੂ ਦੀ ਗਦਾਰੀ ਕਾਰਨ ਦਾਦਰ (ਦਰਾਬੋਲਾਨ) ਦੇ ਲਾਗੇ ਪਕੜਿਆ ਗਿਆ। ਇਸ ਉਤੇ ਕਾਫਰ ਹੋਣ ਦਾ ਫਤਵਾ ਲਗਵਾ ਕੇ 30 ਅਗਸਤ 1659 ਨੂੰ ਇਸ ਦਾ ਕਤਲ ਕਰਵਾ ਦਿੱਤਾ ਗਿਆ ਸੀ।

ਔਰੰਗਜ਼ੇਬ ਦਾ ਇਕ ਹੋਰ ਖੋਟ ਦੇਖੋ। ਆਪਣੇ ਹੀ ਭਰਾ ਦਾਰਾ ਸ਼ਿਕੋਹ ਦੇ ਮੁਕਾਬਲੇ ਵਿੱਚ ਮੁਰਾਦ ਨੂੰ ਲੈ ਕੇ ਲੜਿਆ ਅਤੇ ਲਾਲਚ ਦਿੱਤਾ ਕਿ ਜੇਕਰ ਜਿੱਤ ਹੋਈ ਤਾਂ ਤਖ਼ਤ ਤੈਨੂੰ ਦਿਆਂਗਾ ਮੈਂ ਤਾਂ ਧਰਮ ਦਾ ਆਸ਼ਿਕ ਹਾਂ, ਮੱਕੇ ਚਲਾ ਜਾਵਾਂਗਾ। ਮੁਰਾਦ ਇਸ ਦੇ ਖੋਟ ਨੂੰ ਨਾ ਪਛਾਣ ਸਕਿਆ ਅਤੇ ਠੱਗਿਆ ਗਿਆ। ਜਿੱਤ ਹੋਈ, ਜਿੱਤ ਦੀ ਖੁਸ਼ੀ ਵਿਚ ਮੁਰਾਦ ਨੂੰ ਅੰਨੀ ਸ਼ਰਾਬ ਪਿਲਾ ਕੇ ਇਸ ਉਤੇ ਵੀ ਇਕ ਝੂਠਾ ਹੀ ਸਯਦ ਦੇ ਕਤਲ ਦਾ ਦੋਸ਼ ਲਾ ਕੇ ਕਾਫਰ ਦਾ ਫਤਵਾ ਲਗਵਾ ਕੇ ਕਤਲ ਕਰਵਾ ਦਿੱਤਾ। ਤਿੰਨ ਸਾਲ ਇਸ ਨੇ ਵੀ ਆਪਣੇ ਪਿਤਾ ਵਾਂਗ ਆਗਰੇ ਦੇ ਕਿਲ੍ਹੇ ਵਿਚ ਤੜਫਦਿਆਂ ਕੱਟੇ ਸਨ। ਇਸ ਔਰੰਗਜ਼ੇਬ ਨੇ ਹੀ ਕਸ਼ਮੀਰੀ ਪੰਡਿਤਾਂ ਦੇ ਜਨੇਊ ਲਾਹ ਕੇ ਢੇਰ ਲਾਉਣੇ ਸ਼ੁਰੂ ਕੀਤੇ ਹੋਏ ਸਨ। ਇਨ੍ਹਾਂ ਦੇ ਤਿਲਕ ਜੰਞੂ ਦਾ ਰਾਖਾ ਬਣ ਕੇ ਆਏ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਉਨ੍ਹਾਂ ਦੇ ਨਾਲ ਅਤਿਅੰਤ ਸ਼ਰਧਾਲੂ ਸਿੱਖ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ, ਭਾਈ ਦਇਆਲਾ ਜੀ ਨੂੰ ਉਬਲਦੀ ਦੇਗ ਵਿਚ ਬਿਠਾ ਕੇ ਅਤੇ ਭਾਈ ਸਤੀ ਦਾਸ ਜੀ ਨੂੰ ਰੂੰ ਨਾਲ ਬੰਨ੍ਹ ਕੇ ਅੱਗ ਲਾ ਕੇ ਸ਼ਹੀਦ ਕੀਤਾ ਸੀ।

ਔਰੰਗਜ਼ੇਬ ਨੇ ਹੀ ਸਰਮਦ ਵਰਗੇ ਰੱਬੀ ਮੌਜ ਵਿਚ ਮਸਤ ਮੌਲਾ ਫਕੀਰ ਦਾ ਕਤਲ ਕਰਵਾਇਆ ਸੀ। ਹਿੰਦੂਆਂ ਦੇ ਮੰਦਰ ਢਾਹੇ, ਸਕੂਲ ਬੰਦ ਕਰਵਾਏ ਸਨ। ਇੰਨੇ ਸਾਰੇ ਗੰਦੇ ਖੋਟ ਲੁਕਾਉਣ ਲਈ ਬਾਹਰੀ ਤੌਰ 'ਤੇ ਧਰਮ ਦਾ ਪਾਖੰਡ ਕਰਦਾ ਸੀ। ਬਹੁਤ ਹੀ ਸਧਾਰਨ ਕਿਸਮ ਦੇ ਕੱਪੜੇ ਪਹਿਨਦਾ ਸੀ। ਬਾਦਸ਼ਾਹ ਹੋ ਕੇ ਸ਼ਰਾਬ ਨਹੀਂ ਪੀਂਦਾ ਸੀ ਅਤੇ ਸਾਦੀ ਤੋਂ ਸਾਦੀ ਖੁਰਾਕ ਖਾਂਦਾ ਸੀ। ਸਾਦੇ ਕੱਪੜਿਆਂ ਅਤੇ ਸਾਦੀ ਖੁਰਾਕ ਦੀ ਪੂਰਤੀ ਰਾਜ ਪ੍ਰਬੰਧ ਦੇ ਪੈਸੇ ਵਿਚੋਂ ਨਹੀਂ ਸਗੋਂ ਹੱਥੀਂ ਟੋਪੀਆਂ ਬਣਾ ਕੇ ਵੇਚਣੀਆਂ ਅਤੇ ਕੁਰਾਨ ਮਜੀਦ ਲਿਖ ਕੇ ਵੇਚਣੀ। ਇਸ ਦੇ ਬਦਲੇ ਮਿਲੇ ਧਨ ਨਾਲ ਆਪਣੀਆਂ ਲੋੜਾਂ ਦੀ ਪੂਰਤੀ ਕਰਦਾ ਸੀ। ਆਪ ਸੁੰਨੀ ਮਤ ਦਾ ਪੱਕਾ ਧਾਰਨੀ ਸੀ। ਇਸਲਾਮ ਵਿਚ ਰਾਗ ਨੂੰ ਕੋਈ ਮਹਾਨਤਾ ਨਹੀਂ ਇਸ ਕਰਕੇ ਇਹ ਰਾਗ ਦਾ ਸਖ਼ਤ ਵਿਰੋਧੀ ਸੀ। ਇਸ ਨੂੰ ਇਸ ਦੇ ਅੰਦਰਲੇ ਖੋਟ ਤੋਂ ਦੋ ਹੀ ਸ਼ਖ਼ਸੀਅਤਾਂ ਨੇ ਜਾਣੂੰ ਕਰਵਾਇਆ ਸੀ। ਸਭ ਤੋਂ ਪਹਿਲਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਜਿਨ੍ਹਾਂ ਨੇ ਕਿਹਾ ਸੀ ਕਿ ਆਪਣੇ ਨਾਲੋਂ ਜ਼ੇਬ ਕੱਟ ਦੇ ਜਾਂ ਫਰੇਬ ਕੱਟ ਦੇ। ਜ਼ੇਬ ਲਫਜ਼ ਫਾਰਸੀ ਦਾ ਹੈ, ਜਿਸ ਦਾ ਅਰਥ ਹੈ ਸ਼ੋਭਾ ਅਤੇ ਔਰੰਗ ਦਾ ਅਰਥ ਵੀ ਫਾਰਸੀ ਵਿਚ ਹੈ ਤਖਤ। ਸੋ ਔਰੰਗਜ਼ੇਬ ਦਾ ਅਰਥ ਹੈ ਤਖਤ ਦੀ ਸ਼ੋਭਾ ਭਾਵ ਤਖਤ ਦਾ ਸ਼ਿੰਗਾਰ। ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਦੀ ਦ੍ਰਿਸ਼ਟੀ ਨਾਲ ਇਸ ਨੇ ਆਪਣੇ ਹੀ ਅੰਦਰ ਝਾਤ ਮਾਰੀ ਅਤੇ ਕੰਬ ਉਠਿਆ ਸੀ। ਆਪਣਾ ਅੰਦਰ ਸਾਰਾ ਪਾਪਾਂ ਨਾਲ ਭਰਿਆ ਨਜ਼ਰ ਆਇਆ ਸੀ ਜਿਸ ਦਾ ਪ੍ਰਗਟਾਵਾ ਆਖਰੀ ਵੇਲੇ ਆਪਣੀ ਵਸੀਅਤ ਵਿਚ ਕਰਦਾ ਹੈ।

ਦੂਜਾ ਇਸ ਦੀ ਰੂਹ ਨੂੰ ਇਸ ਦੀ ਹੀ ਨੇਕ ਲੜਕੀ ਜ਼ੇਬੁਲਨੁਸਾ ਨੇ ਝੰਜੋੜਿਆ ਸੀ। ਉਸ ਦੀ ਵੀਚਾਰ ਨੂੰ ਇਕ ਕਵੀ ਨੇ ਬਹੁਤ ਖੂਬਸੂਰਤ ਸ਼ਬਦਾਂ ਨਾਲ ਪ੍ਰਗਟਾਇਆ ਹੈ ਕਿ ਕਿਵੇਂ ਜ਼ੇਬੁਲਨੱਸਾ ਨੇ ਆਪਣੇ ਪਿਤਾ ਨੂੰ ਇਕ ਚਿੱਠੀ ਲਿਖ ਕੇ ਉਸ ਦੀ ਅੰਦਰੂਨੀ ਤਸਵੀਰ ਦਿਖਾਈ ਸੀ। ਕਵਿਤਾ ਦੇ ਬੋਲ ਹਨ :—

**ਜੇਬੁਲਨਿਸਾ ਫਿਰ ਆਪ ਦੀ ਇਕ ਸੁਖਨ ਸੁਣਾਇਆ॥**
**ਜਦ ਦਾ ਬੈਠਾ ਤਖਤ 'ਤੇ ਕੀ ਅਦਲ ਕਮਾਇਆ?**
**ਸ਼ਾਹ ਜਹਾਨ ਨੂੰ ਕੈਦ ਕਰ ਦਾਰਾ ਮਰਵਾਇਆ॥**
**ਤੇਗ ਬਹਾਦਰ ਨਾਲ ਵੀ ਤੈ ਧ੍ਰੋਹ ਕਮਾਇਆ॥**
**ਬੀਜਯਾ ਬੀਉ ਜੁ ਜ਼ਹਿਰ ਦਾ ਫਲ ਖਾਣਾ ਆਇਆ॥**
**ਅੱਗੈ ਲੇਖਾ ਮੰਗੀਐ, ਭਰ ਲੈਗ ਸਵਾਇਆ॥**
**ਸ਼ਾਹ ਅਦਾਲਤ ਨਾ ਕਰੇ ਫਿਰ ਦੋਜ਼ਕ ਪਾਇਆ॥**
**ਉਰ ਖਿਤਾਬ ਅਦਾਲਤੀ ਬੇਟਾ ਮਰਵਾਇਆ॥**
**ਕੀਤਾ ਅਦਲ ਨਸੇਰਵਾ ਜਸ ਜਗ ਵਿਚ ਛਾਇਆ॥**

ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦਾ ਕਿੰਨਾ ਪਿਆਰਾ ਫੈਸਲਾ ਹੈ ਕਿ ਅਸੀਂ ਸਾਰੀਆਂ ਹੀ ਪ੍ਰਮੇਸ਼ਰ ਕੰਤ ਦੀਆਂ ਪਤਨੀਆਂ ਹੀ ਹਾਂ। ਸਾਰੀਆਂ ਹੀ

ਉਸ ਮਾਲਕ ਪਤੀ ਦੀ ਖੁਸ਼ੀ ਹਾਸਲ ਕਰਨ ਲਈ ਸ਼ਿੰਗਾਰ ਕਰਦੀਆਂ ਹਾਂ। ਪਰ ਜਿਹੜੀਆਂ ਕੇਵਲ ਬਾਹਰੀ ਦਿਖਾਵੇ ਦੇ ਸ਼ਿੰਗਾਰ 'ਤੇ ਹੀ ਮਾਣ ਕਰਕੇ ਖਸਮੈ ਨਾਲ ਰੱਤੀਆਂ ਹੋਣ ਦਾ ਪ੍ਰਗਟਾਵਾ ਕਰਦੀਆਂ ਹਨ ਉਹ ਤਾਂ ਸਗੋਂ ਅੰਦਰੋਂ ਖੋਟੀਆਂ ਹੀ ਹੁੰਦੀਆਂ ਹਨ। ਇਸ ਤਰ੍ਹਾਂ ਖੋਟ ਨਾਲ ਪਿਆਰ ਵੀ ਨਹੀਂ ਮਿਲਦਾ। ਇਸ ਖੋਟ ਦੇ ਕਾਰਨ ਪਿਆਰ ਪਾਉਣ ਦੀ ਥਾਂ ਖੁਆਰ ਹੀ ਹੁੰਦੀਆਂ ਹਨ।

ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥ (54)

ਧਰਤੀ ਕਿੰਨੀ ਸੁੱਖਾਂ ਭਰੀ ਨਗਰੀ ਬਣ ਜਾਵੇਗੀ ਜੇ ਅਸੀਂ ਅੰਦਰੋਂ ਖੋਟਾ ਪਣ ਕੱਢ ਕੇ 'ਜੀਅਹੁ ਨਿਰਮਲ ਬਾਹਰਹੁ ਨਿਰਮਲ' ਦੀ ਕਰਣੀ ਦੇ ਮਾਲਕ ਹੋ ਜਾਈਏ। ਸਾਡਾ ਲੋਕ ਵੀ ਤੇ ਪ੍ਰਲੋਕ ਵੀ ਸੁਹੇਲਾ ਹੋ ਜਾਏਗਾ।

# ਗ੍ਰਹਿਸਥੀ

ਸੰਸਾਰ ਦੀ ਸਰਾਂ ਤੋਂ ਜੀਵਾਂ ਨੂੰ ਮੌਤ ਲੈ ਜਾਂਦੀ ਹੈ ਪਰ ਜਨਮ ਮੁੜ ਸੰਸਾਰ ਦੀ ਸਰਾਂ ਨੂੰ ਭਰਦਾ ਰਹਿੰਦਾ ਹੈ। ਇਸ ਤਰ੍ਹਾਂ ਜਨਮ ਅਤੇ ਮੌਤ ਦਾ ਇਹ ਖੇਲ ਨਿਰੰਤਰ ਚਲਦਾ ਰਹਿੰਦਾ ਹੈ। ਦੋਨਾਂ ਕਰਮਾਂ ਵਿੱਚ ਫਰਕ ਸਿਰਫ ਇੰਨਾ ਹੀ ਹੈ ਕਿ ਮੌਤ ਨੂੰ ਕਿਸੇ ਦੀ ਲੋੜ ਨਹੀਂ ਪਰ ਜਨਮ ਲਈ ਦੋ ਚੀਜ਼ਾਂ ਦੀ ਲੋੜ ਹੈ। ਦੋ ਦੀ ਜ਼ਰੂਰਤ ਹੋਣ ਕਰਕੇ ਨਰ ਅਤੇ ਮਾਦਾ ਇਸ ਪ੍ਰਕਿਰਿਆ ਨੂੰ ਚਲਦੀ ਰੱਖਦੇ ਹਨ। ਬਾਕੀ ਜੂਨੀਆਂ ਦਾ ਸਮਾਜ ਨਹੀਂ ਇਸ ਲਈ ਉਨ੍ਹਾਂ ਦੀ ਦੁਨੀਆਂ ਅੰਦਰ ਇਸ ਨਰ ਮਾਦੇ ਦੇ ਮਿਲਾਪ ਦਾ ਨਾਮ ਵੀ ਕੋਈ ਨਹੀਂ ਪਰ ਮਨੁੱਖ ਸਮਾਜਿਕ ਬਣਤਰ ਬਣਾ ਕੇ ਜਿਊਂਦਾ ਹੈ ਜਿਸ ਕਰਕੇ ਇਸ ਦੀ ਦੁਨੀਆਂ ਅੰਦਰ ਨਰ ਮਾਦਾ ਭਾਵ ਮਨੁੱਖ ਅਤੇ ਇਸਤਰੀ ਦੇ ਇਕੱਠੇ ਰਹਿਣ ਦਾ ਨਾਮ ਗ੍ਰਹਿਸਥੀ ਹੋਣਾ ਹੈ। ਇਕੱਠੇ ਰਹਿਣਾ, ਇਕ ਦੂਜੇ ਦੇ ਦੁੱਖ ਸੁੱਖ ਸਾਂਝੇ ਕਰਨੇ, ਫਿਰ ਬੱਚੇ ਅਤੇ ਹੋਰ ਪਰਿਵਾਰਕ ਜ਼ਿੰਮੇਵਾਰੀਆਂ ਵੀ ਆ ਜਾਂਦੀਆਂ ਹਨ। ਇਨ੍ਹਾਂ ਜ਼ਿੰਮੇਵਾਰੀਆਂ ਦਾ ਭਾਰ ਆਮ ਕਰਕੇ ਕਮਜ਼ੋਰ ਹਿਰਦੇ ਵਾਲੇ ਚੁੱਕਣੋਂ ਡਰ ਜਾਂਦੇ ਸਨ। ਉਨ੍ਹਾਂ ਦੀਆਂ ਨਜ਼ਰਾਂ ਅੰਦਰ ਪਰਿਵਾਰਿਕ ਜ਼ਿੰਮੇਵਾਰੀਆਂ ਦਾ ਭਾਰ ਚੁੱਕ ਕੇ ਰੱਬੀ ਰਾਹ 'ਤੇ ਤੁਰਨਾ ਬਹੁਤ ਕਠਿਨ ਕਾਰਜ ਹੈ। ਅਜਿਹੇ ਲੋਕ ਜੰਗਲਾਂ ਵਿੱਚ ਜਾਂ ਹੋਰ ਅਨੇਕਾਂ ਥਾਵਾਂ 'ਤੇ ਡੇਰੇ ਲਾ ਬੈਠੇ।

ਸਿੱਖੀ ਅੰਦਰ ਰੱਬੀ ਅਸੂਲਾਂ ਦੀ ਵਿਸ਼ੇਸ਼ ਥਾਂ ਹੈ। ਰੱਬ ਦੀ ਮਰਜ਼ੀ ਨਾਲ ਹੀ ਨਰ ਮਾਦਾ ਪੈਦਾ ਹੁੰਦੇ ਹਨ ਅਤੇ ਉਸ ਦੀ ਮਰਜ਼ੀ ਨਾਲ ਹੀ ਮਿਲਾਪ ਅਤੇ ਜਨਮ ਦੀ ਪ੍ਰਕਿਰਿਆ ਹੁੰਦੀ ਹੈ। ਸਿੱਖੀ ਅੰਦਰ ਗ੍ਰਹਿਸਥੀ ਜੀਵਨ ਦੀ ਵਿਸ਼ੇਸ਼ ਥਾਂ ਬਣ ਜਾਂਦੀ ਹੈ। ਗੁਰੂ ਪਾਤਿਸ਼ਾਹ ਜੀ ਨੇ ਕੇਵਲ ਗ੍ਰਹਿਸਥੀ ਜੀਵਨ ਦੀ ਸਿੱਖਿਆ ਹੀ ਨਹੀਂ ਦਿੱਤੀ ਸਗੋਂ ਆਪ ਵੀ ਗ੍ਰਹਿਸਥੀ ਜੀਵਨ ਧਾਰਨ ਕੀਤਾ। ਆਪਣੀ ਮਰਜ਼ੀ ਨਾਲ ਕੋਈ ਸ਼ਾਦੀ ਨਾ ਕਰਵਾਵੇ ਗੱਲ ਵੱਖਰੀ ਹੈ ਪਰ ਸਿੱਖੀ ਗ੍ਰਹਿਸਥੀ ਦੀ ਮਹਾਨਤਾ ਨੂੰ ਦੁਰਕਾਰਨ ਦੀ ਥਾਂ ਸਗੋਂ ਵਡਿਆਉਂਦੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਲੰਮੀਆਂ ਲੰਮੀਆਂ ਪ੍ਰਚਾਰਕ ਫੇਰੀਆਂ (ਉਦਾਸੀਆਂ) ਕੀਤੀਆਂ ਹਨ। ਉਨ੍ਹਾਂ ਨਾਲ ਵੀ ਕਈ ਵਾਰੀ ਗ੍ਰਹਿਸਥੀ ਦੇ ਤਿਆਗੀਆਂ ਨੇ ਚਰਚਾ ਕੀਤੀ ਸੀ ਕਿ ਤੁਸੀਂ ਧਰਮੀ ਵੀ ਹੋ ਅਤੇ ਗ੍ਰਹਿਸਥੀ ਵੀ ਹੋ। ਇਹ ਦੋਵੇਂ ਮਾਰਗ ਕਿਵੇਂ ਅਪਣਾਏ ਜਾ ਸਕਦੇ ਹਨ? ਗੁਰੂ ਪਾਤਿਸ਼ਾਹ ਜੀ ਨੇ ਹਰੇਕ ਥਾਂ 'ਤੇ ਗ੍ਰਹਿਸਥ ਨੂੰ ਉਤਮ ਹੋਣ ਦੇ ਪ੍ਰਮਾਣ ਹੀ ਦਿੱਤੇ ਸਨ। ਉਨ੍ਹਾਂ ਨੂੰ ਸਗੋਂ ਇਸ ਕਮਜ਼ੋਰੀ ਦਾ ਅਹਿਸਾਸ ਵੀ ਕਰਵਾਇਆ ਸੀ। ਕੇਵਲ

ਇਕੋ ਹੀ ਮੁਬਾਰਿਕ ਬਚਨ ਅਨੇਕਾਂ ਥਾਵਾਂ 'ਤੇ ਕੀਤੀ ਚਰਚਾ ਲਈ ਵੀਚਾਰ ਲਈਏ ਤਾਂ ਸਾਰੀ ਵੀਚਾਰਧਾਰਾ ਸਪੱਸ਼ਟ ਹੋ ਜਾਂਦੀ ਹੈ। ਆਸਾ ਰਾਗ ਦਾ ਅਮੋਲਕ ਬਚਨ ਹੈ :—

ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ॥
ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ॥ ੧॥
ਦਰ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ॥
ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ॥ ੧॥ ਰਹਾਉ॥
ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ॥ ੨॥
ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥
ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥ ੩॥
ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ॥ ੪॥
ਇਕਿ ਤਪਸੀ ਬਨ ਮਹਿ ਤਪ ਕਰਹਿ ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥ ੫॥
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ॥ ੬॥
ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ॥ ੭॥
ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ॥
ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ॥ ੮॥ (419)

ਇਸ ਮੁਬਾਰਿਕ ਸ਼ਬਦ ਅੰਦਰ ਅਨੇਕਾਂ ਹੋਰ ਕਰਮ ਕਾਂਡ ਕਰਕੇ ਰੱਬੀ ਪ੍ਰਾਪਤੀ ਦਾ ਉਪਰਾਲਾ ਕਰਨ ਵਾਲਿਆਂ ਨੂੰ ਸਮਝਾਉਂਦਿਆਂ ਪ੍ਰਗਟ ਕੀਤਾ ਹੈ ਕਿ ਗ੍ਰਹਿਸਥੀ ਦਾ ਮੁਕਾਬਲਾ ਅਜਿਹੇ ਧਰਮੀ ਲੋਕ ਵੀ ਨਹੀਂ ਕਰ ਸਕਦੇ ਕਿਉਂਕਿ ਗ੍ਰਹਿਸਥੀ ਰਿਸ਼ਤੇ ਤੋੜਦਾ ਨਹੀਂ ਸਗੋਂ ਜ਼ਿੰਦਗੀ ਭਰ ਰਿਸ਼ਤੇ ਜੋੜਦਾ ਹੀ ਹੈ। ਕਦੇ ਉਹ ਔਲਾਦ ਬਣ ਕੇ ਲਾਡ ਲਡਾ ਕੇ ਸੁੱਖ ਦਿੰਦਾ ਹੈ। ਵੱਡਾ ਹੋ ਕੇ ਘਰ ਗ੍ਰਹਿਸਥੀ ਵਸਾ ਕੇ ਸੰਸਾਰ ਲਈ ਚੰਗੇ ਕੰਮ ਕਰਕੇ, ਔਲਾਦ ਨੂੰ ਪਾਲ ਕੇ, ਪੜ੍ਹਾ ਕੇ ਚੰਗੇ ਇਨਸਾਨ ਬਣਾ ਕੇ ਦਿੰਦਾ ਹੈ। ਮਾਪਿਆਂ ਦੀ ਸੇਵਾ ਕਰਦਾ ਹੈ। ਆਖਿਰ ਸਾਰੀ ਜ਼ਿੰਦਗੀ ਦੇ ਤਜਰਬੇ ਨਾਲ ਮੁੜ ਬੁਢਾਪੇ ਵਿਚ ਆਪਣੀ ਸਿਆਣਪ ਦੇ ਮੋਤੀ ਬਿਖੇਰ ਕੇ ਹੋਰ ਲੋਕਾਂ ਨੂੰ ਵੀ ਜ਼ਿੰਦਗੀ ਦੇ ਗੁੱਝੇ ਰਾਜ਼ ਸਮਝਾਉਂਦਾ ਹੈ। ਗ੍ਰਹਿਸਥੀ ਹੋਰਾਂ ਲੋਕਾਂ ਦੀ ਵੀ ਅੰਨ ਕਰਕੇ ਧਨ ਕਰਕੇ ਅਤੇ ਤਨ ਕਰਕੇ ਸੇਵਾ ਕਰਦਾ ਹੈ।

ਜ਼ਿੰਮੇਵਾਰੀਆਂ ਦੇ ਨਾਲ-ਨਾਲ ਜ਼ਿੰਦਗੀ ਦੀਆਂ ਆਈਆਂ ਮੁਸ਼ਕਿਲਾਂ ਨੂੰ ਅਡੋਲ ਰਹਿ ਕੇ ਹੱਲ ਕਰਨਾ ਮਾਨੋ ਪੈਰ ਪੈਰ 'ਤੇ ਪ੍ਰੀਖਿਆ ਵਿਚੋਂ ਲੰਘਣ ਬਰਾਬਰ ਹੁੰਦਾ ਹੈ। ਘਰ ਪਰਿਵਾਰ ਦਾ ਤਿਆਗ ਕਰਨ ਵਾਲੇ ਤਾਂ ਲੋਕਾਂ ਨੂੰ ਸਗੋਂ ਵਰ ਸਰਾਪ ਆਦਿਕ ਸ਼ਬਦਾਂ ਦਾ ਡਰ ਦੇ ਕੇ ਸਗੋਂ ਦੁੱਖ ਹੀ ਦਿੰਦੇ ਆਏ ਹਨ। ਗ੍ਰਹਿਸਥੀ ਨੇਕ ਕਮਾਈ ਕਰਕੇ ਥੋੜੇ ਜਪੇ ਨਾਮ ਨਾਲ ਵੀ ਵੱਡੇ ਖਜਾਨੇ ਬਣਾ ਲੈਂਦਾ ਹੈ।

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥**
**ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥ (587)**

ਧੰਨ ਗੁਰੂ ਅਮਰਦਾਸ ਸਾਹਿਬ ਜੀ ਦੇ ਦਰੋਂ ਘਰੋਂ ਵਰੋਸਾਇਆ ਸਿੱਖ ਭਾਈ ਜੱਗਾ ਜੀ ਹੋਏ ਹਨ। ਭਾਈ ਜੱਗਾ ਜੀ ਅੰਦਰ ਧਰਮ ਦੀ ਕਣੀ ਅਤੇ ਪ੍ਰਭੂ ਮਿਲਾਪ ਦੀ ਲੋਚਾ ਤਾਂ ਸੀ ਪਰ ਕੋਈ ਸਾਕਾਰ ਸਾਧਨ ਪ੍ਰਾਪਤ ਨਹੀਂ ਹੋ ਰਿਹਾ ਸੀ। ਇਨ੍ਹਾਂ ਦੀ ਜ਼ਿੰਦਗੀ ਅੰਦਰ ਇਕ ਜੋਗੀ ਦਾ ਮਿਲਾਪ ਹੋਇਆ। ਜੋਗੀ ਦੇ ਜੀਵਨ ਦਾ ਬਹੁਤ ਪ੍ਰਭਾਵ ਪਿਆ। ਭਾਈ ਜੱਗਾ ਜੀ ਦਾ ਵੀਚਾਰ ਬਣਿਆ ਕਿ ਕਿੰਨਾ ਚੰਗਾ ਹੋਵੇ ਜੇਕਰ ਮੈਂ ਜੋਗੀ ਜੀ ਕੋਲੋਂ ਉਪਦੇਸ਼ ਲੈ ਕੇ ਲੋਕ ਪ੍ਰਲੋਕ ਸਵਾਰ ਲਵਾਂ। ਜੋਗੀ ਅੱਗੇ ਬੇਨਤੀ ਕੀਤੀ ਪਰ ਜੋਗੀ ਨੇ ਪੁੱਛਿਆ ਕਿ ਆਪ ਗ੍ਰਹਿਸਥੀ ਹੋ? ਭਾਈ ਜੱਗਾ ਜੀ ਨੇ ਹਾਂ ਵਿੱਚ ਜਵਾਬ ਦਿੱਤਾ। ਜੋਗੀ ਨੇ ਉਸੇ ਵਕਤ ਹੀ ਉਪਦੇਸ਼ ਦੇਣ ਤੋਂ ਜਵਾਬ ਦੇ ਦਿੱਤਾ ਅਤੇ ਕਿਹਾ ਕਿ ਗ੍ਰਹਿਸਥੀ ਦੇ ਜੰਜਾਲਾਂ ਵਿੱਚ ਫਸਿਆ ਬੰਦਾ ਰੱਬ ਦੇ ਰਾਹ ਦਾ ਮੁਸਾਫਿਰ ਨਹੀਂ ਬਣ ਸਕਦਾ। ਘਰ ਗ੍ਰਹਿਸਥੀ ਤਾਂ ਸਗੋਂ ਇਕ ਜੰਜਾਲ ਬੰਧਨ ਹੈ। ਭਾਈ ਜੱਗਾ ਵੀਚਾਰਾ ਨਿਰਾਸ਼ ਹੋ ਕੇ ਸਤਿਗੁਰੂ ਜੀ ਦੀ ਮਹਿਮਾ ਸੁਣ ਕੇ ਗੁਰੂ ਜੀ ਕੋਲ ਆ ਗਿਆ।

**ਜੱਗਾ ਸਤਿਗੁਰੂ ਕੇ ਢਿਗ ਆਯੋ॥**
**ਕਰਿ ਦਰਸ਼ਨ ਕੋ ਸੀਸ ਨਿਵਾਯੋ॥ (ਸੂਰਜ ਪ੍ਰਕਾਸ਼)**
**ਸਿਖ ਗੁਰੂ ਕੇ ਗਨ ਦੇਖਿ ਹੁਲਾਸਾ॥**
**ਹਾਥ ਜੋਰਿ ਕਰਿ ਬਾਕ ਪ੍ਰਕਾਸਾ॥ (13) ਰਾਸਿ-9**
**ਮੈਂ ਚਾਹਤਿ ਆਪਨੀ ਕਲਯਾਨ॥**
**ਮਿਲਯੋ ਇਕ ਦਿਨ ਜੋਗੀ ਆਨ॥**
**ਤਿਸ ਆਗੈ ਮੈ ਬਿਨੈ ਸੁਨਾਈ॥**
**ਤਬਿ ਐਸੇ ਭਾਖਯੋ ਮੁਝ ਤਾਈਂ॥ (14) ਰਾਸਿ-9**
**ਘਰ ਕੁਟੰਬ ਸਨਬੰਧੀ ਸਾਰੇ॥ ਬੰਧਨ ਰੂਪ ਸੁ ਲੇਹੁ ਬਿਚਾਰੇ॥**
**ਤਯਾਗ ਕਰਹੁ ਅਬਿ ਬਨਹੁ ਫਕੀਰ॥**
**ਪੁੰਨ ਆਵਹ ਚਲਿ ਹਮਰੇ ਤੀਰ॥ (15) ਰਾਸਿ-9**

ਧੰਨ ਗੁਰੂ ਅਮਰਦਾਸ ਸਾਹਿਬ ਜੀ ਨੇ ਘਰ ਗ੍ਰਹਿਸਥੀ ਅੰਦਰ ਰਹਿ ਕੇ ਹੀ ਆਪਣੇ ਆਪ ਨੂੰ ਮਾੜੇ ਕੰਮਾਂ ਤੋਂ ਵਰਜ ਕੇ ਸੱਚੀ ਸੁੱਚੀ ਜ਼ਿੰਦਗੀ ਗੁਜ਼ਾਰਨ ਦਾ ਉਪਦੇਸ਼ ਬਖਸ਼ਿਸ਼ ਕੀਤਾ। ਗੁਰੂ ਅਮਰਦਾਸ ਜੀ ਨੇ ਸਮਝਾਇਆ ਕਿ ਜੋਗੀ ਕਿਹੜਾ ਕੰਮ ਹੈ ਜਿਹੜਾ ਆਮ ਸੰਸਾਰੀਆਂ ਤੋਂ ਬਿਨਾਂ ਕਰ ਸਕਦਾ ਹੈ। ਖੇਤੀ ਗ੍ਰਹਿਸਥੀ ਹੀ ਕਰਦੇ ਹਨ, ਦੁਕਾਨਾਂ ਗ੍ਰਹਿਸਥੀ ਹੀ ਕਰਦੇ ਹਨ, ਘਰ ਬਾਰ ਦੀਆਂ ਜਾਂ ਹੋਰ ਜ਼ਿੰਦਗੀ ਦੀਆਂ ਜ਼ਰੂਰਤਾਂ ਗ੍ਰਹਿਸਥੀ ਹੀ ਤਾਂ ਪੂਰੀਆਂ ਕਰਦੇ ਹਨ। ਜੋਗੀ ਤਾਂ ਜੰਜਾਲ ਕਹਿ ਕੇ ਸਗੋਂ ਜੰਗਲਾਂ ਵਿੱਚ ਜਾ ਵੜਦੇ ਹਨ। ਔਲਾਦ ਵੀ ਗ੍ਰਹਿਸਥ ਵਿਚੋਂ ਹੀ ਪੈਦਾ ਹੋਣੀ ਹੁੰਦੀ ਹੈ। ਗ੍ਰਹਿਸਥੀ ਕਦੇ ਧਰਮ ਵੇਚਦਾ ਵੀ ਨਹੀਂ, ਜੋਗੀ ਤਾਂ ਇਕ ਮੁਠੀ ਆਟੇ ਮਗਰ ਧਰਮ ਵੇਚਦਾ ਫਿਰਦਾ ਹੈ। ਇਸ ਲਈ ਗ੍ਰਹਿਸਥੀ ਦਾ ਮੁਕਾਬਲਾ ਇਕ ਜੋਗੀ ਕਿਵੇਂ ਕਰ ਸਕਦਾ ਹੈ? ਗ੍ਰਹਿਸਥੀ ਦੀ ਬੰਦਗੀ ਵੀ ਕੋਲ ਹੁੰਦੀ ਹੈ ਅਤੇ ਉਹ ਹੋਰ ਸਗੋਂ ਅਜਿਹੇ ਜੋਗੀਆਂ ਜਾਂ ਸਮਾਜ ਆਦਿਕ ਦੀ ਸੇਵਾ ਕਰਕੇ ਆਪਣੇ ਖਜ਼ਾਨੇ ਭਰਪੂਰ ਕਰ ਲੈਂਦਾ ਹੈ। ਗੁਰੂ ਜੀ ਨੇ ਕਿਹਾ—

**ਸ਼ਰਧਾ ਜਾਨਿ ਗੁਰੂ ਬਚ ਭਾਖਾ॥**
**ਘਰ ਤਿਯਾਗਨ ਕੀ ਨਹਿ ਕਰਿ ਕਾਂਖਾਂ॥**
**ਜੇ ਘਰਿ ਤਜੈ ਮਿਲੈ ਭਗਵਾਨ॥**
**ਕਯੋ ਫਕੀਰ ਪੁਰਿ ਪੁਰਿ ਮਹਿ ਆਨ॥ (18)**
**ਗੁਰਮੁਖ ਗ੍ਰਹਿਸਥ ਬਿਖੈ ਕਰਿ ਭਗਤਿ॥**
**ਪਾਇ ਮੁਕਤਿ ਨਹਿ ਜਨਮਤ ਜਗਤ॥ (19)**

ਭਾਈ ਜੱਗਾ ਜੀ ਨੂੰ ਧੰਨ ਗੁਰੂ ਅਮਰ ਦਾਸ ਜੀ ਦਾ ਉਪਦੇਸ਼ ਇੰਨਾ ਪਿਆਰਾ ਲੱਗਾ ਕਿ ਭਾਈ ਜੱਗਾ ਜੀ ਨੇ ਰੱਜ ਕੇ ਗੁਰਸਿੱਖੀ ਜਾਂ ਗੁਰਮਤਿ ਕਮਾਈ। ਭਾਈ ਗੁਰਦਾਸ ਜੀ ਨੇ ਭਾਈ ਜੱਗਾ ਜੀ ਦਾ ਨਾਮ ਮਹਾਨ ਗੁਰਸਿੱਖਾਂ ਦੀ ਲੜੀ ਵਿਚ ਵਰਣਨ ਕੀਤਾ ਹੈ। ਭਾਈ ਗੁਰਦਾਸ ਜੀ ਆਖਦੇ ਹਨ ਕਿ ਭਾਈ ਜੱਗਾ ਜੀ ਮਹਾਨ ਗੁਰਸਿੱਖ ਸਨ ਜਿਹੜੇ ਨਾਲੇ ਸੰਸਾਰੀ ਸਨ ਅਤੇ ਨਾਲ ਹੀ ਨਿਰੰਕਾਰੀ ਭਾਵ ਰੱਬੀ ਪਿਆਰ ਵਾਲੇ ਸਨ। **ਜਗਾ ਧਰਣੀ ਜਾਣੀਐ ਸੰਸਾਰੁ ਨਾਲੇ ਨਿਰੰਕਾਰੀ॥** (ਵਾਰ-**91 ਪਉੜੀ-15**) ਭਾਈ ਗੁਰਦਾਸ ਜੀ ਦਾ ਇਕ ਬਚਨ ਗ੍ਰਹਿਸਥ ਦੀ ਮਹਾਨਤਾ ਨੂੰ ਪ੍ਰਗਟ ਕਰਦਾ ਹੋਇਆ ਸਾਡੇ ਹਿਰਦਿਆਂ ਦੇ ਭਰਮਾਂ ਨੂੰ ਤਬਾਹ ਕਰ ਦਿੰਦਾ ਹੈ। ਜਿਵੇਂ ਪੰਛੀ, ਕੀੜੀ ਦਿਨ ਵਿੱਚ ਦਰੱਖਤ ਜਾਂ ਖੁੱਡ ਨੂੰ ਛੱਡ ਕੇ ਚਲੇ ਜਾਂਦੇ ਹਨ ਪਰ ਸ਼ਾਮ ਨੂੰ ਵਾਪਿਸ ਆ ਜਾਂਦੇ ਹਨ। ਬੱਚਾ ਰੁਸ ਕੇ ਚਲਾ ਜਾਵੇ ਪਰ ਬਾਹਰੋਂ ਲੋੜਾਂ ਪੂਰੀਆਂ ਨਾ ਹੋਣ ਕਰਕੇ/ਅਕਸਰ ਘਰ ਹੀ ਮੁੜ ਆਉਂਦਾ ਹੈ। ਇਸੇ ਤਰ੍ਹਾਂ ਜਿਹੜੇ ਲੋਕ ਗ੍ਰਹਿਸਥੀ ਵਿੱਚ ਹੀ ਜਨਮ ਲੈ ਕੇ ਮੁੜ ਗ੍ਰਹਿਸਥੀ ਹੀ ਤਿਆਗ ਕੇ

ਚਲੇ ਜਾਂਦੇ ਹਨ ਉਹ ਲੋੜ ਪੈਣ 'ਤੇ ਮੁੜ ਗ੍ਰਿਹਸਥੀਆਂ ਦੇ ਹੀ ਬੂਹੇ ਆ ਖਲੋਂਦੇ ਹਨ।

**ਜੈਸੇ ਪ੍ਰਾਂਤ ਸਮੈ ਖਗ ਜਾਤ ਉਡਿ ਬਿਰਖ ਸੈ,**
**ਬਾਹੁਰਿ ਆਏ ਬੈਠਤ ਬਿਰਖ ਹੀ ਮੈ ਆਇ ਕੈ॥**
**ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ,**
**ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇ ਕੈ॥**
**ਲਰ ਕੈ ਲਰਿਕਾ ਰੂਠ ਜਾਤ ਤਾਤ ਮਾਤ ਸਨ,**
**ਭੂਖ ਲਗੈ ਤਿਆਗੈ ਹਠ ਆਵੈ ਪਛੁਤਾਇਕੈ॥**
**ਤੈਸੇ ਗ੍ਰਿਹ ਤਿਆਗ ਭਾਗਿ ਯੁਵਤਿ ਉਦਾਸ ਬਾਸ,**
**ਆਸਰੋ ਤਕਤ ਪੁਨਿ ਗ੍ਰਿਹਸਥ ਕੋ ਧਾਇ ਕੈ॥** (458)

# ਗਿਆਨੀ

ਕਬੀਰ ਸਾਹਿਬ ਜੀ ਦੇ ਪਵਿੱਤਰ ਬਚਨ ਮੁਤਾਬਿਕ ਧਰਮ ਉਥੇ ਹੁੰਦਾ ਹੈ ਜਿਥੇ ਗਿਆਨ ਹੁੰਦਾ ਹੈ—

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥ (1372)**

ਜਿਥੇ ਗਿਆਨ ਹੋਵੇ ਉਥੇ ਧਰਮ ਹੈ ਇਸ ਦਾ ਭਾਵ ਇਹ ਹੋਇਆ ਕਿ ਗਿਆਨੀ ਦਾ ਅਸਲ ਵਿੱਚ ਅਰਥ ਧਰਮੀ ਹੋਣਾ ਹੈ। ਗਿਆਨ ਅਤੇ ਧਰਮ, ਗਿਆਨੀ ਅਤੇ ਧਰਮੀ ਇਕੋ ਜਿਹੇ ਸ਼ਬਦ ਹਨ। ਧਰਮ ਦੇ ਅਸੂਲਾਂ ਦਾ ਗਿਆਨੀ ਨੂੰ ਪੂਰਨ ਗਿਆਨ ਹੁੰਦਾ ਹੈ। ਇਸ ਕਰਕੇ ਹੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਖਦੇ ਹਨ ਕਿ ਜਿਹੜਾ ਬੰਦਾ ਨਾ ਤਾਂ ਆਪ ਹੀ ਡਰਦਾ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ ਉਹ ਅਸਲ ਵਿਚ ਸੱਚਾ ਗਿਆਨੀ ਹੈ।

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨ॥ (1427)**

ਸਤਿਗੁਰੂ ਜੀ ਨਿਰੇ ਗਿਆਨ ਦੀਆਂ ਗੱਲਾਂ ਜਾਨਣ ਵਾਲੇ ਨੂੰ ਗਿਆਨੀ ਨਹੀਂ ਕਹਿੰਦੇ ਸਗੋਂ ਉਸ ਕੋਲ ਦੋ ਚੀਜ਼ਾਂ ਦੀ ਪੂਰੀ ਪਹਿਚਾਣ ਹੋਣੀ ਚਾਹੀਦੀ ਹੈ।

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥**
**ਆਪੁ ਪਛਾਣੈ ਬੂਝੈ ਸੋਇ॥ (25)**

ਗੁਰੂ ਤੇਗ ਬਹਾਦਰ ਜੀ ਬਚਨ ਕਰਦੇ ਹਨ ਕਿ ਜਿਸ ਪ੍ਰਾਣੀ ਦੇ ਜੀਵਨ ਦੀ ਜੁਗਤਿ ਵਿਚ ਦੋ ਗੱਲਾਂ ਪ੍ਰਮੁਖ ਹੋਵਣ ਉਹ ਗਿਆਨੀ ਹੁੰਦਾ ਹੈ। ਪਹਿਲੀ ਗੱਲ ਦੁੱਖ ਤੇ ਦੂਜੀ ਗੱਲ ਸੁੱਖ ਇਹ ਆਪਣਾ ਅਸਰ ਨਾ ਪਾ ਸਕਣ। ਸਾਰਾ ਸੰਸਾਰ ਹੀ ਇਨ੍ਹਾਂ ਦੋ ਗੱਲਾਂ ਦੀ ਫਾਹੀ ਵਿੱਚ ਬੰਨਿਆ ਹੋਇਆ ਹੈ ਪਰ ਜਿਸ ਲਈ ਦੁਖ ਸੁਖ ਬੰਧਨ ਨਾ ਹੋਵਣ ਉਹ ਗਿਆਨੀ ਹੈ।

**ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥**
**ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ॥ (220)**

ਬ੍ਰਹਮ ਦਾ ਗਿਆਨ ਵਾਲਾ ਹੀ ਬੰਧਨਾਂ ਤੋਂ ਮੁਕਤ ਅਤੇ ਸੱਚੀ ਸੁੱਚੀ ਜੁਗਤਿ ਦਾ ਮਾਲਿਕ ਹੁੰਦਾ ਹੈ।

**ਬ੍ਰਹਮ ਗਿਆਨੀ ਬੰਧਨ ਤੇ ਮੁਕਤਾ॥**
**ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ॥ (273)**

ਗੁਰਬਾਣੀ ਅੰਦਰ ਭਰਮ ਗਿਆਨੀ ਅਤੇ ਬ੍ਰਹਮ ਗਿਆਨੀ ਦੋਨਾਂ ਦਾ ਜ਼ਿਕਰ ਆਇਆ ਹੈ। ਭਰਮ ਗਿਆਨੀ ਉਹ ਹੁੰਦੇ ਹਨ ਜਿਹੜੇ ਧਰਮ ਦੀ ਥਾਂ ਭਰਮਾਂ ਦਾ ਜ਼ਿਆਦਾ ਗਿਆਨ ਰੱਖਦੇ ਹਨ। ਬਹੁਤ ਵਾਰੀ ਤਾਂ ਭਰਮ ਗਿਆਨੀ ਹੀ ਬ੍ਰਹਮ ਗਿਆਨੀ ਹੋਣ ਦਾ ਨਾਟਕ ਕਰਦੇ ਰਹਿੰਦੇ ਹਨ। ਗੁਰਬਾਣੀ ਅੰਦਰ ਦੋਨਾਂ ਦੀ ਅਵਸਥਾ ਦਾ ਵੀ ਜ਼ਿਕਰ ਕੀਤਾ ਹੋਇਆ ਹੈ। ਭਰਮ ਗਿਆਨੀ ਉਹ ਹੁੰਦਾ ਹੈ ਜਿਸ ਦੇ ਸਿਰ 'ਤੇ ਮੌਤ ਦਾ ਸਾਇਆ ਸਾਰੇ ਸੰਸਾਰ ਵਾਂਗ ਹੀ ਹੁੰਦਾ ਹੈ ਉਹ ਇਸ ਦੀ ਪਕੜ ਤੋਂ ਆਜ਼ਾਦ ਨਹੀਂ ਹੁੰਦਾ।

**ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥** (654)

ਬ੍ਰਹਮ ਗਿਆਨੀ ਉਹ ਹੁੰਦਾ ਹੈ ਜਿਸ ਦੀ ਮੌਤ ਉਤੇ ਸਗੋਂ ਪਕੜ ਹੁੰਦੀ ਹੈ, ਮੌਤ ਉਸ ਦੇ ਅਧੀਨ ਹੁੰਦੀ ਹੈ। **ਬ੍ਰਹਮ ਗਿਆਨੀ ਸਦ ਜੀਵੈ ਨਹੀਂ ਮਰਤਾ॥**

ਦੁਨੀਆ ਦੇ ਹਨੇਰੇ ਨੂੰ ਦੂਰ ਕਰਨ ਲਈ ਜਿਵੇਂ ਪ੍ਰਮੇਸ਼ਰ ਨੇ ਚੰਦ ਅਤੇ ਸੂਰਜ ਆਪਣੀ ਬਖਸ਼ਿਸ਼ ਦੇ ਦੋ ਦੀਵੇ ਬਖਸ਼ੇ ਹਨ ਇਸ ਤਰ੍ਹਾਂ ਹੀ ਅੰਦਰਲੇ ਹਨੇਰੇ ਨੂੰ ਦੂਰ ਕਰਨ ਲਈ ਗਿਆਨ ਦੀ ਦਾਤਿ ਬਖਸ਼ੀ ਹੈ। ਜਿਸ ਦੇ ਅੰਦਰ ਗਿਆਨ ਦਾ ਦੀਪਕ ਉਜਾਲਾ ਕਰ ਦਿੰਦਾ ਹੈ ਐਸਾ ਪੁਰਖ ਅਸਲੀ ਗਿਆਨੀ ਕਹਾਉਣ ਦਾ ਹੱਕ ਰੱਖਦਾ ਹੈ। ਵਡੇਰੀ ਉਮਰ ਜਾਂ ਕਿਸੇ ਅਮੀਰ ਘਰਾਣੇ ਵਿੱਚ ਜਨਮ ਮਿਲ ਜਾਣਾ ਇਨ੍ਹਾਂ ਨਾਲ ਮਨੁੱਖ ਅੰਦਰੋਂ ਗਿਆਨਵਾਨ ਨਹੀਂ ਹੁੰਦਾ। ਚੰਗੀ ਨੇਕ ਸਿੱਖਿਆ ਮਨੁੱਖ ਨੂੰ ਅਜਿਹਾ ਗਿਆਨੀ ਬਣਾਉਂਦੀ ਹੈ ਜਿਸ ਨਾਲ ਉਹ ਆਪਣੇ ਗਿਆਨ ਇੰਦਰਿਆਂ 'ਤੇ ਕਾਬੂ ਕਰਕੇ ਇਨ੍ਹਾਂ ਦੀ ਯੋਗ ਵਰਤੋਂ ਸਿੱਖ ਲੈਂਦਾ ਹੈ। ਗੁਰਬਾਣੀ ਅੰਦਰ ਕਿੰਨਾ ਪਿਆਰਾ ਬਚਨ ਹੈ ਕਿ ਸੰਸਾਰ ਨੇ ਸਾਰੇ ਜੀਵਾਂ ਨੂੰ ਜਿੱਤ ਲਿਆ ਹੈ ਪਰ ਜਿਹੜਾ ਗਿਆਨੀ ਹੈ ਉਸ ਨੇ ਸਗੋਂ ਸਾਰੇ ਸੰਸਾਰ ਨੂੰ ਜਿੱਤ ਲਿਆ ਹੈ।

**ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥** (548)

ਗਿਆਨੀ ਕੇਵਲ ਚੰਦ ਗੱਲਾਂ ਗਿਆਨ ਦੀਆਂ ਸਿੱਖ ਕੇ ਨਹੀਂ ਬਣਦਾ ਸਗੋਂ ਗਿਆਨੀ ਤਾਂ ਉਹ ਹੁੰਦਾ ਹੈ ਜਿਸ ਦੇ ਅੰਦਰ ਗੁਰੂ ਸ਼ਬਦ ਦਾ ਨਿਵਾਸ ਹੋਵੇ, ਉਸ ਦੀ ਲਿਵ ਪ੍ਰਮੇਸ਼ਰ ਦੇ ਚਰਨਾਂ ਵਿੱਚ ਜੁੜੀ ਹੋਈ ਹੋਵੇ ਜਿਸ ਦਾ ਸਦਕਾ ਉਸ ਦੇ ਅੰਦਰ ਸਦਾ ਅਨੰਦ ਦਾ ਭਾਵ ਬਣਿਆ ਰਹੇ।

**ਗਿਆਨੀਆ ਅੰਦਰਿ ਗੁਰ ਸਬਦੁ ਹੈ**
**ਨਿਤ ਹਰਿ ਲਿਵ ਸਦਾ ਵਿਗਾਸੁ॥** (1415)

ਲੇਖ ਦੇ ਆਰੰਭ ਵਿੱਚ ਵੀਚਾਰ ਕੀਤੀ ਸੀ ਕਿ ਜਹਾ ਗਿਆਨੁ ਤਹ ਧਰਮੁ ਹੈ ਭਾਵ ਜਿਥੇ ਗਿਆਨ ਹੋਵੇ ਉਥੇ ਹੀ ਧਰਮ ਦਾ ਵਿਕਾਸ ਹੁੰਦਾ ਹੈ। ਪਹਿਲੇ ਨੰਬਰ 'ਤੇ ਗਿਆਨ ਹੈ ਅਤੇ ਦੂਜੇ ਨੰਬਰ 'ਤੇ ਧਰਮ ਹੈ। ਜਦੋਂ ਜਪੁਜੀ ਸਾਹਿਬ ਦਾ

ਧਿਆਨ ਨਾਲ ਪਾਠ ਕਰੀਏ ਤਾਂ ਹੈਰਾਨੀ ਹੁੰਦੀ ਹੈ ਇਥੇ ਪੰਜ ਖੰਡਾਂ ਦੀ ਵੀਚਾਰ ਵੇਲੇ ਪਹਿਲਾਂ ਧਰਮ ਹੈ ਫਿਰ ਗਿਆਨ ਦੀ ਵੀਚਾਰ ਹੈ। ਅਸਲ ਵਿਚ ਸਤਿਗੁਰੂ ਜੀ ਇਥੇ ਬਿਲਕੁਲ ਸਪੱਸ਼ਟ ਕਰਦੇ ਹਨ ਕਿ ਭਲਿਆ ਗਿਆਨ ਵੀ ਉਹੋ ਹੋਵੇ ਜਿਹੜਾ ਧਰਮ ਦੀ ਦੁਨੀਆਂ ਵਿਚੋਂ ਪੈਦਾ ਹੋਇਆ ਹੋਵੇ ਭਾਵ ਨਿਰੇ ਸੰਸਾਰਿਕ ਤਜਰਬੇ ਧਰਮ ਦੇ ਰਾਹ 'ਤੇ ਅਡੋਲ ਨਹੀਂ ਰੱਖ ਸਕਦੇ ਉਥੇ ਤਾਂ ਗੁਰੂ ਜੀ ਦਾ ਬਖਸ਼ਿਆ ਗਿਆਨ ਹੀ ਕੰਮ ਆਉਣਾ ਹੈ। ਗਿਆਨ ਦਾ ਬੱਧਾ ਹੀ ਮਨ ਅਡੋਲ ਰਹਿ ਸਕਦਾ ਹੈ ਪਰ ਗਿਆਨ ਵੀ ਗੁਰੂ ਕੋਲੋਂ ਹੀ ਮਿਲਣਾ ਹੈ। ਗੁਰੂ ਦਾ ਦਿੱਤਾ ਗਿਆਨ ਹੀ ਧਰਮ ਬਣ ਜਾਂਦਾ ਹੈ। ਇਸ ਕਰਕੇ ਹੀ ਕਈ ਵਾਰੀ ਸੰਸਾਰੀ ਗਿਆਨ ਨਿਰੰਕਾਰੀ ਗਿਆਨ ਨਾਲ ਟਕਰਾ ਜਾਂਦਾ ਹੈ। ਸੰਸਾਰੀ ਗਿਆਨ ਵਾਲਿਆਂ ਨੇ ਬਹੁਤ ਵਾਰੀ ਨਿਰੰਕਾਰੀ ਗਿਆਨ ਰੱਖਣ ਵਾਲਿਆਂ ਨੂੰ ਤੱਤੀਆਂ ਤਵੀਆਂ 'ਤੇ ਬਿਠਾਇਆ, ਸੂਲੀਆਂ 'ਤੇ ਟੰਗਿਆ, ਪੁੱਠੀਆਂ ਖੱਲਾਂ ਲਾਹ ਦਿੱਤੀਆਂ, ਜ਼ਹਿਰ ਦੇ ਪਿਆਲੇ ਪਿਲਾਏ ਪਰ ਹਰ ਥਾਂ 'ਤੇ ਨਿਰੰਕਾਰੀ ਗਿਆਨ ਸੰਸਾਰੀ ਗਿਆਨ ਵਾਲਿਆਂ ਨੂੰ ਸੱਚ ਦਾ ਰਾਹ ਦਿਖਾਉਂਦਾ ਹੋਇਆ ਕੁਰਬਾਨ ਹੋਇਆ ਹੈ।

ਗੁਰੂ ਘਰ ਦੇ ਦੋਖੀਆਂ ਨੇ ਕੂੜੀਆਂ ਚਾਲਾਂ ਚੱਲ ਕੇ ਇਕ ਭਰਮ ਜਾਲ ਖੜਾ ਕਰ ਦਿੱਤਾ ਜਿਸ ਨੂੰ ਤੋੜਨ ਲਈ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੁਝ ਸਮਾਂ ਜਾਣਾ ਪਿਆ। ਆਪਣੇ ਕੀਤੇ ਪਾਪ ਦਾ ਅਹਿਸਾਸ ਹੋਇਆ ਤਾਂ ਉਨ੍ਹਾਂ ਹੀ ਲੋਕਾਂ ਨੇ ਕੇਵਲ ਗੁਰੂ ਜੀ ਨੂੰ ਹੀ ਰਿਹਾਅ ਨਹੀਂ ਕੀਤਾ ਸਗੋਂ ਹੋਰ ਵੀ ਬਵੰਜਾ ਰਾਜੇ ਕੈਦ ਤੋਂ ਮੁਕਤ ਹੋ ਕੇ ਮੌਤ ਵਿੱਚੋਂ ਜ਼ਿੰਦਗੀ ਲੈ ਕੇ ਆਏ। ਗੁਰੂ ਹਰਿਗੋਬਿੰਦ ਪਾਤਿਸ਼ਾਹ ਜੀ ਜਦੋਂ ਲਾਹੌਰ ਪਹੁੰਚੇ ਤਦ ਸਾਹਿਬ ਜੀ ਨੇ ਇਥੋਂ ਦੇ ਵਸਨੀਕ ਸਾਈਂ ਮੀਆਂ ਮੀਰ ਨੂੰ ਮਿਲਣਾ ਚਾਹਿਆ। ਉਧਰ ਸਾਈਂ ਮੀਰ ਵੀ ਦਰਸ਼ਨ ਦੀ ਡਾਢੀ ਪਿਆਸ ਜਗਾਈ ਬੈਠੇ ਸਨ। ਦੋਨਾਂ ਪਾਸੇ ਦੀ ਖਿੱਚ ਨੇ ਮਿਲਾਪ ਕਰਵਾ ਦਿੱਤਾ। ਜਦੋਂ ਗੁਰੂ ਪਾਤਿਸ਼ਾਹ ਇਧਰੋਂ ਆਪਣੇ ਅਸਥਾਨਾਂ ਤੋਂ ਗਏ ਉਧਰੋਂ ਸਾਈਂ ਮੀਆਂ ਮੀਰ ਚੱਲ ਪਏ। ਜਦੋਂ ਮਿਲਾਪ ਹੋਇਆ ਤਦ ਸਾਈਂ ਮੀਆਂ ਮੀਰ ਨਾਲ ਵੀ ਬਹੁਤ ਮੁਰੀਦ ਅਤੇ ਹੋਰ ਸ਼ਰਧਾਲੂ ਤੁਰਕ ਸਨ। ਸਾਈਂ ਮੀਆਂ ਮੀਰ ਜੀ ਨੇ ਗੁਰੂ ਹਰਿਗੋਬਿੰਦ ਪਾਤਿਸ਼ਾਹ ਜੀ ਨੂੰ ਘੋੜੇ ਤੋਂ ਉਤਰਨ ਲੱਗਿਆਂ ਨੂੰ ਅੱਗੇ ਹੋ ਕੇ ਘੋੜੇ ਦੀ ਰਕਾਬ ਵਿਚ ਆਪ ਸਤਿਗੁਰੂ ਜੀ ਦੇ ਚਰਨ ਟਿਕਾਏ।

**ਬਰਜਿ ਦਾਸ ਕੋ ਪ੍ਰਹਿਚਿ ਸਿਤਾਬ॥**
**ਜੁਗ ਹਾਥਨ ਸੋ ਰਾਹੀ ਰਕਾਬ॥ (ਅੰਸੂ-1 ਰਾਸਿ-521)**

ਸ਼ਰਧਾ ਨਾਲ ਅੱਗੇ ਲੈ ਕੇ ਗਏ। ਅਗੰਮੀ ਵੀਚਾਰਾਂ ਦੀ ਸਾਂਝ ਹੋਈ। ਮਗਰੋਂ ਆਪੋ ਆਪਣੇ ਅਸਥਾਨਾਂ 'ਤੇ ਚਲੇ ਗਏ। ਸਾਈਂ ਮੀਆਂ ਮੀਰ ਦੇ ਮੁਰੀਦਾਂ ਨੇ ਸਾਈਂ ਜੀ ਨੂੰ ਵੀ ਗੁਰੂ ਜੀ ਦਾ ਮੁਰੀਦ ਬਣਿਆ ਤੱਕ ਕੇ ਕੁਝ ਸ਼ੰਕੇ ਪੈਦਾ ਕਰ ਲਏ ਉਨ੍ਹਾਂ ਨੇ ਸਾਈਂ ਮੀਆਂ ਮੀਰ ਜੀ ਨੂੰ ਪੁੱਛਿਆ ਕਿ ਅੱਜ ਤੁਸੀਂ ਗੁਰੂ ਹਰਿਗੋਬਿੰਦ ਸਾਹਿਬ

ਜੀ ਅੱਗੇ ਝੁਕ ਕੇ ਇਸਲਾਮ ਨੂੰ ਨੀਵਾਂ ਕਰ ਦਿੱਤਾ ਹੈ। ਸਾਨੂੰ ਤੁਹਾਡੇ ਤੋਂ ਅਜਿਹੀ ਆਸ ਨਹੀਂ ਸੀ।

**ਦੇਖਿ ਅਚੰਭਾ ਸਭਿ ਨੇ ਮਾਨਯੋ॥**
**ਇਹ ਕਿਆ ਕਰਮ ਪੀਰ ਜੀ ਠਾਨਯੋ? (25)**
**ਮਾਨਨੀਯ ਬਡਪੀਰ ਹਮਾਰੋ॥ ਜਿਸ ਮਾਨਹ ਤੁਰਕ ਹਜਾਰੋਂ॥**
**ਇਨਹੁ ਅਦਬ ਕਿਮ ਕੀਨ ਮਹਾਨਾ॥**
**ਹੌਰਾ ਭਯੋ ਸਕਲ ਤੁਰਕਾਨਾ॥ (32)**

ਸਾਈਂ ਮੀਆਂ ਮੀਰ ਜੀ ਨੇ ਬਹੁਤ ਹੀ ਅਦਬ ਨਾਲ ਜਵਾਬ ਦਿੱਤਾ ਕਿ ਭਾਈ ਇਸ ਵਿਚ ਮੇਰਾ ਕੋਈ ਕਸੂਰ ਨਹੀਂ, ਜੋ ਕੁਝ ਗੁਰੂ ਹਰਿਗੋਬਿੰਦ ਸਾਹਿਬ ਜੀ ਵਿਚੋਂ ਮੈਨੂੰ ਨਜ਼ਰ ਆਉਂਦਾ ਹੈ ਉਹ ਤੁਹਾਨੂੰ ਨਹੀਂ ਦਿਸਦਾ। ਤੁਹਾਡੇ ਕੋਲ ਉਹ ਗਿਆਨ ਹੀ ਨਹੀਂ। ਤੁਸੀਂ ਤਾਂ ਮਤੱਸਬ ਦੀਆਂ ਦੀਵਾਰਾਂ ਬਣਾਈਆਂ ਹੋਈਆਂ ਹਨ। ਹਿੰਦੂ ਤੁਰਕ ਦੇ ਝਗੜੇ ਹੀ ਖੜੇ ਕਰ ਸਕਦੇ ਹੋ ਪਰ ਸੱਚੇ ਗਿਆਨ ਨਾਲ ਝਗੜੇ ਨਿਬੇੜ ਨਹੀਂ ਸਕਦੇ। ਮੇਰਾ ਝਗੜਾ ਹੀ ਮੁੱਕ ਗਿਆ ਹੈ। ਮੈਨੂੰ ਜੋ ਧੰਨ ਗੁਰੂ ਅਰਜਨ ਸਾਹਿਬ ਜੀ ਅੰਦਰ ਅਲਾਹ ਦਾ ਨੂਰ ਦਿਸਦਾ ਸੀ ਉਹੋ ਹੀ ਨੂਰ ਮੈਨੂੰ ਇਸ ਕਾਇਆ ਪਲਟ ਕੇ ਤਖ਼ਤ 'ਤੇ ਬੈਠੇ ਗੁਰੂ ਹਰਿਗੋਬਿੰਦ ਸਾਹਿਬ ਜੀ ਵਿਚੋਂ ਨਜ਼ਰ ਆਉਂਦਾ ਹੈ।

**ਇਸ ਮੂਰਤਿ ਕੋ ਦਰਸ਼ਨ ਕਰੈ॥**
**ਅਪਰ ਨਹੀ ਕੋ ਦ੍ਰਿਸਟੀ ਪਰੈ॥**
**ਯਾਂ ਤੇ ਜਾਨਨਹਾਰ ਜੋ ਤਹਾਂ॥**
**ਕੌਨ ਨ ਕਰੈ ਅਦਾਇਬ ਮਹਾਂ॥ (41 ਉਹੀ)**

ਅਸਲ ਗਿਆਨੀ ਅਜਿਹਾ ਹੀ ਹੁੰਦਾ ਹੈ।

**ਬੁਝਨਹਾਰ ਕਉ ਸਤਿ ਸਭ ਹੋਇ॥**
**ਨਾਨਕ ਸਤਿ ਸਤਿ ਪ੍ਰਭੁ ਸੋਇ॥ (285)**

ਬੁਲੇ ਸ਼ਾਹ ਦਾ ਬਚਨ ਕਿੰਨਾ ਸਾਰਥਿਕ ਹੈ ਕਿ **"ਬੁਲਿਆ ਰੱਬ ਤੈਥੋਂ ਵੱਖ ਨਹੀਂ ਪਰ ਤੇਰੀ ਵੇਖਣ ਵਾਲੀ ਅੱਖ ਨਹੀਂ।"** ਸਾਡਾ ਤਾਂ ਸਤਿਗੁਰੂ ਵੀ ਗਿਆਨੀ ਹੈ ਜਿਸ ਨਾਲ ਮਿਲ ਕੇ ਸਾਡੇ ਅੰਦਰ ਵੀ ਗਿਆਨ ਪੈਦਾ ਹੋ ਜਾਂਦਾ ਹੈ। ਗਿਆਨੀ ਹੀ ਗਿਆਨੀ ਬਣਾ ਸਕਦਾ ਹੈ।

**ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ**
**ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥ (594)**

ਇਸੇ ਕਰਕੇ ਹੀ ਭਾਈ ਗੁਰਦਾਸ ਜੀ ਬਚਨ ਆਖਦੇ ਹਨ ਕਿ ਸੱਜਣਾ ਅਗਿਆਨੀਆਂ ਕੋਲੋਂ ਉਹ ਪਿਆਰੀ ਦਾਤਿ ਨਹੀਂ ਮਿਲਣੀ ਜਿਹੜੀ ਅਗਿਆਨਤਾ ਕੱਟ ਕੇ ਗਿਆਨੀ ਬਣਾ ਦੇਵੇ।

ਜੈਸੇ ਰੂਪ ਰੰਗ ਬਿਧਿ ਪੂਛੈ ਅੰਧ ਅੰਧ ਪ੍ਰਤਿ,
ਆਪ ਹੀ ਨ ਦੇਖੇ, ਤਾਂਹਿ ਕੈਸੇ ਕੈ ਦਿਖਾਵਈ॥
ਜੈਸੇ ਰਾਗ ਨਾਦ ਪੂਛੈ ਬਹਿਰੋ ਜੋ ਬਹਿਰਾ ਪੈ,
ਸਮਝੈ ਨ ਆਪ ਤਾਹਿ ਕੇਸੇ ਸਮਝਾਵਈ॥
ਜੈਸੇ ਗੁੰਗ ਗੁੰਗ ਪਹਿ ਬਚਨ ਬਿਬੇਕ ਪੂਛੈ,
ਬੋਲ ਨ ਸਕਤ ਕੈਸੇ ਸਬਦ ਸੁਨਾਵਈ॥
ਬਿਨ ਸਤਿਗੁਰ ਖੋਜੇ ਬ੍ਰਹਮ ਗਿਆਨ ਧਿਆਨ ਜੋ,
ਪੈ ਅਨਖਾ ਅਗਿਆਨ ਮਤਿ ਆਨ ਪੈਨ ਪਾਵਈ॥ (474)

ਜਿਵੇਂ ਕਿਸੇ ਨੇਤ੍ਰਹੀਣ ਤੋਂ ਦੂਜਾ ਨੇਤਰਹੀਣ ਕਿਸੇ ਦੇ ਰੂਪ ਰੰਗ ਦੀ ਗੱਲ ਜਾਨਣਾ ਚਾਹੇ ਤਾਂ ਉਹ ਕਦੇ ਵੀ ਸਫਲ ਨਹੀਂ ਹੋ ਸਕਦਾ ਕਿਉਂਕਿ ਜਿਸ ਨੇ ਦੇਖਿਆ ਹੀ ਕੁਝ ਨਹੀਂ ਉਹ ਕਿਵੇਂ ਦੱਸ ਸਕਦਾ ਹੈ? ਦੂਜੀ ਮਿਸਾਲ ਹੈ ਕਿ ਇਕ ਬਹਿਰਾ (ਬੋਲਾ) ਦੂਜੇ ਨੂੰ ਕਹੇ ਕਿ ਤੁਸੀਂ ਮੈਨੂੰ ਕੋਈ ਰਾਗ ਤਾਲ ਸੁਣਾਵੋ ਤਦ ਰਾਗ ਤਾਲ ਸੁਣਨਾ ਤਾਂ ਇਕ ਪਾਸੇ ਉਹ ਤਾਂ ਆਪਣੀ ਇਹ ਵੀ ਗੱਲ ਨਹੀਂ ਸੁਣਾ ਸਕਦਾ। ਬੋਲਾ ਬੋਲੇ ਦੀ ਗੱਲ ਕਿਵੇਂ ਸੁਣ ਸਕਦਾ ਹੈ? ਤੀਜੀ ਵੀਚਾਰ ਹੈ ਕਿ ਇਕ ਗੂੰਗਾ ਮਨੁੱਖ ਦੂਜੇ ਗੂੰਗੇ ਮਨੁੱਖ ਕੋਲੋਂ ਸ਼ਬਦਾਂ ਦੀ ਆਸ ਰੱਖੇ ਤਾਂ ਉਹ ਕਦੇ ਵੀ ਪੂਰੀ ਨਹੀਂ ਹੋ ਸਕਦੀ। ਇਸ ਤਰ੍ਹਾਂ ਹੀ ਮਨੁੱਖ ਸਤਿਗੁਰੂ ਨੂੰ ਛੱਡ ਕੇ ਹੋਰ ਥਾਵਾਂ ਤੋਂ ਗਿਆਨ ਦੀ ਦਾਤਿ ਲੈ ਕੇ ਗਿਆਨੀ ਬਣਨਾ ਚਾਹੇ ਤਾਂ ਉਸ ਦੀ ਸਾਰੀ ਮਿਹਨਤ ਹੀ ਅਸਫਲ ਹੋ ਜਾਵੇਗੀ। ਅਗਿਆਨੀ ਕਦੇ ਕਿਸੇ ਨੂੰ ਗਿਆਨੀ ਨਹੀਂ ਬਣਾ ਸਕਦਾ।

ਗੁਣ ਵੀਚਾਰੇ ਗਿਆਨੀ ਸੋਇ॥
ਗੁਣ ਮਹਿ ਗਿਆਨੁ ਪਰਾਪਤਿ ਹੋਇ॥
ਗੁਣ ਦਾਤਾ ਵਿਰਲਾ ਸੰਸਾਰਿ॥
ਸਾਚੀ ਕਰਣੀ ਗੁਰ ਵੀਚਾਰਿ॥ (931)

ਸ਼ਾਇਦ ਇਸ ਕਰਕੇ ਹੀ ਸਤਿਗੁਰੂ ਜੀ ਨੇ ਸਾਨੂੰ ਦੇਹੀ ਪੂਜਕ ਬਣਾਉਣ ਦੀ ਥਾਂ ਗਿਆਨ ਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਸਾਡੀ ਅਟੁੱਟ ਸਾਂਝ ਬਣਾ ਦਿੱਤੀ।

# ਗੁਣ

ਗੁਣ ਜ਼ਿੰਦਗੀ ਦੀ ਖ਼ੂਬਸੂਰਤੀ ਹੁੰਦਾ ਹੈ। ਲੋਕ ਤਨ ਦੇ ਗਹਿਣੇ ਸੋਨੇ ਚਾਂਦੀ ਆਦਿਕ ਨੂੰ ਮੰਨਦੇ ਹਨ ਪਰ ਚੰਗੇ ਜੀਵਨ ਦਾ ਅਸਲ ਗਹਿਣਾ ਗੁਣ ਹੀ ਹੁੰਦਾ ਹੈ। ਜਿਵੇਂ ਸੋਨਾ ਚਾਂਦੀ ਬਹੁਤ ਕੀਮਤੀ ਹਨ ਬਹੁਤ ਮਿਹਨਤੀ ਬੰਦੇ ਨੂੰ ਨਸੀਬ ਹੁੰਦੇ ਹਨ ਅਤੇ ਉਸ ਨੂੰ ਅਮੀਰ ਪ੍ਰਗਟ ਕਰਦੇ ਹਨ ਇਸ ਤਰ੍ਹਾਂ ਹੀ ਔਗੁਣਾਂ ਨਾਲੋਂ ਗੁਣ ਬਹੁਤ ਕੀਮਤੀ ਹੁੰਦੇ ਹਨ। ਇਹ ਵੀ ਬਹੁਤ ਮਿਹਨਤ ਨਾਲ ਹੀ ਮਿਲਦੇ ਹਨ ਅਤੇ ਬੰਦੇ ਨੂੰ ਅੰਦਰੋਂ ਅਮੀਰ ਕਰ ਦਿੰਦੇ ਹਨ। ਗੁਣਾਂ ਦੇ ਅਮੀਰਾਂ ਲੋਕਾਂ ਨੇ ਹੀ ਧਰਤੀ ਦੇ ਸੁੱਖਾਂ ਨੂੰ ਬਚਾ ਕੇ ਰੱਖਿਆ ਹੋਇਆ ਹੈ। ਔਗੁਣਾਂ ਭਰਿਆ ਆਪ ਹੀ ਦੁਖੀ ਨਹੀਂ ਹੁੰਦਾ ਬਲਕਿ ਉਸ ਦੇ ਔਗੁਣ ਸੰਸਾਰਕ ਨਗਰੀ ਦੀ ਤਬਾਹੀ ਦਾ ਕਾਰਨ ਹੀ ਬਣਦੇ ਹਨ। ਇਸ ਕਰਕੇ ਹੀ ਗੁਰੂ ਪਾਤਿਸ਼ਾਹ ਜੀ ਨੇ ਬਹੁਤ ਪਿਆਰਾ ਬਚਨ ਕਿਹਾ—

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥ (765)**

ਪਰ ਮਨੁੱਖ ਦਾ ਸੁਭਾਅ ਹੈ ਕਿ ਇਹ ਫਿਰ ਵੀ ਔਗੁਣਾਂ ਦੀ ਪੂੰਜੀ ਵਧਾ ਲੈਂਦਾ ਹੈ ਅਤੇ ਗੁਣਾਂ ਦੇ ਪ੍ਰਤੀ ਕਦੇ ਸੁਚੇਤ ਨਹੀਂ ਹੁੰਦਾ। ਗੁਣ ਦਾ ਗਾਹਕ ਹਰ ਕੋਈ ਨਹੀਂ ਹੁੰਦਾ। ਔਗੁਣਾਂ ਨੂੰ ਕੱਢਣ ਲਈ ਮਿਹਨਤ ਕਰਨੀ ਪੈਂਦੀ ਹੈ ਪਰ ਗੁਣਾਂ ਦੀ ਪ੍ਰਾਪਤੀ ਲਈ ਘਾਲਾਂ ਘਾਲਣੀਆਂ ਪੈਂਦੀਆਂ ਹਨ।

**ਲੋਕੁ ਅਵਗਣਾ ਕੀ ਬੰਨੈ੍ ਗੰਠੜੀ ਗੁਣ ਨ ਵਿਹਾਝੈ ਕੋਇ॥**
**ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥ (1092)**

ਮਨੁੱਖ ਦਾ ਸੁਭਾਅ ਹੈ ਇਹ ਆਪਣੇ ਗੁਣ ਦਾ ਹੰਕਾਰ ਕਰਕੇ ਅਤੇ ਦੂਜੇ ਦੇ ਗੁਣ ਨਾਲ ਈਰਖਾ ਕਰਕੇ ਗੁਣ ਵੀ ਅਉਗੁਣ ਬਣਾ ਲੈਂਦਾ ਹੈ। ਮਾਲਿਕ ਦੇ ਬਖਸ਼ੇ ਗੁਣ ਨਾਲ ਪਰਉਪਕਾਰ ਕਰਕੇ ਬੰਦਾ ਸੱਚੀ ਸੁੱਚੀ ਖੁਸ਼ੀ ਪਾ ਸਕਦਾ ਹੈ। ਭਾਈ ਗੁਰਦਾਸ ਜੀ ਇਕ ਦਰਖਤ ਦਾ ਦ੍ਰਿਸ਼ਟਾਂਤ ਦੇ ਕੇ ਗੁਣਾਂ ਦੀ ਬੜੀ ਗਹਿਰੀ ਬਾਤ ਸਮਝਾਉਂਦੇ ਹਨ। ਆਮ ਕਰਕੇ ਬੰਦਾ ਆਪਣੇ ਗੁਣ ਕਰਕੇ ਹੰਕਾਰ ਕਰਦਾ ਹੈ ਅਤੇ ਸਿਰ ਉੱਚਾ ਕਰਕੇ ਚਲਦਾ ਹੈ ਪਰ ਦਰੱਖਤ ਤਾਂ ਸਗੋਂ ਸਿਰ ਹੇਠਾਂ ਕਰਕੇ ਰਹਿੰਦਾ ਹੈ ਫਿਰ ਅਚੱਲ ਵੀ ਹੈ। ਵਕਤੀ ਮੌਸਮ ਦੀਆਂ ਤਬਦੀਲੀਆਂ ਉਸ ਦੇ ਦੁਖਾਂ ਵਿੱਚ

ਬੇਅੰਤ ਵਾਧਾ ਕਰਦੀਆਂ ਹਨ। ਕਦੇ ਧੁੱਪ, ਕਦੇ ਠੰਢ, ਕਦੇ ਪਾਣੀ ਨਾ ਮਿਲਣਾ ਜਾਂ ਬਹੁਤ ਜ਼ਿਆਦਾ ਹੜ੍ਹ ਦਾ ਹੀ ਸਾਹਮਣਾ ਕਰਨਾ ਪਰ ਸਭ ਕੁਝ ਸਹਾਰ ਲੈਂਦਾ ਹੈ। ਸੰਸਾਰ ਦੀ ਝੋਲੀ ਆਪਣੇ ਵੱਲੋਂ ਮਿਠੜੇ ਪਿਆਰੇ ਫਲ ਦੇ ਕੇ ਭਰਦਾ ਹੈ। ਸੰਸਾਰ ਕਮਲਾ, ਦਰੱਖਤ ਦੀ ਝੋਲੀ ਵਿਚ ਵੱਟੇ ਮਾਰ ਕੇ ਜਾਂ ਉਸ ਨੂੰ ਆਰਿਆਂ ਨਾਲ ਚੀਰ ਕੇ ਦੁੱਖ ਹੀ ਦਿੰਦਾ ਹੈ। ਦਰੱਖਤ ਦਾ ਸੁਭਾਅ ਹੈ ਬੁਰੇ ਨਾਲ ਵੀ ਨੇਕੀ ਹੀ ਕਰਦਾ ਹੈ। ਅਜਿਹੇ ਪਰਉਪਕਾਰੀ ਸਾਧ ਜਨ ਵਿਰਲੇ ਹੀ ਹੁੰਦੇ ਹਨ ਜਿਹੜੇ ਦੁੱਖ ਦੇਣ ਵਾਲਿਆਂ ਨਾਲ ਵੀ ਚੰਗਾ ਵਰਤਾਉ ਕਰਨ। ਸਮਾਂ ਸਭ ਨੂੰ ਠੱਗ ਲੈਂਦਾ ਹੈ ਪਰ ਅਜਿਹੇ ਗੁਣਕਾਰੀ ਮਨੁੱਖ ਤਾਂ ਸਗੋਂ ਸਮੇਂ ਨੂੰ ਵੀ ਯੋਗ ਵਰਤੋਂ ਕਰਕੇ ਸਫਲ ਕਰ ਲੈਂਦੇ ਹਨ। ਭਾਵ ਸਮੇਂ ਨੂੰ ਹੀ ਠੱਗ ਲੈਂਦੇ ਹਨ। ਨੌਵੀ ਵਾਰ ਦੀ ਇਕੀਵੀਂ ਪਉੜੀ ਹੈ :—

**ਸਿਰ ਤਲਵਾਇਆ ਜੰਮਿਆ ਹੋਇ ਅਚਲੁ ਨ ਚਲਿਆ॥**
**ਪਾਣੀ ਪਾਲਾ ਧੁਪ ਸਹਿ ਉਹ ਤਪਹੁ ਨ ਟਲਿਆ॥**
**ਸਫਲਿਓ ਬਿਰਖ ਸੁਹਾਵੜਾ ਫਲ ਸੁਫਲੁ ਸੁਫਲਿਆ॥**
**ਫਲ ਦੇਇ ਵਟ ਵਗਾਇਐ ਕਰਵਤਿ ਨ ਹਲਿਆ॥**
**ਬੁਰੇ ਕਰਨਿ ਬੁਰਿਆਈਆਂ ਭਲਿਆਈ ਭਲਿਆ॥**
**ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ॥**
**ਅਉਸਰਿ ਆਪ ਛਲਾਇੰਦੇ ਤਿਨ੍ਹਾ ਅਉਸਰ ਛਲਿਆ॥**

**(ਵਾਰ 9, ਪਉੜੀ 21)**

ਸ਼ੇਖ ਸ਼ਾਅਦੀ ਜੀ ਦੀ ਲਿਖਤ ਬੋਸਤਾਂ ਵਿਚ ਇਕ ਗਾਥਾ ਬਹੁਤ ਪਿਆਰੀ ਹੈ ਕਿ ਇਕ ਨੇਕ ਬੰਦੇ ਅਤੇ ਇਕ ਕਰੋਧੀ ਦਾ ਕਿਸੇ ਗੱਲੋਂ ਤਕਰਾਰ ਹੋ ਗਿਆ। ਕਰੋਧੀ ਦੇ ਕੋਲ ਇਕ ਚੰਗੀ ਕਿਸਮ ਦਾ ਕੀਮਤੀ ਸਾਜ਼ ਸੀ। ਤਕਰਾਰ ਵਿਚ ਕਰੋਧੀ ਨੇ ਉਸ ਨੇਕ ਬੰਦੇ ਦੇ ਸਿਰ ਵਿਚ ਮਾਰ ਕੇ ਜਿਥੇ ਨੇਕ ਬੰਦੇ ਦੇ ਸਿਰ ਨੂੰ ਜ਼ਖਮੀ ਕੀਤਾ ਉਥੇ ਆਪਣਾ ਕੀਮਤੀ ਸਾਜ਼ ਵੀ ਤੋੜ ਲਿਆ। ਰਾਤ ਨੇ ਦੋਨਾਂ ਨੂੰ ਆਪੋ ਆਪਣੇ ਘਰ ਭੇਜ ਦਿੱਤਾ। ਦਿਨ ਚੜ੍ਹਿਆ ਤਾਂ ਹੋਣਾ ਤਾਂ ਇਹ ਚਾਹੀਦਾ ਸੀ ਕਿ ਕਰੋਧੀ ਬੰਦਾ ਉਸ ਨੇਕ ਇਨਸਾਨ ਤੋਂ ਮੁਆਫੀ ਮੰਗਣ ਜਾਂਦਾ ਪਰ ਉਹ ਨੇਕ ਬੰਦਾ ਹੀ ਕਰੋਧੀ ਦੀ ਦਹਿਲੀਜ਼ 'ਤੇ ਜਾ ਹਾਜ਼ਰ ਹੋਇਆ। ਉਸ ਦੇ ਸਿਰ 'ਤੇ ਪੱਟੀ ਬੰਨੀ ਹੋਈ ਸੀ ਕਿਉਂਕਿ ਜਖਮ ਕਾਫੀ ਸੀ। ਨੇਕ ਬੰਦੇ ਨੇ ਬੇਨਤੀ ਕੀਤੀ ਕਿ ਭਲਿਆ ਮੈਨੂੰ ਮਾਫ ਕਰ ਦੇਵੀਂ ਮੇਰੀ ਹੀ ਗਲਤੀ ਹੋਵੇਗੀ। ਮੁਆਫ਼ੀ ਮੰਗਣ ਦੇ ਨਾਲ ਨਾਲ ਉਸ ਨੇ ਕੁਝ ਧਨ ਵੀ ਆਪਣੀ ਜੇਬ ਵਿਚੋਂ ਕਰੋਧੀ ਪੁਰਖ ਨੂੰ ਦਿੱਤਾ ਕਿ ਮੇਰਾ ਤਾਂ ਜ਼ਖਮ ਵਕਤ ਠੀਕ ਕਰ ਦੇਵੇਗਾ ਪਰ ਤੇਰਾ ਕੀਮਤੀ ਸਾਜ਼ ਕੇਵਲ ਪੈਸੇ ਨਾਲ ਹੀ ਠੀਕ ਹੋਣਾ ਹੈ। ਇਹ ਵਕਤ ਨਾਲ ਠੀਕ ਨਹੀਂ ਹੋਣਾ। ਕਰੋਧੀ ਪੁਰਖ ਨੂੰ ਆਪਣੇ ਕੀਤੇ ਤੇ ਪਛਤਾਵਾ ਹੋਇਆ ਅਤੇ ਅਹਿਸਾਸ ਕਰਕੇ ਬੋਲਿਆ ਕਿ ਭਲਿਆ ਤੇਰੇ

ਵਰਗੇ ਲੋਕਾਂ ਦੇ ਕਾਰਨ ਹੀ ਨੇਕੀ ਤੇ ਇਨਸਾਨੀਅਤ ਸੁੱਖ ਦਾ ਸਾਹ ਲੈਂਦੀ ਹੈ ਨਹੀਂ ਤਾਂ ਸਾਡੇ ਵਰਗਿਆਂ ਦੇ ਔਗੁਣਾਂ ਨੇ ਇਸ ਦਾ ਕਦੋਂ ਦਾ ਗਲਾ ਦਬਾ ਦੇਣਾ ਸੀ। ਬਾਬਾ ਫਰੀਦ ਜੀ ਦਾ ਵੀ ਮਿਠੜਾ ਜਿਹਾ ਸੁਨੇਹਾ ਹੈ ਕਿ—

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ (1381)**

ਗੁਣਾਂ ਦੀ ਦੌਲਤ ਇਕ ਅਜਿਹੀ ਸੱਚੀ ਦੌਲਤ ਹੈ ਜਿਹੜੀ ਜ਼ਿੰਦਗੀ ਦੇ ਹਰ ਮੋੜ 'ਤੇ ਸਹਾਰਾ ਦਿੰਦੀ। ਹੋਰ ਅਨੇਕਾਂ ਤਰ੍ਹਾਂ ਦੀ ਦੌਲਤ ਚੋਰੀ ਹੋ ਸਕਦੀ ਹੈ, ਵੰਡੀ ਜਾ ਸਕਦੀ ਹੈ, ਕਦੇ ਕਿਸੇ ਕਾਰਨ ਕਰਕੇ ਦੌਲਤ ਵਿਛੋੜਾ ਦੇ ਸਕਦੀ ਹੈ ਪਰ ਗੁਣਾਂ ਦੀ ਦੌਲਤ ਸਦੀਵਤਾ ਦੀ ਸਾਥੀ ਹੈ। ਪਵਿੱਤਰ ਬਚਨ ਵਿੱਚ ਗੁਰੂ ਅਰਜਨ ਸਾਹਿਬ ਜੀ ਪ੍ਰੇਰਨਾ ਦਿੰਦੇ ਹਨ ਕਿ ਭਲਿਓ ਵਿਕਾਰਾਂ ਨੂੰ ਕੱਢ ਕੇ ਗੁਣਾਂ ਨਾਲ ਹਿਰਦੇ ਦੀ ਗੋਲਕ ਨੂੰ ਭਰਪੂਰ ਕਰਨਾ ਚਾਹੀਦਾ ਹੈ। ਅਜਿਹਾ ਪੁਰਖ ਕਦੇ ਗੁਣਾਂ ਕਰਕੇ ਗਰੀਬ ਨਹੀਂ ਹੁੰਦਾ।

**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ॥**
**ਸਤੁ ਸੰਤੋਖ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ॥ (379)**

ਬੁੱਲ੍ਹੇ ਸ਼ਾਹ ਆਪ ਖ਼ੁਦ ਚੰਗਾ ਫ਼ਕੀਰ ਸੀ ਪਰ ਉਸ ਨੇ ਅਜਿਹੇ ਫ਼ਕੀਰ ਨਾਲੋਂ ਕੁੱਤੇ ਨੂੰ ਚੰਗਾ ਗਿਣਿਆ ਹੈ ਜਿਹੜਾ ਫਕੀਰ ਕੇਵਲ ਰਾਤ ਦੇ ਜਾਗਣ ਦਾ ਨਾਉਂ ਹੀ ਫਕੀਰੀ ਸਮਝ ਬੈਠਾ ਹੈ। ਬੁੱਲ੍ਹੇ ਸ਼ਾਹ ਜੀ ਆਖਦੇ ਹਨ ਕਿ ਰਾਤ ਤਾਂ ਕੁੱਤੇ ਵੀ ਜਾਗਦੇ ਹਨ। ਫ਼ਕੀਰ ਤਾਂ ਕੇਵਲ ਆਪਣਾ ਹੀ ਕੰਮ ਕਰਦਾ ਹੈ ਪਰ ਕੁੱਤੇ ਤਾਂ ਸਾਰੇ ਘਰ ਦੇ ਜੀਆਂ ਦੀ ਰਾਖੀ ਕਰਦੇ ਹਨ। ਫ਼ਕੀਰ ਤਾਂ ਰਾਤੀਂ ਜਾਗ ਕੇ ਫਿਰ ਚੰਗੇ ਚੰਗੇ ਬਿਸਤਰਿਆਂ 'ਤੇ ਸੌਂ ਜਾਂਦੇ ਹਨ ਪਰ ਕੁੱਤੇ ਤਾਂ ਵੀਚਾਰੇ ਦਿਨੇ ਵੀ ਰੂੜੀਆਂ ਨੂੰ ਹੀ ਸੇਜਾ ਸਮਝ ਸੌਂ ਜਾਂਦੇ ਹਨ। ਫ਼ਕੀਰ ਤੇ ਬਹੁਤ ਵਾਰੀ ਰੱਬੀ ਰਜ਼ਾ ਨੂੰ ਵੀ ਤੋੜ ਕੇ ਕਰਾਮਾਤੀ ਤਾਕਤਾਂ ਦਾ ਪ੍ਰਗਟਾਵਾ ਕਰਕੇ ਮਾਨੋ ਸਾਈਂ ਦਰੋਂ ਬਾਗੀ ਹੋਣ ਦੀ ਕੋਸ਼ਿਸ਼ ਕਰਦੇ ਹਨ ਪਰ ਕੁੱਤੇ ਤਾਂ ਵੀਚਾਰੇ ਸੌ ਸੌ ਜੁੱਤੀਆਂ ਖਾ ਕੇ ਵੀ ਮਾਲਕ ਦੇ ਦਰ ਨੂੰ ਹੀ ਚਿਪਕੇ ਰਹਿੰਦੇ ਹਨ। ਅਗਲੀ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਸਾਰੀ ਵੀਚਾਰ ਵਿਚ ਗੱਲ ਫ਼ਕੀਰ ਦੀ ਚਲਦੀ ਹੈ ਪਰ ਫਿਰ ਵੀ ਸਾਈਂ ਬੁੱਲ੍ਹੇ ਸ਼ਾਹ ਇਹ ਕਹਿੰਦੇ ਹਨ ਕਿ ਉਠ ਤੂੰ ਵੀ ਕੁੱਤਿਆਂ ਕੋਲੋਂ ਸਿੱਖਿਆ ਲੈ ਕੇ ਆਪਣੇ ਪ੍ਰੀਤਮ ਪਿਆਰੇ ਨੂੰ ਮਨਾ ਲੈ, ਨਹੀਂ ਤਾਂ ਬਾਜੀ ਜਿੱਤਣ ਵਾਲੇ ਕੁੱਤੇ ਹੀ ਗਿਣੇ ਜਾਣਗੇ। ਇਥੇ ਬਾਜੀ ਜਿੱਤਣ ਵਾਲਾ ਫਕੀਰ ਨਹੀਂ ਕਿਹਾ ਕਿਉਂਕਿ ਉਹ ਤਾਂ ਬੰਦਗੀ ਕਰਦਾ ਹੋਇਆ ਵੀ ਕਈ ਤਰ੍ਹਾਂ ਦੀਆਂ ਹੋਰ ਸਹੂਲਤਾਂ ਵੀ ਚਾਹੁੰਦਾ ਹੈ। ਬੁੱਲ੍ਹੇ ਸ਼ਾਹ ਦੀ ਲਿਖਤ ਹੈ :

ਬੁਲਿਆ ਰਾਤੀਂ ਜਾਗੇ ਤੇ ਪੀਰ ਸਦਾਵੇ?
ਰਾਤੀ ਜਾਗਣ ਕੁੱਤੇ॥ ਤੈਥੋਂ ਉੱਤੇ॥
ਸਾਰੀ ਰਾਤ ਉਹ ਪਹਿਰਾ ਦੇਂਦੇ,
ਦਿਨੇ ਰੂੜੀ 'ਤੇ ਸੁੱਤੇ॥ ਤੈਥੋਂ ਉੱਤੇ॥
ਸਾਈਂ ਦਾ ਦਰ ਕਦੇ ਨਾ ਛੱਡਦੇ,
ਭਾਵੇਂ ਸੌ ਸੌ ਮਾਰਨ ਜੁੱਤੇ॥ ਤੈਥੋਂ ਉੱਤੇ॥
ਉਠ ਬੁਲ੍ਹਿਆ ਤੂੰ ਵੀ ਪੀਰ ਮਨਾ ਲੈ,
ਨਹੀਂ ਤਾਂ ਬਾਜ਼ੀ ਲੈ ਜਾਵਣਗੇ ਕੁੱਤੇ॥ ਤੈਥੋਂ ਉੱਤੇ॥

ਸਾਰੀ ਦੁਨੀਆਂ ਅੰਦਰ ਅਸਲ ਵਿੱਚ ਕੇਵਲ ਗੁਣਾਂ ਦੀ ਹੀ ਪੂਜਾ ਹੁੰਦੀ ਹੈ। ਇਸ ਲਈ ਹਮੇਸ਼ਾਂ ਹੀ ਗੁਣਾਂ ਨੂੰ ਪ੍ਰਾਪਤ ਕਰਨ ਅਤੇ ਸੰਭਾਲਣ 'ਤੇ ਜ਼ੋਰ ਦੇਣਾ ਚਾਹੀਦਾ ਹੈ। ਹਰ ਇਕ ਚੀਜ਼ ਆਪਣੇ ਅਸਲੇ ਨਾਲ ਮਿਲ ਕੇ ਹੀ ਜਿਊਂਦੀ ਰਹਿੰਦੀ ਹੈ। ਅਸਲੇ ਦਾ ਵਿਛੋੜਾ ਭਾਵ ਮੂਲ ਦਾ ਵਿਛੋੜਾ ਹੀ ਮੌਤ ਦਾ ਕਾਰਨ ਬਣ ਜਾਂਦਾ ਹੈ। ਰੱਬ ਗੁਣਾਂ ਦਾ ਖਜ਼ਾਨਾ ਹੈ ਜਿਹੜੇ ਲੋਕ ਆਪਣੇ ਜੀਵਨ ਦਾ ਰਿਸ਼ਤਾ ਉਸ ਦੀ ਯਾਦ ਨਾਲ ਜੋੜ ਕੇ ਰੱਖਦੇ ਹਨ ਉਨ੍ਹਾਂ ਦੇ ਕਦੇ ਗੁਣ ਨਹੀਂ ਗਲਦੇ ਬਲਕਿ ਉਹ ਤਾਂ ਸਾਈਂ ਨਾਲ ਜੁੜ ਕੇ ਗੁਣਾਂ ਦੀ ਖਾਣ ਹੀ ਬਣ ਜਾਂਦੇ ਹਨ।

ਬੁਨਨਾ ਤਨਨਾ ਤਿਆਗ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ (487)

ਦੁਨੀਆਂ ਅੰਦਰ ਅਨੇਕਾਂ ਲੋਕ ਅਜਿਹੇ ਹਨ ਜਿਨ੍ਹਾਂ ਦੇ ਇਕ ਇਕ ਗੁਣ ਕਰਕੇ ਹੀ ਉਹ ਸੰਸਾਰ ਦੀਆਂ ਯਾਦਾਂ ਵਿਚ ਵੱਸ ਗਏ ਹਨ। ਸੰਸਾਰ ਉਨ੍ਹਾਂ ਦਾ ਸਨਮਾਨ ਕਰਦਾ ਹੈ। ਗੁਣ ਭਾਵੇਂ ਕਿਸੇ ਕਿਸਮ ਦਾ ਵੀ ਹੋਵੇ ਗੁਜ਼ਰਾਨ, ਸਨਮਾਨ ਅਤੇ ਪ੍ਰਵਾਨ ਹੋਣ ਦਾ ਵਸੀਲਾ ਬਣ ਜਾਂਦਾ ਹੈ। ਮਨੁੱਖ ਨੂੰ ਹਮੇਸ਼ਾ ਹੀ ਨਿਮਰਤਾ ਨਾਲ ਅਰਦਾਸ ਕਰਨੀ ਚਾਹੀਦੀ ਹੈ ਕਿ–

ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ॥ (1011)

# ਗੁਰਦੁਆਰਾ

ਗੁਰਮਤਿ ਅਨੁਸਾਰ ਕਰਮਾਂ ਕਾਰਨ ਹੀ ਰੱਬ ਤੋਂ ਵਿਛੋੜਾ ਹੁੰਦਾ ਹੈ। ਸੁਚੱਜੇ ਕਰਮ ਹੀ ਮੁੜ ਮਿਲਾਪ ਦਾ ਵਸੀਲਾ ਬਣਦੇ ਹਨ। ਕਰਮ ਕਰਨ ਦੀ ਜੁਗਤਿ ਸਿੱਖਣ ਲਈ ਕੋਈ ਨਾ ਕੋਈ ਸਾਧਨ ਚਾਹੀਦਾ ਹੈ। ਗੁਰਸਿੱਖੀ ਤਾਂ ਹੈ ਹੀ ਜੀਵਨ ਜਾਚ। ਇਸ ਜੀਵਨ ਜਾਚ ਦੀ ਸਿਖਲਾਈ ਦੇ ਕੇਂਦਰ ਦਾ ਨਾਮ ਹੀ ਗੁਰਦੁਆਰਾ ਹੈ। ਗੁਰਦੁਆਰਾ ਸ਼ਬਦ ਭਾਵੇਂ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਹੀ ਵਰਤੋਂ ਵਿੱਚ ਆਉਣ ਲੱਗ ਪਿਆ ਸੀ ਪਰ ਫਿਰ ਵੀ ਆਮ ਬੋਲ ਚਾਲ ਵਿੱਚ ਪਹਿਲਾਂ ਇਸ ਨੂੰ ਧਰਮਸ਼ਾਲਾ ਆਖਿਆ ਜਾਂਦਾ ਸੀ। ਗੁਰੂ ਨਾਨਕ ਸਾਹਿਬ ਜੀ ਨੇ ਗੁਰਦੁਆਰਾ ਸ਼ਬਦ ਜੀਵਨ ਜਾਚ ਸਿਖਣ ਲਈ ਹੀ ਵਰਤਿਆ ਸੀ। ਅੰਮ੍ਰਿਤ ਗੁਰਵਾਕ ਹੈ :—

**ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥**
**ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥**
**ਗੁਰੂ ਦੁਆਰੈ ਹੋਇ ਸੋਝੀ ਪਾਇਸੀ॥**
**ਏਤੁ ਦੁਆਰੈ ਧੋਇ ਹਛਾ ਹੋਇਸੀ॥ (730)**

ਭਾਂਡਾ ਉਹੋ ਹੀ ਚੰਗਾ ਹੈ ਜਿਹੜਾ ਸਾਈਂ ਦੇ ਦਰ ਕਬੂਲ ਪੈ ਜਾਵੇ ਪਰ ਭਾਂਡਾ ਤਾਂ ਅਤਿ ਦਾ ਮੈਲਾ ਹੈ ਇਹ ਇਤਨਾ ਗੰਦਾ ਸਾਫ ਕਿਵੇਂ ਹੋਵੇ? ਤਾਂ ਜੁਆਬ ਮਿਲਦਾ ਹੈ ਕਿ ਗੁਰਦੁਆਰੇ (ਸਾਹਿਬ) ਵਿਚੋਂ ਲਈ ਹੋਈ ਵੀਚਾਰ ਭਾਵ ਜੀਵਨ ਜਾਚ ਨਾਲ ਹੀ ਇਹ ਭਾਂਡਾ ਸਾਫ਼ ਹੋ ਸਕਦਾ ਹੈ। ਇਕ ਗੱਲ ਸਤਿਗੁਰੂ ਜੀ ਨੇ ਹੋਰ ਬਹੁਤ ਪਿਆਰੀ ਸਮਝਾਈ ਹੈ ਕਿ ਨਿਰਾ ਗੁਰਦੁਆਰਾ ਸਾਹਿਬ ਆਉਣ ਜਾਣ ਨਾਲ ਹੀ ਕੁਝ ਤਬਦੀਲ ਨਹੀਂ ਹੋਣਾ ਬਲਕਿ ਗੁਰੂ ਦੇ ਪਵਿੱਤਰ ਉਪਦੇਸ਼ ਨਾਲ ਸਾਡਾ ਹਿਰਦਾ ਪਰੋਇਆ ਜਾਣਾ ਚਾਹੀਦਾ ਹੈ।

**ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥ (19)**

ਸਾਹਿਬ ਜੀ ਦਾ ਇਕ ਹੋਰ ਅੰਮ੍ਰਿਤ ਬਚਨ ਹੈ ਕਿ ਮੈਨੂੰ ਗੁਰੂ ਦਾ ਦਰ ਹੀ ਸਭ ਤੋਂ ਸ਼੍ਰੇਸ਼ਟ ਨਜ਼ਰ ਆਇਆ ਹੈ ਜਿਥੇ ਬੈਠ ਕੇ ਮੈਂ ਪ੍ਰਮਾਤਮਾ ਦੀ ਸਿਫਤ ਸਲਾਹ ਕਰਦਾ ਹਾਂ। ਗੁਰੂ ਦੇ ਘਰ ਤੇ ਡਿਗਿਆਂ ਹੀ ਪ੍ਰਮਾਤਮਾ ਦਾ ਦੀਦਾਰ ਹਿਰਦੇ ਘਰ ਵਿਚੋਂ ਹੁੰਦਾ ਹੈ ਕਿਉਂਕਿ ਹਿਰਦਾ ਘਰ ਸਾਫ ਹੋ ਜਾਂਦਾ ਹੈ।

**ਸਚੁ ਸਾਲਾਹੀ ਧੰਨੁ ਗੁਰਦੁਆਰੁ॥ ਨਾਨਕ ਦਰਿ ਘਰਿ ਏਕੰਕਾਰੁ॥ (153)**

ਭਾਈ ਗੁਰਦਾਸ ਜੀ ਨੇ ਇਸ ਹੀ ਵੀਚਾਰ ਦਾ ਦੂਜਾ ਪੱਖ ਸਮਝਾਇਆ ਹੈ।

ਜਿਥੇ ਗੁਰੂ ਪਾਤਿਸ਼ਾਹ ਜੀ ਨੇ ਗੁਰਦੁਆਰਾ ਸਾਹਿਬ ਵਿਚੋਂ ਜੀਵਨ ਜਾਚ ਸਿਖਾ ਕੇ ਚੰਗਾ ਜੀਵਨ ਜਿਊਣ ਦੀ ਤਾਕੀਦ ਕੀਤੀ ਹੈ ਉਥੇ ਭਾਈ ਗੁਰਦਾਸ ਜੀ ਆਖਦੇ ਹਨ ਕਿ ਮੇਰੀ ਨਜ਼ਰ ਵਿਚ ਗੁਰਦੁਆਰਾ ਸਾਹਿਬ ਤੋਂ ਕਿਨਾਰਾ ਕਰਕੇ ਜ਼ਿੰਦਗੀ ਜਿਊਣ ਵਾਲਾ ਬੰਦਾ ਮਾਨੋ ਉਹ ਪਾਪ ਕਰ ਰਿਹਾ ਹੈ ਜਿਸ ਪਾਪ ਦਾ ਦਾਗ ਅਨੇਕਾਂ ਤੀਰਥਾਂ, ਜਪ, ਤਪ, ਸੰਜਮ, ਦਾਨ ਪੁੰਨ ਭਾਵ ਕੋਈ ਵੀ ਅਜਿਹਾ ਸਾਧਨ ਨਹੀਂ ਜਿਸ ਨਾਲ ਇਹ ਧੋਤਾ ਜਾ ਸਕਦਾ ਹੋਵੇ।

**ਗੰਗ ਜਮੁਨ ਗੋਦਾਵਰੀ ਕੁਲਖੇਤ ਸਿਧਾਰੇ॥**
**ਮਥੁਰਾ ਮਾਇਆ ਅਯੁਧਿਆ ਕਾਸੀ ਕੇਦਾਰੇ॥**
**ਗਇਆ ਪਿਰਾਗ ਸਰਸੁਤੀ ਗੋਮਤੀ ਦੁਆਰੇ॥**
**ਜਪੁ ਤਪੁ ਸੰਜਮ ਹੋਮ ਜਗਿ ਸਭ ਦੇਵ ਜੁਹਾਰੇ॥**
**ਅਖੀ ਪਰਣੈ ਜੇ ਭਵੈ ਤਿਹੁ ਲੋਅ ਮਝਾਰੇ॥**
**ਮੂਲਿ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ॥ (ਵਾਰ-34/17)**

ਗੁਰਦੁਆਰਾ ਸਾਹਿਬ ਅਨੇਕਾਂ ਕਾਰਜਾਂ ਲਈ ਸਾਡੀ ਜ਼ਿੰਦਗੀ ਦਾ ਸਹਾਇਕ ਹੈ। ਜਿਥੇ ਧਾਰਮਿਕ ਸੂਝ ਬੂਝ ਦਾ ਸੂਚਕ ਹੈ ਉਥੇ ਜੁੜ ਮਿਲ ਬੈਠਣ ਦਾ ਉਤਮ ਵਸੀਲ੍ਹਾ ਹੈ। ਇਕ ਲੰਗਰ ਵਿਚ ਬਿਨਾਂ ਵਿਤਕਰੇ ਦੇ ਬੈਠ ਕੇ ਪ੍ਰਸ਼ਾਦ ਪਾਣੀ ਛੱਕਣ ਨਾਲ ਈਰਖਾ, ਦਵੈਸ਼ ਛੂਤ ਛਾਤ ਦੀਆਂ ਬਿਮਾਰੀਆਂ ਦਾ ਸਹਿਜੇ ਹੀ ਇਲਾਜ ਹੋ ਜਾਂਦਾ ਹੈ। ਇਕ ਗਰੀਬ ਜਿਸ ਦੇ ਘਰ ਵਿਚ ਘਰੇਗੀ ਸਹੂਲਤਾਂ ਵੀ ਪੂਰੀਆਂ ਨਾ ਹੋਣ ਅਜਿਹਾ ਬੰਦਾ ਵਕਤ ਦੇ ਹਾਕਮ ਨੂੰ ਦੂਰੋਂ ਦੇਖਣ ਲਈ ਵੀ ਤਰਸਦਾ ਰਹਿੰਦਾ ਹੈ। ਇਤਿਹਾਸ ਗਵਾਹ ਹੈ ਕਿ ਇਕ ਦਿਨ ਵਕਤ ਦੇ ਹਾਕਮ ਅਕਬਰ ਬਾਦਸ਼ਾਹ ਨੇ ਗਰੀਬਾਂ ਨਾਲ ਬੈਠ ਕੇ ਪ੍ਰਸ਼ਾਦਾ ਛਕਿਆ ਸੀ। ਜਿਹੜਾ ਗਰੀਬ ਇਸ ਅਕਬਰ ਨੂੰ ਦੂਰੋਂ ਅੱਖ ਨਾਲ ਸਿਰਫ ਵੇਖਣ ਲਈ ਵੀ ਤਰਸਦਾ ਹੋਵੇਗਾ ਕਿੰਨਾ ਮਾਣ ਮਿਲਿਆ ਜਦੋਂ ਉਹ ਅਕਬਰ ਬਾਦਸ਼ਾਹ ਦੇ ਨਾਲ ਹੀ ਤਪੜ 'ਤੇ ਬੈਠੇ ਪ੍ਰਸ਼ਾਦਾ ਛੱਕ ਰਿਹਾ ਹੋਵੇਗਾ। ਇਹ ਗਰੀਬ ਨੂੰ ਅਕਬਰ ਦੇ ਬਰਾਬਰ ਬਿਠਾ ਦੇਣ ਦੀ ਕਰਾਮਾਤ ਗੁਰੂ ਅਮਰਦਾਸ ਸਾਹਿਬ ਜੀ ਦੇ ਘਰ ਭਾਵ ਗੁਰਦੁਆਰਾ ਸਾਹਿਬ ਵਿਚ ਹੀ ਵਾਪਰ ਸਕਦੀ ਹੈ। ਅਕਬਰ ਬਾਦਸ਼ਾਹ ਜਦੋਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਆਇਆ ਸੀ ਤਾਂ ਉਸ ਨੇ ਬਿਨਾਂ ਕਿਸੇ ਵਿਤਕਰੇ ਦੇ ਆਮ ਲੋਕ ਜਾਂ ਸਤਿਸੰਗਤ ਦੇ ਨਾਲ ਹੀ ਬੈਠ ਕੇ ਪ੍ਰਸ਼ਾਦਾ ਛਕਿਆ ਸੀ। ਪ੍ਰਸ਼ਾਦਾ ਹੀ ਕਿਉਂ ਬਲਕਿ ਉਪਦੇਸ਼ ਵੀ ਸੰਗਤ ਨਾਲ ਬੈਠ ਕੇ ਹੀ ਸੁਣਿਆ ਸੀ।

ਗੁਰਦੁਆਰਾ ਸਾਹਿਬ ਵਿਆਹ ਸ਼ਾਦੀ, ਖੁਸ਼ੀ, ਗ਼ਮੀ ਜਾਂ ਹੋਰ ਸਮਾਜਿਕ ਇਕੱਠ ਵੇਲੇ ਵੀ ਸਾਡੇ ਦੁਖ ਸੁੱਖ ਦਾ ਸਾਥੀ ਹੁੰਦਾ ਹੈ। ਚੰਗੀ ਲਾਇਬਰੇਰੀ, ਜੀਵਨ ਦੇ ਸੁਚੱਜੇ ਸ਼ਿੰਗਾਰ ਲਈ ਚੰਗੀ ਕਿਤਾਬਾਂ ਮੁਹੱਈਆ ਕਰਵਾਉਂਦੀ ਹੈ। ਜਿਹੜਾ ਸਮਾਜਿਕ ਦੌੜ ਵਿੱਚ ਪਛੜਿਆ ਆਪਣਾ ਇਲਾਜ ਕਿਸੇ ਮਹਿੰਗੇ ਹਸਪਤਾਲਾਂ

ਵਿੱਚ ਨਹੀਂ ਕਰ ਸਕਦਾ ਤਾਂ ਇਹ ਗਰੀਬ ਨਿਵਾਜ ਦਾ ਦਰ ਉਸ ਦੇ ਦੁਨਿਆਵੀ ਦੁੱਖਾਂ ਦੀ ਨਵਿਰਤੀ ਕਰਨ ਵਿਚ ਵੀ ਸਹਾਇਕ ਹੁੰਦਾ ਹੈ। ਅਮੀਰ ਬੰਦੇ ਦੀ ਦੌਲਤ ਉਸ ਨੂੰ ਘਰ ਤੋਂ ਦੂਰ ਵੀ ਘਰ ਵਰਗਾ ਮਾਹੌਲ ਬਣਾ ਕੇ ਦੇ ਸਕਦੀ ਹੈ ਭਾਵ ਉਹ ਤਾਂ ਘਰੋਂ ਦੂਰ ਕਿਸੇ ਮਹਿੰਗੇ ਹੋਟਲ ਵਿੱਚ ਜਾ ਕੇ ਜ਼ਿੰਦਗੀ ਦੇ ਸੁੱਖ ਮਾਣ ਸਕਦਾ ਹੈ ਪਰ ਗਰੀਬ ਨੂੰ ਗੁਰਦੁਆਰਾ ਸਾਹਿਬ ਚੰਗਾ ਬਿਸਤਰਾ ਤੇ ਹੋਰ ਸਹੂਲਤ ਦੇ ਕੇ ਗਲ ਨਾਲ ਲਾ ਲੈਂਦਾ ਹੈ। ਦੁਨਿਆਵੀ ਪੜ੍ਹਾਈ ਦਾ ਵੀ ਸਹਾਰਾ ਗੁਰਦੁਆਰਾ ਸਾਹਿਬ ਵਿਚੋਂ ਪ੍ਰਾਪਤ ਹੋ ਜਾਂਦਾ ਹੈ। ਇਹ ਗੱਲ ਵੱਖਰੀ ਹੈ ਕਿ ਅਜੋਕੇ ਸਮੇਂ ਦੀ ਮਾਰ ਨੇ ਜਿਥੇ ਸਿੱਖ ਦੇ ਅਮੀਰ ਵਿਰਸੇ ਨੂੰ ਢਾਹ ਲਾਈ ਹੈ ਉਥੇ ਅੱਜ ਗੁਰਦੁਆਰਿਆਂ ਵਿਚੋਂ ਵੀ ਉਪਰੋਕਤ ਸਹੂਲਤਾਂ ਘੱਟ ਗਈਆਂ ਹਨ।

ਪ੍ਰਬੰਧਕੀ ਸ਼੍ਰੇਣੀ ਦੀਆਂ ਕਮਜ਼ੋਰੀਆਂ ਨੇ ਗੁਰਦੁਆਰਿਆਂ ਵਿਚੋਂ ਸੱਚ ਦੀ ਅਵਾਜ਼ ਨੂੰ ਬੰਦ ਕਰਨ ਲਈ ਬਹੁਤ ਯੋਗਦਾਨ ਪਾਇਆ ਹੈ। ਕਦੇ ਬੰਦਾ ਗੁਰੂ ਘਰ ਆ ਕੇ ਆਪਣਾ ਆਪਾ ਤਬਦੀਲ ਕਰਦਾ ਸੀ ਪਰ ਹੁਣ ਅਸੀਂ ਗੁਰਦੁਆਰਿਆਂ ਨੂੰ ਤਬਦੀਲ ਕਰਦੇ ਹਾਂ। ਬਾਕੀ ਦਾ ਉਪਦੇਸ਼ ਚਲੋ ਹੋ ਸਕਦਾ ਹੈ ਕਿ ਸਾਰਿਆਂ ਨੇ ਨਾ ਵੀ ਸੁਣਿਆ ਹੋਵੇ ਪਰ ਮੂਲ ਮੰਤ੍ਰ ਤਾਂ ਅਨੇਕਾਂ ਵਾਰੀ ਸੁਣਦੇ ਹਾਂ। ਸਤਿਗੁਰੂ ਜੀ ਨੇ ਕਿਰਪਾ ਕਰਕੇ 568 ਵਾਰੀ ਸਾਨੂੰ ਵੱਖੋ ਵੱਖਰੇ ਰੂਪਾਂ ਵਿੱਚ ਦ੍ਰਿੜ ਕਰਾਇਆ ਹੋਇਆ ਹੈ। ਉਸ ਵਿਚ ਪਹਿਲਾ ਬਚਨ ਹੀ ਇਕ ਤੋਂ ਸ਼ੁਰੂ ਹੁੰਦਾ ਹੈ ਪਰ ਅਸੀਂ ਅੱਜ ਅਨੇਕਾਂ ਬਰਾਦਰੀਵਾਦ ਦੀਆਂ ਅਸਾਧ ਬਿਮਾਰੀਆਂ ਦੇ ਸ਼ਿਕਾਰ ਹੋਣ ਕਰਕੇ ਗੁਰਦੁਆਰੇ, ਗੁਰਦੁਆਰੇ ਨਹੀਂ ਰਹਿਣ ਦਿੱਤੇ ਸਗੋਂ ਆਪਣੀ ਆਪਣੀ ਬਰਾਦਰੀ ਦੀ ਦੁਕਾਨਦਾਰੀ ਬਣਾ ਕੇ ਬੈਠ ਗਏ ਹਾਂ।

ਸਤਿਗੁਰੂ ਜੀ ਦੀ ਸੂਝ ਬੂਝ ਦੀਆਂ ਵੀਚਾਰਾਂ ਕਰਦਿਆਂ ਵਾਰ ਵਾਰ ਆਪਣੇ ਆਪ ਸਿਰ ਸਤਿਗੁਰੂ ਜੀ ਦੇ ਸਤਿਕਾਰ ਵਿਚ ਝੁੱਕ ਜਾਂਦਾ ਹੈ। ਇਕ ਮਿਸਾਲ ਵੀਚਾਰਨੀ ਚਾਹੁੰਦਾ ਹਾਂ। ਗੁਰਦੁਆਰਾ ਸ਼ਬਦ ਪਹਿਲਾਂ ਹੀ ਪ੍ਰਵੇਸ਼ ਕਰ ਗਿਆ ਸੀ ਪਰ ਪਹਿਲਾਂ ਇਸ ਦਾ ਨਾਂਅ ਧਰਮਸ਼ਾਲਾ ਪ੍ਰਚਲਤਿ ਹੋਇਆ ਸੀ। ਸੰਨ 1604 ਤੱਕ ਇਹ ਪਿਓ ਦਾਦੇ ਦਾ ਖਜ਼ਾਨਾ ਪੋਥੀਆਂ ਰੂਪ ਵਿਚ ਸੀ। ਉਦੋਂ ਸਤਿਗੁਰੂ ਜੀ ਨੇ ਧਰਮਸ਼ਾਲਾ ਬਣਵਾ ਭਾਵੇਂ ਦਿੱਤੀਆਂ ਸਨ ਪਰ ਕਿਸੇ ਨੂੰ ਕੋਈ ਪੋਥੀ ਪ੍ਰਕਾਸ਼ ਕਰਨ ਦਾ ਹੁਕਮ ਨਹੀਂ ਸੀ। ਇਹ ਵੀ ਸਤਿਗੁਰੂ ਜੀ ਦਾ ਮਹਾਨ ਪਰਉਪਕਾਰ ਹੈ ਨਹੀਂ ਤਾਂ ਅੱਜ ਆਪੋ ਆਪਣੇ ਗੁਰੂ ਬਣਾ ਕੇ ਜਿਹੜੇ ਮਰਜ਼ੀ ਗੁਰੂ ਦੀ ਪੋਥੀ ਪ੍ਰਕਾਸ਼ ਕਰ ਲੈਂਦੇ, ਬਾਕੀ ਗੁਰੂਆਂ ਦੀ ਬਾਣੀ ਹੀ ਨਹੀਂ ਸੀ ਮੰਨਣੀ। ਸਤਿਗੁਰੂ ਜੀ ਨੇ ਜਿੰਨਾ ਚਿਰ ਪੋਥੀਆਂ ਬਦਲ ਕੇ ਗੁਰੂ ਗ੍ਰੰਥ ਰੂਪ ਵਿੱਚ (ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ) ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਨਹੀਂ ਸੀ ਕੀਤੇ ਓਨਾ ਚਿਰ ਕੋਈ ਪੋਥੀ ਪ੍ਰਕਾਸ਼ ਨਹੀਂ ਹੋਈ। ਧਰਮਸ਼ਾਲਾ ਅੰਦਰ ਕੋਈ ਵੀ ਨਿਸ਼ਚਿਤ ਕੀਤਾ ਮੰਜੀਦਾਰ, ਮਸੰਦ ਜਾਂ ਪ੍ਰਚਾਰਕ ਧਰਮ ਦੀਆਂ ਵੀਚਾਰਾਂ ਤਾਂ ਕਰਦਾ ਸੀ ਪਰ ਧਰਮਸ਼ਾਲਾ ਅੰਦਰ ਗੁਰੂ ਰੂਪ ਵਿੱਚ ਪ੍ਰਕਾਸ਼ ਨਹੀਂ ਹੁੰਦਾ ਸੀ। ਸਤਿਗੁਰੂ ਮਹਾਰਾਜ

ਜੀ ਸਰੀਰਕ ਤੌਰ 'ਤੇ ਹਰੇਕ (ਗੁਰਦੁਆਰਾ) ਧਰਮਸ਼ਾਲਾ ਵਿਚ ਨਹੀਂ ਜਾ ਸਕਦੇ ਹਨ। ਜਦੋਂ ਤੱਕ ਗੁਰੂ ਪ੍ਰਕਾਸ਼ ਨਹੀਂ ਸੀ ਉਦੋਂ ਤੱਕ ਨਾਮ ਧਰਮਸ਼ਾਲਾ ਰਿਹਾ ਪਰ ਜਦੋਂ **'ਬਾਣੀ ਗੁਰੂ ਗੁਰੂ ਹੈ ਬਾਣੀ'** ਰੂਪ ਵਿਚ ਪ੍ਰਕਾਸ਼ ਹੋ ਗਈ ਤਾਂ ਇਹ ਧਰਮਸ਼ਾਲਾ ਨਾਮ ਤਬਦੀਲ ਹੋ ਕੇ ਗੁਰਦੁਆਰਾ ਸਾਹਿਬ ਬਣ ਗਿਆ ਸੀ। ਦੋਵੇਂ ਨਾਮ ਇਕੋ ਜਿਹੇ ਹੀ ਹਨ ਪਰ ਸਿਧਾਂਤਿਕ ਪੱਖੋਂ ਇਹ ਅੰਤਰ ਹੈ ਕਿ ਧਰਮਸ਼ਾਲਾ ਦਾ ਮਤਲਬ ਹੈ ਜਿਥੇ ਧਰਮ ਦੀ ਵੀਚਾਰ ਤਾਂ ਹੈ ਪਰ ਗੁਰੂ ਪ੍ਰਕਾਸ਼ ਨਹੀਂ, ਗੁਰਦੁਆਰਾ ਸਾਹਿਬ ਦਾ ਮਤਲਬ ਹੈ ਜਿਥੇ ਧਰਮ ਦੀ ਵੀਚਾਰ ਤਾਂ ਹੈ ਹੀ ਪਰ ਉਥੇ ਨਾਲ ਹੀ ਗੁਰੂ ਪਾਤਿਸ਼ਾਹ ਜੀ ਵੀ ਪ੍ਰਕਾਸ਼ਮਾਨ ਹਨ।

ਗੁਰੂ ਸਾਹਿਬ ਜੀ ਦੇ ਅੰਦਰੂਨੀ ਪਿਆਰ ਨੇ ਅਨੇਕਾਂ ਇਤਿਹਾਸਕ ਥਾਵਾਂ ਨੂੰ ਗੁਰਦੁਆਰੇ ਦੇ ਰੂਪ ਵਿਚ ਬਦਲ ਦਿੱਤਾ ਹੈ ਕਿਉਂਕਿ ਸਿੱਖੀ ਦੀ ਦਿਲੀ ਭਾਵਨਾ ਹੈ ਕਿ ਜਿਥੇ ਮੇਰਾ ਸਤਿਗੁਰੂ ਬਿਰਾਜ ਜਾਂਦਾ ਹੈ ਉਹ ਥਾਂ ਸਾਡੇ ਲਈ ਬਹੁਤ ਅਮੋਲਕ ਅਤੇ ਪਵਿੱਤਰ ਹੋ ਜਾਂਦੀ ਹੈ। ਉਸ ਦੀ ਚਰਨ ਧੂੜ ਮੁੱਖ ਮਸਤਕ ਲਾਉਣ ਲਈ ਉਥੇ ਉਸ ਇਤਿਹਾਸਕ ਯਾਦ ਨੂੰ ਗੁਰਦੁਆਰਾ ਸਾਹਿਬ ਦਾ ਰੂਪ ਦੇ ਦਿੱਤਾ ਜਾਂਦਾ ਹੈ।

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥**
**ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥** (450)

ਕਈ ਵਾਰੀ ਵਕਤੀ ਹਾਕਮਾਂ ਦੇ ਕਹਿਰ ਦਾ ਝੱਖੜ ਸਿੱਖੀ ਦੀ ਫੁਲਵਾੜੀ 'ਤੇ ਝੁਲਿਆ ਜਿਸ ਕਰਕੇ ਕਈ ਵਾਰੀ ਗੁਰਦੁਆਰੇ ਸਾਹਿਬਾਨ ਜੀ ਦਾ ਪ੍ਰਬੰਧ ਵੀ ਯੋਗ ਢੰਗ ਨਾਲ ਨਾ ਕਰਨ ਕਰਕੇ ਇਨ੍ਹਾਂ ਦਾ ਪ੍ਰਬੰਧ ਮਹੰਤਾਂ, ਨਿਰਮਲਿਆਂ ਕੋਲ ਰਿਹਾ। ਮਹਾਰਾਜਾ ਰਣਜੀਤ ਸਿੰਘ ਜੀ ਦੇ ਵੇਲੇ ਇਨ੍ਹਾਂ ਗੁਰੂ ਘਰਾਂ ਲਈ ਲਾਈਆਂ ਜਗੀਰਾਂ ਨੇ ਮਹੰਤਾਂ ਨਿਰਮਲਿਆਂ ਨੂੰ ਚੰਗੇ ਮਾਇਕ ਗੱਫੇ ਬਖ਼ਸ਼ੇ। ਹਿਸਾਬ ਕਿਤਾਬ ਵੀ ਕਰੀਬ ਆਪੋ ਆਪਣੇ ਹੱਥਾਂ ਵਿੱਚ ਹੀ ਹੁੰਦਾ ਸੀ। ਜਿਸ ਕਰਕੇ ਮਾਇਆ ਨੇ ਗੁਰੂ ਘਰ ਦੀ ਵੀਚਾਰ ਨੂੰ ਤੋੜ ਕੇ ਅਜਿਹੇ ਆਪਣੇ ਗੁਲਾਮ ਬਣਾਇਆ ਕਿ ਪਾਪਾਂ ਨੂੰ ਧੋਣ ਵਾਲੀਆਂ ਥਾਵਾਂ 'ਤੇ ਹੀ ਇਹ ਮਹੰਤ ਪਾਪ ਕਰਨ ਲੱਗ ਪਏ। ਬਾਹਰੋਂ ਤਾਂ ਰੱਤ ਪੀਣੇ ਸਿੱਖੀ ਦਾ ਲਹੂ ਪੀ ਰਹੇ ਸਨ ਪਰ ਜਦੋਂ ਗੁਰੂ ਘਰ ਵਿਚ ਜੋਕਾਂ ਬਣ ਕੇ ਇਹ ਲੋਕ ਲਹੂ ਪੀਣ ਲੱਗੇ ਤਾਂ ਅਨੇਕਾਂ ਕੁਰਬਾਨੀਆਂ ਨੇ ਫਿਰ ਇਨ੍ਹਾਂ ਕੋਲੋਂ ਗੁਰੂ ਘਰ ਆਜ਼ਾਦ ਕਰਵਾਏ। ਸ੍ਰੀ ਨਨਕਾਣਾ ਸਾਹਿਬ ਦਾ ਸਾਕਾ ਮਹੰਤ ਨਰੈਣ ਦਾਸ ਦੀਆਂ ਕਰਤੂਤਾਂ ਹੀ ਪ੍ਰਗਟ ਨਹੀਂ ਕਰਦਾ ਸਗੋਂ ਗੁਰਸਿੱਖਾਂ ਨੇ ਕਿਵੇਂ ਆਪਣਾ ਕੀਮਤੀ ਖੂਨ ਡੋਲ੍ਹ ਕੇ ਉਹ ਪਾਪਾਂ ਦੇ ਦਾਗ ਧੋਤੇ ਸਨ ਸਾਨੂੰ ਇਹ ਵੀ ਯਾਦ ਕਰਵਾਉਂਦਾ ਹੈ।

ਗੁਰਦੁਆਰਾ ਸੁਧਾਰ ਲਹਿਰ ਦਾ ਪੈਦਾ ਹੋਣਾ, ਸਿੰਘ ਸਭਾਵਾਂ, ਖਾਲਸਾ ਦੀਵਾਨ ਸੁਸਾਇਟੀਆਂ ਰਾਹੀਂ ਇਹ ਸਫਰ ਸੰਨ 1930 ਨੂੰ ਗੁਰਦੁਆਰਾ ਐਕਟ

ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੂਪ ਵਿਚ ਸਾਹਮਣੇ ਪ੍ਰਤੱਖ ਪ੍ਰਗਟ ਹੋਇਆ। ਕੌਮੀ ਸਰਮਾਇਆ ਤਿੰਨ ਗੱਲਾਂ ਵਿੱਚ ਹੁੰਦਾ ਹੈ। ਅਹਿਲੇ ਕਲਾਮ, ਅਹਿਲੇ ਮੁਕਾਮ, ਅਹਿਲੇ ਨਿਜ਼ਾਮ। ਅਹਿਲੇ ਕਲਾਮ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਜੁਗੋ ਜੁਗ ਅਟੱਲ ਸਤਿਗੁਰੂ ਜੀ ਹਨ। ਅਹਿਲੇ ਮੁਕਾਮ ਵੀ 'ਨਹੀ ਤੁਧ ਜੇਹਿਆ' ਦੇ ਰੂਪ ਵਿਚ ਸ੍ਰੀ ਹਰਿਮੰਦਰ ਸਾਹਿਬ ਸਾਡੇ ਕੋਲ ਹੈ। ਅਹਿਲੇ ਕਲਾਮ ਨੇ ਕਦੇ ਨਹੀਂ ਬਦਲਣਾ, ਅਹਿਲੇ ਮੁਕਾਮ ਨੇ ਵੀ ਕਦੇ ਨਹੀਂ ਬਦਲਣਾ। ਹਾਂ, ਅਹਿਲੇ ਨਿਜ਼ਾਮ ਹੀ ਬਦਲਦਾ ਹੈ। ਇਹ ਬਦਲ ਕੇ ਸੁਧਾਰ ਕਰਨ ਦੀ ਥਾਂ ਨਿਘਾਰ ਵੱਲ ਜਾ ਰਹੇ ਹਾਂ। ਗੁਰੂ ਕਿਰਪਾ ਵਰਤੇ, ਗੁਰਦੁਆਰਾ ਸੱਚਾ ਗੁਰੂ ਹੋ ਕੇ ਸਾਡੀ ਮਾਨਸਿਕ ਦਸ਼ਾ, ਸਮਾਜਿਕ ਦਸ਼ਾ, ਧਾਰਮਿਕ ਦਸ਼ਾ, ਆਰਥਿਕ ਦਸ਼ਾ ਅਤੇ ਹੋਰ ਜੀਵਨ ਪੱਖ ਨਿਗਰਾਨ ਵਾਲਾ ਗੁਰਮਤਿ ਦਾ ਕੇਂਦਰ ਬਣ ਜਾਵੇ ਜਿਥੋਂ ਨਿਕਲੀ ਅਵਾਜ਼ ਸਮੁੱਚੀ ਮਨੁੱਖਤਾ ਦੇ ਦੁੱਖਾਂ ਦੀ ਦਾਰੂ ਬਣ ਕੇ ਇਨਸਾਨੀਅਤ ਦੀ ਖੁਸ਼ਬੋ ਖਿਲਾਰ ਸਕੇ।

# ਗੁਰਬਾਣੀ

ਟੀਕਾਕਾਰਾਂ ਦੀਆਂ ਕਲਮਾਂ ਨੇ ਗੁਰਬਾਣੀ ਦੇ ਅਰਥ ਕਰਦਿਆਂ ਲਿਖਿਆ ਹੈ :—

ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਰੂਪ ਸਤਿਗੁਰਾਂ ਦੀ ਬਾਣੀ, ਅਕਾਲੀ ਬਾਣੀ, ਜੋ ਗੁਰੂ ਦੁਆਰਾ ਸਾਨੂੰ ਪ੍ਰਾਪਤ ਹੋਈ ਹੈ। ਗੁਰਬਾਣੀ ਇਸੁ ਜਗ ਮਹਿ ਚਾਨਣ॥ (ਮਹਾਨਕੋਸ਼)।

ਗੁਰੂ ਦੁਆਰਾ ਪ੍ਰਾਪਤ ਬਾਣੀ, ਸਿੱਖ ਗੁਰੂ ਸਾਹਿਬਾਨ ਦੀ ਰਚਨਾ॥

(ਸ੍ਰੀ ਗੁਰੂ ਗ੍ਰੰਥ ਕੋਸ਼, ਡਾ. ਗੁਰਚਰਨ ਸਿੰਘ)

ਉਹ ਬਾਣੀ ਜੋ ਗੁਰੂ ਜਯੋਤੀ ਤੋਂ (ਜਦੋਂ ਉਹ ਜੋਤ ਰੂਪ ਹੀ ਸੀ) ਭਗਤ ਜਨਾਂ ਦੇ ਨਿਰਮਲ ਰਿਦਿਆਂ ਤੋਂ ਉਤਰਦੀ ਰਹੀ ਯਾ ਜੋ ਗੁਰੂ ਜੋਤਿ ਨੇ ਦੇਹਧਾਰੀ ਹੋ ਕੇ ਆਪ ਉਚਾਰੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹੈ ਜੋ ਉਸ ਵਿਚ ਚੜੀ, ਗੁਰਬਾਣੀ॥ ਇਸੇ ਦਾ ਨਾਮ ਪੱਕੀ ਬਾਣੀ ਹੈ, ਹੋਰ ਬਾਣੀ ਕੱਚੀ ਹੈ। ਇਸ ਬਾਣੀ ਵਿੱਚ ਅਕਾਲ ਪੁਰਖ ਦਾ ਸੁਧ ਗਿਆਨ ਵਰਣਿਤ ਹੈ। ਯਥਾ **ਬਾਣੀ ਤਾ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥** (920) ਯਥਾ **ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ.....॥** (1308)

(ਸ੍ਰੀ ਗੁਰੂ ਗ੍ਰੰਥ ਕੋਸ਼ ਭਾਈ ਵੀਰ ਸਿੰਘ)

ਸੋ ਜੋ ਗੁਰੂ ਪਾਤਿਸ਼ਾਹ, ਭਗਤਾਂ, ਭੱਟਾਂ ਜਾਂ ਗੁਰਸਿੱਖ ਹਿਰਦਿਆਂ ਰਾਹੀਂ ਰੱਬੀ ਪਿਆਰ ਦਾ ਚਸ਼ਮਾ ਫੁੱਟ ਕੇ ਨਿਕਲੇ ਅੰਮ੍ਰਿਤ ਨੇ ਜਦੋਂ ਸ਼ਬਦੀ ਪੁਸ਼ਾਕਾ ਪਹਿਨਿਆ ਤਾਂ ਇਹ ਗੁਰਬਾਣੀ ਦੇ ਪਵਿੱਤਰ ਸ਼ਬਦ ਨਾਲ ਜਾਣੀ ਜਾਣ ਲੱਗੀ। ਗੁਰਬਾਣੀ ਰੂਹ ਨੂੰ ਮਾਹੀ ਦੀ ਪਿਆਰੀ ਸੱਦ ਹੈ। ਮਨੁੱਖੀ ਜ਼ਿੰਦਗੀ ਦਾ ਨਿਸ਼ਾਨਾ ਪ੍ਰੀਤਮ ਦੇ ਦੇਸ਼ ਪਹੁੰਚਣਾ ਹੈ ਪਰ ਸੰਸਾਰਕ ਕਾਂਵਾਂ ਰੌਲੀ ਨੇ ਇਸ ਵੀਚਾਰੇ ਨੂੰ ਐਸਾ ਝਮੇਲਾ ਪਾਇਆ ਹੋਇਆ ਹੈ ਜਿਸ ਨਾਲ ਇਹ ਸਾਰੀ ਜ਼ਿੰਦਗੀ ਪਰਿਵਾਰ ਜਾਂ ਸੰਸਾਰ ਦੀਆਂ ਪ੍ਰਕਰਮਾ ਕਰਦਾ ਹੀ ਗੁਜ਼ਾਰ ਜਾਂਦਾ ਹੈ। ਜਦੋਂ ਕਦੇ ਗੁਰਬਾਣੀ ਦੇ ਪਵਿੱਤਰ ਬੋਲ ਇਸ ਦੇ ਕੰਨਾਂ ਰਾਹੀਂ ਧੁਰ ਅੰਦਰ ਤੱਕ ਪਹੁੰਚਦੇ ਹਨ ਤਾਂ ਅੰਦਰੋਂ ਝੰਜੋੜ ਕੇ ਪ੍ਰੀਤਮ ਦੇ ਦੇਸ਼ ਤੋਂ ਆਈ ਇਹ ਪਿਆਰੀ ਚਿੱਠੀ ਜ਼ਿੰਦਗੀ ਦੇ ਨਿਸ਼ਾਨੇ ਵੱਲ ਪ੍ਰੇਰਿਤ ਕਰਦੀ ਹੈ। ਗੁਰਬਾਣੀ ਨਾਲ ਹੀ ਫਿਰ ਪਿਆਰੇ ਦਾ ਪਿਆਰ ਜਾਗਦਾ ਹੈ। ਇਹੋ ਪਿਆਰ ਦੀ ਖਿੱਚ ਵਿਛੋੜੇ ਨੂੰ ਮਿਟਾ ਕੇ ਮਿਲਣ ਲਈ ਤੜਫਦੀ ਹੈ। ਸੱਚਾ ਬਿਰਹਾ ਪੈਦਾ ਕਰਦੀ ਹੈ। ਬਿਰਹੁ ਦੀ ਕੁੱਠੀ ਹੋਰਨਾਂ ਰਾਹਾਂ ਨੂੰ ਛੱਡ ਕੇ ਕੇਵਲ ਆਪਣੇ ਪਿਆਰੇ ਦੀ ਗੋਦ ਵਿਚ ਜਾ ਪਹੁੰਚਦੀ ਹੈ।

**ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ॥**
**ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ॥** (678)

ਗੁਰਬਾਣੀ ਜੀਵਨ ਜਾਚ ਹੈ। ਦੁਨੀਆ ਅੰਦਰ ਹਰ ਕੰਮ ਕਰਨ ਦੀ ਕੋਈ ਨਾ ਕੋਈ ਜੁਗਤੀ ਹੈ ਜਿਸ ਨਾਲ ਕਾਰਜ ਸਫਲ ਹੀ ਨਹੀਂ ਹੁੰਦਾ ਬਲਕਿ ਸੌਖੇ ਢੰਗ ਨਾਲ ਹੋ ਜਾਂਦਾ ਹੈ ਅਤੇ ਸੁਖਦਾਇਕ ਸਿੱਧ ਹੁੰਦਾ ਹੈ। ਮਨੁੱਖ ਨੇ ਬਹੁਤ ਕੁਝ ਪੈਦਾ ਕਰ ਲਿਆ ਪਰ ਆਪ ਦਿਨ ਰਾਤ ਵੱਧ ਤੋਂ ਵੱਧ ਦੁਖੀ ਅਤੇ ਪ੍ਰੇਸ਼ਾਨ ਹੋ ਰਿਹਾ ਹੈ ਇਸ ਦਾ ਕਾਰਨ ਇਸ ਕੋਲ ਸੁਖ ਸਹੂਲਤਾਂ ਦੀ ਘਾਟ ਨਹੀਂ ਬਲਕਿ ਜੀਵਨ ਜਾਚ ਦਾ ਨਾ ਹੋਣਾ ਹੈ। ਗੁਰਬਾਣੀ ਮਾਣਸ ਤੋਂ ਦੇਵਤੇ ਬਣਾਉਂਦੀ ਹੈ। ਜ਼ਿੰਦਗੀ ਅੰਦਰੋਂ ਸ਼ੈਤਾਨੀ ਬਿਰਤੀਆਂ ਨੂੰ ਕਾਬੂ ਕਰਕੇ ਇਨਸਾਨੀ ਬਿਰਤੀਆਂ ਪੈਦਾ ਕਰਨ ਵਿਚ ਸਫਲਤਾ ਬਖਸ਼ਦੀ ਹੈ। ਜੀਵਨ ਜਾਚ ਨਾਲ ਹੀ ਹਿਰਦਾ ਸੁੱਚਾ, ਨੇਤਰ ਸੁੱਚੇ, ਕੰਨ ਸੁੱਚੇ, ਕੰਮ ਸੁੱਚੇ, ਸੋਚ ਸੁੱਚੀ, ਵਿਚਾਰ ਸੁੱਚਾ, ਕਿਰਦਾਰ ਸੁੱਚਾ, ਪਿਆਰ ਸੁੱਚਾ, ਰਿਸ਼ਤੇ ਸੁੱਚੇ, ਕਮਾਈ ਸੁੱਚੀ, ਧਰਮ ਸੁੱਚਾ ਭਾਵ ਸਾਰਾ ਸੰਸਾਰ ਹੀ ਸੁੱਚਾ ਹੋ ਸਕਦਾ ਹੈ। ਕਿਉਂਕਿ ਗੁਰਬਾਣੀ ਇਸ ਦੀ ਅੰਦਰੋਂ ਹੀ ਘਾੜਤ ਘੜ ਦਿੰਦੀ ਹੈ।

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥** (8)

ਗੁਰਬਾਣੀ ਸਾਈਂ ਨਾਲ ਇਕਮਿਕ ਹੋਣ ਦੀਆਂ ਪਉੜੀਆਂ ਹਨ। ਪ੍ਰਮੇਸ਼ਰ ਸਭ ਤੋਂ ਉੱਚਾ ਹੈ।

**ਮੈ ਪੇਖਿਓ ਰੀ ਊਚਾ, ਮੋਹਨੁ ਸਭ ਤੇ ਊਚਾ॥** (534)

ਅਜਿਹੇ ਉੱਚੇ ਸਾਈਂ ਨਾਲ ਇਕਮਿਕ ਹੋਣ ਲਈ ਮਾਲਿਕ ਨੇ ਆਪ ਹੀ ਪਉੜੀਆਂ ਬਣਾ ਕੇ ਤਰਸ ਕਰ ਦਿੱਤਾ ਤੇ ਸਮਝਾ ਦਿੱਤਾ ਕਿ "ਏਤ ਰਾਹੁ ਪਤਿ ਪਵੜੀਆ ਚੜੀਐ ਹੋਇ ਇਕੀਸ" (ਜਪੁਜੀ) ਇਸ ਕਰਕੇ ਹੀ ਅਸੀਂ ਕਹਿ ਦਿੰਦੇ ਹਾਂ ਕਿ ਜਪੁਜੀ ਸਾਹਿਬ ਦੀਆਂ ਅਠੱਤੀ ਪਉੜੀਆਂ ਹਨ। ਜਿਉਂ ਜਿਉਂ ਮਨੁੱਖ ਇਕ ਇਕ ਪਉੜੀ ਚੜ੍ਹਦਾ ਜਾਂਦਾ ਹੈ ਇਸ ਦੀ ਅਵਸਥਾ ਬਦਲਦੀ ਜਾਂਦੀ ਹੈ। ਕਰਮ ਕਾਂਡਾਂ ਦਾ ਤਿਆਗ ਕਰਕੇ ਕੇਵਲ ਹੁਕਮ ਰਜਾਈ ਚਲਣ ਦਾ ਹੀ ਧਰਮ ਅਪਣਾ ਲੈਂਦਾ ਹੈ। ਹੁਕਮ ਦੀਆਂ ਤਿੰਨ ਅਵਸਥਾਵਾਂ ਹੁੰਦੀਆਂ ਹਨ। ਪਹਿਲਾ ਹੁਕਮ ਸੁਣਨਾ, ਦੂਜਾ ਹੁਕਮ ਮੰਨਣਾ, ਫਿਰ ਤੀਜੀ ਅਵਸਥਾ ਖਸਮੈ ਦਾ ਮਹਲ ਮਿਲ ਜਾਣਾ। ਇਸ ਕਰਕੇ ਹੀ ਪਹਿਲਾਂ ਜਾਚ ਸੁਣਨ ਦੀ, ਫਿਰ ਮੰਨਣ ਦੀ, ਅੰਤ ਸੱਚਖੰਡ ਵਸਦੇ ਨਿਰੰਕਾਰ ਨਾਲ ਸਦੀਵੀ ਸਾਂਝ ਪੈ ਜਾਂਦੀ ਹੈ। ਜਿਹੜਾ ਬੰਦਾ ਇਸ ਗੁਰਬਾਣੀ ਰੂਪ ਪਉੜੀਆਂ ਤੋਂ ਵਿਛੜ ਜਾਂਦਾ ਹੈ। ਫਿਰ ਉਹ ਸਦਾ ਦਾ ਪਛਤਾਵਾ ਆਪਣੇ ਪੱਲੇ ਪਾ ਲੈਂਦਾ ਹੈ।

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥** (1075)

ਗੁਰਬਾਣੀ ਅਸੀਸ ਹੈ। ਧਾਰਮਿਕ ਦੁਨੀਆਂ ਦੀ ਇਹ ਮਾਨਤਾ ਹੈ ਕਿ ਜਿਹੜੇ ਕਾਰਜ ਬੰਦਾ ਆਪਣੇ ਕਿਸੇ ਉਦਮ ਉਪਰਾਲੇ ਨਾਲ ਨਾ ਕਰ ਸਕੇ ਤਾਂ ਉਸ ਕਾਰਜ ਦੀ ਸਫਲਤਾ ਬਹੁਤ ਵਾਰੀ ਅਸੀਸ ਨਾਲ ਹੋ ਜਾਂਦੀ ਹੈ। ਆਮ ਰੋਜ਼ਾਨਾ ਦੇ ਜੀਵਨ ਵਿਚ ਵੀ ਦੇਖਦੇ ਹਾਂ ਕਿ ਜਦੋਂ ਸਿਆਣਾ ਬੱਚਾ ਕਿਸੇ ਕਾਰਜ ਲਈ ਜਾਂਦਾ ਹੈ ਤਾਂ ਮਾਤਾ ਪਿਤਾ ਦੀ ਅਸੀਸ ਲੈ ਕੇ ਜਾਂਦਾ ਹੈ। ਗੁਰਬਾਣੀ ਵੀ ਪਹਿਲਾਂ ਮਾਂ ਬਣ ਕੇ ਅਸੀਸ ਦਿੰਦੀ ਹੈ ਕਿ ਰੱਬੀ ਯਾਦ ਦਾ ਕਦੇ ਵਿਛੋੜਾ ਨਾ ਪਵੇ।

**ਪੂਤਾ ਮਾਤਾ ਕੀ ਆਸੀਸ॥**
**ਨਿਮਖ ਨ ਬਿਸਰਹੁ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ (496)**

ਜਦੋਂ ਇਹ ਅਸੀਸ ਆਪਣਾ ਕਾਰਜ ਕਰਦੀ ਹੈ ਤਾਂ ਜਗਿਆਸੂ ਦੀ ਯਾਦ ਪੱਕ ਜਾਂਦੀ ਹੈ। ਅਸੀਸ ਦਾ ਵਿਸ਼ਵਾਸ ਪੱਕ ਜਾਂਦਾ ਹੈ। ਫਿਰ ਆਪ ਹੀ ਮੰਗ ਪੈਦਾ ਹੋ ਜਾਂਦੀ ਹੈ ਕਿ "**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲ॥**" ਇਹ ਅਸੀਸ ਸਚਾ ਮੇਲ ਮਿਲਾਪ ਕਰਵਾ ਦਿੰਦੀ ਹੈ।

**ਬਾਬਾ ਆਵਹੁ ਭਾਈ ਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ॥**
**ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ॥ (582)**

ਇਸ ਗੁਰਬਾਣੀ ਦੀ ਅਸੀਸ ਨੇ ਸਾਈਂ ਦਾ ਰੂਪ ਬਣਾ ਦਿੱਤਾ। ਆਤਮਾ ਪ੍ਰਮਾਤਮਾ ਦਾ ਰੂਪ ਹੋ ਜਾਂਦੀ ਹੈ।

**ਗੁਰਬਾਣੀ ਤੇ ਹਰਿ ਮੰਨਿ ਵਸਾਏ॥**
**ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ॥ (664)**

ਗੁਰਬਾਣੀ ਰੱਬ ਨਾਲ ਗੁਫਤਗੂ ਹੈ। ਹਰ ਮਸਲੇ ਦਾ ਹੱਲ ਹਮੇਸ਼ਾਂ ਹੀ ਗੱਲ ਹੋਇਆ ਕਰਦੀ ਹੈ। ਬਹੁਤ ਵੱਡੇ ਵੱਡੇ ਮਸਲੇ ਵੀ ਗੱਲ ਨਾਲ ਹੀ ਹੱਲ ਹੁੰਦੇ ਹਨ। ਮੇਰੀ ਪੂਜਾ ਪਾਠ, ਮੇਰੀ ਸੇਵਾ ਸਿਮਰਨ ਤਦ ਹੀ ਲੇਖੇ ਵਿੱਚ ਪੈ ਸਕਦੇ ਹਨ ਜੇਕਰ ਮੈਂ ਪਹਿਲਾਂ ਸਾਈਂ ਪ੍ਰਮੇਸ਼ਰ ਨਾਲ ਗੱਲ ਕਰ ਲਵਾਂ ਕਿ ਤੈਨੂੰ ਕੀ ਚੰਗਾ ਲੱਗਦਾ ਹੈ। ਕਿਧਰੇ ਭੁਲੀ ਭਟਕੀ ਲੁਕਾਈ ਵਾਂਗ ਮੈਂ ਵੀ ਭਰਮ ਨੂੰ ਹੀ ਧਰਮ ਸਮਝ ਕੇ ਨਾ ਕਮਾਈ ਜਾਵਾਂ। ਗੁਰਬਾਣੀ ਅੰਦਰ ਰੱਬ ਨਾਲ ਗੱਲਾਂ ਕੀਤੀਆਂ ਹੋਈਆਂ ਹਨ। ਇਹ ਗੱਲ ਹੀ ਜ਼ਿੰਦਗੀ ਦੇ ਉਲਝੇ ਮਸਲੇ ਹੱਲ ਕਰਦੀ ਹੈ।

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥ (1382)**
**ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ॥ (339)**
**ਹਉ ਬਲਿ ਬਲਿ ਜਾਉ ਰਮਈਆ ਕਾਰਨੇ॥ ਕਾਰਨ ਕਵਨ ਅਬੋਲ॥ (694)**
**ਤੂ ਕੁਨ ਰੇ॥ (694)**
**ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥**
**ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ੍ ਫੁਰਮਾਈ ਗਾਇ॥ (1375)**

ਤਦ ਹੀ ਤਾਂ ਸਾਰੇ ਔਗੁਣ ਕਬੂਲ ਕਰਕੇ ਮਾਫੀ ਮੰਗ ਕੇ ਫਿਰ ਮਿਲਾਪ ਦੀ ਅਰਦਾਸ ਹੋਣੀ ਹੈ।

**ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ॥**
**ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ॥ (450)**

ਗੁਰਬਾਣੀ ਹੀ ਗੁਰੂ ਹੈ। ਸੁਰਤਿ ਦਾ ਮਾਰਗ ਕੇਵਲ ਸ਼ਬਦ ਹੀ ਬਣਦਾ ਹੈ। ਜਿਹੜਾ ਸ਼ਬਦ ਜਿਥੋਂ ਆਵੇ ਸੁਰਤਿ ਨੂੰ ਉਥੇ ਹੀ ਲੈ ਜਾਂਦਾ ਹੈ। ਕਰੋਧ ਵਾਲਾ ਸ਼ਬਦ ਕਰੋਧ ਪੈਦਾ ਕਰਦਾ ਹੈ। ਵਿਕਾਰਾਂ ਵਾਲਾ ਸ਼ਬਦ ਵਿਕਾਰ ਪੈਦਾ ਕਰਦਾ ਹੈ। ਹੰਕਾਰ ਵਾਲਾ ਹੰਕਾਰ ਪੈਦਾ ਕਰਦਾ ਹੈ ਫਿਰ ਨਿਰੰਕਾਰ ਦਾ ਸ਼ਬਦ ਹਿਰਦੇ ਅੰਦਰ ਨਿਰੰਕਾਰ ਹੀ ਮਿਲਾ ਦਿੰਦਾ ਹੈ। ਇਹ ਧੁਰ ਕੀ ਬਾਣੀ ਹੈ, ਧੁਰ ਨਾਲ ਜੋੜ ਦਿੰਦੀ ਹੈ। ਧਾਰਮਿਕ ਦੁਨੀਆਂ ਅੰਦਰ ਜਿਹੜੇ ਵੀ ਸਾਧਨ ਨਾਲ ਆਤਮਾ ਪ੍ਰਮਾਤਮਾ ਨਾਲ ਮਿਲ ਜਾਵੇ ਉਸ ਮਿਲਾਉਣ ਦੇ ਵਸੀਲੇ ਦਾ ਨਾਮ ਹੀ ਗੁਰੂ ਹੈ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ॥ (982)**
**ਸਤਿਗੁਰ ਬਚਨ ਤੁਮ੍ਾਰੇ॥ ਨਿਰਗੁਣ ਨਿਸਤਾਰੇ॥ (406)**

ਗੁਰਬਾਣੀ ਧਾਰਮਿਕ ਆਗੂਆਂ ਦੀ ਇਕੱਤਰਤਾ ਹੈ। ਜਿਵੇਂ ਕਿਸੇ ਦੇਸ਼ ਦੇ ਸਿਆਣੇ ਬੰਦੇ ਚੁਣ ਕੇ ਇਕ ਥਾਂ 'ਤੇ ਮੀਟਿੰਗ ਰੱਖੀ ਜਾਂਦੀ ਹੈ ਜਿਥੇ ਇਹ ਵੀਚਾਰ ਹੁੰਦੀ ਹੈ ਕਿ ਸਾਰੇ ਦੇਸ਼ ਦੇ ਹਰ ਵਿਅਕਤੀ ਨੂੰ ਕਿਵੇਂ ਸੁੱਖਾਂ ਭਰਿਆ ਜੀਵਨ ਦਿੱਤਾ ਜਾ ਸਕਦਾ। ਇਸ ਤਰ੍ਹਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅੰਦਰ ਧਾਰਮਿਕ ਦੁਨੀਆਂ ਦੇ ਚੋਟੀ ਦੇ ਨੁਮਾਇੰਦੇ ਇਕੱਠੇ ਕਰਕੇ ਮਨੁੱਖਤਾ ਦੀ ਝੋਲੀ ਵਿੱਚ ਕਿਵੇਂ ਸੁੱਖ ਪਾਉਣਾ ਹੈ ਮਾਨੋ ਇਕ ਸੱਚੀ ਮੀਟਿੰਗ ਹੈ। ਜਿਥੇ ਭਗਤ, ਭੱਟ, ਸਿੱਖ ਅਤੇ ਗੁਰੂ ਜੀ ਆਪੋ ਆਪਣੇ ਤਜਰਬੇ ਸਾਂਝੇ ਕਰਦੇ ਹਨ।

ਲੇਖ ਦੇ ਵਿਸਥਾਰ ਤੋਂ ਡਰਦਿਆਂ ਬਾਕੀ ਕੁਝ ਨੁਕਤੇ ਹੋਰ ਵੀ ਸੰਖੇਪ ਰੂਪ ਵਿੱਚ ਹਨ। ਇਨ੍ਹਾਂ ਦਾ ਵਿਸਥਾਰ ਕੀਤਾ ਜਾ ਸਕਦਾ ਹੈ।

ਗੁਰਬਾਣੀ ਸਚੀ ਕਰਾਮਾਤ ਹੈ ਜਿਸ ਅੱਗੇ ਬਾਕੀ ਸਾਰੀਆਂ ਜੋਗੀਆਂ ਆਦਿਕ ਦੀਆਂ ਕਰਾਮਾਤਾਂ ਝੂਠੀਆਂ ਪੈ ਜਾਂਦੀਆਂ ਹਨ। **ਸ਼ਬਦ ਜਿਤੀ ਸਿਧ ਮੰਡਲੀ ਕੀਤੋਸ ਆਪਣਾ ਪੰਥ ਨਿਰਾਲਾ॥**

ਗੁਰਬਾਣੀ ਭੁੱਖੀਆਂ ਰੂਹਾਂ ਦੀ ਖੁਰਾਕ ਹੈ ਜਿਸ ਵਿਚੋਂ ਭੋਜਨ ਖਾਣ ਵਾਲਾ ਕਹਿ ਉਠਦਾ ਹੈ ਕਿ—

**ਜਨ ਕੀ ਭੂਖ ਤੇਰਾ ਨਾਮੁ ਅਹਾਰੁ॥ (743)**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥ (1429)**

ਸਮੁੱਚੀ ਮਾਨਵਤਾ ਦੀ ਭੁੱਖ ਲਈ ਪ੍ਰੋਸਿਆ ਥਾਲ ਹੈ। ਅਹਾਰ ਅਤੇ ਉਧਾਰ ਦਾ ਸੁਮੇਲ ਹੈ।

ਗੁਰਬਾਣੀ ਇਨਸਾਨੀਅਤ ਅਤੇ ਸ਼ੁਭ ਗੁਣਾਂ ਦੀ ਖੁਸ਼ਬੋ ਹੈ। ਗੁਰਬਾਣੀ ਪੜ੍ਹਨ ਨਾਲ ਵਿਕਾਰੀ ਅਤੇ ਵੈਰ ਵਿਰੋਧੀ ਵਿਤਕਰਿਆਂ ਦੀ ਦੁਰਗੰਧੀ ਦਾ ਨਾਸ਼ ਹੋ ਜਾਂਦਾ ਹੈ। ਨਾ ਕੋ ਵੈਰੀ ਨਾਹੀ ਬਿਗਾਨਾ ਦੀ ਖੁਸ਼ਬੋ ਪੈਦਾ ਹੋ ਜਾਂਦੀ ਹੈ।

ਗੁਰਬਾਣੀ ਮਨ ਦੀ ਅਡੋਲਤਾ ਅਤੇ ਬੁਰਾਈਆਂ ਦੇ ਟਾਕਰੇ ਲਈ ਅਥਾਹ ਤਾਕਤ ਦਾ ਖਜ਼ਾਨਾ ਹੈ। ਇਹ ਬੁਰਿਆਈਆਂ ਨਾਲ ਲੜ ਕੇ ਜ਼ਿੰਦਗੀ ਦਾ ਰਾਹ ਪੱਧਰਾ ਕਰਕੇ ਦਿੰਦੀ ਹੈ।

ਗੁਰਬਾਣੀ ਇਕ ਪਵਿੱਤਰ ਨਜ਼ਰੀਆ ਹੈ ਜਿਸ ਨਾਲ ਮਨੁੱਖ ਨੂੰ ਇਕ ਵੱਖਰੀ ਅੱਖ ਮਿਲਦੀ ਹੈ ਜਿਸ ਨਾਲ ਇਹ ਜਾਤ ਨਹੀਂ ਬਲਕਿ ਜੋਤਿ ਦੇਖਦਾ ਹੈ। ਕੁਦਰਤਿ ਵਿਚੋਂ ਕਰਤੇ ਦੇ ਦਰਸ਼ਨ ਕਰਦਾ ਹੈ। ਜਗਤ ਨੂੰ ਸੱਚੇ ਦੀ ਕੋਠੜੀ ਮੰਨ ਕੇ ਉਸ ਵਿਚੋਂ ਰੱਬੀ ਨਿਵਾਸ ਦੇ ਦੀਦਾਰ ਕਰਦਾ ਹੈ। ਸਾਰਾ ਜਗਤ ਹੀ ਕੁਦਰਤ ਕੇ ਸਭ ਬੰਦੇ ਦਿਸਦੇ ਹਨ।

ਗੁਰਬਾਣੀ ਅਧਿਆਤਮਿਕ ਖੇੜਾ ਹੈ। ਬੁਰੇ ਕੰਮ ਹੀ ਪਛਤਾਵਾ ਦਿੰਦੇ ਹਨ। ਗੁਰਬਾਣੀ ਬੁਰੇ ਕੰਮਾਂ ਤੋਂ ਸਮਝਾ ਕੇ ਚੰਗੇ ਭਲੇ ਦੇ ਕਰਮਾਂ ਦੀ ਪ੍ਰੇਰਨਾ ਦਿੰਦੀ ਹੈ। ਜਿਸ ਕਰਕੇ ਇਥੇ ਕਦੇ ਖੁਸ਼ੀਆਂ ਖਤਮ ਨਹੀਂ ਹੁੰਦੀਆਂ।

**ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥ (84)**
**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥ (44)**

ਗੁਰਬਾਣੀ ਰੱਬੀ ਰਜ਼ਾ ਦਾ ਸੱਚਾ ਸਬਕ ਹੈ। ਆਮ ਕਰਕੇ ਮਨੁੱਖ ਦੇ ਕੋਲ ਜੋ ਕੁਝ ਹੁੰਦਾ ਹੈ ਉਸ ਦਾ ਸੁੱਖ ਨਹੀਂ ਮਾਣਦਾ ਸਗੋਂ ਜੋ ਕੋਲ ਨਹੀਂ ਉਸ ਦਾ ਦੁਖ ਸਹੇੜ ਬੈਠਦਾ ਹੈ। ਗੁਰਬਾਣੀ ਪੜ੍ਹਨ ਨਾਲ ਸ਼ੰਕੇ ਸ਼ਿਕਵੇ ਦੂਰ ਹੋ ਜਾਂਦੇ ਹਨ ਅਤੇ ਜੀਵ ਸ਼ੁਕਰ ਵਿਚ ਭਿੱਜਿਆ ਦੁਖ ਵਿਚ ਸੁਖ ਮਨਾਈ ਅਤੇ ਭੁੱਖ ਵਿਚ ਵੀ 'ਇਤਿ ਹੀ ਰਾਜਾ' ਦੇ ਮਿਠੜੇ ਗੀਤ ਗਾ ਕੇ ਰੱਬੀ ਰਜ਼ਾ ਦੀ ਮੌਜ ਮਸਤੀ ਵਿਚ ਝੂਮ ਉਠਦਾ ਹੈ।

ਗੁਰਬਾਣੀ ਮਨ ਦਾ ਸਹਾਰਾ ਹੈ। ਬੰਦੇ ਦੀਆਂ ਮਜਬੂਰੀਆਂ, ਸੰਸਾਰਿਕ ਪਦਾਰਥ ਦੀ ਖਿੱਚ, ਹਉਮੈ ਅਧੀਨ ਵੱਡਾ ਹੋਣ ਦੀ ਖਾਹਿਸ਼ ਇਸ ਦੇ ਮਨ ਨੂੰ ਮਾਇਆ ਦੀ ਦੌੜ ਵਿੱਚ ਲਗਾ ਦਿੰਦੇ ਹਨ। ਜਿਸ ਕਰਕੇ ਫਿਰ ਨਿਸ ਦਿਨ ਮਾਇਆ ਕਰਕੇ ਪ੍ਰਾਨੀ ਡੋਲਤ ਨੀਤ ਵਾਲੀ ਅਵਸਥਾ ਬਣ ਜਾਂਦੀ ਹੈ। ਜਦੋਂ ਇਹ ਗੁਰਬਾਣੀ ਦਾ ਸਹਾਰਾ ਲੈਂਦਾ ਹੈ ਤਾਂ ਜਿਉ ਮੰਦਰ ਕਉ ਥਾਮੈ ਥੰਮਨ॥ ਤਿਉ ਗੁਰ ਕਾ ਸਬਦ ਮਨਹਿ ਅਸਥਮਨ ਬਣ ਜਾਂਦਾ ਹੈ। ਬੰਦਾ ਕਦੇ ਦੁਨੀ ਖਾਤਰ ਦੀਨ ਦੀ ਬਾਜ਼ੀ ਨਹੀਂ ਹਾਰਦਾ। ਸਗੋਂ ਮਨ ਜਿੱਤ ਲੈਂਦਾ ਹੈ।

ਗੁਰਬਾਣੀ ਨਿਰੰਕਾਰ ਹੈ। ਰੱਬ ਦੇ ਦਰ ਤੋਂ ਆਈ ਬਾਣੀ ਦੇ ਹੀ ਤਾਂ ਅੰਮ੍ਰਿਤ ਬੋਲ ਹਨ। ਕਿਸੇ ਦੀ ਵੀ ਸ਼ਖਸੀਅਤ ਉਸ ਦੇ ਅਕਾਰ ਤੋਂ ਨਹੀਂ ਬਲਕਿ ਵੀਚਾਰ ਤੋਂ ਦੇਖੀ ਜਾਂਦੀ ਹੈ। ਰੱਬ ਦਾ ਕੋਈ ਅਕਾਰ ਨਹੀਂ ਉਹ ਤਾਂ ਰੂਪ ਰੇਖ ਰੰਗ ਭੇਦ ਸਭ ਤੋਂ ਨਿਆਰਾ ਹੈ। ਉਸ ਨੂੰ ਵੀਚਾਰ ਰਾਹੀਂ ਹੀ ਜਾਣਿਆ ਜਾ ਸਕਦਾ ਹੈ। ਗੁਰਬਾਣੀ ਰੱਬੀ ਵੀਚਾਰ ਹੀ ਹੈ। ਰੱਬ ਦੀ ਵੀਚਾਰ ਵਿਚੋਂ ਹੀ ਤਾਂ ਨਿਰੰਕਾਰ ਦੇ ਦਰਸ਼ਨਾਂ ਨੂੰ ਪ੍ਰਤੀਤ ਕੀਤਾ ਜਾ ਸਕਦਾ ਹੈ।

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥** (515)

# ਗੁਰਮਤਿ

ਹਨੇਰਾ ਪੱਧਰੇ ਰਸਤੇ ਨੂੰ ਵੀ ਠੋਕਰਾਂ ਭਰਿਆ ਬਣਾ ਦਿੰਦਾ ਹੈ। ਹਨੇਰੇ ਕਾਰਨ ਰਾਹ ਔਖੇ ਅਤੇ ਡਰਾਉਣੇ ਬਣ ਜਾਂਦੇ ਹਨ। ਇਸ ਕਰਕੇ ਹੀ ਮਨੁੱਖੀ ਸੋਚ ਨੇ ਰਾਹ ਨੂੰ ਰੌਸ਼ਨੀ ਨਾਲ ਰੁਸ਼ਨਾ ਲਿਆ। ਦਿਨ ਵਿੱਚ ਸੂਰਜ ਤੋਂ ਲਾਭ ਲਿਆ। ਰਾਤ ਲਈ ਆਪਣੀ ਸੋਚ ਨਾਲ ਰੌਸ਼ਨੀ ਦਾ ਪ੍ਰਬੰਧ ਕਰ ਲਿਆ ਪਰ ਅੰਦਰੂਨੀ ਰਾਹਾਂ ਤੇ ਮਨੁੱਖ ਅੱਜ ਤੱਕ ਠੋਕਰਾਂ ਖਾ ਰਿਹਾ ਹੈ। ਅੰਦਰੂਨੀ ਹਨ੍ਹੇਰਿਆਂ ਨੂੰ ਚਾਨਣ ਵਿੱਚ ਬਦਲਣ ਲਈ ਕੇਵਲ ਗੁਰੂ ਜੀ ਦੀ ਮਤਿ ਹੀ ਹੈ। ਜਿਸ ਨੂੰ ਗੁਰਮਤਿ ਕਹਿੰਦੇ ਹਨ। ਗੁਰਮਤਿ ਨਾਲ ਬੰਦਾ ਅੰਦਰੋਂ ਹਨੇਰਾ ਦੂਰ ਕਰਕੇ ਦਿਨ ਰਾਤ ਜੱਗਣ ਵਾਲਾ ਚਿਰਾਗ ਜਗਾ ਲੈਂਦਾ ਹੈ। ਇਹ ਚਿਰਾਗ ਹੀ ਹਮੇਸ਼ਾ ਔਕੜਾਂ ਤੋਂ ਸੁਚੇਤ ਕਰਦਾ ਰਹਿੰਦਾ ਹੈ। ਮਨੁੱਖ ਦੀ ਜ਼ਿੰਦਗੀ ਅੰਦਰ ਇਹ ਬਹੁਤ ਬਿਖਮ ਘਾਲਣਾ ਹੈ ਕਿ ਆਪਣੀ ਮਤਿ ਦਾ ਤਿਆਗ ਕਰਕੇ ਗੁਰਮਤਿ ਦੀ ਰੌਸ਼ਨੀ ਵਿੱਚ ਤੁਰਨਾ। ਗੁਰਮਤਿ ਤਾਂ ਬਿਲਕੁਲ ਖੁੱਲ੍ਹੇ ਪੰਡਾਲ ਪਈ ਹੈ ਪਰ ਬੰਦਾ ਆਪਣੀ ਮਤਿ ਦਾ ਤਿਆਗ ਕਰਨਾ ਔਖਾ ਸਮਝਦਾ ਹੈ। ਇਸ ਕਰਕੇ ਹੀ **ਕੋਈ ਵਿਰਲਾ ਗੁਰਮਤਿ ਚਲੈ ਜੀਓ**॥ ਮਨੁੱਖ ਦੂਜੇ ਮਨੁੱਖ ਪਿੱਛੇ ਲੱਗ ਕੇ ਜੀਵਨ ਦੀ ਬਾਜੀ ਤਾਂ ਹਾਰਨ ਲਈ ਤਿਆਰ ਹੈ ਪਰ ਸਤਿਗੁਰੂ ਜੀ ਕੋਲੋਂ ਗੁਰਮਤਿ ਲੈ ਕੇ ਜਨਮ ਮਰਨ ਦਾ ਦੁੱਖ ਕੱਟਣ ਲਈ ਤਿਆਰ ਨਹੀਂ ਪਰ ਹਕੀਕਤ ਇਹ ਹੈ ਕਿ ਇਹ ਕਾਰਜ ਗੁਰਮਤਿ ਨਾਲ ਹੀ ਹੋ ਸਕਦਾ ਹੈ।

**ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ॥**
**ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ॥ (598)**

ਮਨੁੱਖ ਦੀ ਜ਼ਿੰਦਗੀ ਅੰਦਰ ਇਕ ਦੁਖਾਂਤ ਵਰਤਦਾ ਹੈ। ਉਸ ਨੂੰ ਪ੍ਰਤੀਤ ਹੁੰਦਾ ਹੈ ਕਿ ਮੇਰੇ ਜੀਵਨ ਦੇ ਭਾਂਡੇ ਵਿੱਚ ਵੀ ਕੁਝ ਹੈ। ਮੈਂ ਇਸੇ ਨੂੰ ਹੀ ਰਿੜਕ ਕੇ ਤੱਤ ਵਸਤੂ ਦੀ ਪ੍ਰਾਪਤੀ ਕਰ ਲਵਾਂਗਾ। ਪਰ ਲੰਮੀ ਘਾਲਣਾ ਮਗਰੋਂ ਜਦੋਂ ਨਿਰਾਸ਼ਤਾ ਪੱਲੇ ਪੈਂਦੀ ਹੈ ਤਾਂ ਜਾ ਕੇ ਪਤਾ ਲੱਗਦਾ ਹੈ ਕਿ ਮੇਰੇ ਭਾਂਡੇ ਵਿੱਚ ਵੀ ਵਸਤੂ ਤਾਂ ਸੀ ਪਰ ਉਹ ਕੇਵਲ ਪਾਣੀ ਹੀ ਸੀ। ਪਾਣੀ ਨੂੰ ਭਾਵੇਂ ਸਾਲਾਂ ਬੱਧੀ ਰਿੜਕੀ ਜਾਈਏ ਕਦੇ ਤੱਤ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਰਮਤਿ ਧਾਰਨ ਕਰਦਿਆਂ ਵੀ ਜੀਵਨ ਦੇ ਭਾਂਡੇ ਵਿੱਚ ਕੁਝ ਕੁ ਪ੍ਰਤੀਤ ਹੁੰਦਾ ਹੈ। ਇਸ ਨਾਲ ਨਿਰਾਸਤਾ ਆਪ ਨੂੰ ਤਾਂ ਕੀ ਹੋਣੀ ਸੀ ਸਗੋਂ ਹੋਰਾਂ ਨੂੰ ਵੀ ਲੱਸੀ ਪਿਆ ਕੇ ਸ਼ਾਂਤੀ ਦਿੰਦਾ ਹੈ। ਆਪਣੀ ਮਤਿ ਪਾਣੀ ਦਾ ਰਿੜਕਣਾ ਹੈ। ਗੁਰਮਤਿ ਮਾਨੋਂ ਦਹੀਂ ਜਾਂ ਦੁੱਧ ਰਿੜਕਣਾ ਹੈ ਜਿਥੋਂ ਅੰਮ੍ਰਿਤ ਦੀ ਦਾਤਿ ਪ੍ਰਾਪਤ ਹੁੰਦੀ ਹੈ।

ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ॥ (1009)

ਆਮ ਕਰਕੇ ਮਰਨ ਮਗਰੋਂ ਰੱਬੀ ਦੀਦਾਰ ਦੀ ਗੱਲ ਕੀਤੀ ਜਾਂਦੀ ਹੈ। ਪਰ ਗੁਰਮਤਿ ਜਿਉਂਦੇ ਜੀ ਹੀ ਹਰ ਪਾਸੇ ਕਰਤਾਰ ਦਾ ਨਿਵਾਸ ਦਿਖਾ ਦਿੰਦੀ ਹੈ। ਗੁਰੂ ਦੀ ਮਤਿ ਸਾਡੀ ਥੋਥੀ ਅਕਲ ਦਾ ਪੜਦਾ ਪਾੜ ਕੇ ਸੱਚ ਦਾ ਪ੍ਰਕਾਸ਼ ਕਰ ਦਿੰਦੀ ਹੈ। ਭਾਈ ਨੰਦ ਲਾਲ ਸਿੰਘ ਜੀ ਦੇ ਕਿੰਨੇ ਪਿਆਰੇ ਬੋਲ ਹਨ :—

ਕਾਦਿਰੋ ਕੁਦਰਤ ਬਹਮ ਅਮੇਖਤੰਦ॥
ਆਂ ਮਤਾਏ ਗੈਰਿ ਹਕ ਰਾ ਰੇਖਤੰਦ॥ (ਜ਼ਿੰਦਗੀ ਨਾਮਾ ਸ਼ੇਅਰ 299)

ਕੁਦਰਤ ਕਰਤਾ ਆਪਸ ਵਿਚ ਅਭੇਦ ਹਨ (ਹੁਣ) ਦਵੈਤ ਦਾ ਪੜਦਾ ਹੀ ਪਾੜ ਦਿੱਤਾ ਹੈ।

ਨੰਦ ਚੰਦ ਨਾਮ ਦਾ ਇਕ ਡਰੋਲੀ ਨਿਵਾਸੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਰਨਾਂ ਦਾ ਸੇਵਕ ਰਿਹਾ ਹੈ। ਇਸ ਦੀ ਜ਼ਿੰਦਗੀ ਦੇ ਦੋ ਦੌਰ ਇਤਿਹਾਸਕ ਵਿਰਸਾ ਬਣੇ ਹੋਏ ਹਨ। ਪਹਿਲਾ ਦੌਰ ਹੈ ਜਦੋਂ ਇਹ ਗੁਰਮਤਿ ਦਾ ਧਾਰਨੀ ਹੋ ਕੇ ਵਿਚਰਿਆ ਤਾਂ ਗੁਰੂ ਜੀ ਦੇ ਅਥਾਹ ਪਿਆਰ ਦਾ ਭਾਗੀ ਬਣਿਆ ਹੋਇਆ ਸੀ ਪਰ ਜਦੋਂ ਗੁਰਮਤਿ ਦੇ ਮਾਰਗ ਤੋਂ ਪੈਰ ਥਿੜਕ ਗਿਆ ਫਿਰ ਕਿਸ ਤਰ੍ਹਾਂ ਆਪਣੇ ਜੀਵਨ ਨੂੰ ਖੁਆਰ ਕਰਕੇ ਮੌਤ ਦੀ ਬੁੱਕਲ ਵਿੱਚ ਸਦਾ ਲਈ ਸੌਂ ਜਾਂਦਾ ਹੈ। ਸਮੁੱਚੀ ਕਹਾਣੀ ਇਸ ਤਰ੍ਹਾਂ ਹੈ। ਫਰੀਦਕੋਟ ਜ਼ਿਲ੍ਹੇ ਦੇ ਮੋਗੇ ਦੇ ਇਲਾਕੇ ਵਿੱਚ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖੀ ਦੀ ਅਥਾਹ ਖੁਸ਼ਬੋ ਖਿਲਾਰੀ ਸੀ। ਇਥੋਂ ਦਾ ਹੀ ਵਸਨੀਕ ਭਾਈ ਨੰਦ ਚੰਦ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਰਨਾਂ ਦਾ ਭੌਰਾ ਬਣ ਗਿਆ। ਬਹੁਤ ਹੀ ਸਿਦਕ ਦਿਲੀ ਨਾਲ ਸੇਵਾ ਕਰਦਾ ਰਿਹਾ। ਰਣਜੀਤ ਨਗਾਰਾ ਇਸ ਦੀ ਹੀ ਨਿਗਰਾਨੀ ਵਿੱਚ ਬਣਿਆ ਸੀ। ਨੰਦ ਚੰਦ ਦਾ ਪਿਛੋਕੜ ਵੀ ਸਿੱਖੀ ਨਾਲ ਹੀ ਸੰਬੰਧ ਰੱਖਦਾ ਸੀ। ਗੁਰੂ ਅਰਜਨ ਪਾਤਿਸ਼ਾਹ ਜੀ ਵੇਲੇ ਦਾ ਮਸੰਦ ਭਾਈ ਉਮਰਸ਼ਾਹ ਦਾ ਪੋਤਾ ਸੀ। ਕੁਦਰਤੀ ਗੱਲ ਹੈ ਕਿ ਗੁਰੂ ਪਾਤਿਸ਼ਾਹ ਜੀ ਦੀ ਨਜ਼ਰ ਵਿਚ ਜਲਦੀ ਪ੍ਰਵਾਨ ਹੋ ਗਿਆ। ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਨੰਦ ਚੰਦ ਨੂੰ ਦੀਵਾਨ ਨਿਯੁਕਤ ਕਰ ਦਿੱਤਾ। ਜਦੋਂ ਫਤਹਿ ਸ਼ਾਹ ਗੜ੍ਹਵਾਲ ਦੀ ਲੜਕੀ ਦਾ ਰਿਸ਼ਤਾ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਨਾਲ ਹੋਇਆ ਤਾਂ ਫਤਹਿ ਸ਼ਾਹ ਵੀ ਉਨ੍ਹਾਂ ਦਿਨਾਂ ਵਿਚ ਗੁਰੂ ਘਰ ਦਾ ਸ਼ਰਧਾਲੂ ਸੀ। ਇਸ ਕਰਕੇ ਦਸ਼ਮੇਸ਼ ਜੀ ਨੇ ਫਤਹਿ ਸ਼ਾਹ ਦੀ ਲੜਕੀ ਲਈ ਤੰਬੋਲ (ਸ਼ਗਨ) ਭੇਜਿਆ ਸੀ। ਭੀਮ ਚੰਦ ਵਿਰੋਧੀ ਹੋਣ ਕਰਕੇ ਉਸ ਨੇ ਕਬੂਲ ਨਹੀਂ ਕੀਤਾ ਸੀ। ਉਸ ਵਕਤ ਵੀ ਹਮਲਾ ਹੋ ਜਾਣ ਦੇ ਬਾਵਜੂਦ ਵੀ ਨੰਦ ਚੰਦ ਨੇ ਪੂਰੀ ਜ਼ਿੰਮੇਵਾਰੀ ਨਿਭਾਈ ਸੀ। ਭੀਮ ਚੰਦ ਇਹ ਸ਼ਗਨ ਖੋਹਣ ਵਿਚ ਕਾਮਯਾਬ ਨਹੀਂ ਹੋਇਆ ਸੀ। ਨੰਦ ਚੰਦ ਨੇ ਭੰਗਾਣੀ ਦੇ ਯੁੱਧ ਵੇਲੇ ਵੀ ਕਾਫੀ ਬਹਾਦਰੀ ਦਿਖਾਉਂਦਿਆਂ ਆਪਣੇ

ਹੱਡ ਜੋਸ਼ ਨਾਲ ਗਰਮ ਕੀਤੇ ਸਨ। ਇਹ ਉਸ ਦੀ ਜ਼ਿੰਦਗੀ ਦਾ ਚੰਗਾ ਦੌਰ ਸੀ। ਹਰ ਹਿਰਦੇ ਅੰਦਰ ਇਸ ਦਾ ਬਹੁਤ ਸਤਿਕਾਰ ਸੀ।

ਇਸ ਦੀ ਜ਼ਿੰਦਗੀ ਦਾ ਦੂਜਾ ਦੌਰ ਉਦੋਂ ਸ਼ੁਰੂ ਹੁੰਦਾ ਹੈ ਜਦੋਂ ਕੁਝ ਇਕ ਉਦਾਸੀ ਸਾਧੂ ਧੰਨ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਉਤਾਰਾ ਕਰਕੇ ਦਸ਼ਮੇਸ਼ ਪਿਤਾ ਜੀ ਦੇ ਦਸਤਖਤ ਕਰਵਾਉਣ ਅਤੇ ਹੋਈ ਕਿਸੇ ਗਲਤੀ ਨੂੰ ਦਰੁਸਤ ਕਰਵਾਉਣ ਲਈ ਆਏ। ਉਹ ਪਹਿਲਾਂ ਦੀਵਾਨ ਨੰਦ ਚੰਦ ਜੀ ਕੋਲ ਗਏ ਅਤੇ ਬੇਨਤੀ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਸਤਖਤ ਕਰਵਾਉਣੇ ਹਨ। ਦੀਵਾਨ ਨੰਦ ਚੰਦ ਜੀ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕੀਤੇ ਤਾਂ ਇਤਨੀ ਸੁੰਦਰ ਲਿਖਾਈ ਅਤੇ ਮਿਹਨਤ ਮਸ਼ੱਕਤ ਦੇਖ ਕੇ ਮਨ ਬੇਈਮਾਨ ਹੋ ਗਿਆ। ਦੀਵਾਨ ਨੰਦ ਚੰਦ ਜੀ ਅੱਗੇ ਗੁਰੂ ਗੋਬਿੰਦ ਸਿੰਘ ਜੀ ਨਾਲ ਵੀ ਗੱਲ ਨਾ ਕਰਨ ਅਤੇ ਉਦਾਸੀ ਸਾਧੂਆਂ ਨੂੰ ਵੀ ਲਾਰੇ ਲਾਉਣ ਲੱਗ ਪਏ। ਉਦਾਸੀਆਂ ਦੇ ਵਾਰ ਵਾਰ ਕਹਿਣ 'ਤੇ ਸਗੋਂ ਇਕ ਦੋ ਵਾਰੀ ਤਕਰਾਰ ਵੀ ਹੋਈ। ਅਚਾਨਕ ਇਕ ਦਿਨ ਗਰੀਬ ਨਿਵਾਜ਼ ਜੀ ਘੋੜੇ 'ਤੇ ਸਵਾਰ ਹੋ ਕੇ ਕਿਧਰੇ ਬਾਹਰ ਚੱਲੇ ਸਨ ਤਦ ਉਦਾਸੀ ਸਾਧੂਆਂ ਨੇ ਸਾਰੀ ਕਹਾਣੀ ਕਹਿ ਦਿੱਤੀ। ਸਾਹਿਬ ਜੀ ਨੇ ਨੰਦ ਚੰਦ ਜੀ ਕੋਲੋਂ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਸਰੂਪ ਲਿਆਉਣ ਲਈ ਸੁਨੇਹਾ ਭੇਜਿਆ। ਨੰਦ ਚੰਦ ਨੇ ਸਰੂਪ ਲਿਆ ਕੇ ਗੁਰੂ ਘਰ ਛਡਿਆ ਅਤੇ ਬਾਬਾ ਧੀਰ ਮਲ ਕੋਲ ਕਰਤਾਰਪੁਰ ਸਾਹਿਬ ਆ ਗਿਆ। ਬਾਬਾ ਧੀਰ ਮੱਲ ਦੇ ਹੋਰ ਮਸੰਦਾਂ ਨੂੰ ਨੰਦ ਚੰਦ ਨਾਲ ਈਰਖਾ ਹੋ ਗਈ। ਮਨ ਵਿੱਚ ਵੀਚਾਰ ਆਈ ਕਿ ਕਿਧਰੇ ਇਹ ਸਾਡੇ ਤੋਂ ਜ਼ਿਆਦਾ ਧੀਰ ਮਲ ਦੇ ਨੇੜੇ ਨਾ ਹੋ ਜਾਵੇ। ਇਸ ਕਰਕੇ ਉਨ੍ਹਾਂ ਨੇ ਧੀਰ ਮੱਲ ਨੂੰ ਹੀ ਪੁੱਠੀ ਪੱਟੀ ਪੜ੍ਹਾ ਦਿੱਤੀ। ਉਨ੍ਹਾਂ ਨੇ ਆਖਿਆ ਕਿ ਨੰਦ ਚੰਦ ਤਾਂ ਗੁਰੂ ਜੀ ਦਾ ਹੀ ਸੇਵਕ ਹੈ ਇਹ ਤਾਂ ਇਥੋਂ ਭੇਤ ਲੈ ਕੇ ਤੇਰੀ ਮੌਤ ਦਾ ਕਾਰਨ ਬਣ ਜਾਵੇਗਾ। ਕਿੰਨਾ ਚੰਗਾ ਹੋਵੇ ਤੈਨੂੰ ਮਾਰਨ ਤੋਂ ਪਹਿਲਾਂ ਤੂੰ ਇਸ ਨੂੰ ਖੁਦ ਹੀ ਮਰਵਾ ਦੇ। ਧੀਰ ਮੱਲ ਦੇ ਗੱਲ ਮਨ ਲੱਗੀ। ਉਸ ਨੇ ਆਪਣੇ ਕਿਸੇ ਬੰਦੇ ਰਾਹੀਂ ਨੰਦ ਚੰਦ ਦਾ ਕਤਲ ਕਰਵਾ ਦਿੱਤਾ। ਇਸ ਦੀ ਲਿਆਂਦੀ ਬੀੜ ਵੀ ਕਵੀ ਸੰਤੋਖ ਸਿੰਘ ਜੀ ਅਨੁਸਾਰ ਭਾਈ ਕੀ ਡਰੋਲੀ ਪਈ ਦੱਸਦੇ ਹਨ।

**ਤਿਸ ਗ੍ਰੰਥ ਕੋ ਪੜੈ ਨ ਕੋਈ॥**
**ਗ੍ਰਾਮ ਡਰੋਲੀ ਥਿਰ ਹ੍ਵੈ ਸੋਈ॥ (ਰੁਤਿ-30-38)**

ਗੁਰਮਤਿ ਦਾ ਤਿਆਗ ਤਾਂ ਮਾਨੋ ਜ਼ਿੰਦਗੀ ਦੀ ਵਸਦੀ ਬਗੀਚੀ ਨੂੰ ਉਜਾੜਨਾ ਹੈ।

ਭਾਈ ਗੁਰਦਾਸ ਜੀ ਦਾ ਬਚਨ ਬਹੁਤ ਪਿਆਰਾ ਹੈ ਕਿ ਕੋਈ ਬੰਦਾ ਸਰੀਰ ਕਰਕੇ, ਜਨਮ ਕਰਕੇ, ਕਪੜਿਆਂ ਕਰਕੇ ਸੰਤ ਨਹੀਂ ਬਲਕਿ ਗੁਰਮਤਿ ਦੀ ਕਮਾਈ ਹੀ ਉਸ ਨੂੰ ਸੰਤ ਸਾਧ ਬਣਾਉਂਦੀ ਹੈ। ਗੁਰਮਤਿ ਨਾਲ ਹੀ ਅਗਿਆਨਤਾ

ਗਿਆਨ ਵਿੱਚ ਅਤੇ ਕਾਮਨਾਵਾਂ ਸੰਤੋਖ ਵਿੱਚ ਬਦਲ ਜਾਂਦੀਆਂ ਹਨ। ਗੁਰਮਤਿ ਦੀ ਦਾਤ ਪ੍ਰਾਪਤ ਕਰਨ ਨਾਲ ਮਨੁੱਖ ਬ੍ਰਹਮ ਗਿਆਨੀ ਅਤੇ ਸਹਜ ਅਵਸਥਾ ਦਾ ਧਾਰਨੀ ਹੋ ਜਾਂਦਾ ਹੈ। ਗੁਰਮਤਿ ਧਾਰਨ ਨਾਲ ਹੀ ਜੀਵਨ ਦੀ ਮੁਕਤੀ ਅਤੇ ਸੱਚੇ ਘਰ ਦਾ ਵਾਸੀ ਹੋ ਜਾਂਦਾ ਹੈ।

**ਗੁਰਮਤਿ ਸਤਿ ਕਰਿ ਅਧਮ ਅਸਾਧ ਸਾਧ,**
**ਗੁਰਮਤਿ ਸਤਿ ਕਰਿ ਜੰਤ ਸੰਤ ਨਾਮ ਹੈ॥**
**ਗੁਰਮਤਿ ਸਤਿਕਰਿ ਅਬਿਬੇਕੀ ਹ੍ਵੈ ਬਿਬੇਕੀ,**
**ਗੁਰਮਤਿ ਸਤਿ ਕਰਿ ਕਾਮ ਨਿਹਕਾਮ ਹੈ॥**
**ਗੁਰਮਤਿ ਸਤਿ ਕਰਿ ਅਗਿਆਨੀ ਬ੍ਰਹਮ ਗਿਆਨੀ,**
**ਗੁਰਮਤਿ ਸਤਿ ਕਰਿ ਸਹਜ ਬਿਸਰਾਮ ਹੈ॥**
**ਗੁਰਮਤਿ ਸਤਿ ਕਰਿ ਜੀਵਨ ਮੁਕਤਿ ਭਏ,**
**ਗੁਰਮਤਿ ਸਤਿ ਕਰਿ ਨਿਹਚਲ ਧਾਮ ਹੈ॥ (25)**

# ਗੁਰਮੰਤ੍ਰ

ਗੁਰਮੰਤ੍ਰ ਦੋ ਸ਼ਬਦਾਂ ਦਾ ਸੁਮੇਲ ਹੈ। ਗੁਰ+ਮੰਤ੍ਰ=ਗੁਰਮੰਤ੍ਰ। ਭਾਵ ਗੁਰੂ ਜੀ ਦਾ ਦਿੱਤਾ ਹੋਇਆ ਮੰਤ੍ਰ। ਮੰਤ੍ਰ ਸ਼ਬਦ ਵੈਦਿਕ ਕਾਲ ਤੋਂ ਚਲਿਆ ਆ ਰਿਹਾ ਹੈ। ਜਦੋਂ ਕੋਈ ਕੰਮ ਮਨੁੱਖ ਆਪਣੀ ਅਕਲ ਜਾਂ ਤਾਕਤ ਨਾਲ ਨਹੀਂ ਕਰ ਸਕਦਾ ਸੀ ਤਾਂ ਉਸ ਸਮੇਂ ਇਕ ਇਹ ਵੀਚਾਰ ਸੀ ਕਿ ਕੁਝ ਮੰਤ੍ਰ ਪੜ੍ਹ ਕੇ ਕਿਸੇ ਦੇਵੀ ਦੇਵਤੇ ਜਾਂ ਹੋਰ ਗੈਬੀ ਸ਼ਕਤੀਆਂ ਵਸ ਵਿੱਚ ਕਰਕੇ ਉਨ੍ਹਾਂ ਦੀ ਤਾਕਤ ਨਾਲ ਹਰ ਕਾਰਜ ਰਾਸ ਆ ਜਾਂਦਾ ਹੈ। ਇਹ ਮੰਤ੍ਰ ਵੀ ਕਿਸੇ ਧਾਰਮਿਕ ਸ਼ਖ਼ਸੀਅਤ ਕੋਲੋਂ ਲਿਆ ਜਾਂਦਾ ਸੀ ਤਾਂ ਕਿ ਇਸ ਮੰਤ੍ਰ ਅੰਦਰ ਵੀ ਰੂਹਾਨੀਅਤ ਦੀ ਤਾਕਤ ਹੋਵੇ। ਇਸ ਕਰਕੇ ਜਦੋਂ ਗੁਰੂ ਕੋਈ ਮੰਤ੍ਰ ਦਿੰਦਾ ਸੀ ਤਾਂ ਉਸ ਦਾ ਨਾਮ ਗੁਰਮੰਤ੍ਰ ਪੈ ਜਾਂਦਾ ਸੀ। ਗੁਰਮੰਤ੍ਰ ਦੀ ਮਹਾਨਤਾ ਕਰੀਬ ਬਹੁਤੇ ਧਰਮਾਂ ਅੰਦਰ ਹੈ। ਜਿਵੇਂ ਹਿੰਦੂ ਧਰਮ ਦਾ ਮੰਤ੍ਰ ਉਅੰ ਹੈ।

ਗੁਰਮਤਿ ਅੰਦਰ ਵੀ ਗੁਰਮੰਤ੍ਰ ਦੀ ਮਹਾਨਤਾ ਹੈ। ਗੁਰਬਾਣੀ ਵਿਚੋਂ ਪਾਵਨ ਉਪਦੇਸ਼ ਹੈ :—

ਦੂਖੁ ਕਲੇਸੁ ਨ ਭਉ ਬਿਆਪੈ
ਗੁਰਮੰਤ੍ਰੁ ਹਿਰਦੈ ਹੋਇ॥ (51)

ਨੰਨਾਕਾਰੁ ਨ ਹੋਤਾ ਤਾ ਕਹੁ॥
ਨਾਮ ਮੰਤ੍ਰੁ ਗੁਰ ਦੀਨੋ ਜਾ ਕਹੁ॥ (257)

ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ॥
ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥ (521)

ਪਰ ਗੁਰਬਾਣੀ ਅੰਦਰ ਇਸ ਗੱਲ ਦਾ ਕੋਈ ਇਸ਼ਾਰਾ ਨਹੀਂ ਮਿਲਦਾ ਕਿ ਗੁਰਮੰਤ੍ਰ ਕਿਹੜੇ ਸ਼ਬਦਾਂ ਦਾ ਹੈ। ਇਸ ਭੇਦ ਨੂੰ ਭਾਈ ਗੁਰਦਾਸ ਜੀ ਦੇ ਬਚਨ ਖੋਹਲਦੇ ਹਨ।

ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ॥
ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ॥

(ਵਾਰ 11/3)

ਸਬਦ ਸੁਰਤਿ ਕਰ ਕੀਰਤਨੁ ਸਤਸੰਗਿ ਵਿਲੋਈ॥
ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥ (ਵਾਰ 13/2)

ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦੇ ਗੁਰੂ ਹੋਣ ਦੇ ਨਾਲ ਨਾਲ ਸਮੁੱਚੀ ਮਨੁੱਖਤਾ ਨੂੰ ਵੀ ਉਪਦੇਸ਼ ਦਿੰਦੇ ਹਨ। ਇਸ ਲਈ ਭਾਈ ਗੁਰਦਾਸ ਜੀ ਦੇ ਬਚਨਾਂ ਵਿਚ ਤਾਂ ਪ੍ਰਤੱਖ ਹੈ ਪਰ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਨਹੀਂ। ਵਾਹਿਗੁਰੂ ਸ਼ਬਦ ਥੋੜ੍ਹੇ ਜਿਹੇ ਫਰਕ ਨਾਲ ਕਰੀਬ 13 ਵਾਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ। ਉਥੇ ਅਰਥ ਪ੍ਰਮੇਸ਼ਰ ਦੇ ਸੂਚਕ ਨਹੀਂ ਸਗੋਂ ਗੁਰੂ ਸੂਚਕ ਹੀ ਹਨ। ਪਹਿਲਾਂ ਵਾਹਿਗੁਰੂ ਸ਼ਬਦ ਦੇ ਅਰਥਾਂ ਦੀ ਵੀਚਾਰ ਕਰਦੇ ਹਾਂ। ਭਾਈ ਕਾਨ ਸਿੰਘ ਨਾਭਾ ਜੀ ਦੇ ਮਹਾਨ ਕੋਸ਼ ਅੰਦਰ ਅਰਥ ਹਨ :-

ਮਨ ਬੁਧਿ ਤੋਂ ਪਰੇ ਸਭ ਤੋਂ ਵਡਾ ਪਾਰਬ੍ਰਹਮ, ਧੰਨਤਾ ਯੋਗ ਕਰਤਾਰ॥

ਕਵੀ ਸੰਤੋਖ ਸਿੰਘ ਜੀ ਦੀ ਲਿਖਤ ਵਿੱਚ ਵੀ ਜ਼ਿਕਰ ਹੈ :—

**ਵਾਹ ਨਾਮ ਅਚਰਜ ਕੋ ਹੋਈ॥ ਅਚਰਜ ਤੇ ਪਰ ਉਕਤਿ ਨ ਕੋਈ॥**
**ਗੌਤਮ ਤਨ ਗਯਾਨ ਅਨਿਤ॥ ਰੂ ਪ੍ਰਕਾਸ਼ ਕਿਯੋ ਜਿਨ ਚਿਤ॥**

ਭਾਵ ਹੈ ਕਿ ਜਦੋਂ ਜੀਵ ਦਾ ਅਗਿਆਨਤਾ ਵਾਲਾ ਹਨੇਰਾ ਦੂਰ ਹੋ ਜਾਂਦਾ ਹੈ ਤਾਂ ਵਿਸਮਾਦੀ ਅਵਸਥਾ ਵਿਚੋਂ ਨਿਕਲਿਆ ਬੋਲ ਵਾਹਿਗੁਰੂ ਹੀ ਹੁੰਦਾ ਹੈ, ਕਿਉਂਕਿ ਗੁਰੂ ਦੇ ਗਿਆਨ ਨੇ ਇਹ ਹਨੇਰਾ ਦੂਰ ਕੀਤਾ ਹੁੰਦਾ ਹੈ।

**ਪ੍ਰਭੂ, ਪ੍ਰਮਾਤਮਾ, ਧੰਨਤਾ ਯੋਗ ਕਰਤਾਰ॥**

(ਡਾ. ਗੁਰਚਰਨ ਸਿੰਘ ਜੀ, ਸ੍ਰੀ ਗੁਰੂ ਗਰੰਥ ਕੋਸ਼)

ਸੰਸਕ੍ਰਿਤ, ਵਾਹ=ਲੈ ਜਾਣਾ+ਗੁਰੂ, ਜਿਸ ਪਾਸ ਕੇਵਲ ਗੁਰੂ ਲੈ ਜਾਏ, ਸੋ ਪਾਰਬ੍ਰਹਮ ਪ੍ਰਮੇਸਰ। (ਸ੍ਰੀ ਗੁਰੂ ਗ੍ਰੰਥ ਕੋਸ਼ ਭਾਈ ਵੀਰ ਸਿੰਘ)

ਪ੍ਰੋ. ਪਿਆਰਾ ਸਿੰਘ ਪਦਮ ਜੀ ਸੰਕੇਤ ਕੋਸ਼ ਵਿੱਚ ਲਿਖਦੇ ਹਨ—ਇਹ ਸ਼ਬਦ ਦੋ ਸ਼ਬਦਾਂ ਦਾ ਸਮਾਸ ਹੈ-ਵਾਹ ਅਤੇ ਗੁਰੂ। ਵਾਹਿ ਦਾ ਅਰਥ ਅਸਚਰਜ ਅਤੇ ਗੁਰੂ ਦਾ ਅਰਥ ਪ੍ਰਕਾਸ਼ਕ ਗਿਆਨਸਤਾ ਹੈ। ਦੂਜੇ ਸ਼ਬਦਾਂ ਵਿੱਚ ਉਹ ਪਰਮ ਸ਼ਕਤੀ ਜੋ ਅਗਮ ਅਗੋਚਰ ਹੋਣ ਕਰਕੇ ਅਸਚਰਜ ਅਤੇ ਰਹਿਨੁਮਾਈ ਦੇਣ ਵਾਲੀ ਹੈ। ਉਹ ਵਾਹਗੁਰੂ ਹੈ। ਭਾਰਤੀ ਪ੍ਰਾਚੀਨ ਸਾਹਿਤ ਵਿਚ ਇਹ ਸ਼ਬਦ ਪ੍ਰਾਪਤ ਨਹੀਂ, ਸਿੱਖ ਸਾਹਿਤ ਵਿਚ ਇਹ ਨਵਾਂ ਸਿਰਜਿਆ ਗਿਆ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਦੇਖਿਆਂ ਇਉਂ ਪਤਾ ਲੱਗਦਾ ਹੈ ਕਿ ਪਹਿਲੇ ਪਹਿਲ ਜੋ ਗੁਰ ਦਰਸ਼ਨ ਲਈ ਸਿੱਖ ਆਉਂਦੇ ਸਨ ਉਹ ਗੁਰੂ ਦੇ ਵਿਅਕਤੀਤਵ ਤੋਂ ਪ੍ਰਭਾਵਿਤ ਹੋ ਕੇ ਵਾਹ ਗੁਰੂ ਵਾਹਗੁਰੂ (ਧੰਨ ਗੁਰੂ) ਦਾ ਉਚਾਰਨ ਕਰਦੇ ਸਨ। ਉਹ ਆਪਣੇ ਆਤਮਿਕ ਅਨੰਦ ਨੂੰ ਇਸ ਤਰ੍ਹਾਂ ਪ੍ਰਗਟ ਕਰ ਸਕਦੇ ਸਨ। ਹੌਲੀ ਹੌਲੀ ਜੁੜ ਕੇ ਦੋਵੇਂ ਸ਼ਬਦ ਸਮਾਸ ਬਣ ਗਿਆ। ਇਹ ਪ੍ਰਮੇਸ਼ਰ ਦੇ ਅਰਥਾਂ ਵਿੱਚ ਵਰਤਿਆ ਜਾਣ ਲੱਗਾ। ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਈ ਸੀ ਉਸ ਸਮੇਂ ਭੱਟਾਂ ਇਸ ਸ਼ਬਦ ਦਾ ਪ੍ਰਯੋਗ ਜਿਵੇਂ ਕੀਤਾ ਉਸ ਤੋਂ ਪ੍ਰਤੱਖ ਹੁੰਦਾ ਹੈ ਕਿ ਇਹ ਸ਼ਬਦ ਪ੍ਰਮੇਸ਼ਰ ਦਾ ਬੋਧਕ ਹੋ ਗਿਆ। ਚੌਥੇ ਗੁਰੂ ਜੀ ਦੀ ਉਸਤਤਿ ਵਿੱਚ ਭੱਟ ਲਿਖਦਾ ਹੈ :—

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥**

...... ......... .......... ............

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥ (1403)**

ਇਸ ਉਪਰੋਕਤ ਪੰਗਤੀ ਦੇ ਅਰਥ ਪ੍ਰੋ. ਸਾਹਿਬ ਸਿੰਘ ਜੀ ਨੇ ਦਰਪਣ ਵਿਚ ਇਸ ਤਰ੍ਹਾਂ ਕੀਤੇ ਹਨ :—

ਹੇ ਗੁਰੂ! ਤੂੰ ਧੰਨ ਹੈਂ। ਤੂੰ ਆਪਣੇ ਸੇਵਕਾਂ ਦੇ ਹਿਰਦੇ ਵਿੱਚ ਸਦਾ ਹਾਜ਼ਰ ਨਾਜ਼ਰ ਹੈਂ। ਤੇਰੀ ਹੀ ਸਾਰੀ ਬਰਕਤ ਹੈ। ਇਥੇ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਵਾਹਿਗੁਰੂ ਦੇ ਅਰਥ ਗੁਰੂ ਦੇ ਲਈ ਹੀ ਧੰਨ ਕਹਿ ਕੇ ਵਰਤੇ ਹਨ। ਇਕ ਗੱਲ ਇਥੇ ਹੋਰ ਸਪੱਸ਼ਟ ਹੋ ਜਾਣੀ ਚਾਹੀਦੀ ਹੈ ਕਿ ਭੱਟਾਂ ਨੇ ਗੁਰੂ ਉਸਤਤਿ ਵਿਚ ਬਚਨ ਉਚਾਰੇ ਹਨ। ਫਰੀਦਕੋਟ ਵਾਲੇ ਟੀਕੇ ਵਿੱਚ ਵਾਹਿਗੁਰੂ ਨੂੰ ਪ੍ਰਮੇਸ਼ਰ ਲਈ ਵਰਤ ਕੇ ਅਰਥਾਇਆ ਹੈ।

**ਹੇ ਵਾਹਿਗੁਰੂ ਸੇਵਕੋਂ ਕੇ ਕਾਰਜ ਜੁਗ ਜੁਗ ਮੇ,**
**ਸਦਾ ਭਰਪੂਰ ਕਰਤੇ ਹੈ ਤਾਂ ਤੇ ਆਪਰ ਸਿਰ ਸਦਕਾ ਖੇਤ ਹੈਂ॥**

ਭੱਟ, ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੇ ਵੇਲੇ ਆਏ ਸਨ। ਉਨ੍ਹਾਂ ਨੇ ਵਾਹਿਗੁਰੂ ਸ਼ਬਦ ਗੁਰੂ ਪਾਤਿਸ਼ਾਹ ਜੀ ਲਈ ਵਰਤਿਆ ਹੈ। ਪਰ ਜਦੋਂ ਅੰਮ੍ਰਿਤ ਸੰਚਾਰ ਹੋਇਆ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਭ ਤੋਂ ਪਹਿਲਾਂ ਭਾਈ ਦਇਆ ਸਿੰਘ ਜੀ ਨੂੰ ਅੰਮ੍ਰਿਤ ਛਕਾਉਣ ਲੱਗਿਆਂ ਜਦੋਂ ਇਹ ਕਿਹਾ ਕਿ ਬੋਲ, ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਤਾਂ ਵਾਹਿਗੁਰੂ ਸ਼ਬਦ ਗੁਰੂ ਲਈ ਨਹੀਂ ਸਗੋਂ ਪ੍ਰਮੇਸ਼ਰ ਲਈ ਵਰਤਿਆ ਹੈ। ਵਾਹਿਗੁਰੂ ਲਈ ਇਹ ਸ਼ਬਦ ਗੁਰੂ ਸਾਹਿਬਾਨ ਜੀ ਦੇ ਵਕਤ ਹੀ ਵਰਤਿਆ ਜਾਣ ਲੱਗ ਪਿਆ ਸੀ। ਦੂਜਾ, ਸਾਖੀਆਂ ਭਾਵੇਂ ਮਗਰੋਂ ਦੀ ਕ੍ਰਿਤ ਹੈ ਪਰ ਇਨ੍ਹਾਂ ਦੇ ਅਖੀਰ ਵਿੱਚ ਵੀ ਬੋਲੋ ਵਾਹਿਗੁਰੂ ਦਾ ਸਬੂਤ ਲਿਖਿਆ ਮਿਲਦਾ ਹੈ। ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਵੀ ਹਰ ਕਥਾ ਦੇ ਅਖੀਰ ਵਿੱਚ ਲਿਖਿਆ ਹੈ ਕਿ—

**ਵਾਹਿਗੁਰੂ ਮੁਖ ਕਰੋ ਉਚਾਰ॥ ਹੋ ਦਇਆਲ ਕਰ ਲਏ ਉਧਾਰ॥**

ਭਾਈ ਗੁਰਦਾਸ ਜੀ ਨੇ ਗੁਰਸਿੱਖਾਂ ਦੇ ਜਪਣ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ—

**ਵਾਹਿਗੁਰੂ ਗੁਰ ਸਬਦ ਲੈ ਪਿਰਮ ਪਿਆਲਾ ਚੁਪ ਚਬੋਲਾ॥**

ਉਪਰੋਕਤ ਹੁਣ ਤੱਕ ਦੀ ਵੀਚਾਰ ਨਾਲ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਜਦੋਂ ਪਹਿਲਾਂ ਪਹਿਲ ਕੋਈ ਗੁਰਮੁਖ ਪਿਆਰਾ ਗੁਰੂ ਜੀ ਦੇ ਬਖਸ਼ੇ ਬਚਨਾਂ ਦੀ ਕਮਾਈ ਕਰਕੇ ਸੱਚੇ ਸੁੱਚੇ (ਕਰਮ ਕਾਂਡਾਂ ਤੋਂ ਰਹਿਤ) ਗਿਆਨ ਨੂੰ ਪ੍ਰਾਪਤ ਹੋ ਜਾਂਦਾ ਸੀ ਤਾਂ ਉਸ ਵਿਸਮਾਦੀ ਅਵਸਥਾ ਵਿਚ ਪਹੁੰਚੇ ਗੁਰਸਿੱਖ ਦੇ ਅੰਦਰਲੇ

ਅਨੰਦ ਦਾ ਪ੍ਰਗਟਾਵਾ ਸ਼ਬਦ ਵਾਹਿਗੁਰੂ ਹੁੰਦਾ ਸੀ। ਇਸ ਤਰ੍ਹਾਂ ਵਾਹੁ ਵਾਹੁ ਕਰਨ ਵਾਲੇ ਗੁਰੂ ਪਾਤਿਸ਼ਾਹ ਜੀ ਨੂੰ ਵੀ ਚੰਗੇ ਲੱਗਦੇ ਸਨ। ਭਾਵ ਰੱਬੀ ਰੰਗਣ ਚੜੀ ਹੋਈ ਸੀ।

**ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ॥**

...... .......... ............ ..........

**ਵਾਹੁ ਵਾਹੁ ਕਰਮੀ ਬੋਲੈ ਬੁਲਾਇ॥**
**ਵਾਹੁ ਵਾਹੁ ਕਰਤਿਆ ਸੋਭਾ ਪਾਇ॥**
**ਨਾਨਕ ਵਾਹੁ ਵਾਹੁ ਸਤਿ ਰਜਾਇ॥** (514)

ਵਕਤ ਦੀ ਕਰਵਟ ਨੇ ਇਸ ਸ਼ਬਦ ਨੂੰ ਰੱਬ ਦਾ ਲਖਾਇਕ ਬਣਾ ਦਿੱਤਾ ਹੋਵੇਗਾ। ਜਦੋਂ ਕਿਸੇ ਨੇ ਸਿੱਖ ਧਰਮ ਧਾਰਨ ਕਰਕੇ ਗੁਰੂ ਅਤੇ ਸਿੱਖ ਦੇ ਰਿਸ਼ਤੇ ਨੂੰ ਅਟੁੱਟ ਬੰਧਨ ਵਿਚ ਬੰਨਣਾ ਹੁੰਦਾ ਹੋਵੇਗਾ ਤਾਂ ਗੁਰੂ ਪਾਤਿਸ਼ਾਹ ਜੀ ਗੁਰਮੰਤ੍ਰ ਰੂਪ ਵਿੱਚ ਵਾਹਿਗੁਰੂ ਸ਼ਬਦ ਹੀ ਦਿੰਦੇ ਹੋਣਗੇ। ਭਾਈ ਗੁਰਦਾਸ ਜੀ ਨੇ ਇਸੇ ਨੂੰ ਗੁਰਸ਼ਬਦ ਕਹਿ ਕੇ ਵੀ ਇਹ ਪ੍ਰਗਟ ਕੀਤਾ ਹੋਇਆ ਹੈ :—

**ਵਾਹਗੁਰੂ ਗੁਰ ਸਬਦੁ ਸੁਣਾਇਆ॥** (ਵਾਰ 24/1)
**ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ॥**
**ਪਾਣੀ ਪਿਤਾ ਪਵਿਤ੍ਰੁ ਕਰਿ ਗੁਰਮੁਖਿ ਪੰਥ ਨਿਵਾਣਿ ਚਲਾਇਆ॥** (ਵਾਰ 6/5)

ਗੁਰ ਸ਼ਬਦ ਦਾ ਅਰਥ ਵੀ ਗੁਰਮੰਤ੍ਰ ਹੀ ਹੈ। ਅਜੋਕੇ ਸਮੇਂ ਅੰਦਰ ਵੀ ਜਦੋਂ ਪੰਜ ਪਿਆਰੇ ਖੰਡੇ ਦੀ ਪਾਹੁਲ (ਅਮ੍ਰਿਤ) ਦਿੰਦੇ ਹਨ ਤਾਂ ਨਾਲ ਹੀ ਮੂਲਮੰਤ੍ਰ ਅਤੇ ਗੁਰਮੰਤ੍ਰ ਦੀ ਦਾਤਿ ਵੀ ਬਖਸ਼ਦੇ ਹਨ ਕਿਉਂਕਿ ਅੰਮ੍ਰਿਤ ਛਕਣਾ ਸਿੱਖੀ ਵੀਚਾਰਧਾਰਾ ਅਨੁਸਾਰ ਗੁਰੂ ਧਾਰਨ ਕਰਨਾ ਹੈ। ਗੁਰੂ ਧਾਰਨ ਕਰਨ ਵੇਲੇ ਗੁਰਮੰਤ੍ਰ ਦਿੱਤਾ ਜਾਂਦਾ ਹੈ। ਸੋ ਇਥੇ ਸਪੱਸ਼ਟ ਹੋ ਜਾਂਦਾ ਹੈ ਕਿ ਵਾਹਿਗੁਰੂ ਸ਼ਬਦ ਹੀ ਗੁਰਮੰਤ੍ਰ ਹੈ। ਗੁਰਮਤਿ ਅੰਦਰ ਗੁਰਮੰਤ੍ਰ ਕਿਸੇ ਗੈਬੀ ਸ਼ਕਤੀ ਨੂੰ ਵਸ ਵਿੱਚ ਕਰਨ ਲਈ ਨਹੀਂ ਜਪਿਆ ਜਾਂਦਾ। ਸਗੋਂ ਆਪਾ ਰੱਬ ਦੇ ਦਰ 'ਤੇ ਕਬੂਲ ਹੋਣ ਲਈ ਭਾਵ ਅਭੇਦ ਹੋਣ ਲਈ ਜਪਿਆ ਜਾਂਦਾ ਹੈ।

ਅਜੋਕੇ ਸਮੇਂ ਅੰਦਰ ਸਿੱਖਾਂ ਦਾ ਆਪਣੇ ਕੀਮਤੀ ਵਿਰਸੇ ਤੋਂ ਅਵੇਸਲੇ ਹੋ ਜਾਣ ਕਰਕੇ ਜਿਥੇ ਬਹੁਤੇ ਪੱਖਾਂ ਅੰਦਰ ਖਿਲਵਾੜ ਕੀਤਾ ਜਾ ਰਿਹਾ ਹੈ ਉਥੇ ਇਹ ਪੱਖ ਵੀ ਬਚ ਨਹੀਂ ਸਕਿਆ। ਅਨੇਕਾਂ ਹੀ ਡੇਰੇਦਾਰ ਆਪੋ ਆਪਣੀ ਮਤਿ ਦਾ ਪ੍ਰਯੋਗ ਕਰਕੇ ਉਸ ਨੂੰ ਗੁਰਮਤਿ ਬਣਾ ਕੇ ਭੋਲੇ ਭਾਲੇ ਲੋਕਾਂ ਨਾਲ ਖਿਲਵਾੜ ਕਰ ਰਹੇ ਹਨ। ਵਾਹਿਗੁਰੂ ਦੇ ਉਚਾਰਨ ਸਬੰਧੀ ਵੱਖੋ ਵੱਖਰੀਆਂ ਵੀਚਾਰਾਂ ਬਣਾ ਦਿੱਤੀਆਂ ਹਨ। ਅਨੇਕਾਂ ਨਵੀਆਂ ਨਵੀਆਂ ਜੁਗਤੀਆਂ ਬਣਾਈਆਂ ਜਾਂਦੀਆਂ ਹਨ। ਇਹ ਸਭ ਕੁਝ ਅਨਰਥ ਹੋ ਰਿਹਾ ਹੈ। ਜੰਗਲ ਬੇਲਿਆਂ ਵਿੱਚ ਬੈਠ ਕੇ ਜਾਂ ਹੋਰ

ਟੱਪ ਟੱਪ ਕੇ ਰਾਸਾਂ ਪਾ ਕੇ ਨਾਮ ਜਪਣ ਦੀ ਮਰਿਆਦਾ ਅਸਲ ਵਿੱਚ ਗੁਰਮਤਿ ਵਿੱਚ ਨਹੀਂ ਸੀ। ਇਹ ਤਾਂ ਕਿਸੇ ਨਾ ਕਿਸੇ ਮਨੁੱਖੀ ਅਕਲ ਦਾ ਪ੍ਰਭਾਵ ਹੀ ਨਜ਼ਰ ਆਉਂਦਾ ਹੈ। ਸਤਿਗੁਰੂ ਜੀ ਨੂੰ ਧਾਰਨ ਕਰਿਆਂ ਤਾਂ ਪਹਿਲੀ ਦਾਤ ਹੀ ਸਹਿਜ ਦੀ ਮਿਲਦੀ ਹੈ।

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥**
**ਸਤਿਗੁਰ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥ (917)**

ਪਰ ਹੁਣ ਤਾਂ ਦੇਖਦੇ ਹਾਂ ਕਿ ਮਨ ਨੇ ਤਾਂ ਕੀ ਸਹਜ ਵਿੱਚ ਆਉਣਾ ਸੀ ਸਗੋਂ ਤਨ ਵੀ ਬਹੁਤ ਭਟਕਣ ਲੱਗ ਪੈਂਦਾ ਹੈ। ਪੁਰਾਤਨ ਸਮੇਂ ਦੀਆਂ ਕਈ ਸਾਖੀਆਂ ਤੋਂ ਤਾਂ ਸਿੱਖਾਂ ਦੇ ਬਾਣੀ ਪੜ੍ਹਨ ਅਤੇ ਬਾਣੀ ਦੀ ਵੀਚਾਰ ਕਰਨ ਦਾ ਬਹੁਤ ਜ਼ਿਕਰ ਆਉਂਦਾ ਹੈ। ਜਿਵੇਂ ਭਾਈ ਜੋਧ ਜੀ ਕੋਲੋਂ ਹੀ ਬਾਣੀ ਦਾ ਪਾਠ ਸੁਣ ਕੇ ਬਾਬਾ ਲਹਿਣਾ ਜੀ ਗੁਰੂ ਦਰਸ਼ਨਾਂ ਲਈ ਆਏ ਸਨ। ਬਾਬਾ ਅਮਰਦਾਸ ਜੀ ਦੇ ਜੀਵਨ ਅੰਦਰ ਵੀ ਪਲਟਾ ਬੀਬੀ ਅਮਰੋ ਜੀ ਕੋਲੋਂ ਗੁਰਬਾਣੀ ਸੁਣ ਕੇ ਹੀ ਆਇਆ ਸੀ। ਭਾਈ ਪ੍ਰੇਮੇ ਨੇ ਵੀ ਗੁਰਬਾਣੀ ਸੁਣੀ ਤਾਂ ਗੁਰੂ ਅਮਰਦਾਸ ਜੀ ਦੀ ਸ਼ਰਣ ਵਿਚ ਆਇਆ। ਗੁਰੂ ਅਰਜਨ ਸਾਹਿਬ ਜੀ ਕੋਲ ਵਜ਼ੀਰ ਖਾਨ ਵੀ ਭਾਈ ਭਾਗੂ ਜੀ ਕੋਲੋਂ ਗੁਰਬਾਣੀ ਸੁਣ ਕੇ ਹੀ ਆਇਆ ਸੀ। ਪਰ ਹੁਣ ਗੁਰਬਾਣੀ ਦੀ ਵੀਚਾਰ ਕਰਨ ਦੀ ਲੋੜ ਨਹੀਂ ਸਮਝਦੇ। ਅਸਲ ਵਿਚ ਗੁਰਬਾਣੀ ਅੰਦਰ ਸਿਮਰਨ ਸ਼ਬਦ ਰੱਬੀ ਯਾਦ ਲਈ ਆਇਆ ਹੈ। ਜਿੰਨਾ ਵੀ ਅਧਿਆਤਮਿਕ ਸੁੱਖ ਹੈ ਉਹ ਰੱਬ ਦੀ ਯਾਦ ਵਿਚ ਸਮੋਇਆ ਹੋਇਆ ਹੈ। ਜਿੰਨਾ ਵੀ ਅਧਿਆਤਮਿਕ ਦੁਖ ਹੈ ਉਹ ਰੱਬ ਦੀ ਯਾਦ ਤੋਂ ਟੁੱਟ ਜਾਣ ਕਰਕੇ ਹੈ ਪਰ ਰੱਬ ਦੀ ਯਾਦ ਜ਼ਰੂਰੀ ਨਹੀਂ ਕਿ ਵਾਹਿਗੁਰੂ ਵਾਹਿਗੁਰੂ ਕਰਨ ਨਾਲ ਹੀ ਹੋਵੇ ਉਸ ਦੀ ਯਾਦ ਤਾਂ ਸਗੋਂ ਗੁਰਬਾਣੀ ਦੀ ਵੀਚਾਰ ਕਰਿਆਂ ਵੀ ਆਉਂਦੀ ਹੈ। ਗੁਰਬਾਣੀ, ਰੱਬੀ ਗੁਣਾਂ ਦੀ ਹੀ ਸੱਚੀ ਸੁੱਚੀ ਮਾਲਾ ਹੈ। ਇਤਿਹਾਸ ਪੜ੍ਹਿਆਂ ਅਨੇਕਾਂ ਹੀ ਗੁਰੂ ਕੌਤਕ ਸਾਡੀ ਸੋਚ ਵਿਚ ਤਬਦੀਲੀ ਕਰਕੇ ਰੱਬੀ ਯਾਦ ਨੂੰ ਪੱਕਾ ਕਰਦੇ ਹਨ। ਸਿਮਰਨ ਦੀ ਮਹਿਮਾ ਹੋਣ ਕਰਕੇ ਕੇਵਲ ਤੇ ਕੇਵਲ ਜਾਪ ਦੀ ਮਹਾਨਤਾ ਵਧਾ ਲਈ ਹੈ ਜਿਸ ਕਰਕੇ ਨਾਮ ਦੇਣ ਵਾਲੀਆਂ ਦੁਕਾਨਾਂ ਵੀ ਬਹੁਤੀਆਂ ਗਰਮ ਨਜ਼ਰ ਆ ਰਹੀਆਂ ਹਨ। ਵਾਹਿਗੁਰੂ ਇਕ ਹੀ ਸ਼ਬਦ ਹੈ ਜਿਸ ਦਾ ਜਾਪ ਕੰਮ ਕਾਰ ਕਰਦਿਆਂ ਵੀ ਸੌਖੇ ਢੰਗ ਨਾਲ ਕੀਤਾ ਜਾ ਸਕਦਾ ਹੈ। ਕੰਮਕਾਰ ਕਰਦਿਆਂ ਗੁਰਬਾਣੀ ਦੇ ਪਾਠ ਨਾਲੋਂ ਇਸ ਵਿਚ ਧਿਆਨ ਕਰਨਾ ਸੌਖਾ ਹੋ ਜਾਂਦਾ ਹੈ ਪਰ ਵਕਤ ਮਿਲਦਿਆਂ ਵੱਧ ਤੋਂ ਵੱਧ ਗੁਰਬਾਣੀ ਦੀ ਵੀਚਾਰ ਵਿੱਚ ਚੁਭੀਆਂ ਲਾਉਣੀਆਂ ਚਾਹੀਦੀਆਂ ਹਨ। ਇਕਾਂਤਵੱਸ ਹੋ ਕੇ ਤਾਂ ਜੋਗੀ ਸਿੱਧ ਆਦਿਕ ਵੀ ਸਮਾਧੀਆਂ ਲਾਉਂਦੇ ਹਨ ਪਰ ਗੁਰੂ ਨਾਨਕ ਸਾਹਿਬ ਜੀ ਨੇ ਉਨ੍ਹਾਂ ਨੂੰ ਵੀ ਸਮਝਾਇਆ ਸੀ। ਸਤਿਗੁਰੂ ਜੀ ਨੇ ਜੋਗੀਆਂ ਨੂੰ ਗੁਰਮਤਿ ਦੀ ਵੀਚਾਰਧਾਰਾ ਨਾਲ ਕਾਇਲ ਕੀਤਾ ਸੀ ਪਰ ਹੁਣ ਅਸੀਂ ਸਿੱਖਾਂ ਨੂੰ

ਜੋਗੀਆਂ ਵਾਂਗ ਕਰਨਾ ਸਿਖਾ ਰਹੇ ਹਾਂ। ਨਿਮਰਤਾ ਸਹਿਤ ਅਰਜ਼ੋਈ ਹੈ ਕਿ ਗੁਰਮਤਿ ਦੇ ਧਾਰਨੀ ਹੋ ਕੇ ਵਾਹਿਗੁਰੂ ਗੁਰਮੰਤ੍ਰ ਦੀ ਮਹਾਨਤਾ ਨੂੰ ਸਮਝੀਏ। ਗੁਰਬਾਣੀ ਦਾ ਏਨਾ ਖਜ਼ਾਨਾ ਸਾਡੀ ਸਮਝ ਲਈ ਹੀ ਬਖਸ਼ਿਆ ਹੋਇਆ ਹੈ। ਜੇ ਕਰ ਗੁਰਬਾਣੀ ਦੀ ਵੀਚਾਰ ਨਾਲ ਲੈ ਕੇ ਵਾਹਿਗੁਰੂ ਕਹਾਂਗੇ ਤਾਂ ਇਹ ਕੇਵਲ ਇਕ ਰੱਟ ਨਹੀਂ ਬਲਕਿ ਇਕ ਵਿਸਮਾਦੀ ਧੁਨਿ ਹੋਵੇਗੀ। ਕੇਵਲ ਤਨ ਹੀ ਨਹੀਂ ਮਨ ਵੀ ਵਾਹਿਗੁਰੂ ਬੋਲੇਗਾ। ਸਾਡੇ ਅੰਦਰੋਂ ਪਪੀਹੇ ਵਰਗੀ ਪੁਕਾਰ ਪੈਦਾ ਹੋ ਜਾਵੇ ਤਾਂ ਫਿਰ ਉਸ ਦਾ ਬੋਲਿਆ ਸਾਈਂ ਪ੍ਰਵਾਨ ਕਰ ਲੈਂਦੇ ਹਨ। ਭਾਈ ਗੁਰਦਾਸ ਜੀ ਤਾਂ ਆਖਦੇ ਹਨ ਕਿ "ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥" ਪਰ ਅਸੀਂ ਤਾਂ ਸਗੋਂ ਹੋਰ ਵੀ ਹਉਮੈ ਨਾਲ ਭਰ ਜਾਂਦੇ ਹਾਂ। ਸਾਨੂੰ ਤਾਂ ਸਾਡੇ ਤੋਂ ਬਿਨਾਂ ਹੋਰ ਕੋਈ ਧਰਮੀ ਹੀ ਨਜ਼ਰ ਨਹੀਂ ਆਉਂਦਾ। ਨਾਮ ਜਪਣ ਨਾਲ ਤਾਂ ਹਰ ਇਕ ਚੀਜ਼ ਹੀ ਨਾਮ ਦਾ ਰੂਪ ਬਣ ਜਾਂਦੀ ਹੈ। ਕੋਈ ਅਜਿਹੀ ਸ਼ੈ ਨਜ਼ਰ ਨਹੀਂ ਆਉਂਦੀ ਜਿਥੇ ਨਾਮ ਨਾ ਹੋਵੇ।

**ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥ (4)**

ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਦੋ ਅਵਸਥਾਵਾਂ ਬਿਲਕੁਲ ਸਪੱਸ਼ਟ ਰੂਪ ਵਿਚ ਪ੍ਰਗਟ ਕੀਤੀਆਂ ਹਨ। ਪਹਿਲੀ ਅਵਸਥਾ ਉਸ ਪੁਰਖ ਦੀ ਹੈ ਜਿਸ ਕੋਲ ਗੁਰੂ ਪਾਤਿਸ਼ਾਹ ਜੀ ਦਾ ਬਖਸ਼ਿਆ ਹੋਇਆ ਗੁਰਮੰਤ੍ਰ ਹੈ। ਉਹ ਪੁਰਖ ਸਾਰੀਆਂ ਆਤਮਿਕ ਤਾਕਤਾਂ ਦਾ ਮਾਲਿਕ ਹੈ ਜਿਸ ਨੂੰ ਗੁਰੂ ਸਾਹਿਬ ਨੇ ਗੁਰਮੰਤ੍ਰ ਦਿੱਤਾ ਹੈ।

**ਸਰਬ ਕਲਾ ਸੋਈ ਪਰਬੀਨ॥**

**ਨਾਮ ਮੰਤ੍ਰੁ ਜਾ ਕਉ ਗੁਰਿ ਦੀਨ॥ (1298)**

ਦੂਸਰੀ ਅਵਸਥਾ ਉਸ ਪੁਰਖ ਦੀ ਹੈ ਜਿਹੜਾ ਗੁਰਮੰਤ੍ਰ ਤੋਂ ਵਿਹੂਣਾ ਹੈ।

**ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥ (1356)**

ਇਸ ਮੁਬਾਰਿਕ ਬਚਨ ਅੰਦਰ ਉਸ ਮਨੁੱਖ ਲਈ ਅੱਠ ਤਰ੍ਹਾਂ ਦੀ ਤਸ਼ਬੀਹ (ਉਦਾਹਰਣ) ਦਿੱਤੀ ਹੈ ਜਿਸ ਪੁਰਖ ਨੇ ਗੁਰਮੰਤ੍ਰ ਧਾਰਨ ਨਹੀਂ ਕੀਤਾ। ਧ੍ਰਿਕਾਰ ਹੈ, ਜਨਮ ਭ੍ਰਿਸ਼ਟਿਆ ਹੋਇਆ ਹੈ, ਕੂਕਰਹ (ਕੁੱਤਾ), ਸੂਕਰਹ (ਸੂਰ), ਗਰਧਭਹ (ਖੋਤਾ), ਕਾਕਹ (ਕਾਂ), ਸਰਪਨਹ, (ਸੱਪ), ਖਲਹ (ਮੂਰਖ)। ਸੋ ਮਨੁੱਖ ਹੋ ਕੇ ਪਸ਼ੂ ਬਣਦੇ ਚੰਗੇ ਨਹੀਂ ਲੱਗਦੇ ਬਲਕਿ ਗੁਰਮੰਤ੍ਰ ਧਾਰਨ ਕਰਕੇ ਸਰਬ ਕਲਾਂ ਪ੍ਰਬੀਨ ਬਣਨਾ ਹੀ ਸ਼ੋਭਦਾ ਹੈ।

# ਗੁਰਮੁਖ

ਕਰੀਬ ਹਰ ਇਕ ਚੀਜ਼ ਦੇ ਦੋ ਪੱਖ ਹੁੰਦੇ ਹਨ—ਇਕ ਚੰਗਾ, ਦੂਜਾ ਮਾੜਾ। ਚੰਗੇ ਗੁਣਾਂ ਨਾਲ ਭਰਪੂਰ ਸੁਚੱਜੇ ਜੀਵਨ ਦੀਆਂ ਸਿਖਰਾਂ ਨੂੰ ਛੋਹ ਲੈਣ ਵਾਲੇ ਵਿਅਕਤੀ ਨੂੰ ਧਾਰਮਿਕ ਦੁਨੀਆਂ ਗੁਰਮੁਖ ਦਾ ਨਾਮ ਦਿੰਦੀ ਹੈ। ਗੁਰਮੁਖ ਅਸਲ ਵਿੱਚ ਅੰਦਰੂਨੀ ਕਹਾਣੀ ਹੈ। ਇਸ ਬਾਰੇ ਬਾਹਰੀ ਅੱਖ ਦਾ ਫੈਸਲਾ ਅੰਤਿਮ ਫੈਸਲਾ ਨਹੀਂ ਹੋ ਸਕਦਾ। ਗੁਰੂ ਪਾਤਿਸ਼ਾਹ ਜੀ ਹੀ ਅਟੱਲ ਮੋਹਰ ਲਾ ਸਕਦੇ ਹਨ। ਇਸ ਲਈ ਗੁਰਬਾਣੀ ਅੰਦਰ ਗੁਰਮੁਖ ਦੇ ਲੱਛਣਾਂ ਦੀ ਵਾਕਫੀ ਦਿੱਤੀ ਹੋਈ ਹੈ। ਇਸ ਕਸਵੱਟੀ ਦੀ ਪਰਖ 'ਤੇ ਪੂਰਾ ਉਤਰਿਆ ਮਨੁੱਖ ਹੀ ਗੁਰਮੁੱਖ ਹੋ ਸਕਦਾ ਹੈ। ਉਂਞ ਸਾਰੇ ਧਰਮਾਂ ਅੰਦਰ ਹੀ ਚੰਗੇ ਲੋਕ ਵੀ ਹੁੰਦੇ ਹਨ। ਇਸ ਕਰਕੇ ਹੀ ਸਤਿਗੁਰੂ ਜੀ ਨੇ ਕਿਧਰੇ ਗੁਰਮੁਖ ਕਹਿ ਦਿੱਤਾ, ਕਿਧਰੇ ਸਚਿਆਰ, ਕਿਧਰੇ ਸੰਤ, ਮਹਾਤਮਾ, ਸਾਧ, ਬ੍ਰਹਮ ਗਿਆਨੀ, ਖਾਲਸਾ, ਗੁਰਮੁਖ, ਆਸ਼ਿਕ, ਦੇਵਤਾ। ਇਹ ਸਾਰੇ ਉਸ ਅਧਿਆਤਮਿਕ ਬਿਰਤੀ ਦੀ ਬੁਲੰਦੀ 'ਤੇ ਪਹੁੰਚੇ ਪੁਰਖ ਲਈ ਹੀ ਸ਼ਬਦ ਹਨ। ਗੁਰਮੁਖ ਦੀਆਂ ਕੁਝ ਕੁ ਨਿਸ਼ਾਨੀਆਂ ਹੇਠ ਲਿਖੀਆਂ ਹੁੰਦੀਆਂ ਹਨ।

ਗੁਰਮੁਖ, ਦੁੱਖ ਸੁਖ ਤੋਂ ਉੱਚਾ ਉਠ ਕੇ ਰੱਬੀ ਭਾਣੇ ਵਿੱਚ ਆਪਣਾ ਜੀਵਨ ਗੁਜ਼ਾਰਦਾ ਹੈ। ਗੁਰਮੁਖ ਅੰਦਰ ਸੁੱਖ ਦੀ ਲਾਲਸਾ ਅਤੇ ਦੁੱਖ ਲਈ ਸ਼ਿਕਾਇਤਾਂ ਨਹੀਂ ਹੁੰਦੀਆਂ।

**ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ॥**
**ਤਿਨਾ ਨਦਰੀ ਇਕੋ ਆਇਆ, ਸਭੁ ਆਤਮ ਰਾਮੁ ਪਛਾਨੁ॥ (1418)**

ਗੁਰਮੁਖ ਦਾ ਹਿਰਦਾ ਪਵਿੱਤਰ ਹੁੰਦਾ ਹੈ। ਉਸ ਦੇ ਹਿਰਦੇ ਅੰਦਰ ਵਿਕਾਰ ਜਾਂ ਕਪਟ ਦੀ ਥਾਂ 'ਤੇ ਸਗੋਂ ਸਤ ਸੰਤੋਖ ਹੁੰਦਾ ਹੈ। ਸੱਚ ਨਾਲ ਭਰਪੂਰ ਹੁੰਦਾ ਹੈ। ਇਸ ਕਰਕੇ ਹੀ ਜਿਹੜਾ ਮਨ ਵੱਡੇ ਵਡੇ ਬਹਾਦਰਾਂ ਦੇ ਕਾਬੂ ਨਹੀਂ ਆਉਂਦਾ, ਗੁਰਮੁਖ ਸਹਜ ਨਾਲ ਹੀ ਮਨ ਜਿੱਤ ਲੈਂਦਾ ਹੈ।

**ਸਤੁ ਸੰਤੋਖੁ ਸਭ ਸਚੁ ਹੈ ਗੁਰਮੁਖਿ ਪਵਿਤਾ॥**
**ਅੰਦਰਹੁ ਕਪਟੁ ਵਿਕਾਰੁ ਗਇਆ ਮਨ ਸਹਜੇ ਜਿਤਾ॥ (512)**

ਗੁਰਮੁਖ ਅੰਦਰ ਰੱਬੀ ਗੁਣ ਹੋਣ ਕਰਕੇ ਰੱਬ ਵਿਚ ਅਤੇ ਗੁਰਮੁਖ ਵਿਚ ਕੋਈ ਅੰਤਰ ਨਹੀਂ ਹੁੰਦਾ। ਉਹ ਤਾਂ ਸਗੋਂ ਸਾਈਂ ਦਾ ਹੀ ਰੂਪ ਹੋ ਜਾਂਦੇ ਹਨ। ਦੁਨੀਆਂ ਦੀਆਂ ਨਜ਼ਰਾਂ ਕੇਵਲ ਸਰੀਰਕ ਪਿੰਜਰੇ ਤੱਕ ਹੀ ਦੇਖ ਸਕਦੀਆਂ ਹਨ।

**ਜਿਨਿ ਜਾਤਾ ਸੋ ਤਿਸ ਹੀ ਜੇਹਾ॥**
**ਅਤਿ ਨਿਰਮਾਇਲੁ ਸੀਝਸ ਦੇਹਾ॥ (931)**

ਧਰਮ ਅਸਲ ਵਿੱਚ ਮੁਕਤੀ ਦਾ ਰਸਤਾ ਹੈ ਪਰ ਇਸ ਦੀ ਪ੍ਰਾਪਤੀ ਗੁਰਮੁਖ ਬਣਕੇ ਹੀ ਹੋ ਸਕਦੀ ਹੈ। ਜਿਹੜਾ ਪੁਰਖ ਹੰਕਾਰ ਦਾ ਤਿਆਗ ਕਰਕੇ, ਮੋਹ ਮਾਇਆ ਵਿਚੋਂ ਬਿਰਤੀ ਕੱਢ ਕੇ ਰਾਮ ਦੇ ਭਜਨ ਵਿੱਚ ਲਾ ਲੈਂਦਾ ਹੈ ਉਹੋ ਹੀ ਇਸ ਮਾਰਗ ਦਾ ਪਾਂਧੀ ਬਣਦਾ ਹੈ। ਅਜਿਹੀ ਖੇਡ ਗੁਰਮੁਖ ਹੀ ਖੇਡਦਾ ਹੈ।

**ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ॥**
**ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਹੁ॥ (219)**

ਗੁਰਮੁਖ ਆਪਣੇ ਜੀਵਨ ਦੀ ਘਾੜਤ ਸੰਸਾਰ ਦੀ ਟਕਸਾਲ ਵਿੱਚ ਹੀ ਘੜਦਾ ਹੈ। ਉਹ ਗ੍ਰਿਹਸਥ ਵਿੱਚ ਹੀ ਰਹਿ ਕੇ ਆਪਣੇ ਆਪ ਨੂੰ ਨਿਰਲੇਪ ਰੱਖਦਾ ਹੈ।

**ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ॥**
**ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ॥ (1249)**

ਭਗਤ ਰਤਨਾਵਲੀ ਦੀ ਅਠਾਰਵੀਂ ਪਉੜੀ ਅੰਦਰ ਧੰਨ ਗੁਰੂ ਅਰਜਨ ਸਾਹਿਬ ਜੀ ਆਏ ਜਗਿਆਸੂਆਂ ਨੂੰ ਉਪਦੇਸ਼ ਕਰਦੇ ਹੋਏ ਬਚਨ ਕਰਦੇ ਹਨ ਕਿ ਗੁਰਮੁਖ ਤਿੰਨ ਪ੍ਰਕਾਰ ਦੇ ਹੁੰਦੇ ਹਨ। ਇਕ ਗੁਰਮੁਖ ਉਹ ਹਨ ਜਿਨ੍ਹਾਂ ਨੇ ਬੁਰੇ ਕੰਮ ਤਿਆਗ ਕੇ, ਚੰਗੇ ਕੰਮ ਭਾਵ ਗੁਰੂ ਉਪਦੇਸ਼ ਵੱਲ ਮੁੱਖ ਕਰ ਲਿਆ। ਚੰਗਿਆਂ ਨਾਲ ਚੰਗਾ ਵਿਹਾਰ ਕਰਦੇ ਹਨ, ਬੁਰੇ ਨਾਲ ਬੁਰਾ। ਦੂਜੇ ਗੁਰਮੁਖ ਤਰ ਹਨ। ਜਿਹੜੇ ਗੁਰੂ ਉਪਦੇਸ਼ ਦੇ ਨਾਲ ਨਾਲ ਚੰਗਿਆਂ ਨਾਲ ਚੰਗੇ ਅਤੇ ਬੁਰਿਆਂ ਨਾਲ ਵੀ ਚੰਗਾ ਸਲੂਕ ਕਰਦੇ ਹਨ। ਤੀਜੇ ਗੁਰਮੁਖ ਤਮ ਉਹ ਹਨ ਜਿਨ੍ਹਾਂ ਨੇ ਰੱਬੀ ਗੁਣਾਂ ਨਾਲ ਆਪਣਾ ਹਿਰਦਾ ਸ਼ਿੰਗਾਰ ਲਿਆ ਹੈ। ਇਹ ਸਭ ਨਾਲ ਹੀ ਚੰਗਾ ਵਿਹਾਰ ਕਰਦੇ ਹਨ। ਇਹ ਮਨੁੱਖੀ ਸੋਚ ਅਨੁਸਾਰ ਇਕ ਵੰਡ ਹੈ ਪਰ ਗੁਰਮੁਖ ਦੀ ਪਦਵੀ ਬਹੁਤ ਮਹਾਨ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਇਕ ਥਾਂ ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਲਈ ਗੁਰਮੁਖ ਸ਼ਬਦ ਵਰਤਿਆ ਹੈ।

**ਗੁਰਮੁਖ ਕਲਿ ਵਿਚ ਪ੍ਰਗਟ ਹੋਆ॥**

ਅਜੋਕੇ ਸਮੇਂ ਅੰਦਰ ਵਿਹਾਰ ਅਤੇ ਕਿਰਦਾਰ ਤੋਂ ਜ਼ਿਆਦਾ ਸ਼ਿੰਗਾਰ ਦਾ ਸਹਾਰਾ ਲੈ ਕੇ ਸੱਚ ਦੀ ਪੁਸ਼ਾਕ ਵਿਚ ਕੂੜ ਵਿਚਰਦਾ ਹੈ। ਜਿਸ ਕਰਕੇ ਧਾਰਮਿਕ ਦੁਨੀਆਂ ਦੇ ਸੱਚੇ ਸੁੱਚੇ ਸ਼ਬਦਾਂ ਦੀ ਵੀ ਅਹਿਮੀਅਤ ਖਰਾਬ ਕਰ ਦਿੱਤੀ ਹੈ। ਉਹ ਕਿੰਨਾ ਚੰਗਾ ਜੀਵਨ ਹੋਵੇਗਾ ਜਿਸ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਪ੍ਰਵਾਨਗੀ ਦਿੰਦੀ ਹੈ।

ਗੁਰਮੁਖਿ ਹਰਿ ਦਰਿ ਸੋਭਾ ਪਾਏ॥
ਗੁਰਮੁਖਿ ਵਿਚਹੁ ਆਪੁ ਗਵਾਏ॥
ਆਪਿ ਤਰੈ ਕੁਲ ਸਗਲੇ ਤਾਰੇ
ਗੁਰਮੁਖਿ ਜਨਮੁ ਸਵਾਰਣਿਆ॥(125)

ਭਾਈ ਗੁਰਦਾਸ ਜੀ ਨੇ ਗੁਰਮੁਖ ਦੀ ਪਰਿਭਾਸ਼ਾ ਵੱਖਰੇ ਢੰਗ ਦੀ ਦਿੱਤੀ ਹੈ। ਗੁਰਮੁਖ ਦਿਖਾਵੇ ਦੇ ਕਰਮਾਂ ਦਾ ਤਿਆਗ ਕਰਕੇ ਸੱਚ ਦੀ ਕਮਾਈ ਕਰਦਾ ਹੈ। ਗੁਰਮੁਖ ਦੁਨੀਆਂ ਵਾਗੂੰ ਨਿਰਾ ਦਿਖਾਵੇ ਦਾ ਜਾਪ ਨਹੀਂ ਜਪਦੇ ਬਲਕਿ ਉਨ੍ਹਾਂ ਦਾ ਹਰ ਬੋਲ ਹੀ ਗੁਰੂ ਭੈ ਵਿੱਚ ਬੋਲਣ ਕਰਕੇ ਜਾਪ ਹੀ ਹੁੰਦਾ ਹੈ। ਸਮਾਜ ਅੱਖਾਂ ਬੰਦ ਕਰਕੇ ਸਮਾਧੀ ਸਥਿਤ ਹੋਏ ਬੰਦੇ ਵੱਲ ਦੇਖ ਕੇ ਬਹੁਤ ਪ੍ਰਭਾਵਿਤ ਹੁੰਦਾ ਹੈ। ਪਰ ਗੁਰਮੁਖ ਅੱਖਾਂ ਬੰਦ ਕਰਨ ਦੀ ਥਾਂ ਹਰਿ ਕਾ ਰੂਪ ਦੇਖ ਕੇ ਬਲਿਹਾਰੀ ਕੁਦਰਤਿ ਵਸਿਆ ਦੇ ਆਤਮਿਕ ਹੁਲਾਰੇ ਲੈਂਦਾ ਹੈ। ਪਾਖੰਡੀ ਨੇ ਹੱਦ ਕੀਤੀ ਹੋਈ ਹੈ। ਪਾਖੰਡ ਕਰਨ ਲਈ ਕੰਨਾਂ ਵਿੱਚ ਰੂੰ ਰੱਖ ਕੇ ਬਾਹਰੀ ਆਵਾਜ਼ ਬੰਦ ਕਰਕੇ ਅੰਦਰੋਂ ਹੀ ਪੈਦਾ ਹੋਈ ਸ਼ਾਂ ਸ਼ਾਂ ਨੂੰ ਅਨਹਦ ਨਾਦ ਸੁਣਨਾ ਕਹਿ ਕੇ ਪ੍ਰਗਟ ਕਰਦੇ ਹਨ। ਗੁਰਮੁਖ ਅਜਿਹੇ ਅਨਹਦ ਨਾਦਾਂ ਦਾ ਤਿਆਗ ਕਰਕੇ ਸਗੋਂ ਗੁਰਬਾਣੀ ਦੇ ਪਵਿੱਤਰ ਸ਼ਬਦ ਕੀਰਤਨ ਸੁਣਕੇ ਪਵਿੱਤਰ ਹੋ ਜਾਂਦਾ ਹੈ। ਆਪਣੇ ਗੁਰੂ ਅੱਗੇ ਡੰਡੇ ਵਾਂਗੂੰ ਲੰਮੇ ਪੈ ਕੇ ਦਿਖਾਵੇ ਦੀ ਨਿਮਰਤਾ ਦਾ ਪ੍ਰਗਟਾਵਾ ਕਰਕੇ ਧਰਮੀ ਕਹਾਉਣ ਦੀ ਥਾਂ ਗੁਰਮੁਖ ਸਗੋਂ ਦਸਾਂ ਨਹੁੰਆਂ ਦੀ ਕਿਰਤ ਕਾਰ ਨੂੰ ਹੀ ਡੰਡਉਤ ਸਮਝਦੇ ਹਨ। ਧਾਰਮਿਕ ਦੁਨੀਆਂ ਅੰਦਰ ਪ੍ਰਕਰਮਾ ਦੀ ਮਹਾਨਤਾ ਸੀ ਪਰ ਪਾਖੰਡੀਆਂ ਨੇ ਇਹ ਕਰਮ ਵੀ ਦਿਖਾਵੇ ਦਾ ਹੀ ਬਣਾ ਦਿੱਤਾ ਹੈ। ਇਸ ਲਈ ਗੁਰਮੁਖ ਵਾਸਤੇ ਘਰੋਂ ਸ਼ਰਧਾ ਧਾਰ ਕੇ ਸਾਧ ਸੰਗਤ ਵਿੱਚ ਚਲ ਕੇ ਜਾਣਾ ਹੀ ਪ੍ਰਕਰਮਾ ਕਰਨਾ ਹੈ। ਹਿੰਦੂ ਲੋਕ ਦੇਵੀ ਦੇਵਤਿਆਂ ਦੀ ਖੁਸ਼ੀ ਲਈ ਪਸ਼ੂਆਂ ਦੀ ਬਲੀ ਦੇ ਕੇ ਜਾਂ ਹੋਰ ਕੀਮਤੀ ਸਮਾਨ ਨੂੰ ਅੱਗ ਵਿੱਚ ਪਾ ਕੇ ਜੱਗ ਆਦਿਕ ਕਰਦੇ ਹਨ ਪਰ ਗੁਰਮੁਖ ਦਾ ਚੰਗਾ ਖਾਣਾ ਪਹਿਨਣਾ ਹੀ ਜੱਗ ਕਰਨ ਬਰਾਬਰ ਹੈ। ਸਾਧੂ ਲੋਕ ਆਪ ਸਮਾਧੀਆਂ ਲਾਉਂਦੇ ਹਨ ਪਰ ਉਨ੍ਹਾਂ ਦੇ ਸਹਾਇਕ ਮਦਦ ਕਰਦੇ ਹਨ। ਗੁਰਮੁਖ ਲਈ ਤਾਂ ਸੋਹਿਲਾ ਸਾਹਿਬ ਦਾ ਪਾਠ ਕਰਕੇ, ਬਿਰਤੀ ਮਾਲਿਕ ਦੇ ਚਰਨਾਂ ਵਿਚ ਜੋੜ ਕੇ ਗੂੜ੍ਹੀ ਨੀਂਦ ਸੌਣਾ ਵੀ ਭਗਤੀ ਬਣ ਜਾਂਦਾ ਹੈ। ਗ੍ਰਹਿਸਥ ਤਿਆਗਣ ਦੀ ਥਾਂ ਘਰਬਾਰੀ ਹੋ ਕੇ ਭਵਜਲ ਤਰ ਜਾਂਦੇ ਹਨ। ਗੁਰਮੁਖ ਵਰ ਸਰਾਪ ਦੀ ਨਾ ਤਾਂ ਆਪ ਹੀ ਪ੍ਰਵਾਹ ਕਰਦੇ ਹਨ ਅਤੇ ਨਾ ਹੀ ਦੂਜੇ ਨੂੰ ਵਰ ਸਰਾਪ ਦੇ ਨਾਂ ਨਾਲ ਡਰਾਉਂਦੇ ਹਨ।

ਗੁਰਮੁਖਿ ਮਿਠਾ ਬੋਲਣਾ, ਜੋ ਬੋਲੈ ਸੋਈ ਜਪੁ ਜਾਪੈ॥
ਗੁਰਮੁਖਿ ਅਖੀ ਦੇਖਣਾ, ਬ੍ਰਹਮ ਧਿਆਨੁ ਧਰੈ ਆਪੁ ਆਪੈ॥
ਗੁਰਮੁਖਿ ਸੁਣਨਾ ਸੁਰਤਿ ਕਰਿ, ਪੰਚ ਸਬਦੁ ਗੁਰਸਬਦਿ ਅਲਾਪੈ॥

ਗੁਰਮੁਖਿ ਕਿਰਤ ਕਮਾਵਣੀ, ਨਮਸਕਾਰੁ ਡੰਡਉਤਿ ਸਿਞਾਪੈ॥
ਗੁਰਮੁਖਿ ਮਾਰਗਿ ਚਲਣਾ, ਪਰਦਖਣਾ ਪੂਰਨ ਪਰਤਾਪੈ॥
ਗੁਰਮੁਖਿ ਖਾਣਾ ਪੈਨਣਾ, ਜਗ ਭੋਗ ਸੰਜੋਗ ਪਛਾਪੈ॥
ਗੁਰਮੁਖਿ ਸਵਣੁ ਸਮਾਧਿ ਹੈ ਆਪੇ, ਆਪਿ ਨ ਥਾਪਿ ਉਥਾਪੈ॥
ਘਰਬਾਰੀ ਜੀਵਨ ਮੁਕਤਿ, ਲਹਰਿ ਨ ਭਵਜਲ ਭਉ ਨ ਬਿਆਪੈ॥
ਪਾਰਿ ਪਏ ਲੰਘਿ ਵਰੇ ਸਰਾਪੈ॥ (ਵਾਰ 6/18)

ਭਾਈ ਗੁਰਦਾਸ ਜੀ ਨੇ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦੇ ਪ੍ਰਮੁੱਖ ਸਿੱਖਾਂ ਦੀ ਸੂਚੀ ਵਿੱਚ ਭਾਈ ਮਾਇਆ ਜੀ, ਭਾਈ ਜਾਪਾ ਜੀ, ਭਾਈ ਨਈਆ ਜੀ ਅਤੇ ਭਾਈ ਤੁਲਸਾ ਵੋਹਰਾ ਜੀ ਦੇ ਨਾਮ ਲਿਖੇ ਹਨ। ਇਹ ਚਾਰੇ ਹੀ ਗੁਰਉਪਦੇਸ਼ ਦੀ ਕਮਾਈ ਕਰਕੇ ਅਜਿਹੇ ਗੁਰਮੁਖ ਬਣੇ ਜਿਸ ਕਰਕੇ ਗੁਰੂ ਜੀ ਦੇ ਬਹੁਤ ਪਿਆਰੇ ਸਿੱਖ ਕਹਿਲਾਏ ਸਨ। ਭਾਈ ਗੁਰਦਾਸ ਜੀ ਨੇ ਗਿਆਰਵੀਂ ਵਾਰ ਦੀ ਸਤਾਰਵੀਂ ਪਉੜੀ ਅੰਦਰ ਜ਼ਿਕਰ ਕੀਤਾ ਹੈ।

ਮਾਈਆ ਜਾਪਾ ਜਾਣੀਅਨਿ ਨਈਆ ਖੁਲਰ ਗੁਰੂ ਪਿਆਰਾ॥
ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ॥ (ਵਾਰ 11/17)

ਚਾਰੇ ਗੁਰੂ ਜੀ ਦੇ ਪਿਆਰੇ ਸਿੱਖ ਗੁਰੂ ਰਾਮਦਾਸ ਜੀ ਕੋਲ ਉਪਦੇਸ਼ ਲੈਣ ਲਈ ਆਏ। ਇਨ੍ਹਾਂ ਨੇ ਆ ਕੇ ਪੁਕਾਰ ਕੀਤੀ ਕਿ ਹੇ ਪਾਤਿਸ਼ਾਹ ਜੀ ਅਸੀਂ ਘਰ ਗ੍ਰਹਿਸਥੀ ਵਿੱਚ ਰਹਿੰਦਿਆਂ ਸਿੱਖੀ ਕਿਵੇਂ ਕਮਾ ਸਕਦੇ ਹਾਂ ਤਦ ਸਤਿਗੁਰੂ ਜੀ ਨੇ ਛੇ ਬਹੁਤ ਪਿਆਰੇ ਨੁਕਤੇ ਦੱਸੇ ਸਨ। ਸਭ ਤੋਂ ਪਹਿਲਾ ਸੀ ਕਿ ਜਿਸ ਤਰ੍ਹਾਂ ਘਰ ਦੇ ਕੰਮਾਂ ਨੂੰ ਪਿਆਰ ਕਰਦੇ ਹਾਂ ਇਸ ਤਰ੍ਹਾਂ ਹੀ ਗੁਰੂ ਜੀ ਦੀ ਅੰਮ੍ਰਿਤ ਬਾਣੀ ਨਾਲ ਪਿਆਰ ਕਰੀਏ। ਘਰ ਦੇ ਕੰਮ ਤਿਆਗਦੇ ਨਹੀਂ ਸਗੋਂ ਲਗਨ ਨਾਲ ਕਰਦੇ ਹਾਂ। ਇਸ ਤਰ੍ਹਾਂ ਹੀ ਗੁਰਬਾਣੀ ਉਪਦੇਸ਼ ਤਿਆਗਣਾ ਨਹੀਂ ਸਗੋਂ ਦਿਲੀ ਪਿਆਰ ਨਾਲ ਕਮਾਉਣਾ ਹੈ।

ਜਿਸ ਨਿਸ ਦਿਨ ਘਰ ਕਾਜ ਸੁਧਾਰੇ॥
ਤਯਾਸਹੁ ਨਾ ਹੀ ਲਗਹਿ ਪਿਆਰੇ॥ (32/ਰਾਸਿ-2 ਅੰਸ਼ੂ-19)
ਤਥਾ ਪਯਾਰ ਧਰਹੁ ਗੁਰਬਾਨੀ॥
ਪਠਨਿ ਸੁਨਨ ਕੀਜਹਿ ਰੁਚਿ ਠਾਨੀ॥

ਦੂਜੀ ਵੀਚਾਰ ਆਖੀ ਸੀ ਕਿ ਨਿਰਾ ਪੜ੍ਹਨਾ ਹੀ ਨਹੀਂ ਬਲਕਿ ਅਰਥਾਂ ਸਮੇਤ ਵੀਚਾਰ ਸਮਝ ਕੇ ਤੁਰਨਾ ਹੈ।

ਧਰਯੋ ਅਰਥ ਜੋ ਸ਼ਬਦ ਮਝਾਰਾ॥
ਬਾਰ ਬਾਰ ਉਰ ਕਰਹੁ ਬਿਚਾਰਾ॥ (33 ਉਹੀ)

ਤੀਜੀ ਵੀਚਾਰ ਸੀ ਕਿ ਹੁਣ ਗੁਰੂ ਸ਼ਬਦ ਵੀਚਾਰ ਨੂੰ ਸਾਹਮਣੇ ਰੱਖ ਕੇ ਸੋਚਣਾ ਹੈ ਕਿ ਉਪਦੇਸ਼ ਕੀ ਹੈ? ਪਰ ਮੈਂ ਕੀ ਕਮਾ ਰਿਹਾ ਹਾਂ? ਦੋਨੋ ਗੱਲਾਂ ਦੀ

ਤੁਲਨਾ ਨਾਲ ਆਪਣੇ ਆਪੇ ਅੰਦਰ ਗੁਰਮੁਖ ਤਾਈਂ ਦੇ ਗੁਣ ਪ੍ਰਵੇਸ਼ ਕਰਨ ਲੱਗ ਜਾਣਗੇ।

**ਕਯਾ ਗੁਰ ਕਹੈਂ ਕਰੈਂ ਹਮ ਕਹਾਂ॥ ਸਨੈ ਸਨੈ ਮੋਰਹੁ ਮਨ ਮਹਾਂ॥**

ਚੌਥੀ ਵੀਚਾਰ ਸੀ ਕਿ ਪਹਿਲਾਂ ਪਹਿਲ ਮਨ ਗੁਰੂ ਉਪਦੇਸ਼ ਕਮਾਉਣ ਲਈ ਤਕਲੀਫ ਮਹਿਸੂਸ ਕਰਦਾ ਹੈ ਪਰ ਤੁਸੀਂ ਦ੍ਰਿੜ੍ਹਤਾ ਰੱਖਣੀ ਹੈ। ਜਿਵੇਂ ਘੋੜੇ ਦਾ ਮਾਲਿਕ ਔਖਾ ਹੋ ਕੇ ਵੀ ਬਿਮਾਰ ਘੋੜੇ ਨੂੰ ਮਸਾਲਾ ਦਿੰਦਾ ਹੈ ਜਿਸ ਨਾਲ ਘੋੜਾ ਫਿਰ ਤੰਦਰੁਸਤ ਹੋ ਜਾਂਦਾ ਹੈ ਫਿਰ ਆਪੇ ਆਪਣੀ ਖੁਰਾਕ ਲੈ ਲੈਂਦਾ ਹੈ ਇਹੋ ਕਹਾਣੀ ਮਨ ਦੀ ਹੈ।

**ਜਿਸ ਤੁਰੰਗ ਕੋ ਦੇਹਿ ਮਸਾਲਾ॥**
**ਬਹੁਰ ਕਰੈਂ ਕਾਜੈ ਚਿਰਕਾਲਾ॥ (35 ਉਹੀ)**

ਪੰਜਵੀਂ ਵੀਚਾਰ ਸੀ ਕਿ ਜਦੋਂ ਵੀ ਕੋਈ ਚੰਗਾ ਕੰਮ ਕਰੀਏ ਤਾਂ ਹਉਮੈ ਆਪਣੀ ਮੋਹਰ ਲਾਉਣ ਵਾਸਤੇ ਆ ਜਾਂਦੀ ਹੈ। ਜੇਕਰ ਸਤਿਗੁਰੂ ਜੀ ਦਾ ਧਿਆਨ ਰੱਖੀਏ ਤਾਂ ਇਸ ਦਾ ਵੀ ਅਸਰ ਬੇਅਸਰ ਹੋ ਜਾਂਦਾ ਹੈ।

**ਸਿਮਰਹਿ ਵਾਹਿਗੁਰੂ ਸਤਿਨਾਮੁ॥**
**ਤਬਿ ਨਾਸਹਿ ਹਉਮੈ ਬਡ ਆਮੁ॥ (37 ਉਹੀ)**

ਇਸ ਤਰ੍ਹਾਂ ਬਿਰਤੀ ਦਾ ਪੱਕ ਜਾਣਾ ਹੀ ਅਸਲ ਵਿੱਚ ਧਰਮ ਕਮਾਉਣਾ ਹੈ। ਜਿਵੇਂ ਇਕ ਲੜਕੀ ਪਾਣੀ ਭਰਕੇ ਲਿਆਉਂਦਿਆਂ ਹੋਇਆਂ ਇਕ ਘੜਾ ਸਿਰ 'ਤੇ ਰੱਖ ਕੇ ਉਸ ਨੂੰ ਹੱਥ ਨਾਲ ਨਹੀਂ ਬਲਕਿ ਸੁਰਤਿ ਨਾਲ ਸੰਭਾਲਦੀ ਹੈ। ਸਰੀਰਕ ਤੌਰ 'ਤੇ ਤਾਂ ਉਹ ਹੋਰ ਕੰਮ ਕਰਦੀ ਨਜ਼ਰ ਆਵੇਗੀ ਭਾਵ ਆਪਣੀਆਂ ਸਹੇਲੀਆਂ ਨਾਲ ਹਾਸਾ ਠੱਠਾ ਕਰਦੀ ਹੋਵੇਗੀ ਪਰ ਸਿਰ ਵਾਲੇ ਘੜੇ ਦਾ ਕਦੇ ਖਿਆਲ ਨਹੀਂ ਟੁੱਟਦਾ, ਜਿਸ ਕਰਕੇ ਘੜਾ ਡਿਗਦਾ ਨਹੀਂ, ਬਸ ਇਸ ਤਰ੍ਹਾਂ ਹੀ ਕੰਮ ਸੰਸਾਰ ਦੇ ਕਰਨੇ ਹਨ ਪਰ ਧਿਆਨ ਨਿਰੰਕਾਰ ਦਾ ਕਰਨਾ ਹੈ। ਇਹ ਛੇਵੀਂ ਵੀਚਾਰ ਸੀ।

**ਜਿਸ ਸਿਰ ਘਟ ਬਹੁ ਬਾਤ ਬਨਾਵਤਿ॥**
**ਹਾਥ ਹਲਾਵਤਿ ਮਾਰਗ ਜਾਵਤਿ॥ (39 ਉਹੀ)**
**ਤਉ ਘਟੈ ਸਿਉ ਮਨ ਹੈ ਜੁਰਿਓ॥**
**ਗਿਰਹਿ ਨ ਡੋਲਹਿ ਰਹੈ ਸੁ ਧਰਿਓ॥**
**ਇਸ ਬ੍ਰਿਤਿ ਨਿਸ਼ਚਲ ਕਰਿ ਸੁਖ ਪਾਵੋ॥**
**ਅੰਤ ਕਾਲਿ ਕੈਵਲ (ਮੁਕਤ) ਹੋਇ ਜਾਵੋ॥**

ਇਸ ਤਰ੍ਹਾਂ ਚਾਰਾਂ ਨੇ ਹੀ ਗੁਰਉਪਦੇਸ਼ ਦੀ ਕਮਾਈ ਕੀਤੀ। ਜਿਵੇਂ ਦੁਨੀਆਂ ਦੀ ਕਮਾਈ ਅਮੀਰ ਬਣਾ ਦਿੰਦੀ ਹੈ, ਗੁਰਉਪਦੇਸ਼ ਦੀ ਕਮਾਈ ਬੰਦੇ ਨੂੰ ਗੁਰਮੁਖ ਬਣਾ ਦਿੰਦੀ ਹੈ।

# ਘਰ

ਜਿਹੜੀਆਂ ਚੀਜ਼ਾਂ ਮਨੁੱਖੀ ਸੋਚ ਦਾ ਕੇਂਦਰ ਬਣੀਆਂ ਰਹਿੰਦੀਆਂ ਹਨ ਉਨ੍ਹਾਂ ਵਿੱਚ ਇਕ ਘਰ ਸ਼ਬਦ ਹੈ। ਘਰ ਕੇਵਲ ਇਕ ਮਟੀਰੀਅਲ ਦਾ ਢਾਂਚਾ ਹੀ ਨਹੀਂ ਹੁੰਦਾ ਬਲਕਿ ਉਸ ਨਾਲ ਇਕ ਭਾਵਨਾਤਮਿਕ ਰਿਸ਼ਤਾ ਹੁੰਦਾ ਹੈ। ਘਰ ਲਈ ਮਨੁੱਖ ਨੇ ਆਪਣੀ ਜ਼ਿੰਦਗੀ ਦਾ ਸੁਨਹਿਰੀ ਸਮਾਂ ਮਿਹਨਤ ਦੇ ਰੂਪ ਵਿਚ ਲੇਖੇ ਲਾਇਆ ਹੁੰਦਾ ਹੈ। ਘਰ ਨੂੰ ਕੇਵਲ ਅੱਖਾਂ ਹੀ ਜਾਂ ਜ਼ੁਬਾਨ ਹੀ ਆਪਣਾ ਨਹੀਂ ਮੰਨਦੇ ਬਲਕਿ ਦਿਲ ਵੀ ਆਪਣਾ ਮੰਨਦਾ ਹੈ। ਸ਼ਾਇਦ ਇਹੋ ਕਾਰਨ ਹੋਵੇਗਾ ਕਿ ਬੰਦਾ ਇਹ ਤਾਂ ਸੁਆਲ ਕਰਦਾ ਸੁਣਿਆ ਜਾ ਸਕਦਾ ਹੈ ਕਿ ਮੈਂ ਰੱਬ ਦਾ ਸਿਮਰਨ ਕਿਵੇਂ ਅਤੇ ਕਦੋਂ ਕਰਾਂ ਪਰ ਕਦੇ ਅਜਿਹਾ ਸੁਆਲ ਮਨੁੱਖੀ ਸੋਚ ਵਿੱਚ ਪੈਦਾ ਨਹੀਂ ਹੁੰਦਾ ਕਿ ਮੈਂ ਘਰ ਨੂੰ ਯਾਦ ਕਿਵੇਂ ਰੱਖਾਂ। ਘਰ ਤਾਂ ਪਹਿਲਾਂ ਹੀ ਸੁਰਤਿ ਵਿੱਚ ਆਪਣਾ ਘਰ ਬਣਾ ਚੁੱਕਾ ਹੁੰਦਾ ਹੈ। ਸ਼ੇਖ ਫ਼ਰੀਦ ਜੀ ਤਾਂ ਸਗੋਂ ਆਪਣੀ ਸੁਰਤਿ ਵਿਚੋਂ ਘਰ ਨੂੰ ਕੱਢ ਕੇ ਰੱਬ ਨੂੰ ਵਸਾਉਣ ਦੀ ਤਾਕੀਦ ਕਰਦੇ ਹਨ। ਕਿਉਂਕਿ ਇਸ ਅਤੋਲਵੀਂ ਮਿੱਟੀ ਨੇ ਮਿਤਰਾਂ ਵਾਲਾ ਰਿਸ਼ਤਾ ਨਹੀਂ ਨਿਭਾਉਣਾ।

**ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ (1380)**

ਘਰ ਵਿੱਚ ਰਹਿ ਕੇ ਹੀ ਬਹੁਤ ਸੋਹਣੇ ਤਰੀਕੇ ਨਾਲ ਧਰਮ ਕਮਾਇਆ ਜਾ ਸਕਦਾ ਹੈ। ਜੇਕਰ ਮਨੁੱਖ ਆਪਣਾ ਚਿਤ ਕਰਤੇ ਪੁਰਖ ਨਾਲ ਜੋੜ ਦੇਵੇ ਤਾਂ ਘਰ ਵੀ ਮੰਦਰ ਬਣ ਸਕਦਾ ਹੈ।

**ਤਨ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥**
**ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥ (1426)**

ਬੰਦੇ ਦਾ ਸੁਭਾਅ ਚੰਗਿਆਈ ਗ੍ਰਹਿਣ ਕਰਨ ਦੀ ਥਾਂ ਬੁਰਿਆਈ ਜਲਦੀ ਪਕੜ ਪੈਂਦਾ ਹੈ। ਇਸ ਨੇ ਘਰ ਦੇਣ ਵਾਲੇ ਦਾ ਹੀ ਚੇਤਾ ਭੁਲਾ ਕੇ ਸਗੋਂ ਘਰ ਨੂੰ ਸ਼ਿੰਗਾਰਨ ਅਤੇ ਉਸ ਵਿਚ ਬੈਠ ਕੇ ਹੰਕਾਰੀ ਹੋਣਾ ਹੀ ਸਿੱਖਿਆ ਹੈ ਜਿਸ ਕਰਕੇ ਧਰਮ ਦੀ ਥਾਂ ਸਗੋਂ ਕੁਰਾਹੇ ਪੈ ਜਾਂਦਾ ਹੈ।

**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥**
**ਚੀਜ ਕਰਨ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥ (472)**

ਅਜੋਕੇ ਸਮਾਜ ਵੱਲ ਨਜ਼ਰ ਮਾਰਦਿਆਂ ਪ੍ਰਤੀਤ ਹੁੰਦਾ ਹੈ ਕਿ ਹੁਣ ਮਨੁੱਖ

ਪੁਰਾਤਨ ਸਮੇਂ ਦੇ ਮੁਕਾਬਲੇ ਜ਼ਿਆਦਾ ਸ਼ਿਸ਼ਟਾਚਾਰ ਸਿੱਖ ਗਿਆ ਹੈ। ਕਿਸੇ ਕੋਲੋਂ ਦੁਨਿਆਵੀ ਲੋੜ ਦੀ ਜਦੋਂ ਕੋਈ ਚੀਜ਼ ਪ੍ਰਾਪਤ ਕਰਦਾ ਹੈ ਤਾਂ ਬਹੁਤ ਸੋਹਣੇ ਸ਼ਬਦ ਆਪੋ ਆਪਣੀ ਭਾਸ਼ਾ ਮੁਤਾਬਿਕ ਸ਼ੁਕਰਾਨੇ ਦੇ ਬੋਲਦਾ ਹੈ ਪਰ ਧਾਰਮਿਕ ਦੁਨੀਆਂ ਅੰਦਰ ਉਤਨਾ ਹੀ ਅਗਿਆਨੀ ਬਣਦਾ ਜਾ ਰਿਹਾ ਹੈ।

**ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥**
**ਜਿਨ੍ਹਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥ (788)**

ਮਨੁੱਖੀ ਸੋਚ ਕਈ ਵਾਰੀ ਆਪਣੇ ਹੀ ਮਾਪ ਦੰਡ ਨਾਲ ਅੰਦਾਜ਼ੇ ਘੜ ਲੈਂਦੀ ਹੈ ਪਰ ਹਕੀਕਤ ਦਾ ਪਤਾ ਸਮਾਂ ਪਾ ਕੇ ਲੱਗਦਾ ਹੈ। ਗੁਰਬਾਣੀ ਅੰਦਰ ਇਕ ਬੜੀ ਪਿਆਰੀ ਉਦਾਹਰਣ ਹੈ। ਇਕ ਗਰੀਬ ਦਾ ਘਰ ਇਕ ਬਾਦਸ਼ਾਹ ਦੇ ਘਰ ਤੋਂ ਚੰਗਾ ਹੋ ਸਕਦਾ ਹੈ ਅਜਿਹਾ ਅੰਦਾਜ਼ਾ ਲਾਉਣਾ ਮਨੁੱਖੀ ਸੋਚ ਲਈ ਬਹੁਤ ਔਖਾ ਹੈ ਪਰ ਸੱਚ ਇਹੋ ਹੀ ਹੈ। ਕਬੀਰ ਸਾਹਿਬ ਜੀ ਆਖਦੇ ਹਨ ਕਿ ਹੇ ਭਲਿਆ ਤੂੰ ਮੇਰਾ ਘਰ ਛੋਟਾ ਜਿਹਾ ਨਾ ਦੇਖ, ਮੇਰੇ ਘਰ ਵਿੱਚ ਗਰੀਬੀ ਦੀਆਂ ਚਾਰ ਚੀਜ਼ਾਂ ਨਾ ਦੇਖ ਬਲਕਿ ਇਹ ਦੇਖ ਕਿ ਜੋ ਕੁਝ ਸਾਡੇ ਘਰ ਵਿਚ ਹੈ ਉਹ ਤੇਰੇ ਘਰ ਵਿਚ ਨਹੀਂ ਹਾਲਾਂਕਿ ਦੁਨੀਆ ਦੀਆਂ ਨਜ਼ਰਾਂ ਵਿੱਚ ਤੂੰ ਵੱਡਾ ਹੈ। ਸਮੇਂ ਨੇ ਉਹ ਤਸਵੀਰ ਪ੍ਰਗਟ ਕਰ ਦਿੱਤੀ। ਰਾਜੇ ਦਾ ਵੱਡਾ ਮਹਲ ਅੱਜ ਖੰਡਰਾਤ ਦੇ ਰੂਪ ਵਿਚ ਵੀ ਨਜ਼ਰ ਨਹੀਂ ਆਉਂਦਾ ਪਰ ਕਬੀਰ ਸਾਹਿਬ ਜੀ ਦਾ ਘਰ ਕਬੀਰ ਸਾਹਿਬ ਦਾ ਘਰ ਹੀ ਨਹੀਂ ਸਗੋਂ ਸਮੁੱਚੀ ਮਨੁੱਖਤਾ ਦੇ ਮਾਣ ਕਰਨ ਵਾਲਾ ਪਵਿੱਤਰ ਘਰ ਬਣ ਗਿਆ ਹੈ। ਕਬੀਰ ਸਾਹਿਬ ਜੀ ਕੋਲ ਰੱਬੀ ਬੰਦਗੀ ਦੀ ਪਵਿੱਤਰ ਦਾਤਿ ਹੈ।

**ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥**
**ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ ॥ (336)**

ਸੱਚ ਹੈ ਕਿ ਜਿੰਨਾ ਸੋਹਣਾ ਘਰ ਬਣਾਉਣਾ ਬੰਦਾ ਸਿੱਖ ਗਿਆ ਹੈ ਓਨੇ ਸੋਹਣੇ ਤਰੀਕੇ ਨਾਲ ਇਸ ਨੂੰ ਘਰ ਵਿੱਚ ਰਹਿਣਾ ਨਹੀਂ ਆਇਆ। ਪੰਛੀਆਂ ਦੀ ਜ਼ਿੰਦਗੀ ਵੱਲ ਦੇਖੀਏ ਤਾਂ ਹੈਰਾਨ ਹੋ ਜਾਈਦਾ ਹੈ ਕਿ ਉਹ ਤਾਂ ਵੀਚਾਰੇ ਸਾਦੇ ਜਿਹੇ ਘਰ ਬਣਾ ਕੇ ਰਹਿੰਦੇ ਹਨ ਪਰ ਕੋਈ ਵੀ ਕਿਸੇ ਦਰੱਖਤ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਨਹੀਂ ਕਰਦਾ ਸਗੋਂ ਬੇਪ੍ਰਵਾਹ ਹੋ ਕੇ ਰਹਿੰਦਾ ਹੈ ਕਿ ਮੇਰੇ ਨਾਲ ਹੀ ਟਾਹਣੀ ਉੱਤੇ ਕਿਸ ਦਾ ਆਲ੍ਹਣਾ ਹੈ। ਬੰਦਾ ਹਮੇਸ਼ਾ ਚਾਹਤ ਰੱਖਦਾ ਹੈ ਕਿ ਮੇਰੇ ਘਰ ਦੇ ਸਾਹਮਣੇ ਕਿਸੇ ਗਰੀਬ ਦੀ ਝੁੱਗੀ ਨਹੀਂ ਹੋਣੀ ਚਾਹੀਦੀ। ਪਸ਼ੂ ਪੰਛੀ ਘਰ ਵਿੱਚ ਗੁਜ਼ਾਰਾ ਕਰਦੇ ਹਨ ਪਰ ਹੰਕਾਰ ਨਹੀਂ। ਬੰਦਾ ਘਰ ਗੁਜ਼ਾਰੇ ਜੋਗਾ ਨਹੀਂ ਸਗੋਂ ਦਿਖਾਵੇ ਜੋਗਾ ਬਣਾਉਂਦਾ ਹੈ ਕਿਉਂਕਿ ਇਹ ਘਰ ਦਾ ਹੰਕਾਰ ਕਰਦਾ ਹੈ। ਪਸ਼ੂ ਪੰਛੀ ਆਮ ਕਰਕੇ ਕਿਸੇ ਦਾ ਹੱਕ ਖੋਹ ਕੇ ਘਰ ਨਹੀਂ ਬਣਾਉਂਦੇ। ਬੰਦਾ ਦੂਜਿਆਂ ਦਾ ਹੱਕ ਵੀ ਖੋਹਣ ਤੋਂ ਸੰਕੋਚ ਨਹੀਂ ਕਰਦਾ। ਪਸ਼ੂ ਪੰਛੀਆਂ ਵਿਚੋਂ ਕਿਸੇ ਨੇ ਬਿਰਧ ਘਰ ਨਹੀਂ ਬਣਾਏ ਪਰ ਬੰਦੇ ਨੇ ਬਿਰਧ ਘਰ ਬਣਾਏ ਹਨ। ਬੰਦਾ ਘਰ ਬਣਾਉਂਦਾ

ਬੁੱਢਾ ਹੋ ਜਾਂਦਾ ਹੈ। ਬਿਰਧ ਦੀ ਘਰ ਵਿਚ ਥਾਂ ਨਹੀਂ ਹੁੰਦੀ ਸਗੋਂ ਬਿਰਧ ਦੀ ਥਾਂ ਤਾਂ ਬਿਰਧ ਘਰ ਵਿੱਚ ਹੀ ਬਣ ਜਾਂਦੀ ਹੈ। ਸ਼ਾਇਦ ਇਸ ਕਰਕੇ ਹੀ ਵਿਦਵਾਨਾਂ ਦੀ ਕਲਮ ਨੂੰ ਇਹ ਲਿਖਣਾ ਪਿਆ ਕਿ ਘਰ ਬਹੁਤ ਵਾਰੀ ਸੋਹਣਾ ਹੁੰਦਾ ਹੈ ਪਰ ਅੰਦਰ ਰਹਿਣ ਵਾਲੇ ਉਤਨੇ ਚੰਗੇ ਨਹੀਂ ਹੁੰਦੇ। ਘਰ ਦੀ ਮਹਾਨਤਾ ਨੂੰ ਸਮਝ ਕੇ ਜਿਸ ਨੇ ਰਹਿਣਾ ਸਿੱਖ ਲਿਆ ਉਸ ਨੂੰ ਗੁਰੂ ਉਪਦੇਸ਼ ਦੀ ਕਮਾਈ ਦਾ ਸਦਕਾ ਘਰ ਵਿਚ ਬੈਠਿਆਂ ਹੀ ਪ੍ਰਭੂ ਮਿਲਾਪ ਹੋ ਜਾਂਦਾ ਹੈ। ਘਰ ਦਾ ਤਿਆਗ ਕਰਨ ਵਾਲੇ ਬਾਹਰੋਂ ਵੀ ਕੁਝ ਪ੍ਰਾਪਤੀ ਨਹੀਂ ਕਰ ਸਕਦੇ ਕਿਉਂਕਿ ਉਹ ਜਿਹੋ ਜਿਹੇ ਘਰ ਦੇ ਅੰਦਰ ਹੁੰਦੇ ਹਨ ਉਹੋ ਜਿਹੇ ਹੀ ਬਾਹਰ ਹੁੰਦੇ ਹਨ।

**ਜੈਸਾ ਘਰਿ ਬਾਹਰਿ ਸੋ ਤੈਸਾ॥**
**ਬੈਸਿ ਗੁਫਾ ਮਹਿ ਆਖਉ ਕੈਸਾ॥ (221)**

ਸੱਚ ਹੈ ਜਿਨ੍ਹਾਂ ਨੇ ਘਰ ਵਿਚ ਸੁਖ ਮਾਣਿਆ ਹੁੰਦਾ ਹੈ ਉਨ੍ਹਾਂ ਨੂੰ ਬਾਹਰ ਵੀ ਸੁਖ ਨਸੀਬ ਹੁੰਦਾ ਹੈ।

**ਘਰ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥**
**ਕਹੁ ਨਾਨਕ ਗੁਰ ਮੰਤ੍ਰੁ ਦ੍ਰਿੜਾਇਆ॥ (1136)**

ਮਨੁੱਖ ਦੀ ਉਮਰ ਜੇਕਰ ਸਾਈਂ ਕਿਰਪਾ ਕਰਕੇ ਸਾਰੀ ਮਿਲ ਵੀ ਜਾਵੇ ਤਾਂ ਵੱਧ ਤੋਂ ਵੱਧ ਸੌ ਸਾਲ ਦੀ ਹੋ ਸਕਦੀ ਹੈ **ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ॥** ਦਾ ਉਪਦੇਸ਼ ਗੁਰਬਾਣੀ ਵਿਚੋਂ ਮਿਲਦਾ ਹੈ ਪਰ ਫਿਰ ਵੀ ਮਨੁੱਖ ਗਹਿਰੀਆਂ ਨੀਹਾਂ ਰੱਖ ਕੇ ਮਹੱਲਾਂ ਦੀ ਉਸਾਰੀ ਕਰਦਾ ਹੈ ਤਾਂ ਕਿ ਮੈਂ ਸੁਖੀ ਰਹਿ ਸਕਾਂ। ਜੀਵਨ ਜਾਚ ਦਾ ਸਹੀ ਤਰੀਕਾ ਨਾ ਹੋਣ ਕਰਕੇ ਇਨ੍ਹਾਂ ਮਹੱਲਾਂ ਦਾ ਹੰਕਾਰ ਕਰਦਾ ਹੈ। ਦੇਖੋ ਕਿੰਨੀ ਪਿਆਰੀ ਵੀਚਾਰ ਹੈ ਕਿ ਮਾਰਕੰਡਾ ਇਕ ਅਜਿਹਾ ਰਿਸ਼ੀ ਸੀ ਜਿਸ ਦੀ ਉਮਰ ਬਹੁਤ ਲੰਮੇਰੀ ਮੰਨੀ ਜਾਂਦੀ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਇਸ ਨੇ ਫਿਰ ਵੀ ਘਾਹ ਦੀ ਕੁੱਲੀ ਵਿੱਚ ਹੀ ਜ਼ਿੰਦਗੀ ਦੇ ਦਿਨ ਕੱਟ ਲਏ, ਹੰਕਾਰੀ ਦਾਵੇ ਨਹੀਂ ਬੰਨੇ। ਕਈ ਝੁੱਗੀਆਂ ਵਿੱਚ ਰਹਿ ਕੇ ਰੱਬ ਦੇ ਘਰ ਵਿੱਚ ਆਪਣਾ ਨਿੱਜ ਘਰ ਬਣਾ ਗਏ ਭਾਵ ਜੀਵਨ ਸੁਆਰ ਗਏ, ਇਕ ਵੱਡੇ ਮਹੱਲਾਂ ਦੇ ਮਾਲਿਕ ਵੀ ਜੀਵਨ ਬਰਬਾਦ ਭਾਵ ਪ੍ਰਲੋਕ ਵਿਗਾੜ ਗਏ ਹਨ।

**ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥**
**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ (692)**

ਗੁਰਸਿੱਖੀ ਦੀ ਪਾਠਸ਼ਾਲਾ ਦਾ ਵਿਦਿਆਰਥੀ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਂਦਾ ਹੈ ਕਿ ਗੁਰੂ ਘਰ ਵਿੱਚ ਅਸਲ ਕੀਮਤ ਚੰਗੇ ਅਮਲਾਂ ਦੀ ਪੈਂਦੀ ਹੈ। ਆਮ ਲੋਕ ਵੱਡੇ ਘਰਾਂ ਨੂੰ ਪਸੰਦ ਕਰਦੇ ਹਨ, ਪਰ ਗੁਰਦੇਵ ਜੀ ਵੱਡੇ ਅਮਲਾਂ ਦੀ ਕਦਰ ਕਰਦੇ ਹਨ। ਵੱਡੇ ਅਮਲਾਂ ਵਾਲਾ ਭਾਵੇਂ ਕਿਸੇ ਸਾਦੀ ਜਿਹੀ ਝੁੱਗੀ ਵਿੱਚ ਹੀ ਕਿਉਂ ਨਾ ਰਹਿੰਦਾ ਹੋਵੇ ਉਹ ਗੁਰੂ ਦੀ ਬਖਸ਼ਿਸ਼ ਦਾ ਪਾਤਰ ਬਣਦਾ ਹੈ। ਤਰਨ ਤਾਰਨ

ਸਾਹਿਬ ਦੇ ਇਲਾਕੇ ਦਾ ਇਕ ਪਿੰਡ ਖਾਨਪੁਰ ਹੈ। ਇਹ ਸਾਰਾ ਹੀ ਇਲਾਕਾ ਸਖੀ ਸਰਵਰੀਆਂ ਦੀ ਲਪੇਟ ਵਿੱਚ ਫਸ ਕੇ ਧਰਮ ਦੀ ਥਾਂ ਭਰਮ ਕਮਾ ਰਿਹਾ ਸੀ। ਬਹੁਤਾਤ ਇਨ੍ਹਾਂ ਭਰਮੀਆਂ ਦੀ ਹੀ ਸੀ। ਇਹ ਲੋਕ ਸਗੋਂ ਇਸ ਪਿੰਡ ਦੇ ਵਸਨੀਕ ਭਾਈ ਹੇਮਾ ਜੀ ਨੂੰ ਧਰਮੀ ਸਮਝਣ ਦੀ ਥਾਂ ਹਰ ਰੋਜ਼ ਮਖੌਲ ਕਰਿਆ ਕਰਦੇ ਸਨ। ਹਰ ਰੋਜ਼ ਸਿੱਖ ਨੇ ਸਿਦਕ ਰੱਖਣਾ ਅਤੇ ਅਰਦਾਸ ਕਰਨੀ ਕਿ ਹੇ ਗੁਰੂ ਅਰਜਨ ਪਾਤਿਸ਼ਾਹ ਜੀ ਮੇਰੀ ਗਰੀਬੀ ਦੀ ਹਾਲਤ ਇਨ੍ਹਾਂ ਲੋਕਾਂ ਦਾ ਜਵਾਬ ਨਹੀਂ ਦੇ ਸਕਦੀ ਪਰ ਤੁਹਾਡੀ ਬਖਸ਼ਿਸ਼ ਜਵਾਬ ਹੀ ਨਹੀਂ ਬਲਕਿ ਭੁਲਿਆਂ ਨੂੰ ਰਸਤੇ ਵੀ ਪਾ ਸਕਦੀ ਹੈ। ਇਕ ਦਿਨ ਅਜਿਹਾ ਸੁਭਾਗਾ ਦਿਨ ਆ ਹੀ ਗਿਆ ਜਿਸ ਦਿਨ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਆਪ ਜਾ ਕੇ ਭਾਈ ਹੇਮੇ ਦੇ ਘਰ ਪ੍ਰਸ਼ਾਦਾ ਪਾਣੀ ਛਕਿਆ। ਬਖ਼ਸ਼ਿਸ਼ ਕੀਤੀ। ਗੁਰੂ ਅਰਜਨ ਪਾਤਿਸ਼ਾਹ ਜੀ ਨੇ ਮੁਬਾਰਿਕ ਸ਼ਬਦ ਵੀ ਉਚਾਰਨ ਕਰਕੇ ਸਮਝਾਇਆ ਕਿ ਹੇ ਭਲਿਉ ਭਾਈ ਹੇਮੇ ਦੀ ਬਾਹਰੀ ਗਰੀਬੀ ਤੋਂ ਤਾਂ ਤੁਸੀਂ ਸਾਰੇ ਹੀ ਵਾਕਫ਼ ਹੋ ਪਰ ਇਸ ਦੇ ਅੰਦਰਲੀ ਅਮੀਰੀ ਨੂੰ ਵੇਖਣ ਵਾਲੀ ਤੁਹਾਡੇ ਕੋਲ ਅੱਖ ਨਹੀਂ। ਭਾਈ ਹੇਮੇ ਦੀ ਕਦਰ ਇਸ ਦੇ ਛੋਟੇ ਘਰ ਕਰਕੇ ਨਹੀਂ ਸਗੋਂ ਇਸ ਲਈ ਹੈ ਕਿਉਂਕਿ ਇਸ ਦੇ ਅੰਦਰ ਸੱਚੇ ਪ੍ਰਮੇਸ਼ਰ ਦਾ ਪਿਆਰ ਅਤੇ ਸ਼ੁਕਰਾਨਾ ਹੈ।

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥ ੧ ॥ ਰਹਾਉ ॥
ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ ॥
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥ ੧ ॥
ਪੀਸਨੁ ਪੀਸਿ ਓਢਿ ਕਾਮਰੀ ਸੁਖ ਮਨੁ ਸੰਤੋਖਾਏ ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥ ੨ ॥
ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥ ੩ ॥
ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥ (745)

# ਘੱਲੂਘਾਰੇ

ਦੁਨੀਆ ਵਿੱਚ ਆਮ ਕਰਕੇ ਕਈ ਤਰ੍ਹਾਂ ਦੀ ਜ਼ਿੰਦਗੀ ਜੀਵੀ ਜਾਂਦੀ ਹੈ। ਇਕ ਉਹ ਲੋਕ ਹਨ ਜੋ ਵਕਤ ਨਾਲ ਸਮਝੌਤਾ ਕਰਕੇ ਸਿਰਫ ਜ਼ਿੰਦਗੀ ਦੇ ਦਿਨ ਗਿਣਨਾ ਜਾਂ ਗੁਜ਼ਾਰਨਾ ਇਹੋ ਹੀ ਜ਼ਿੰਦਗੀ ਦਾ ਨਿਸ਼ਾਨਾ ਮਿਥ ਲੈਂਦੇ ਹਨ। ਕਿਸੇ ਨੇ ਮਜ਼ਬੂਰੀਆਂ ਨਾਲ ਫੈਸਲਾ ਕਰ ਲਿਆ, ਕਿਸੇ ਨੇ ਮਾਇਆ ਮੋਹ ਨਾਲ ਸਮਝੌਤਾ ਕਰ ਲਿਆ। ਅਜਿਹੇ ਲੋਕਾਂ ਦੀਆਂ ਨਜ਼ਰਾਂ ਵਿੱਚ ਨਿਰਾ ਪੈਸਾ ਇਕੱਠਾ ਕਰਨਾ ਹੀ ਜ਼ਿੰਦਗੀ ਦਾ ਨਿਸ਼ਾਨਾ ਬਣ ਜਾਂਦਾ ਹੈ। ਕਿਸੇ ਨੇ ਵਿਕਾਰੀ ਗੁਲਾਮੀ ਅੱਗੇ ਗੋਡੇ ਟੇਕ ਕੇ ਹਾਰ ਮੰਨ ਲਈ ਪਰ ਕੋਈ ਅਜਿਹਾ ਵੀ ਹੁੰਦਾ ਹੈ ਜਿਹੜਾ ਇਨ੍ਹਾਂ ਸਭ ਚੀਜਾਂ ਦੇ ਨਾਲ ਨਾਲ ਇੱਜ਼ਤ, ਅਣਖ, ਗ਼ੈਰਤ ਦੀ ਮਹਾਨਤਾ ਸਮਝਦਾ ਹੈ। ਉਹ ਨਿਰਾ ਜਿਊਣਾ ਹੀ ਨਹੀਂ ਚਾਹੁੰਦਾ ਸਗੋਂ ਇੱਜ਼ਤ, ਅਣਖ, ਗ਼ੈਰਤ ਨਾਲ ਜਿਊਣਾ ਚਾਹੁੰਦਾ ਹੈ। ਅਜਿਹੇ ਅਣਖੀ ਸੂਰਮੇ ਕਦੇ ਵਕਤੀ ਮਜਬੂਰੀਆਂ ਨਾਲ ਸਮਝੌਤਾ ਨਹੀਂ ਕਰਦੇ ਸਗੋਂ ਹਿੱਕ ਕੱਢ ਕੇ ਟਕਰਾਉਣ ਦੀ ਹਿੰਮਤ ਰੱਖਦੇ ਹਨ।

ਸਿੱਖ ਕੌਮ ਦੇ ਬਾਨੀ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਪਹਿਲਾ ਸਬਕ ਹੀ ਮੌਤ ਦਾ ਪੜ੍ਹਾ ਕੇ ਸਿੱਖ ਦੇ ਹਿਰਦੇ ਵਿਚੋਂ ਮੌਤ ਦਾ ਭੈਅ ਹੀ ਖਤਮ ਕਰ ਦਿੱਤਾ। ਸਿੱਖ ਦੀ ਜ਼ਿੰਦਗੀ ਦੇ ਵਿਹੜੇ ਅੰਦਰ ਸੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਵਾਲੀਆਂ ਦਾਤਾਂ ਸ਼ਿੰਗਾਰ ਦਿੱਤੀਆਂ। ਸਿੱਖ ਹਮੇਸ਼ਾਂ ਗੈਰਤ ਨਾਲ ਜਿਊਂਦਾ ਹੈ। ਵਕਤੀ ਹਾਕਮਾਂ ਨੂੰ ਅਜਿਹੀ ਗੱਲ ਕਦੇ ਰਾਸ ਨਹੀਂ ਆਇਆ ਕਰਦੀ। ਜਿਸ ਕਰਕੇ ਸਿੱਖ ਇਤਿਹਾਸ ਅੰਦਰ ਅਨੇਕਾਂ ਵਾਰੀ ਘੱਲੂਘਾਰੇ ਵਰਤੇ। ਗੁਰੂ ਸਾਹਿਬਾਨ ਜੀ ਦੀ ਸ਼ਖਸੀਅਤ ਨੂੰ ਖਤਮ ਕਰਨ ਲਈ ਅਨੇਕਾਂ ਉਪਰਾਲੇ ਕੀਤੇ ਪਰ ਹਰ ਵਾਰੀ ਉਨ੍ਹਾਂ ਦੀ ਸ਼ਖਸੀਅਤ ਹੋਰ ਹੀ ਨਿਖਾਰ ਲੈ ਕੇ ਪ੍ਰਗਟ ਹੋਈ। ਘੱਲੂਘਾਰੇ ਦਾ ਅਰਥ ਹੁੰਦਾ ਹੈ ਸਰਵਨਾਸ਼ ਕਰਨਾ। ਇਹ ਵੀਚਾਰ ਕਈ ਵਾਰੀ ਹਾਕਮੀ ਚੋਲੇ ਪਾ ਕੇ ਆਈ ਅਤੇ ਸਿੱਖੀ ਨਾਲ ਟਕਰਾਈ ਪਰ ਹਰ ਵਾਰੀ ਸਿੱਖੀ ਦੀ ਇੱਜ਼ਤ ਨੂੰ ਮਿੱਟੀ ਵਿੱਚ ਮਿਲਾਉਣ ਵਿਚ ਨਕਾਮ ਹੀ ਰਹੀ। ਇਸ ਵੀਚਾਰ ਅੰਦਰ ਆਪਾਂ ਕੇਵਲ ਤਿੰਨ ਹੀ ਘੱਲੂਘਾਰਿਆਂ ਦਾ ਜ਼ਿਕਰ ਕਰਨਾ ਹੈ। ਇਹ ਬਹੁਤ ਵੱਡੇ ਸਨ। ਇਨ੍ਹਾਂ ਦੀ ਇਤਿਹਾਸ ਵਿੱਚ ਵਿਸ਼ੇਸ਼ ਥਾਂ ਬਣ ਗਈ।

ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ 9 ਜੂਨ 1716 ਨੂੰ ਹੋਈ ਸੀ। ਇਸ ਸ਼ਹਾਦਤ ਮਗਰੋਂ ਸਿੱਖੀ ਦੀ ਫੁਲਵਾੜੀ 'ਤੇ ਬਹੁਤ ਹੀ ਕਹਿਰਾਂ ਦੀ ਹਨੇਰੀ ਝੁਲੀ ਸੀ। ਇਹ ਸਮਾਂ ਕਰੀਬ ਇਕ ਸਦੀ ਦਾ ਰੂਪ ਲੈ ਜਾਂਦਾ ਹੈ। ਇਹ

ਘਟਨਾ ਸੰਨ 1746 ਮਾਰਚ ਅਤੇ ਮਈ ਮਹੀਨੇ ਵਿਚਕਾਰ ਦੀ ਹੈ। ਹਾਕਮੀ ਕਹਿਰ ਦੇ ਕਾਰਨ ਸਿੱਖ ਘਰ ਘਾਟ ਛੱਡ ਕੇ ਜੰਗਲੀਂ ਵਸੇਬਾ ਕਰੀ ਬੈਠੇ ਸਨ। ਇਕ ਵਾਰੀ ਐਮਨਾਬਾਦ ਦੇ ਇਲਾਕੇ ਵਿੱਚ ਵਿਚਰ ਰਹੇ ਸਨ। ਸਿੱਖ ਸੰਗਤਾਂ ਲੰਗਰ ਬਣਾ ਕੇ ਛੱਕਣ ਦੀ ਤਿਆਰੀ ਵਿੱਚ ਸਨ ਕਿ ਅਚਾਨਕ ਹਾਕਮੀ ਨਸ਼ੇ ਅੰਦਰ ਸੂਹ ਮਿਲਣ ਕਰਕੇ ਜਸਪਤ ਰਾਏ ਆ ਗਿਆ। ਇਸ ਦਾ ਭਰਾ ਲਖਪਤਿ ਰਾਏ ਲਾਹੌਰ ਦਾ ਦੀਵਾਨ ਸੀ। ਇਸ ਲਈ ਇਸ ਨੂੰ ਤਾਂ ਸਗੋਂ ਦੋਹਰਾ ਨਸ਼ਾ ਸੀ। ਸਿੱਖ ਸੰਗਤਾਂ ਦਾ ਜਥਾ ਐਮਨਾਬਾਦ ਦੇ ਇਲਾਕੇ ਵਿਚ ਬਦੋਕੀ ਗੁਸਾਈਆਂ ਨਗਰ ਦੇ ਲਾਗੇ ਸੀ। ਜਸਪਤਿ ਨੇ ਆ ਕੇ ਹੁਕਮ ਕੀਤਾ ਕਿ ਤੁਹਾਨੂੰ ਇਥੋਂ ਹੁਣੇ ਹੀ ਜਾਣਾ ਹੋਵੇਗਾ। ਮੋਹਤਬਰ ਗੁਰਸਿੱਖਾਂ ਨੇ ਪਿਆਰ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਭਲਿਆ ਲੰਗਰ ਤਿਆਰ ਹੋ ਰਿਹਾ ਹੈ ਇਸ ਲਈ ਅਜਿਹੀ ਸਥਿਤੀ ਅੰਦਰ ਅਸੀਂ ਲੰਗਰ ਕਿਵੇਂ ਲਿਜਾ ਸਕਦੇ ਹਾਂ? ਕੁਝ ਸਮੇਂ ਦੀ ਹੀ ਤਾਂ ਗੱਲ ਹੈ ਲੰਗਰ ਛੱਕ ਕੇ ਚਲੇ ਜਾਵਾਂਗੇ। ਜਸਪਤਿ ਰਾਏ ਦੀ ਤਾਂ ਮਨਸ਼ਾ ਹੀ ਹੋਰ ਸੀ ਸੋ ਉਹ ਪਿਆਰ ਦੀ ਭਾਸ਼ਾ ਸਮਝ ਹੀ ਨਾ ਸਕਿਆ। ਤਕਰਾਰ ਵੱਧ ਗਿਆ। ਭਾਈ ਨਿਬਾਹੂ ਸਿੰਘ ਰੰਘਰੇਟੇ ਨੇ ਹਾਥੀ ਦੀ ਪੂਛ ਪਕੜ ਕੇ ਹਾਥੀ ਉਤੇ ਹੰਕਾਰੀ ਬਣੇ ਬੈਠੇ ਜਸਪਤਿ ਦਾ ਸਿਰ ਵੱਢ ਲਿਆ। ਲਖਪਤਿ ਰਾਏ ਨੂੰ ਖਬਰ ਪਹੁੰਚੀ। ਇਸ ਨੇ ਵੀ ਅਨੇਕਾਂ ਸਿੱਖ ਮਾਰੇ ਸਨ ਪਰ ਜਦੋਂ ਆਪਣੇ ਘਰ ਅੱਗ ਲੱਗਦੀ ਹੈ ਤਾਂ ਉਹ ਬੈਸੰਤਰ ਨਹੀਂ ਸਗੋਂ ਅੱਗ ਹੀ ਪ੍ਰਤੀਤ ਹੁੰਦੀ ਹੈ। ਲਖਪਤਿ ਰਾਏ ਨੇ ਯਹੀਆ ਖਾਂ ਲਾਹੌਰ ਦੇ ਹਾਕਮ ਕੋਲ ਸਿਰੋਂ ਪੱਗ ਉਤਾਰ ਕੇ ਪ੍ਰਣ ਕੀਤਾ ਕਿ ਮੇਰੀ ਮਦਦ ਕਰੋ ਮੈਂ ਸਿੱਖਾਂ ਦਾ ਨਾਮੋ ਨਿਸ਼ਾਨ ਮਿਟਾ ਦਿਆਂਗਾ। ਇਸ ਬਦਲੇ ਅਤੇ ਕ੍ਰੋਧ ਦੀ ਭਾਵਨਾ ਵਿੱਚ ਉਠੇ ਭਾਂਬੜਾਂ ਵਿਚੋਂ ਇਹ ਘੱਲੂਘਾਰਾ ਜਨਮ ਲੈਂਦਾ ਹੈ। ਲਾਹੌਰ, ਮੁਲਤਾਨ, ਬਹਾਲਪੁਰ ਅਤੇ ਜਲੰਧਰ ਆਦਿਕ ਥਾਵਾਂ ਤੋਂ ਚੰਗੀ ਫੌਜੀ ਤਾਕਤ ਇਕੱਠੀ ਕਰਕੇ ਮਾਰਚ ਦੇ ਮਹੀਨੇ ਸ੍ਰੀ ਹਰਿਗੋਬਿੰਦਪੁਰ ਅਤੇ ਗੁਰਦਾਸਪੁਰ ਦੇ ਲਾਗੇ ਹੀ ਕਾਹਨੂੰਵਾਨ ਦਾ ਚੰਗਾ ਛੰਭ ਸੀ ਇਸ ਜੰਗਲੀਂ ਓਟ ਆਸਰੇ ਅੰਦਰ ਸੱਚ ਦੇ ਪ੍ਰਵਾਨੇ ਬੈਠੇ ਸਨ। ਫੌਜਾਂ ਨੇ ਘੇਰਾ ਪਾ ਕੇ ਹਥਿਆਰਾਂ ਦੇ ਮੂੰਹ ਖੋਹਲ ਦਿੱਤੇ। ਸਿੱਖ ਮੁਕਾਬਲਾ ਕਰਨ ਦੇ ਨਾਲ ਨਾਲ ਰਾਵੀ ਵੱਲ ਨਿਕਲਣ ਦੀ ਕੋਸ਼ਿਸ਼ ਵਿਚ ਸਨ ਪਰ ਅੱਗਿਓਂ ਵੀ ਪਹਾੜੀ ਫੌਜਾਂ ਨੇ ਗੋਲੀਆਂ ਨਾਲ ਹੀ ਜੀ ਆਇਆਂ ਆਖਿਆ। ਹੱਥੀਂ ਜੰਗ ਹੁੰਦੀ ਸੀ। ਲੰਮੀ ਲੜਾਈ, ਖਾਣ ਪੀਣ ਦੇ ਸਮਾਨ ਦੀ ਘਾਟ ਕਾਰਨ ਅਤੇ ਵੈਰੀਆਂ ਦੀਆਂ ਫੌਜਾਂ ਦੀ ਬਹੁ ਗਿਣਤੀ ਕਾਰਨ ਆਖਿਰ ਸੱਤ ਹਜ਼ਾਰ ਤੋਂ ਵੱਧ ਸਿੱਖ ਕੌਮ ਦਾ ਹਿੱਸਾ ਸ਼ਹਾਦਤਾਂ ਦੇ ਜਾਮ ਪੀ ਗਿਆ। ਇਕ ਅਤੇ ਦੋ ਮਈ ਨੂੰ ਬਹੁਤਾ ਨੁਕਸਾਨ ਹੋਇਆ। ਕਰੀਬ ਤਿੰਨ ਹਜ਼ਾਰ ਸਿੱਖ ਇਨ੍ਹਾਂ ਦੇ ਕਬਜ਼ੇ ਵਿੱਚ ਵੀ ਆ ਗਏ ਪਰ ਧਰਮੀ ਯੋਧਿਆਂ ਨੇ ਅਣਖ, ਗ਼ੈਰਤ ਦੀ ਖਾਤਰ ਨਖਾਸ ਚੌਂਕ ਲਾਹੌਰ ਅੰਦਰ ਸ਼ਹਾਦਤਾਂ ਦੇ ਜਾਮ ਪੀ ਕੇ ਸਿੱਖੀ ਸਿਦਕ ਨੂੰ ਬਰਕਰਾਰ ਰੱਖਿਆ। ਬਾਕੀ ਸਿੱਖ ਮਾਲਵੇ ਦੇ ਇਲਾਕੇ ਵਿੱਚ ਨਿਕਲ ਗਏ। ਸਿੱਖ ਕੌਮ ਦੀ ਯਾਦ ਅੰਦਰ ਇਸ

ਵਰਤਾਰੇ ਦਾ ਨਾਮ ਘੱਲੂਘਾਰਾ ਕਰਕੇ ਪ੍ਰਸਿੱਧ ਹੋ ਗਿਆ। ਇਸ ਨੂੰ ਛੋਟਾ ਘੱਲੂਘਾਰਾ ਕਿਹਾ ਜਾਣ ਲੱਗਾ ਕਿਉਂਕਿ ਦੂਜਾ ਘੱਲੂਘਾਰਾ ਇਸ ਤੋਂ ਵੀ ਵੱਡਾ ਸੀ।

**ਵੱਡਾ ਘੱਲੂਘਾਰਾ**—ਕਿਸੇ ਵੀ ਕੌਮ ਦੇ ਵੱਡੇ ਪੱਧਰ 'ਤੇ ਨੁਕਸਾਨ ਤੋਂ ਬਾਅਦ ਸਿਆਣਿਆਂ ਦੇ ਕਿਆਸ ਅਨੁਸਾਰ ਉਸ ਕੌਮ ਨੂੰ ਉੱਠਣ ਲਈ ਘੱਟੋ-ਘੱਟ ਪੱਚੀ ਤੋਂ ਤੀਹ ਸਾਲ ਦਾ ਵਕਫਾ ਚਾਹੀਦਾ ਹੁੰਦਾ ਹੈ ਤਾਂ ਕਿ ਨਵੀਂ ਪੀੜ੍ਹੀ ਪਿਛੇ ਹੋਏ ਘਾਟੇ ਦੀ ਪੂਰਤੀ ਕਰ ਸਕੇ ਪਰ ਸਿੱਖਾਂ ਦੀ ਬਹਾਦਰ ਕੌਮ ਨੇ ਸੋਲਾਂ ਸਾਲ ਦਾ ਹੀ ਪੰਧ ਮੁਕਾਇਆ ਸੀ। ਇੰਨੇ ਸਮੇਂ ਅੰਦਰ ਵੀ ਅਨੋਖੇ ਪੂਰਨੇ ਪਾਏ ਸਨ। ਜਿਵੇਂ ਅਹਿਮਦ ਸ਼ਾਹ ਅਬਦਾਲੀ ਨੇ 1761 ਵਿੱਚ ਬਹੁਤ ਵੱਡੀ ਤਾਕਤ ਮਰਹੱਟਿਆਂ ਨੂੰ ਪਾਨੀਪਤ ਦੇ ਮੈਦਾਨ ਵਿਚ ਇਤਨਾ ਤਬਾਹ ਕਰ ਲਿਆ ਸੀ ਕਿ ਮੁੜ ਉਨ੍ਹਾਂ ਵਿੱਚ ਉੱਠਣ ਦੀ ਤਾਕਤ ਨਾ ਰਹੀ। ਅਬਦਾਲੀ ਦੀ ਸੋਚ ਸੀ ਕਿ ਹੁਣ ਮੇਰੇ ਨਾਲ ਟਕਰਾਉਣ ਵਾਲਾ ਕੋਈ ਨਹੀਂ ਹੋ ਸਕਦਾ। ਉਹ ਭਾਰਤੀ ਹਿੰਦੂ ਲੜਕੀਆਂ ਨੂੰ ਅਤੇ ਭਾਰਤੀ ਧੰਨ ਦੌਲਤ ਨੂੰ ਲੁੱਟ ਕੇ ਜਾ ਰਿਹਾ ਸੀ ਕਿ ਸਿੱਖਾਂ ਨੇ ਅਜਿਹਾ ਹੱਲਾ ਕੀਤਾ ਕਿ ਅਬਦਾਲੀ ਕੋਲੋਂ ਹਿੰਦੂ ਲੜਕੀਆਂ ਹੀ ਨਹੀਂ ਛੁਡਵਾਈਆਂ ਸਗੋਂ ਉਸ ਕੋਲੋਂ ਲੁੱਟ ਮਾਰ ਦਾ ਸਮਾਨ ਵੀ ਹਲਕਾ ਕੀਤਾ। ਸਤਲੁਜ ਦਰਿਆ ਤੋਂ ਜਮੁਨਾ ਦਰਿਆ ਤੱਕ ਇਨ੍ਹਾਂ ਹਾਕਮਾਂ ਦੀ ਵੱਡੀ ਜਿੱਤ ਦਾ ਸਾਰਾ ਨਸ਼ਾ ਲਾਹ ਦਿੱਤਾ। ਕਈ ਵਾਰੀ ਹਮਲੇ ਕਰਕੇ ਵਖਤ ਪਾਇਆ। ਸਿੱਖਾਂ ਨੇ ਸਮਾਨ ਤਾਂ ਕੋਲ ਰੱਖ ਲਿਆ ਪਰ ਲੜਕੀਆਂ ਨੂੰ ਬਾਇੱਜ਼ਤ ਘਰੋ ਘਰੀਂ ਪਹੁੰਚਾ ਕੇ ਸਿੱਖ ਕਿਰਦਾਰ ਦੀ ਤਸਵੀਰ ਵੀ ਪੇਸ਼ ਕੀਤੀ। ਇਨ੍ਹਾਂ ਹਮਲਿਆਂ ਦੌਰਾਨ ਸਿੱਖਾਂ ਦੇ ਬੁਲੰਦ ਹੌਸਲੇ ਸਨ ਜਿਸ ਕਰਕੇ ਉਨ੍ਹਾਂ ਇਸ ਕੇਲ ਕਰੇਂਦੇ ਹੰਝ ਨੂੰ ਹੀ ਅਚਿੰਤੇ ਬਾਜ ਬਣਕੇ ਨਹੀਂ ਸੀ ਪਏ ਸਗੋਂ ਉਨ੍ਹਾਂ ਨੇ ਜਲੰਧਰ ਦੇ ਫੌਜਦਾਰ, ਸਰਹੰਦ, ਮਲੇਰਕੋਟਲਾ ਆਦਿਕ ਥਾਵਾਂ 'ਤੇ ਚੰਗੀ ਮਾਰ ਮਾਰ ਕੇ ਇਸ ਦੇ ਨਾਲ ਹੀ ਲਾਹੌਰ 'ਤੇ ਵੀ ਕਬਜ਼ਾ ਕਰ ਲਿਆ। ਇਨ੍ਹਾਂ ਦਿਨਾਂ ਵਿੱਚ ਹੀ 27 ਅਕਤੂਬਰ 1761 ਨੂੰ ਖਾਲਸੇ ਦਾ ਸਾਲਾਨਾ ਸਰਬੱਤ ਖਾਲਸਾ ਹੋਣਾ ਸੀ। ਕਿਉਂਕਿ ਵਕਤ ਲੱਗਦਿਆਂ ਖਾਲਸੇ ਨੇ ਦੀਵਾਲੀ ਅਤੇ ਵਿਸਾਖੀ ਤੇ ਸਰਬੱਤ ਖਾਲਸਾ ਦੇ ਰੂਪ ਵਿਚ ਇਕੱਠੇ ਹੋ ਕੇ ਕੌਮੀ ਫੈਸਲੇ ਵੀ ਕਰਨੇ ਹੁੰਦੇ ਸਨ। ਇਸ ਵਾਰੀ ਸਿੱਖਾਂ ਨੇ ਹੋਰ ਫੈਸਲਿਆਂ ਦੇ ਨਾਲ ਨਾਲ ਇਕ ਬਹੁਤ ਜ਼ਰੂਰੀ ਫੈਸਲਾ ਲਿਆ ਕਿ ਸਭ ਤੋਂ ਪਹਿਲਾਂ ਗਦਾਰਾਂ ਨੂੰ ਸੋਧਿਆ ਜਾਵੇ। ਇਨ੍ਹਾਂ ਗਦਾਰਾਂ ਵਿਚੋਂ ਸਭ ਤੋਂ ਪਹਿਲੀ ਕਤਾਰ ਦਾ ਗਦਾਰ ਨਿਰੰਜਨੀਆਂ ਵਿਚੋਂ ਆਕਲ ਦਾਸ ਜੰਡਿਆਲਾ ਸੀ। ਸਿੱਖਾਂ ਨੇ ਵਕਤ ਮਿਲਦਿਆਂ ਹੀ ਆਕਲ ਦਾਸ ਦੇ ਨਿਵਾਸ ਜੰਡਿਆਲੇ ਨੂੰ ਘੇਰ ਲਿਆ। ਇਸ ਕੋਲ ਵਕਤੀ ਹਾਕਮ ਦੀ ਤਾਕਤ ਤੇ ਹੀ ਸੀ। ਇਸ ਨੇ ਅਹਿਮਦ ਸ਼ਾਹ ਅਬਦਾਲੀ ਕੋਲ ਵੀ ਸੁਨੇਹਾ ਭੇਜ ਦਿੱਤਾ। ਅਹਿਮਦ ਸ਼ਾਹ ਅਬਦਾਲੀ ਤਾਂ ਵਿਦੇਸ਼ੀ ਸੀ ਉਸ ਦਾ ਕੰਮ ਹੀ ਗਦਾਰਾਂ ਦੇ ਸਿਰ 'ਤੇ ਚਲਦਾ ਸੀ ਜਿਸ ਕਰਕੇ ਉਸ ਨੇ ਰੋਹਤਾਸ ਤੋਂ ਆਪਣੀ ਕੁਝ ਫੌਜ ਇਸ ਦੀ ਹਿਫਾਜ਼ਤ ਵਾਸਤੇ ਭੇਜ ਦਿੱਤੀ।

ਜਦੋਂ ਸਿੱਖਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਗਦਾਰ ਨੂੰ ਫਿਰ ਦੁਬਾਰਾ ਸੋਧਣ ਦਾ ਵਿਚਾਰ ਬਣਾ ਕੇ ਅਬਦਾਲੀ ਦੀਆਂ ਫੌਜਾਂ ਤੋਂ ਕਿਨਾਰਾ ਕਰਨਾ ਯੋਗ ਸਮਝ ਕੇ ਆਪ ਪਰਿਵਾਰਾਂ ਸਮੇਤ ਮਾਲਵੇ ਵੱਲ ਨੂੰ ਕੂਚ ਕਰਨ ਲੱਗ ਪਏ। ਬੱਚਿਆਂ ਪਰਿਵਾਰਾਂ ਸਮੇਤ ਹੋਣ ਕਰਕੇ ਕੋਈ ਬਹੁਤਾ ਪੰਧ ਤਹਿ ਕਰਕੇ ਕਿਸੇ ਖਾਸ ਸੁਰਖਿਅਤ ਥਾਂ 'ਤੇ ਨਹੀਂ ਪਹੁੰਚ ਸਕੇ ਸਨ। ਸਿੰਘ ਮਲੇਰਕੋਟਲੇ ਦੇ ਲਾਗੇ ਜੰਗਲ ਵਿੱਚ ਜਿਸ ਨੂੰ ਅੱਜ ਕੱਲ ਕੂਪਰਹੀੜਾ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ, ਇਹ ਅਸਲ ਵਿਚ ਲਾਗੇ ਲਾਗੇ ਦੋ ਵੱਖੋ ਵੱਖਰੇ ਪਿੰਡ ਕੂਪ ਅਤੇ ਰਹੀੜਾ ਸਨ। ਇਥੇ ਸਿੰਘਾਂ ਦਾ ਜਥਾ ਹਾਲੇ ਅੱਗੇ ਦੇ ਚਾਲੇ ਪਾਉਣ ਦੀ ਤਿਆਰੀ ਵਿੱਚ ਹੀ ਸੀ ਕਿ ਅਚਾਨਕ ਅਬਦਾਲੀ ਫੌਜਾਂ ਨੇ ਆ ਕੇ ਹਮਲਾ ਕਰ ਦਿੱਤਾ। ਅਸਲ ਵਿੱਚ ਸਿੱਖ ਇਥੇ ਇਕ ਧੋਖਾ ਖਾ ਗਏ। ਇਨ੍ਹਾਂ ਨੂੰ ਇਹ ਭਰੋਸਾ ਸੀ ਕਿ ਇਥੋਂ ਦਾ ਕੋਈ ਸਾਡੇ 'ਤੇ ਹਮਲਾਵਰ ਬਣਕੇ ਨਹੀਂ ਆ ਸਕਦਾ ਅਤੇ ਅਬਦਾਲੀ ਦੀਆਂ ਫੌਜਾਂ ਆਉਣ ਨੂੰ ਬਹੁਤ ਵਕਤ ਲੱਗ ਜਾਣਾ ਹੈ। ਇਸ ਤਰ੍ਹਾਂ ਅਬਦਾਲੀ ਦੀਆਂ ਫੌਜਾਂ ਦਾ ਅਚਾਨਕ ਹੋਇਆ ਹਮਲਾ ਅਤੇ ਸਰੰਹਦ ਤੋਂ ਜੈਨ ਖਾਨ ਅਤੇ ਮਲੇਰਕੋਟਲੇ ਦੇ ਭੀਖਨ ਖਾਨ ਦਾ ਹਮਲਾ ਵੀ ਇਕ ਘੱਲੂਘਾਰੇ ਦਾ ਇਤਿਹਾਸ ਸਿਰਜ ਗਿਆ। ਇਹ ਹਮਲਾ 5 ਫਰਵਰੀ 1762 ਨੂੰ ਹੋਇਆ ਸੀ। ਸਿੱਖ ਸਰਦਾਰਾਂ ਦੀ ਸਲਾਹ ਨਾਲ ਜਥੇ ਨੇ ਬਰਨਾਲੇ ਵਾਲੇ ਪਾਸੇ ਨੂੰ ਚੱਲਣ ਦਾ ਮਤਾ ਕੀਤਾ ਪਰ ਚਾਰੇ ਪਾਸਿਆਂ ਤੋਂ ਘੇਰਾ ਪਿਆ ਹੋਣ ਕਰਕੇ ਸਿੱਖਾਂ ਦਾ ਬਹੁਤ ਗਿਣਤੀ ਵਿੱਚ ਕਤਲੇਆਮ ਹੋਇਆ। ਵੱਖੋ-ਵੱਖਰੇ ਵਿਦਵਾਨਾਂ ਦੀ ਵੱਖੋ-ਵੱਖਰੀ ਗਿਣਤੀ ਹੈ ਪਰ ਸਾਰਿਆਂ ਦੀ ਵਿਚਾਰ ਦਾ ਨਿਚੋੜ ਕੱਢੀਏ ਤਾਂ ਕਰੀਬ 30 ਹਜ਼ਾਰ ਤੋਂ ਚਾਲੀ ਹਜ਼ਾਰ ਦੇ ਵਿਚਕਾਰ ਇਕੋ ਦਿਨ ਵਿੱਚ ਕਤਲ ਹੋਇਆ ਸੀ। ਹਰ ਪਾਸੇ ਲਾਸ਼ਾਂ ਹੀ ਲਾਸ਼ਾਂ ਅਤੇ ਧਰਤੀ 'ਤੇ ਡੁੱਲਿਆ ਖੂਨ ਛਪੜੀਆਂ ਦਾ ਰੂਪ ਧਾਰਨ ਕਰ ਗਿਆ ਸੀ। ਇਸ ਕਤਲੋਗਾਰਦ ਦੀ ਗਿਣਤੀ ਸ਼ਾਇਦ ਹੋਰ ਵੀ ਵੱਧ ਜਾਂਦੀ ਪਰ ਜਦੋਂ ਅਬਦਾਲੀ ਦੀਆਂ ਫੌਜਾਂ ਪਾਣੀ ਦੀ ਪਿਆਸ ਨਾਲ ਤੜਫ ਉਠੀਆਂ ਤਾਂ ਉਨ੍ਹਾਂ ਨੇ ਇਹ ਵੀ ਪ੍ਰਤੱਖ ਦੇਖ ਲਿਆ ਸੀ ਕਿ ਇਤਨੀ ਬੁਰੀ ਤਰ੍ਹਾਂ ਸਿੱਖਾਂ ਦਾ ਕਤਲ ਕਰਨ ਦੇ ਬਾਵਜੂਦ ਵੀ ਸਿੱਖਾਂ ਦੇ ਹੌਸਲੇ ਬੁਲੰਦ ਸਨ, ਇਨ੍ਹਾਂ ਨੂੰ ਖਤਮ ਕਰ ਸਕਣਾ ਸੰਭਵ ਨਹੀਂ ਤਾਂ ਫੌਜਾਂ ਪਿੱਛੇ ਹੱਟ ਗਈਆਂ ਅਤੇ ਸਿੱਖਾਂ ਦਾ ਬਚਿਆ ਜਥਾ ਹਠੂਰ ਦੀ ਢਾਬ ਵਾਲੇ ਪਾਸੇ ਨਿਕਲ ਗਿਆ। ਇਤਨੀ ਭਾਰੀ ਗਿਣਤੀ ਅੰਦਰ ਸਿੱਖ ਸ਼ਹੀਦ ਹੋ ਗਏ ਪਰ ਸਿਰਫ ਤਿੰਨ ਮਹੀਨਿਆਂ ਅੰਦਰ ਹੀ ਜਦੋਂ ਕਿ ਅਬਦਾਲੀ ਵੀ ਪੰਜਾਬ ਵਿਚ ਹੀ ਸੀ ਫਿਰ ਸਰਹੰਦ 'ਤੇ ਕਾਬਜ਼ ਹੋ ਕੇ ਲਾਹੌਰ ਦੇ ਇਲਾਕੇ ਅੰਦਰ ਵੀ ਤਰੱਥਲੀ ਮਚਾ ਦਿੱਤੀ। ਇਹ ਘੱਲੂਘਾਰਾ ਪਹਿਲੇ ਨਾਲੋਂ ਵੱਡਾ ਹੋਣ ਕਰਕੇ ਇਸ ਦਾ ਨਾਮ ਵੱਡਾ ਘੱਲੂਘਾਰਾ ਅਤੇ 1746 ਵਾਲੇ ਦਾ ਨਾਮ ਛੋਟਾ ਘੱਲੂਘਾਰਾ ਪੈ ਗਿਆ। ਇਸ ਘੱਲੂਘਾਰੇ ਨੇ ਅਹਿਮਦ ਸ਼ਾਹ ਅਬਦਾਲੀ ਦਾ ਇਹ ਭਰਮ ਤੋੜ ਦਿਤਾ ਸੀ ਕਿ ਇਹ ਲੋਕ ਮਰਹੱਟਿਆਂ ਵਾਂਗ (1761) ਮਾਰਿਆਂ ਖਤਮ ਨਹੀਂ ਹੋਣ

ਲੱਗੇ। ਸ਼ਹੀਦਾਂ ਦਾ ਡੁੱਲ੍ਹਿਆ ਖ਼ੂਨ ਇਨ੍ਹਾਂ ਅੰਦਰ ਸਗੋਂ ਨਵੀਂ ਤਾਕਤ ਭਰ ਦਿੰਦਾ ਹੈ। ਅਬਦਾਲੀ ਨੇ ਮੁੜ ਹਮਲੇ ਤਾਂ ਕੀਤੇ ਪਰ ਇਕ ਡਰ ਉਸਦੇ ਅੰਦਰ ਬੈਠ ਗਿਆ ਸੀ ਜਿਸ ਕਰਕੇ ਉਸ ਦੇ 1762 ਤੋਂ ਬਾਅਦ ਦੇ ਹਮਲੇ ਉਹ ਨਹੀਂ ਸਨ ਜਿਹੜੇ ਸਿੱਖਾਂ ਨਾਲ ਸਿੱਧੀ ਟੱਕਰ ਲੈ ਸਕਣ। ਇਹ ਘੱਲੂਘਾਰਾ ਸਾਡੇ ਇਤਿਹਾਸ ਦਾ ਅਨਿਖੜਵਾਂ ਅੰਗ ਬਣ ਗਿਆ।

ਤੀਜਾ ਘੱਲੂਘਾਰਾ ਵੀ ਸਿੱਖਾਂ ਦੀ ਮਾਨਸਿਕਤਾ ਦਾ ਇਕ ਦੁਖਾਂ ਭਰਿਆ ਅਧਿਆਇ ਹੈ। ਇਸ ਦੇ ਬਹੁਤਾ ਦੁੱਖ ਦੇਣ ਦੇ ਕਈ ਕਾਰਨ ਹਨ ਜਿਵੇਂ ਕਿ ਪਹਿਲੇ ਘੱਲੂਘਾਰਾ ਦਾ ਬਿਗਾਨਿਆਂ ਵੱਲੋਂ ਚਾਹਿਆ ਹੋਇਆ ਕਹਿਰ ਸੀ। ਦੁਖ ਤਾਂ ਦੁੱਖ ਹੀ ਹੁੰਦਾ ਹੈ ਪਰ ਜਦੋਂ ਦੁਖ ਦੇਣ ਵਾਲਾ ਬਿਗਾਨਾ ਹੋਵੇ ਤਾਂ ਉਸ ਦਾ ਦਰਦ ਘੱਟ ਜਾਂਦਾ ਹੈ। ਇਹ ਘੱਲੂਘਾਰਾ ਆਪਣਿਆਂ ਨੇ ਵਰਤਾਇਆ ਸੀ। ਦੂਜੀ ਗੱਲ ਜਿਨ੍ਹਾਂ ਲਈ ਦੇਸ਼ ਦੀ ਅਜ਼ਾਦੀ ਮੌਕੇ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ, ਜਿਨ੍ਹਾਂ ਦੇ ਤਿਲਕ ਜੰਞੂ ਖਾਤਰ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਹਾਨ ਸ਼ਹਾਦਤ ਦਿੱਤੀ, ਜਿਨ੍ਹਾਂ ਦੀਆਂ ਬਹੂ ਬੇਟੀਆਂ ਦੀ ਇੱਜ਼ਤ ਦੇ ਸਿੱਖ ਰਾਖੇ ਬਣਦੇ ਰਹੇ, ਜਿਨ੍ਹਾਂ ਖਾਤਰ ਅਥਾਹ ਖ਼ੂਨ ਡੋਲ੍ਹਿਆ, ਉਨ੍ਹਾਂ ਨੇ ਹੀ ਸਾਡੇ ਹੀ ਖ਼ੂਨ ਅੰਦਰ ਸਾਨੂੰ ਹੀ ਡੋਬਣ ਦੀ ਕੋਸ਼ਿਸ਼ ਕੀਤੀ। ਜਿਸ ਹਾਕਮ ਨੂੰ ਸਾਡੀ ਹਿਫਾਜ਼ਤ ਕਰਨੀ ਚਾਹੀਦੀ ਸੀ ਉਸ ਨੇ ਸਗੋਂ ਇਹ ਕਿਹਾ ਕਿ ਜਦੋਂ ਵੱਡਾ ਦਰੱਖਤ ਡਿਗਦਾ ਹੈ ਤਾਂ ਧਰਤੀ ਹਿਲਦੀ ਹੀ ਹੈ। ਮਨੋਰੰਜਨ ਕਰਵਾਉਣ ਵਾਲੇ ਐਕਟਰਾਂ ਨੇ ਸਿੱਖਾਂ ਦਾ ਇਹ ਮਨੋਰੰਜਨ ਕਰਵਾਇਆ ਸੀ ਕਿ ਖ਼ੂਨ ਦੇ ਛਿੱਟੇ ਕਾਤਲਾਂ ਦੇ ਘਰ ਤੱਕ ਜਾਣੇ ਚਾਹੀਦੇ ਹਨ (ਨਵੰਬਰ 1984 ਦੇ ਕਤਲੇਆਮ ਵੱਲ ਇੰਦਰਾ ਗਾਂਧੀ ਦੇ ਕਤਲ ਵੇਲੇ ਅਮਿਤਾਬ ਬਚਨ ਦਾ ਬਿਆਨ ਸੀ) ਜਿਨ੍ਹਾਂ ਦੇ ਨਾਮ ਸੱਜਣਾਂ ਵਰਗੇ ਸਨ ਉਨ੍ਹਾਂ ਨੇ ਸੁਆਲੀਆ ਚਿੰਨ੍ਹ ਲਾ ਦਿੱਤਾ ਕਿ ਜੇ ਕਰ ਤੁਹਾਡੇ ਵਰਗੇ ਸੱਜਣ ਹੁੰਦੇ ਹਨ ਤਾਂ ਵੈਰੀ ਦੀ ਕਿਹੜੀ ਤਸਵੀਰ ਦਿਖਾਓਗੇ? ਸਭ ਤੋਂ ਵੱਡਾ ਦੁੱਖ ਆਪਾ ਵਾਰ ਕੇ ਹੱਕ ਲੈ ਕੇ ਦੇਣ ਵਾਲਿਆਂ ਨਾਲ, ਹੱਕਾਂ ਨੂੰ ਬਰਾਬਰ ਦਾ ਵਾਧਾ ਰੱਖਣ ਦੇ ਵਾਅਦੇ ਕਰਕੇ ਜਦੋਂ ਉਨ੍ਹਾਂ ਨੇ ਆਪਣਾ ਹੱਕ ਮੰਗਿਆ ਤਾਂ ਅੱਤਵਾਦੀ ਕਹਿ ਕੇ ਉਨ੍ਹਾਂ 'ਤੇ ਅਜਿਹਾ ਕਹਿਰ ਕੀਤਾ ਜਿਸ ਨੇ ਸਪੱਸ਼ਟ ਕਰ ਦਿੱਤਾ ਕਿ ਬਿਗਾਨੇ ਹਮੇਸ਼ਾਂ ਬਿਗਾਨੇ ਹੀ ਹੁੰਦੇ ਹਨ।

ਇਸ ਘੱਲੂਘਾਰੇ ਦਾ ਪਿਛੋਕੜ ਹੈ ਕਿ 1947 ਦੀ ਵੰਡ ਵੇਲੇ ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਨੇ ਸਿਖਾਂ ਦੀਆਂ ਕੁਰਬਾਨੀਆਂ ਦੇਖ ਕੇ ਕਿਹਾ ਸੀ ਕਿ ਤੁਹਾਨੂੰ ਆਜ਼ਾਦੀ ਦੇ ਨਿੱਘ ਮਾਣਨ ਲਈ ਪੂਰਾ ਪੂਰਾ ਹੱਕ ਦਿਆਂਗੇ ਪਰ ਜਦੋਂ ਉਹ ਹੱਕ ਲੈਣ ਦਾ ਵਕਤ ਆਇਆ ਤਾਂ ਹੱਕ ਦੇਣਾ ਤਾਂ ਇਕ ਪਾਸੇ ਸਿਰਫ ਯਾਦ ਕਰਵਾਉਣ ਨਾਲ ਹੀ ਗਦਾਰੀ ਦਾ ਫਤਵਾ ਦਿਵਾ ਦਿੱਤਾ। ਇਥੋਂ ਤਰੇੜ ਪੈ ਗਏ ਜਿਸ ਨੂੰ ਹਾਕਮਾਂ ਦੀ ਬਦਨੀਤੀ ਨੇ ਹੋਰ ਵਾਧਾ ਕਰਕੇ ਲੰਮਾ ਪਾੜਾ ਪਾ ਦਿੱਤਾ। ਸਾਰੇ ਦੇਸ਼ ਅੰਦਰ ਭਾਸ਼ਾ ਦੇ ਅਧਾਰ 'ਤੇ ਸੂਬਿਆਂ ਦੀ ਵੰਡ ਹੋਈ ਜਦੋਂ

ਪੰਜਾਬ ਨੂੰ ਪੰਜਾਬੀ ਦੇ ਅਧਾਰ 'ਤੇ ਵੰਡਣ ਦਾ ਮਸਲਾ ਆਇਆ ਤਾਂ ਰਾਜਨੀਤਕ ਬੇਈਮਾਨੀ ਦੀ ਮਿਸਾਲ ਨਾਹ ਕਰਕੇ ਕਾਇਮ ਕੀਤੀ। ਸੰਘਰਸ਼ ਚੱਲਿਆ, ਸਿਰਫ ਲਾਰੇ ਹੀ ਪੱਲੇ ਪਏ। ਦੇਸ਼ ਦੀ ਖਾਤਰ ਆਪਾ ਵਾਰਨ ਵਾਲਿਆਂ ਨੂੰ ਹੀ ਦੇਸ਼ ਧ੍ਰੋਹੀ ਪ੍ਰਗਟ ਕਰਨ ਲੱਗ ਪਏ। ਅਖ਼ਬਾਰਾਂ, ਕੁਰਬਾਨੀ ਦੀਆਂ ਗਾਥਾ ਸੁਣਾਉਣ ਦੀ ਥਾਂ ਸਿੱਖਾਂ ਨੂੰ ਅਖੰਡਤਾ ਦੇ ਵਿਰੋਧੀ ਪ੍ਰਗਟ ਕਰਨ ਲੱਗ ਪਈਆਂ। ਇਕ ਚੰਦਰੀ ਬਿਮਾਰੀ ਜਿਹੜੀ ਗਦਾਰੀ ਕਰਨ ਦੀ ਅੱਜ ਤੱਕ ਸਿੱਖੀ ਦਾ ਲਹੂ ਪੀ ਰਹੀ ਹੈ ਇਸ ਨੇ ਉਦੋਂ ਵੀ ਸਿੱਖਾਂ ਅੰਦਰ ਫੁੱਟ ਪਾ ਕੇ ਮੰਜ਼ਿਲਾਂ ਦੇ ਰਾਹੀਆਂ ਨੂੰ ਰਾਹਾਂ ਵਿੱਚ ਹੀ ਰੋਲ ਦਿੱਤਾ ਸੀ।

ਨਿਰੰਕਾਰੀ ਲਹਿਰ ਦੇ ਮੁਖੀਆਂ ਨੇ ਅਰੰਭਕ ਕਦਮ ਚੰਗੇ ਸੁਧਾਰ ਵਾਲੇ ਪੁੱਟੇ ਸਨ ਜਿਸ ਕਰਕੇ ਉਨ੍ਹਾਂ ਨੂੰ ਬਣਦਾ ਸਤਿਕਾਰ ਦਿੱਤਾ ਗਿਆ ਪਰ ਚੰਦ ਕਦਮਾਂ ਦੀ ਦੂਰੀ ਦੀ ਤਹਿ ਕੀਤੀ ਸੀ ਕਿ ਇਨ੍ਹਾਂ ਵਿਚੋਂ ਇਕ ਧੜਾ ਸਿੱਖੀ ਦਾ ਵਿਰੋਧੀ ਬਣ ਗਿਆ। ਇਨ੍ਹਾਂ ਨੇ ਸਿੱਖਾਂ ਦੇ ਹੀ ਖਿਲਾਫ਼ ਅੱਗ ਉਗਲਨੀ ਸ਼ੁਰੂ ਕਰ ਦਿੱਤੀ। ਜਿਸ ਕਰਕੇ ਧਾਰਮਿਕ ਸੇਵਾ ਕਰਨ ਵਾਲੀ ਟਕਸਾਲ ਦੇ ਮੁਖੀ ਬਾਬਾ ਜਰਨੈਲ ਸਿੰਘ ਨੂੰ ਵਕਤੀ ਹਲਾਤਾਂ ਨੇ ਮਜਬੂਰ ਕੀਤਾ ਕਿ ਜਿਹੜੇ ਲੋਕ ਅਜਿਹੀ ਵੀਚਾਰ ਰੱਖਦੇ ਹਨ ਤਾਂ ਉਨ੍ਹਾਂ ਨਾਲ ਪਹਿਲਾਂ ਵੀਚਾਰ ਕੀਤੀ ਜਾਵੇ। 1977 ਨੂੰ ਨਿਰੰਕਾਰੀ ਦਰਬਾਰ ਅੰਮ੍ਰਿਤਸਰ ਹੀ ਲੱਗਣਾ ਸੀ। ਉਨ੍ਹਾਂ ਵੱਲੋਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਬੋਲੇ ਨਿਰਾਦਰ ਭਰੇ ਸ਼ਬਦਾਂ ਦੀ ਵਰਤੋਂ ਨੂੰ ਰੋਕਣ ਲਈ ਅਖੰਡ ਕੀਰਤਨੀ ਜਥੇ ਅਤੇ ਟਕਸਾਲ ਦੇ ਕੁਝ ਸਿੰਘ ਸਮਝਾਉਣ ਲਈ ਸ਼ਾਂਤਮਈ ਢੰਗ ਨਾਲ ਗਏ। ਹਾਕਮਾਂ ਦੇ ਪਿੱਠ ਠੋਕਣ ਦੇ ਕਾਰਨ ਅਤੇ ਉਸ ਵਕਤ ਪੰਜਾਬ ਵਿੱਚ ਵੀ ਅਕਾਲੀ ਸਰਕਾਰ ਦੀ ਗਦਾਰੀ ਕਾਰਨ ਉਨ੍ਹਾਂ ਨੇ ਬੇਦਰਦੀ ਨਾਲ 18 ਸਿੰਘ ਸ਼ਹੀਦ ਕਰ ਦਿੱਤੇ। ਇਹ ਅਜਿਹੀ ਅੱਗ ਸੀ ਜਿਸ ਨੇ ਪੰਜਾਬ ਦੀ ਜਾਂ ਸਿੱਖਾਂ ਦੀ ਮਾਨਸਿਕਤਾ ਅੰਦਰ ਅੱਗ ਬਾਲ ਦਿੱਤੀ। ਸੰਨ 1981 ਅੰਦਰ ਕਈ ਤਰ੍ਹਾਂ ਦੇ ਕਤਲ ਹੋਣੇ ਸ਼ੁਰੂ ਹੋ ਗਏ ਇਨ੍ਹਾਂ ਵਿੱਚ ਕਾਤਲ ਭਾਵੇਂ ਹੋਰ ਵੀ ਹੋਣ ਪਰ ਹਰ ਵਾਰੀ ਨਾਮ ਸਿੱਖਾਂ ਦਾ ਹੀ ਵਰਤਿਆ ਜਾਂਦਾ ਰਿਹਾ।

6 ਅਪ੍ਰੈਲ ਸੰਨ 1982 ਨੂੰ ਜ਼ਿਲ੍ਹਾ ਪਟਿਆਲਾ ਅੰਦਰ ਪੈਂਦੇ ਕਪੂਰੀ ਨਗਰ ਤੋਂ ਪ੍ਰਧਾਨ ਮੰਤਰੀ ਨੇ ਨਹਿਰ ਕੱਢ ਕੇ ਪੰਜਾਬ ਦਾ ਪਾਣੀ ਬਾਹਰੀ ਸੂਬਿਆਂ ਨੂੰ ਦੇਣ ਲਈ ਨਹਿਰ ਪੁੱਟਣ ਦਾ ਉਦਘਾਟਨ ਕੀਤਾ। ਪੰਜਾਬ ਦੇ ਪਾਣੀ ਦਾ ਮਸਲਾ ਭਾਵੇਂ ਪੰਜਾਬ ਅੰਦਰ ਵਸਦੇ ਹਰ ਤਬਕੇ ਲਈ ਸਾਂਝਾ ਹੀ ਦੁੱਖ ਸੀ ਪਰ ਇਸ ਲਈ ਵੀ ਮੋਰਚਾ ਸਿੱਖਾਂ ਨੇ ਹੀ ਲਾਇਆ। ਸੰਨ 1982 ਨੂੰ ਹੀ ਇਹ ਮੋਰਚਾ ਧਰਮ ਯੁੱਧ ਦਾ ਨਾਂ ਰੱਖ ਕੇ ਕਪੂਰੀ ਤੋਂ ਬਦਲ ਕੇ ਅੰਮ੍ਰਿਤਸਰ ਲਿਆਂਦਾ ਗਿਆ। ਹਾਲਾਤ ਹੋਰ ਵਿਗੜੇ ਜਿਸ ਕਰਕੇ 6 ਅਕਤੂਬਰ 1983 ਨੂੰ ਪੰਜਾਬ ਰਾਸ਼ਟਰਪਤੀ ਰਾਜ ਦੇ ਹਵਾਲੇ ਕਰ ਦਿੱਤਾ। ਬਾਬਾ ਜਰਨੈਲ ਸਿੰਘ ਦੀ ਨਿਧੜਕ ਅਗਵਾਈ ਹੋਣ ਕਰਕੇ ਉਨ੍ਹਾਂ ਨੇ ਵੀ ਆਪਣਾ ਨਿਵਾਸ ਪਹਿਲਾਂ ਗੁਰੂ ਨਾਨਕ ਨਿਵਾਸ ਅਤੇ ਮਗਰੋਂ ਸ੍ਰੀ

ਅਕਾਲ ਤਖ਼ਤ 'ਤੇ ਲਿਆਂਦਾ। ਇਸ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਕੁਝ ਕੁ ਸਾਡੀਆਂ ਵੀ ਕਮਜ਼ੋਰੀਆਂ ਸਨ। ਪੰਜਾਬ ਦੀ ਅੱਗ ਦਾ ਸੇਕ ਦਿੱਲੀ ਸਰਕਾਰ ਤੱਕ ਵੀ ਪਹੁੰਚ ਰਿਹਾ ਸੀ। ਉਨ੍ਹਾਂ ਨੇ ਵੀ ਇਸ ਅੱਗ ਨੂੰ ਸਮਝ ਕੇ ਬੁਝਾਉਣ ਦੀ ਥਾਂ ਇਸ ਦੇ ਕਾਰਨ ਜਾਨਣ ਤੋਂ ਬਿਨਾਂ ਹੀ ਹਾਕਮੀ ਬਿਰਤੀ ਨਾਲ ਦਬਾ ਕੇ ਹੀ ਇਸ ਦਾ ਹੱਲ ਕੱਢਣ ਦੀ ਤਿਆਰੀ ਕਰਨੀ ਅਰੰਭ ਕਰ ਦਿੱਤੀ। ਇਸ ਦਾ ਸਾਕਾਰ ਰੂਪ ਆਖਿਰ ਵਕਤੀ ਸਰਕਾਰ ਨੇ 3 ਜੂਨ 1984 ਨੂੰ ਪ੍ਰਤੱਖ ਰੂਪ ਵਿੱਚ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਸ਼ਹੀਦੀ ਪੁਰਬ ਮਨਾਉਣ ਆਈਆਂ ਸੰਗਤਾਂ ਸਮੇਤ ਦਰਬਾਰ ਸਾਹਿਬ ਸ੍ਰੀ ਅਮ੍ਰਿਤਸਰ ਨੂੰ ਭਾਰੀ ਫੌਜਾਂ ਨਾਲ ਘੇਰ ਲਿਆ। 5 ਜੂਨ ਅਤੇ 6 ਜੂਨ ਦੀ ਰਾਤ ਨੂੰ ਅਚਾਨਕ ਹਮਲਾ ਕਰ ਦਿੱਤਾ ਜਿਸ ਅੰਦਰ ਆਮ ਗੋਲਾਬਾਰੀ ਹੀ ਨਹੀਂ ਸਗੋਂ ਟੈਂਕਾਂ ਅਤੇ ਤੋਪਖਾਨੇ ਦੀ ਵਰਤੋਂ ਤੋਂ ਵੀ ਕੋਈ ਸੰਕੋਚ ਨਹੀਂ ਕੀਤਾ ਗਿਆ। 7 ਜੂਨ ਨੂੰ ਬਾਬਾ ਜਰਨੈਲ ਸਿੰਘ ਜੀ ਅਤੇ ਉਨ੍ਹਾਂ ਦੇ ਹੋਰ ਸਾਥੀ ਸ਼ਹੀਦ ਹੋ ਗਏ। ਸਿੱਖਾਂ ਦੀ ਗਿਣਤੀ ਕੋਈ ਬਹੁਤੀ ਨਹੀਂ ਸੀ ਪਰ ਜਨਰਲ ਸੁਬੇਗ ਸਿੰਘ ਦੀ ਅਗਵਾਈ ਨੇ ਚੰਗਾ ਸਾਥ ਦਿੱਤਾ। ਬਾਕੀ ਬਚੇ ਲੀਡਰਾਂ ਵਿਚੋਂ ਹਰਚੰਦ ਸਿੰਘ ਲੌਂਗੋਵਾਲ ਅਤੇ ਗੁਰਚਰਨ ਸਿੰਘ ਟੋਹੜਾ ਆਦਿਕ ਨੂੰ ਸਰਕਾਰੀ ਸ਼ਰਨ ਦੇ ਕੇ ਬਾਹਰ ਕੱਢ ਲਿਆ ਗਿਆ। ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹੁਣ, ਸਿੱਖ ਰੈਫਰੈਂਸ ਲਾਇਬਰੇਰੀ ਆਦਿਕ ਦਾ ਚੰਗਾ ਨੁਕਸਾਨ ਕਰਨ ਦੇ ਨਾਲ ਨਾਲ ਕਰੀਬ ਪੰਜ ਹਜ਼ਾਰ ਤੋਂ ਉੱਤੇ ਸਿੰਘ ਸ਼ਹੀਦ ਕਰ ਦਿੱਤੇ ਗਏ। ਭਾਵੇਂ ਫੌਜੀ ਵੀ ਬਹੁਤ ਮਾਰੇ ਗਏ ਪਰ ਇਹ ਉਨ੍ਹਾਂ ਦੀ ਹੀ ਸੋਚ ਸੀ। 34 ਹੋਰ ਥਾਵਾਂ 'ਤੇ ਗੁਰਦੁਆਰਿਆਂ 'ਤੇ ਵੀ ਹਮਲੇ ਕਰਕੇ ਸਿੱਖੀ ਦੀ ਆਤਮਾ ਨੂੰ ਚੰਗਾ ਲਹੂ ਲੁਹਾਣ ਕੀਤਾ ਗਿਆ। ਇਸ ਦਾ ਨਾਮ ਹੀ ਅਸਲ ਵਿੱਚ ਨੀਲਾ ਤਾਰਾ ਜਾਂ ਬਲਿਊ ਸਟਾਰ ਇਸ ਲਈ ਸੀ ਕਿ ਸਿੱਖਾਂ ਦੇ ਨੀਲੇ ਨਿਸ਼ਾਨ, ਨੀਲੀਆਂ ਪੱਗਾਂ ਤਬਾਹ ਕਰਨੀਆਂ ਸਨ।

ਇਸ ਤਰ੍ਹਾਂ ਦੇ ਹਾਲਾਤਾਂ ਨੇ ਜਿਥੇ ਹਰ ਇਕ ਸਿੱਖ ਦਾ ਹਿਰਦਾ ਝੰਜੋੜ ਕੇ ਰੱਖ ਦਿੱਤਾ ਉਥੇ ਸਿੱਖੀ ਸੋਚ ਵਾਲੇ ਫੌਜੀ ਵੀ ਫੌਜ ਵਿਚੋਂ ਬਾਗੀ ਹੋ ਕੇ ਸਰਕਾਰੀ ਜ਼ੁਲਮ ਦੇ ਮੁਕਾਬਲੇ ਉਠ ਖਲੋਤੇ ਪਰ ਇਨ੍ਹਾਂ ਨੂੰ ਵੀ ਥੋੜ੍ਹੀ ਥੋੜ੍ਹੀ ਦੂਰ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ ਸੀ।

ਸਿੱਖ ਸੰਗਤਾਂ ਦੀ ਜਿੰਦ ਜਾਨ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖੀ ਦੀ ਸ਼ਾਨ ਸ੍ਰੀ ਅਕਾਲ ਤਖ਼ਤ ਸਾਹਿਬ ਕੁਝ ਸਮੇਂ ਤੋਂ ਬਾਅਦ ਦਰਸ਼ਨ ਲਈ ਖੋਲ੍ਹ ਦਿੱਤੇ। ਸਰਕਾਰ ਨੇ ਜਬਰ ਦੀਆਂ ਨਿਸ਼ਾਨੀਆਂ ਮਿਟਾਉਣ ਲਈ ਭਾਵੇਂ ਕਈ ਯਤਨ ਕੀਤੇ ਗਏ ਪਰ ਫਿਰ ਵੀ ਸਿੱਖਾਂ ਦੇ ਦਰਸ਼ਨ ਕਰਦਿਆਂ ਹੀ ਸ਼ਾਂਤੀ ਦੇ ਸੋਮੇ, ਮਨੁੱਖਤਾ ਨੂੰ ਸਾਂਝਾ ਉਪਦੇਸ਼ ਦੇਣ ਵਾਲੇ ਪਵਿੱਤਰ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਹ ਦਸ਼ਾ ਦੇਖੀ ਨਹੀਂ ਜਾਂਦੀ ਸੀ। ਇਨ੍ਹਾਂ ਹੀ ਦਿਨਾਂ ਅੰਦਰ ਸ: ਸਤਵੰਤ ਸਿੰਘ, ਸ: ਬੇਅੰਤ ਸਿੰਘ ਨੇ ਵੀ ਆਪਣੇ ਅੰਦਰ ਦੀ ਆਵਾਜ਼ ਸੁਣ ਕੇ

ਦੇਸ਼ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦਾ ਦਿੱਲੀ ਵਿਖੇ 31 ਅਕਤੂਬਰ 1984 ਨੂੰ ਗੋਲੀ ਮਾਰ ਕੇ ਕਤਲ ਕਰ ਦਿੱਤਾ। ਇਸ ਤੋਂ ਫੌਰਨ ਬਾਅਦ ਨਵੰਬਰ ਵਿੱਚ ਦਿੱਲੀ ਵਿਖੇ ਬੇਦੋਸ਼ੇ ਸਿੱਖਾਂ ਦਾ ਕਤਲੇਆਮ ਹੋਇਆ, ਘਰ ਲੁੱਟੇ ਗਏ, ਲੜਕੀਆਂ ਦੀਆਂ ਜ਼ਿੰਦਗੀਆਂ ਬਰਬਾਦ ਕੀਤੀਆਂ ਗਈਆਂ। ਦੁੱਖ ਦੀ ਗੱਲ ਹੈ ਕਿ ਹਾਕਮਾਂ ਨੇ ਜੋ ਕਰਨੀ ਸੀ ਕੀਤੀ ਪਰ ਅਦਾਲਤੀ ਇਨਸਾਫ਼ ਨੂੰ ਵੀ ਕਈ ਦੁਖੀ ਪਰਿਵਾਰ ਤਰਸਦੇ ਆਪਣੀ ਜ਼ਿੰਦਗੀ ਦਾ ਅੰਤ ਕਰ ਗਏ।

ਇਹ ਆਪਣਿਆਂ ਦਾ ਆਪਣਿਆਂ 'ਤੇ ਢਾਹਿਆ ਕਹਿਰ ਤੀਜਾ ਘੱਲੂਘਾਰਾ ਹੈ ਜਿਸ ਦੀ ਪੀੜਾ ਸ਼ਾਇਦ ਸਿੱਖੀ ਦੀ ਮਾਨਸਿਕਤਾ ਵਿਚੋਂ ਕਦੇ ਨਾ ਭੁੱਲੇ। ਰੱਬ ਅੱਗੇ ਅਰਦਾਸ ਹੈ ਕਿ ਕਿਸੇ ਵੀ ਕੌਮ ਦਾ ਅਜਿਹਾ ਉਜਾੜਾ ਨਾ ਪਵੇ ਪਰ ਕਈ ਵਾਰੀ ਅਣਖਾਂ ਗੈਰਤਾਂ ਦਾ ਮੁੱਲ ਅਜਿਹੇ ਘੱਲੂਘਾਰਿਆਂ ਨਾਲ ਹੀ ਤਾਰਨਾ ਪੈਂਦਾ ਹੈ। ਰੱਬ ਕਰੇ ਸਿੱਖੀ ਦੀ ਬਗੀਚੀ ਦੇ ਬੂਟੇ ਸਦਾ ਪ੍ਰਫੁਲਤ ਰਹਿਣ ਅਤੇ ਮਾਨਵਤਾ ਦੇ ਭਲੇ ਲਈ ਆਪਾ ਵਾਰਦੇ ਰਹਿਣ ਤਾਂ ਕਿ ਸੰਸਾਰ ਬੇਗਮਪੁਰਾ ਸਹਰ ਕੋ ਨਾਉ ਬਣ ਕੇ ਸੁਖੀ ਹੋ ਸਕੇ।

# ਘਾਟਾ

ਮਨੁੱਖ ਦੀ ਸੋਚ ਉਪਰ ਮਾਇਆ ਆਪਣੀ ਤਾਕਤ ਨਾਲ ਪੂਰਨ ਤੌਰ 'ਤੇ ਕਬਜ਼ਾ ਕਰ ਲੈਂਦੀ ਹੈ। ਮਾਇਆ ਦੀ ਗੁਲਾਮ ਹੋਈ ਸੋਚ ਦੇ ਫੁਰਨੇ ਸਿਰਫ ਮਾਇਆ ਦੁਆਲੇ ਹੀ ਘੁੰਮਦੇ ਹਨ। ਮਨੁੱਖ ਮਾਇਆ ਦੀ ਬਹੁਤੀ ਆਮਦ ਨੂੰ ਵਾਧਾ ਅਤੇ ਥੋੜ੍ਹੀ ਆਉਣ ਦਾ ਨਾਮ ਘਾਟਾ ਰੱਖ ਲੈਂਦਾ ਹੈ। ਗੁਰਮਤਿ ਤੋਂ ਟੁੱਟਿਆ ਹੋਣ ਕਰਕੇ ਉਸ ਵਾਧੇ ਘਾਟੇ ਨਾਲ ਹੀ ਦੁੱਖ ਸੁੱਖ ਵੀ ਮਹਿਸੂਸ ਕਰਨ ਲੱਗ ਜਾਂਦਾ ਹੈ। ਗੁਰਮਤਿ ਦੀ ਵੀਚਾਰਧਾਰਾ ਇਸ ਦੀ ਸੋਚ ਅੰਦਰ ਇਕ ਨਵਾਂ ਚਿਰਾਗ ਜਗਾ ਦਿੰਦੀ ਹੈ ਜਿਸ ਦੀ ਰੌਸ਼ਨੀ ਵਿੱਚ ਫਿਰ ਪਤਾ ਲੱਗਦਾ ਹੈ ਕਿ ਅਸਲ ਵਿੱਚ ਵਾਧਾ ਘਾਟਾ ਇਹ ਨਹੀਂ, ਅਸਲ ਘਾਟਾ ਤਾਂ ਹਰ ਰੋਜ਼ ਪੈ ਰਿਹਾ ਹੈ। ਜੀਵ ਅਮੋਲਕ ਜ਼ਿੰਦਗੀ ਦੇ ਵਿਰਸੇ ਨੂੰ ਅਗਿਆਨਤਾ ਦੀ ਭੱਠੀ ਵਿੱਚ ਆਪ ਹੀ ਸਾੜ ਕੇ ਸੁਆਹ ਕਰ ਰਿਹਾ ਹੈ। ਅਸਲ ਘਾਟਾ ਜ਼ਿੰਦਗੀ ਦਾ ਹੈ। ਬਾਕੀ ਘਾਟੇ ਤਾਂ ਕਦੇ ਨਾ ਕਦੇ ਸਮੇਂ ਦੇ ਗੇੜ ਨਾਲ ਵਾਧੇ ਵਿੱਚ ਵੀ ਆ ਜਾਂਦੇ ਹਨ ਪਰ ਜਿਹੜਾ ਜ਼ਿੰਦਗੀ ਰੂਪ ਹੀਰੇ ਦਾ ਘਾਟਾ ਹੈ ਇਹ ਕਦੇ ਵੀ ਪੂਰਾ ਨਹੀਂ ਕੀਤਾ ਜਾ ਸਕਦਾ। ਹੀਰੇ ਵੇਚ ਕੇ ਇਕੱਠੀਆਂ ਕੀਤੀਆਂ ਕੌਡੀਆਂ ਦਾ ਮੁੱਲ ਕਦੇ ਵੀ ਇਨਾ ਨਹੀਂ ਪੈਂਦਾ ਕਿ ਉਹ ਹੀਰੇ ਦਾ ਮੁੱਲ ਪ੍ਰਾਪਤ ਕਰ ਲੈਣ। ਗੁਰਮਤਿ ਦੀ ਸੋਝੀ ਗੁਰੂ ਜੀ ਕੋਲੋਂ ਹੋਣੀ ਹੈ ਸੋ ਸਭ ਤੋਂ ਪਹਿਲਾ ਘਾਟਾ ਤਾਂ ਇਹੋ ਹੀ ਬਹੁਤ ਵੱਡਾ ਹੈ ਕਿ ਜਦੋਂ ਤੱਕ ਜ਼ਿੰਦਗੀ ਦੀ ਬੇੜੀ ਵਿੱਚ ਗੁਰੂ ਮਲਾਹ ਨਹੀਂ ਬਣਿਆ, ਉਨਾ ਚਿਰ ਮੰਜ਼ਿਲ ਨਹੀਂ ਮਿਲ ਸਕਦੀ। ਗੁਰੂ ਮਿੱਤਰ ਹੀ ਐਸਾ ਹੈ ਜਿਹੜਾ ਹਰ ਵਕਤ ਮੇਰੀ ਸਹਾਇਤਾ ਕਰਦਾ ਹੈ ਅਤੇ ਪ੍ਰੇਰਨਾ ਦਿੰਦਾ ਰਹਿੰਦਾ ਹੈ ਕਿ ਭਾਈ, ਰੱਬੀ ਯਾਦ ਤੋਂ ਬਿਨਾਂ ਹੋਰ ਸਾਰੇ ਸੌਦਿਆਂ ਅੰਦਰ ਘਾਟਾ ਹੀ ਘਾਟਾ ਹੈ ਪਰ ਜਿਸ ਮਨੁੱਖ ਦੇ ਮਨ ਵਿੱਚ ਪ੍ਰਮੇਸ਼ਰ ਦਾ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ ਉਥੇ ਕਦੇ ਘਾਟਾ ਨਹੀਂ ਪੈਂਦਾ। ਪਾਵਨ ਬਚਨ ਹਨ :—

**ਐਸਾ ਹਮਰਾ ਸਖਾ ਸਹਾਈ॥ ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ॥**
**ਸਗਲੀ ਸਉਦੀ ਤੋਟਾ ਆਵੈ॥ ਨਾਨਕ ਰਾਮ ਨਾਮੁ ਮਨਿ ਭਾਵੈ॥ (356)**

ਮਾਇਆ ਦੀ ਪਕੜ ਹੋਣ ਕਰਕੇ ਬੰਦਾ ਹਰ ਵਕਤ ਮਾਇਆ ਮਗਰ ਹੀ ਲੱਗਾ ਰਹਿੰਦਾ ਹੈ। ਕਿੰਨਾ ਚੰਗਾ ਹੁੰਦਾ ਕਿ ਮਾਇਆ ਵਿੱਚ ਰਹਿੰਦਾ ਹੋਇਆ ਇਹ ਗੁਰੂ ਸੰਦੇਸ਼ ਚੇਤਾ ਰੱਖਦਾ ਕਿ ਇਕ ਦਿਨ ਇਸ ਦਾ ਮਾਇਆ ਨੇ ਸਾਥੀ ਨਹੀਂ ਬਣਨਾ ਬਲਕਿ ਮਾਇਆ ਦੀ ਯੋਗ ਵਰਤੋਂ ਕਰ ਸਕਾਂ। ਜਿਵੇਂ ਗੁੜ ਦੁਆਲੇ

ਭਾਉਣ ਵਾਲੀ ਮੱਖੀ ਗੁੜ 'ਤੇ ਬੈਠ ਕੇ ਆਪਣੇ ਹੀ ਜੀਵਨ ਦਾ ਅੰਤ ਕਰ ਲੈਂਦੀ ਹੈ ਇਹੋ ਕਹਾਣੀ ਮਨੁੱਖੀ ਜੀਵਨ ਦੀ ਹੈ।

**ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥**
**ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥**
**ਗੁੜੁ ਮਿਠਾ ਮਾਇਆ ਪਸਰਿਆ**
**ਮਨਮੁਖੁ ਲਗਿ ਮਾਖੀ ਪਚੈ ਪਚਾਇ॥ (41)**

ਮਨੁੱਖ ਕਦੇ ਜੀਵਨ ਦੇ ਘਾਟੇ ਵੱਲ ਝਾਤ ਵੀ ਨਹੀਂ ਮਾਰਦਾ। ਅਸਲ ਘਾਟਾ ਤਾਂ ਜ਼ਿੰਦਗੀ ਦਾ ਹੀ ਹੈ। ਮਨ ਦਿਨ ਰਾਤ ਲੋਭ ਨਾਲ ਹੀ ਬਉਰਾ ਹੋਇਆ ਰਹਿੰਦਾ ਹੈ। ਦਿਨ ਰਾਤ ਉਮਰ ਦਾ ਘਾਟਾ ਹੋ ਰਿਹਾ ਹੈ ਉਸ ਪ੍ਰਤੀ ਕਦੇ ਵੀ ਸੁਚੇਤ ਨਹੀਂ ਹੁੰਦਾ।

**ਮਨ ਰੇ ਕਹਾ ਭਇਓ ਤੈ ਬਉਰਾ॥**
**ਅਹਿਨਿਸਿ ਅਉਧ ਘਟੈ ਨਹੀ ਜਾਨੈ**
**ਭਇਓ ਲੋਭ ਸੰਗਿ ਹਉਰਾ॥ ੧॥ ਰਹਾਉ॥ (220)**

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੀ ਪਵਿੱਤਰ ਸਰੀਰਕ ਹਯਾਤੀ ਸਮੇਂ ਅਨੇਕ ਪਾਰ ਉਤਾਰੇ ਸਿਖਾਂ ਵਿਚੋਂ ਤਿੰਨ ਗੁਰਸਿੱਖਾਂ ਦਾ ਇਥੇ ਜ਼ਿਕਰ ਕਰਨਾ ਯੋਗ ਹੋਵੇਗਾ। ਭਾਈ ਪਦਾਰਥ, ਭਾਈ ਤਾਰੂ ਜੀ ਅਤੇ ਭਾਈ ਭਾਰੂ ਜੀ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਦੀਦਾਰ ਕਰਨ ਵਾਸਤੇ ਆਏ। ਗੁਰੂ ਦਰਬਾਰ ਦੀ ਮਰਿਆਦਾ ਅਨੁਸਾਰ ਹੋ ਰਹੇ ਕਥਾ ਕੀਰਤਨ ਦੇ ਪ੍ਰਵਾਹ ਨਾਲ ਆਪਣੇ ਆਪੇ ਦੇ ਦੀਦਾਰ ਕੀਤੇ। ਤਿੰਨਾਂ ਹੀ ਗੁਰਸਿੱਖ ਪਿਆਰਿਆਂ ਨੂੰ ਪ੍ਰਤੀਤ ਹੋਇਆ ਕਿ ਅਸੀਂ ਤਾਂ ਸਾਰਾ ਹੀ ਜੀਵਨ ਨਿਰੇ ਘਾਟੇ ਦਾ ਹੀ ਵਪਾਰ ਕਰਕੇ ਬੇਅਰਥ ਹੀ ਗੁਜ਼ਾਰ ਲਿਆ ਹੈ। ਅਸਲ ਮਕਸਦ ਵੱਲ ਕਦੇ ਖਿਆਲ ਹੀ ਨਹੀਂ ਗਿਆ। ਸਤਿਗੁਰੂ ਰਾਮਦਾਸ ਜੀ ਮਹਾਰਾਜ ਅੱਗੇ ਬੇਨਤੀ ਕੀਤੀ। ਗੁਰੂ ਪਾਤਿਸ਼ਾਹ ਜੀ ਨੇ ਸਮਝਾਇਆ ਕਿ ਭਾਈ ਤੁਹਾਡੀ ਉਮਰ ਵੀ ਵਡੇਰੀ ਹੋ ਗਈ ਹੈ ਤੁਸੀਂ ਹੁਣ ਤੱਕ ਇਹੋ ਹੀ ਵਿਸ਼ਵਾਸ ਪੱਕਾ ਨਹੀਂ ਕਰ ਸਕੇ ਕਿ ਪਰਿਵਾਰਕ ਜੀਆਂ ਦੀ ਰੋਜ਼ੀ ਰੋਟੀ ਦਾ ਪ੍ਰਬੰਧ ਮਾਲਿਕ ਪ੍ਰਮੇਸ਼ਰ ਕਰਦਾ ਹੈ। ਮਾਇਆ ਦੀ ਪਕੜ ਹੋਣ ਕਰਕੇ ਪਹਿਲਾਂ ਆਪਣੇ ਵਾਸਤੇ ਜੋੜ ਲਵਾਂ, ਫਿਰ ਔਲਾਦ ਲਈ ਜੋੜ ਲਵਾਂ। ਇਥੇ ਹੀ ਬੱਸ ਨਹੀਂ ਕਰਦੇ ਫਿਰ ਹੋਰ ਔਲਾਦ ਦੀ ਔਲਾਦ ਲਈ ਜੋੜ ਦੇਵਾਂ ਭਾਵ ਕਦੇ ਸਬਰ ਸੰਤੋਖ ਪੈਦਾ ਹੀ ਨਹੀਂ ਹੁੰਦਾ। ਇਹ ਖਿਆਲ ਹੀ ਨਹੀਂ ਆਉਂਦਾ ਕਿ ਰਿਜ਼ਕ ਦਾਤਾ ਪ੍ਰਮੇਸ਼ਰ ਹੈ।

ਭਾਈ ਪਦਾਰਥ ਜੀ, ਭਾਈ ਤਾਰੂ ਜੀ ਤੇ ਭਾਈ ਭਾਰੂ ਜੀ ਨੇ ਨਿਰਾ ਉਪਦੇਸ਼ ਸੁਣਿਆ ਹੀ ਨਹੀਂ ਸਗੋਂ ਚਿਤ ਬਿਰਤੀ ਕਰਕੇ ਮੰਨ ਵੀ ਲਿਆ। ਘਰ ਜਾ ਕੇ ਘਰ ਦੇ ਜੀਆਂ ਨੂੰ ਸਮਝਾਇਆ ਕਿ ਅਸੀਂ ਹੁਣ ਲੋੜ ਪੈਣ 'ਤੇ ਤੁਹਾਡੀ ਮਦਦ ਕਰਾਂਗੇ,

ਨਹੀਂ ਤਾਂ ਤੁਸੀਂ ਆਪਣਾ ਕਾਰੋਬਾਰ ਆਪ ਹੀ ਸਾਂਭੋ। ਅਸੀਂ ਨਿਰੀ ਕਿਰਤ ਵਿੱਚ ਖਚਤ ਹੋ ਕੇ ਕਰਤੇ ਦੀ ਯਾਦ ਨੂੰ ਹੀ ਵਿਸਾਰ ਛੱਡਿਆ ਹੈ। ਦੁਨੀਆਂ ਦਾ ਲਾਭ ਦਿਸਣ ਵਾਲਾ ਰੱਬੀ ਯਾਦ ਤੋਂ ਬਿਨਾਂ ਅਸਲ ਵਿੱਚ ਘਾਟਾ ਹੀ ਹੈ। ਕਵੀ ਸੰਤੋਖ ਸਿੰਘ ਜੀ ਅਨੁਸਾਰ ਤਿੰਨਾਂ ਨੇ ਜੀਵਨ ਦੀ ਹਾਰੀ ਹੋਈ ਬਾਜ਼ੀ ਗੁਰੂ ਉਪਦੇਸ਼ ਦੀ ਕਮਾਈ ਕਰਕੇ ਮੁੜ ਜਿੱਤ ਲਈ।

**ਸਿੱਖ ਪਦਾਰਥ, ਤਾਰੂ, ਭਾਰੀ॥**
**ਤੀਨੋ ਚਲਿ ਆਏ ਗੁਰਦੁਵਾਰ॥..........**
**ਹਮ ਕੁਟੰਬ ਮਹਿ ਅਧਿਕ ਲਪੇਟੇ॥**
**ਪਢਨ ਸੁਨਨ ਗੁਰ ਸ਼ਬਦ ਨ ਭੇਟੇ॥**
**ਰਾਮਦਾਸ ਗੁਰ ਗਿਰਾ ਬਖਾਨੀ॥**
**ਵਾਹਿਗੁਰੂ ਸਿਰਜੇ ਜੇ ਪ੍ਰਾਨੀ॥**
**ਪੂਰਬ ਸਰਬ ਹਿਤ ਕਰਯੋ ਅਹਾਰ॥**
**ਯਾਂ ਤੇ ਤੁਮ ਬੈਠੋ ਗੁਰਦੁਵਾਰ॥ 46॥**
**ਭਏ ਕਿਰਤ ਲਾਇਕ ਨਿਰਧਾਰਹੁ॥**
**ਅਬਿ ਘਰ-ਕੋ ਸਭਿ ਕਾਰ ਸੰਭਾਰਹੁ॥.....**
**ਕਥਾ ਕੀਰਤਨ ਸੁਨਹਿ ਅਨੰਦੇ॥**
**ਹੁਇ ਪ੍ਰਾਪਤਿ ਕਲਯਾਨ ਅਨੰਦੇ॥ 51॥ (ਰਾਸਿ-2 ਅੰਸੂ-17)**

ਭਾਈ ਗੁਰਦਾਸ ਜੀ ਨੇ ਇਕ ਬਚਨ ਅੰਦਰ ਬਹੁਤ ਸੋਹਣੀ ਪ੍ਰੇਰਨਾ ਬਖਸ਼ਿਸ਼ ਕੀਤੀ ਹੈ ਕਿ ਬੰਦਾ ਹੋਰਾਂ ਅਨੇਕਾਂ ਕੰਮਾਂ ਨੂੰ ਭਾਵੇਂ ਲਾਭ ਹਿੱਤ ਕਰਦਾ ਹੈ ਪਰ ਅਸਲ ਵਿੱਚ ਉਹ ਘਾਟਾ ਹੀ ਦੇ ਕੇ ਜਾਂਦੇ ਹਨ ਪਰ ਜਿਹੜਾ ਬੰਦਾ ਰੱਬੀ ਪ੍ਰੇਮ ਨੂੰ ਜ਼ਿੰਦਗੀ ਦਾ ਅਧਾਰ ਬਣਾ ਲੈਂਦਾ ਹੈ ਉਸ ਨੂੰ ਕਦੇ ਘਾਟਾ ਨਹੀਂ ਪੈਂਦਾ ਕਿਉਂਕਿ ਇਸ ਪਿਰਹੜੀ ਅੰਦਰ ਲਾਭ ਹੀ ਲਾਭ ਹੈ ਘਾਟਾ ਹੁੰਦਾ ਹੀ ਨਹੀਂ। ਜਿਹੜੇ ਲੋਕ ਵਪਾਰ ਕਰਦੇ ਹਨ ਉਨ੍ਹਾਂ ਨੂੰ ਹਰ ਵਕਤ ਘਾਟੇ ਦਾ ਡਰ ਬਣਿਆ ਰਹਿੰਦਾ ਹੈ। ਵਪਾਰ ਅੰਦਰ ਕਦੇ ਲਾਭ ਕਦੇ ਘਾਟਾ ਹੁੰਦਾ ਹੈ। ਕਿਰਸਾਣੀ ਕਰਨ ਵਾਲਾ ਵੀ ਕਦੇ ਹਲਕਾ ਜਾਂ ਕਦੇ ਭਾਰਾ ਮਹਿਸੂਸ ਕਰਦਾ ਹੈ ਭਾਵ ਖੇਤੀ ਘਰ ਆ ਗਈ ਤਾਂ ਵਾਰੇ ਨਿਆਰੇ, ਨਹੀਂ ਤਾਂ ਘਰੋਂ ਬੀਜਿਆ ਬੀਜ ਵੀ ਚਲਾ ਜਾਂਦਾ ਹੈ। ਕੋਈ ਨੌਕਰੀ ਕਰਨ ਵਾਲਾ ਵੀ ਅਨੇਕਾਂ ਹੀ ਮੁਸੀਬਤਾਂ ਝੱਲ ਕੇ ਮਾਨੋ ਚੋਟਾਂ ਹੀ ਖਾਂਦਾ ਹੈ। ਉਸ ਨੂੰ ਵੀ ਘਾਟੇ ਦਾ ਹਰ ਵਕਤ ਡਰ ਖਾਂਦਾ ਰਹਿੰਦਾ ਹੈ। ਵੱਡੇ ਵੱਡੇ ਜੋਗੀ ਜਾਂ ਰਾਜੇ ਕੋਟ ਕਿਲੇ ਉਸਾਰ ਕੇ ਤੇ ਜੋਗੀ ਜੰਗਲਾਂ ਅੰਦਰ ਭਟਕ ਕੇ, ਪ੍ਰਾਪਤੀ ਸਿਰਫ ਅੰਤਿ ਕਾਲ ਦੀ ਚੋਟ ਹੀ ਕਰਦੇ ਹਨ। ਇਨ੍ਹਾਂ ਨਾਲੋਂ ਜਿਹੜੇ ਆਪਣੇ ਗੁਰੂ ਪੀਰਾਂ ਦੀ ਮੁਹੱਬਤ ਨਾਲ ਜ਼ਿੰਦਗੀ ਗੁਜ਼ਾਰਦੇ ਹਨ ਉਥੇ ਕਦੇ ਘਾਟਾ ਨਹੀ ਹੁੰਦਾ ਸਗੋਂ ਸਦੀਵ ਲਾਭ ਹੀ ਲਾਭ ਪ੍ਰਾਪਤ ਹੁੰਦਾ ਹੈ। ਉਹ ਜੀਵਨ ਦੀ ਮੰਜ਼ਿਲ ਪ੍ਰਾਪਤ ਕਰ ਲੈਂਦੇ ਹਨ।

ਵਣਜੁ ਕਰੈ ਵਾਪਾਰੀਆ ਤਿਤੁ ਲਾਹਾ ਤੋਟਾ॥
ਕਿਰਸਾਣੀ ਕਿਰਸਾਣੁ ਕਰਿ ਹੋਇ ਦੁਬਲਾ ਮੋਟਾ॥
ਚਾਕਰੁ ਲਗੈ ਚਾਕਰੀ ਰਣਿ ਖਾਂਦਾ ਚੋਟਾਂ॥
ਰਾਜੁ ਜੋਗੁ ਸੰਸਾਰੁ ਵਿਚਿ ਵਣ ਖੰਡ ਗੜ ਕੋਟਾ॥
ਅੰਤਿ ਕਾਲਿ ਜਮਜਾਲੁ ਪੈ ਪਾਏ ਫਲ ਫੋਟਾ॥
ਪੀਰ ਮੁਰੀਦਾਂ ਪਿਰਹੜੀ ਹੁਇ ਕਦੇ ਨ ਤੋਟਾ॥ ੮॥ (ਵਾਰ 27/8)

ਜਿਸ ਦੇ ਕੋਲ ਦੁਨੀਆ ਦੇ ਪਦਾਰਥਾਂ ਦੀ ਕਮੀ ਨਹੀਂ, ਅੰਬਾਰ ਲੱਗੇ ਪਏ ਹਨ ਪਰ ਉਸ ਕੋਲ ਇਸ ਦੇ ਨਾਲ ਨਾਲ ਰੱਬੀ ਯਾਦ ਨਹੀਂ ਤਾਂ ਉਸ ਦੀ ਅਵਸਥਾ ਉਸ ਗਰੀਬ ਤੋਂ ਬਹੁਤ ਥੱਲੇ ਹੈ ਜਿਸ ਕੋਲ ਦੁਨੀਆਂ ਦੇ ਪਦਾਰਥਾਂ ਦੀ ਭਾਵੇਂ ਥੋੜ ਨਜ਼ਰ ਆਵੇ ਪਰ ਉਸ ਦਾ ਹਿਰਦਾ ਰੱਬੀ ਦੌਲਤ ਨਾਲ ਮਾਲਾ ਮਾਲ ਹੁੰਦਾ ਹੈ। ਰੱਬੀ ਦੌਲਤ ਨਾਲ ਕਦੇ ਘਾਟਾ ਵੀ ਨਹੀਂ ਪੈਂਦਾ। ਦੁਨੀਆ ਦੇ ਬਾਕੀ ਪਦਾਰਥ ਤਾਂ ਉਥੇ ਹੀ ਛੱਡ ਕੇ ਖਾਲੀ ਹੱਥ ਤੁਰ ਜਾਣਾ ਹੁੰਦਾ ਹੈ। ਜਪੁਜੀ ਸਾਹਿਬ ਦੇ ਪਵਿੱਤਰ ਬਚਨ ਹਨ ਕਿ "ਗਿਰਹ ਸੇਤੀ ਮਾਲੁ ਧਨੁ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥" ਗਰੀਬ ਉਹ ਨਹੀਂ ਜਿਸ ਕੋਲ ਦੁਨੀਆ ਦੇ ਪਦਾਰਥ ਘੱਟ ਹਨ ਬਲਕਿ ਗਰੀਬ ਉਹ ਹੈ ਜਿਸ ਕੋਲ ਰੱਬੀ ਯਾਦ ਦੀ ਘਾਟ ਹੈ ਕਿਉਂਕਿ ਇਹੋ ਘਾਟ ਹੀ ਅਸਲ ਵਿੱਚ ਘਾਟਾ ਬਣ ਜਾਂਦੀ ਹੈ।

# ਘੁੰਡ

ਭਾਰਤ ਦੀ ਧਰਤੀ ਲੰਮਾ ਸਮਾਂ ਵਿਦੇਸ਼ੀਆਂ ਦੀ ਗ਼ੁਲਾਮੀ ਵਿੱਚ ਜਕੜੀ ਰਹੀ। ਵਿਦੇਸ਼ੀ ਭਾਰਤ ਵਿਚੋਂ ਦੋ ਚੀਜ਼ਾਂ ਦੀ ਬਹੁਤ ਖੁੱਲ੍ਹੇ ਦਿਲ ਨਾਲ ਲੁੱਟ ਮਾਰ ਕਰਦੇ ਰਹੇ। ਬਾਬਰ ਵੇਲੇ ਦੀ ਮਚਾਈ ਲੁੱਟ ਦਾ ਜ਼ਿਕਰ ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਵੀ ਕੀਤਾ ਹੈ :—

**ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥**
**ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥ (417)**

ਇਹ ਵਿਦੇਸ਼ੀ ਹਿੰਦੁਸਤਾਨੀਆਂ ਵਿਚੋਂ ਧਨ ਦੌਲਤ ਅਤੇ ਇਥੋਂ ਦੀ ਸੁਹੱਪਣ ਭਾਵ ਲੜਕੀਆਂ ਨੂੰ ਲੁੱਟ ਕੇ ਲਿਜਾ ਕੇ ਗਜ਼ਨੀ ਆਦਿਕ ਬਜ਼ਾਰਾਂ ਅੰਦਰ ਵੇਚਦੇ ਰਹੇ। ਹਾਕਮਾਂ ਦੇ ਆਪਣੇ ਹੀ ਕਾਨੂੰਨ ਸਨ। ਕਈ ਅਜਿਹੇ ਪਾਪੀ ਬਿਰਤੀ ਦੇ ਲੋਕ ਵੀ ਆਏ ਜਿਹੜੇ ਆਪਣੇ ਬੰਦਿਆਂ ਰਾਹੀਂ ਪਤਾ ਕਰਵਾਉਂਦੇ ਰਹਿੰਦੇ ਸਨ ਕਿ ਕਿਸ ਬਾਬਲ ਦੀ ਬੇਟੀ ਜੁਆਨ ਹੋ ਗਈ ਹੈ। ਉਸ ਲੜਕੀ ਦੀ ਜ਼ਿੰਦਗੀ ਬਰਬਾਦ ਕਰ ਦਿੰਦੇ ਸਨ। ਅਜਿਹੇ ਮਜਬੂਰ ਮਾਪੇ ਫਿਰ ਆਪਣੀ ਧੀ ਦੇ ਮੁੱਖ 'ਤੇ ਪਰਦਾ ਪਾ ਦਿੰਦੇ ਸਨ। ਵਕਤ ਦੀ ਮਜਬੂਰੀ ਨੇ ਇਹ ਪਰਦਾ ਇਸਤਰੀ ਦੀ ਜ਼ਿੰਦਗੀ ਦਾ ਅਟੁੱਟ ਅੰਗ ਹੀ ਬਣਾ ਦਿੱਤਾ।

ਰਾਜਨੀਤਕ ਬੰਦਿਆਂ ਦੇ ਕਹਿਰ ਦੇ ਨਾਲ ਨਾਲ ਹੀ ਧਾਰਮਿਕ ਦੁਨੀਆਂ ਦੇ ਲੋਕਾਂ ਨੇ ਵੀ ਇਸਤਰੀ ਜਾਤੀ 'ਤੇ ਕਹਿਰ ਕੀਤਾ। ਧਾਰਮਿਕ ਲੋਕਾਂ ਦਾ ਇਹ ਵੀਚਾਰ ਸੀ ਕਿ ਇਸਤਰੀ ਦਾ ਸੁਹੱਪਣ ਮਨੁੱਖੀ ਅੱਖ ਅਤੇ ਮਨ ਅੰਦਰ ਵਿਕਾਰੀ ਭਾਵਨਾ ਪੈਦਾ ਕਰਦਾ ਹੈ। ਜਿਸ ਕਰਕੇ ਇਸਤਰੀ ਦੇ ਚਿਹਰੇ 'ਤੇ ਪਰਦਾ ਪਾਉਣ ਦੇ ਹੱਕ ਵਿੱਚ ਅਜਿਹੇ ਅਖੌਤੀ ਧਰਮੀ ਲੋਕਾਂ ਦਾ ਵੀ ਕਾਫੀ ਹੱਥ ਸੀ। ਜੋਗੀ ਜਤੀ ਤਪੀਸਰ ਆਦਿਕ ਇਸ ਹੀ ਵੀਚਾਰਧਾਰਾ ਨਾਲ ਬੰਨੇ ਹੋਏ ਸਨ। ਕਸੂਰ ਮਨੁੱਖ ਦੀ ਅੱਖ ਦਾ ਜਾਂ ਮਨ ਦਾ ਸੀ ਪਰ ਸਜ਼ਾ ਵਿਚਾਰੀ ਇਸਤਰੀ ਨੂੰ ਦਿੱਤੀ ਗਈ।

ਰਾਜਨੀਤਕ ਅਤੇ ਧਾਰਮਿਕ ਲੋਕਾਂ ਦੇ ਪੱਖ ਵਿੱਚ ਹੀ ਸਮਾਜ ਨੇ ਵੋਟ ਪਾ ਦਿੱਤੀ। ਅਜਿਹੇ ਲੋਕਾਂ ਦਾ ਹੀ ਸਮਾਜ ਸੀ। ਇਸਤਰੀ ਨੂੰ ਮੂੰਹ 'ਤੇ ਪਰਦਾ ਕਰਕੇ ਰੱਖਣਾ ਭਾਵ ਘੁੰਡ ਕੱਢ ਕੇ ਰੱਖਣਾ ਸਮਾਜ ਨੇ ਵੀ ਇਸ ਨੂੰ ਸ਼ਰਮ ਹਯਾ ਦਾ ਨਾਮ ਦੇ ਕੇ ਪੱਕੇ ਤੌਰ 'ਤੇ ਪ੍ਰਵਾਨ ਕਰ ਲਿਆ ਜਿਸ ਕਰਕੇ ਹਰ ਪਾਸੇ ਤੋਂ ਘੁੰਡ ਨੂੰ ਪ੍ਰਵਾਨਗੀ ਮਿਲ ਗਈ। ਸ਼ਾਇਦ ਇਸ ਲੰਮੇ ਸਮੇਂ ਦੇ ਝਮੇਲੇ ਨੇ ਇਸਤਰੀ ਅੰਦਰ ਹੋਰ

ਵੀ ਹੀਣਤਾ ਭਾਵ ਭਰ ਦਿੱਤਾ। ਕਮਜ਼ੋਰੀ ਦਾ ਦੂਸਰਾ ਨਾਮ ਇਸਤਰੀ ਬਣਾ ਦਿੱਤਾ।

ਗੁਰਸਿੱਖੀ ਦੇ ਅਥਾਹ ਪਰਉਪਕਾਰਾਂ ਵਿਚੋਂ ਇਹ ਵੀ ਇਕ ਮਹਾਨ ਪਰਉਪਕਾਰ ਹੈ ਕਿ ਗੁਰਮਤਿ ਦੇ ਅਨੁਸਾਰ ਇਸਤਰੀ ਲਈ ਘੁੰਡ ਕੱਢਣਾ ਮਨਮਤਿ ਹੈ। ਇਥੇ ਮਨੁੱਖ ਦੀ ਵਿਕਾਰੀ ਬਿਰਤੀ 'ਤੇ ਗਹਿਰੀ ਚੋਟ ਮਾਰੀ ਗਈ ਹੈ। ਮਨੁੱਖ ਦੇ ਹੀ ਨੇਤਰਾਂ ਨੂੰ ਵਾਰ ਵਾਰ ਗੁਰੂ ਉਪਦੇਸ਼ ਨਾਲ ਸੋਧਿਆ ਗਿਆ ਹੈ।

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥ (274)**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥ (472)**

ਭਾਈ ਗੁਰਦਾਸ ਜੀ ਵੀ ਆਖਦੇ ਹਨ ਕਿ **"ਹਉ ਤਿਸ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ॥"** ਕੇਵਲ ਇਸਤਰੀ ਨੂੰ ਘੁੰਡ ਦੀ ਗੁਲਾਮੀ ਤੋਂ ਹੀ ਅਜ਼ਾਦ ਨਹੀਂ ਕਰਵਾਇਆ ਸਗੋਂ ਇਸ ਦੇ ਗਲ਼ ਕਿਰਪਾਨ ਪਾ ਕੇ ਇਸ ਦੀ ਸੁੱਤੀ ਬਹਾਦਰੀ ਵੀ ਕਾਇਮ ਕੀਤੀ। ਸਿੱਖ ਇਤਿਹਾਸ ਅੰਦਰ ਰਾਜ ਕੌਰ ਅਤੇ ਸਦਾ ਕੌਰ ਬਹਾਦਰ ਇਸਤਰੀਆਂ ਪੱਖੋਂ ਜਾਣੀਆਂ ਜਾਂਦੀਆਂ ਹਨ।

ਸਮਾਜਿਕ ਸ਼ਰਮ ਹਯਾ ਨੂੰ ਵੀ ਦੁਨੀਆ ਦਾ ਇਕ ਮਮੂਲੀ ਜਿਹਾ ਕੱਪੜਾ ਨਹੀਂ ਸਗੋਂ ਨੇਕ ਇਸਤਰੀ ਲਈ '**ਭੈ ਕੀਆ ਦੇਇ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥** ਦੀ ਦਾਤ ਬਖ਼ਸ਼ਿਸ਼ ਕੀਤੀ। ਜਿਸ ਦੇ ਨੇਤਰਾਂ ਵਿੱਚ ਸ਼ਰਮ ਨਹੀਂ ਉਸ ਨੇ ਮੂੰਹ 'ਤੇ ਪਰਦਾ ਪਾ ਕੇ ਵੀ ਬੇਸ਼ਰਮੀ ਦੇ ਕੰਮ ਕਰਨ ਵਿੱਚ ਸੰਕੋਚ ਨਹੀਂ ਕਰਨਾ। ਅੰਦਰ ਦੀ ਲਾਜ ਹੀ ਨੇਤਰਾਂ ਦੀ ਸ਼ਰਮ ਹਯਾ ਪੈਦਾ ਕਰ ਦਿੰਦੀ ਹੈ। ਰਾਜਨੀਤਕ ਤੌਰ 'ਤੇ ਵੀ ਇਸਤਰੀ ਨੂੰ ਗੁਲਾਮ ਨਹੀਂ ਬਲਕਿ ਗੁਰਮਤਿ ਨੇ ਬਰਾਬਰ ਦਾ ਦਰਜਾ ਦਿੱਤਾ ਹੈ। ਜਿਹੜੇ ਲੋਕ ਪੈਰ ਦੀ ਜੁੱਤੀ ਤੱਕ ਹੀ ਕਹਿੰਦੇ ਸਨ ਉਨ੍ਹਾਂ ਨੂੰ ਸਮਝਾਇਆ ਕਿ ਪੈਰ ਦੀ ਜੁੱਤੀ ਵਿਚੋਂ ਜਨਮ ਲੈਣ ਵਾਲਾ ਆਪਣਾ ਕੀ ਦਰਜਾ ਨਿਸ਼ਚਿਤ ਕਰ ਸਕਦਾ ਹੈ? ਭਾਵ ਉਹ ਤਾਂ ਪੈਰ ਦੀ ਜੁਤੀ ਤੋਂ ਵੀ ਨੀਵਾਂ ਹੀ ਹੋਵੇਗਾ। ਇਸਤਰੀ ਪੈਰ ਦੀ ਜੁੱਤੀ ਨਹੀਂ ਸਗੋਂ ਬਰਾਬਰ ਦੀ ਲੱਤ ਜਾਂ ਬਰਾਬਰ ਦਾ ਹੀ ਕਦਮ ਹੈ। ਜਿਨ੍ਹਾਂ ਲੋਕਾਂ ਦੀ ਇਹ ਵੀਚਾਰ ਸੀ ਕਿ ਇਸਤਰੀ ਧਾਰਮਿਕ ਬਿਰਤੀਆਂ ਭੜਕਾ ਦਿੰਦੀ ਹੈ ਉਨ੍ਹਾਂ ਲੋਕਾਂ ਨੂੰ ਸਮਝਾਇਆ ਕਿ ਇਸਤਰੀ ਤਾਂ ਸਗੋਂ ਈਮਾਨ ਹੈ। ਮਨੁੱਖ ਦੇ ਮੁਕਾਬਲੇ ਇਸਤਰੀ ਸਗੋਂ ਜ਼ਿਆਦਾ ਲਾਜ ਵਾਲੀ ਹੁੰਦੀ ਹੈ। ਪੁਰਾਤਨ ਸਮੇਂ ਅੰਦਰ ਕਿੰਨਾ ਕਹਿਰ ਸੀ ਕਿ ਜਿਸ ਇਸਤਰੀ ਦਾ ਪਤੀ ਜੁਆਨੀ ਪਹਿਰੇ ਵਿੱਚ ਚੜ੍ਹਾਈ ਕਰ ਜਾਵੇ ਤਾਂ ਉਸ ਦੀ ਦੁਬਾਰਾ ਸ਼ਾਦੀ ਵੀ ਨਹੀਂ ਹੋ ਸਕਦੀ ਅਤੇ ਉਸ ਨੂੰ ਪਤੀ ਨਾਲ ਹੀ ਜਿਉਂਦੀ ਨੂੰ ਸਾੜ ਕੇ ਸਤੀ ਕਰ ਦਿੱਤਾ ਜਾਂਦਾ ਸੀ। ਅਜਿਹੇ ਕਹਿਰ ਨੂੰ ਵੀ ਗੁਰਮਤਿ ਦੇ ਕਰਾਰੇ ਹੱਥਾਂ ਨਾਲ ਬੰਦ ਕਰਵਾ ਕੇ ਸਗੋਂ ਦੁਬਾਰਾ ਵਿਆਹ ਜਾਂ ਪੁਨਰ ਵਿਆਹ ਦੀ ਰੀਤ ਤੋਰੀ ਸੀ।

ਗੁਰਬਾਣੀ ਅੰਦਰ ਵੀ ਘੁੰਡ ਦੀ ਕੋਈ ਮਹਾਨਤਾ ਨਹੀਂ ਸਗੋਂ ਇਨ੍ਹਾਂ ਸ਼ਬਦਾਂ ਅੰਦਰ ਮਨਾਹੀ ਹੀ ਹੈ :—

**ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥**
**ਅੰਤ ਕੀ ਬਾਰ ਲਹੈਗੀ ਨ ਆਢੈ॥ ਰਹਾਉ॥ (484)**

ਹੇ ਮੇਰੀ ਅਜਾਣ ਜਿੰਦੇ, ਪ੍ਰਭੂ ਪਤੀ ਤੋਂ ਪਰਦਾ ਕਰਨਾ ਛੱਡ ਦੇਹ। ਅਜਿਹੇ ਪਰਦੇ ਦੀ ਵਿਥ ਦੇ ਕਾਰਨ ਤੇਰਾ ਜੀਵਨ ਬੇਅਰਥ ਹੀ ਚਲਾ ਜਾਏਗਾ। ਪਤੀ ਮਿਲਾਪ ਤੋਂ ਬਿਨਾਂ ਤੇਰਾ ਅੱਧੀ ਕੌਡੀ ਮੁੱਲ ਨਹੀਂ।

**ਘੂੰਘਟੁ ਕਾਢਿ ਗਈ ਤੇਰੀ ਆਗੈ॥**
**ਉਨ ਕੀ ਗੈਲਿ ਤੋਹਿ ਜਿਨਿ ਲਾਗੈ॥ (484)**

ਇਸ ਸੰਸਾਰ ਵਿਚ ਪਹਿਲਾਂ ਵੀ ਕਈ ਜੀਵ ਇਸਤਰੀਆਂ ਅਜਿਹੇ ਝੂਠੇ ਪਰਦੇ ਕਰਕੇ ਟੁਰ ਗਈਆਂ ਹਨ ਉਨ੍ਹਾਂ ਵਰਗੀ ਹੀ ਰੀਸ ਤੇਰੇ ਅੰਦਰ ਨਾ ਪੈਦਾ ਹੋ ਜਾਵੇ। ਅਜਿਹੇ ਘੁੰਡ ਦੀ ਚਾਰ ਕੁ ਦਿਨ ਹੀ ਸ਼ੋਭਾ ਹੁੰਦੀ ਹੈ। ਲੋਕ ਆਖਦੇ ਹਨ ਕਿ ਉਹ ਭਲੀ ਬਹੂ ਆਈ ਹੈ ਪਰ ਅਸਲੀਅਤ ਪ੍ਰਗਟ ਹੋਣ ਤੇ ਭਾਵ ਰੱਬ ਦੇ ਘਰ ਵਿੱਚ ਤਾਂ ਅਸਲ ਜ਼ਿੰਦਗੀ ਦੇ ਸੱਚ ਨੇ ਹੀ ਸਹਾਈ ਹੋਣਾ ਹੈ।

**ਘੂੰਘਟ ਕਾਢੇ ਕੀ ਇਹੈ ਬਡਾਈ॥ ਦਿਨ ਦਸ ਪਾਂਚ ਬਹੁ ਭਲੇ ਆਈ॥**
**ਘੂੰਘਟ ਤੇਰੋ ਤਉ ਪਰਿ ਸਾਚੈ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ॥ (484)**

ਅਸਲ ਘੁੰਡ ਇਹੋ ਹੀ ਹੈ ਕਿ ਰੱਬੀ ਪਿਆਰ ਨਾਲ ਗੁਣ ਗਾ ਕੇ ਆਤਮਿਕ ਹੁਲਾਰਾ ਮਾਣ। ਕਬੀਰ ਸਾਹਿਬ ਜੀ ਆਖਦੇ ਹਨ ਕਿ ਕੇਵਲ ਤਾਂ ਹੀ ਪਤਨੀ ਜਿੱਤ ਸਕਦੀ ਹੈ ਜੇ ਉਸ ਦੇ ਅੰਦਰ ਵਾਹਿਗੁਰੂ ਦਾ ਜਸ ਕਰਨ ਦੀ ਲਗਨ ਹੋਵੇ।

**ਕਹਤ ਕਬੀਰ ਬਹੂ ਤਬ ਜੀਤੈ॥ ਹਰਿ ਗੁਨ ਗਾਵਤ ਜਨਮੁ ਬਿਤੀਤੈ॥ (484)**

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਗੋਇੰਦਵਾਲ ਸਾਹਿਬ ਨਗਰ ਦੀ ਉਸਾਰੀ ਕਰਵਾ ਰਹੇ ਸਨ। ਇਸ ਉਸਾਰੀ ਦੌਰਾਨ ਲੱਕੜ ਦੀ ਲੋੜ ਪੂਰੀ ਕਰਨ ਲਈ ਗੁਰੂ ਅਮਰਦਾਸ ਜੀ ਨੇ ਆਪਣੇ ਭਤੀਜੇ ਭਾਈ ਸਾਵਣ ਮੱਲ ਜੀ ਨੂੰ ਜੰਗਲੀ ਇਲਾਕੇ ਨਾਲ ਲੱਗਦੇ ਹਰੀਪੁਰ ਪਹਾੜੀ ਰਾਜੇ ਕੋਲ ਭੇਜ ਦਿੱਤਾ। ਭਾਈ ਸਾਵਣ ਮੱਲ ਜੀ ਦਾ ਵਿਹਾਰ ਅਤੇ ਕਿਰਦਾਰ ਦੇਖ ਕੇ ਹਰੀਪੁਰ ਦਾ ਰਾਜਾ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਦੇ ਮਨ ਅੰਦਰ ਗੁਰੂ ਅਮਰਦਾਸ ਜੀ ਦੇ ਪਵਿੱਤਰ ਦਰਸ਼ਨਾਂ ਦੀ ਪਿਆਸ ਲੱਗ ਗਈ। ਭਾਈ ਸਾਵਣ ਮੱਲ ਜੀ ਦੇ ਨਾਲ ਹੀ ਰਾਜਾ ਪਰਿਵਾਰ ਸਮੇਤ ਦਰਸ਼ਨ ਕਰਨ ਵਾਸਤੇ ਆਇਆ। ਗੁਰੂ ਘਰ ਦੀ ਮਰਿਆਦਾ ਤਾਂ ਸਾਰਿਆਂ ਲਈ ਇਕੋ ਜਿਹੀ ਹੀ ਹੈ। ਕਿਸੇ ਰਾਜੇ ਜਾਂ ਰੰਕ ਨਾਲ ਕੋਈ ਵਿਤਕਰਾ

ਨਹੀਂ ਕੀਤਾ ਜਾਂਦਾ। ਰਾਣੀਆਂ ਡੋਲੀਆਂ ਵਿੱਚ ਜਾਂ ਹੋਰ ਪਰਦਿਆਂ ਨਾਲ ਆਈਆਂ ਸਨ ਇਸ ਲਈ ਗੁਰੂ ਅਮਰਦਾਸ ਜੀ ਦਾ ਹੁਕਮ ਵੀ ਸੁਣਾ ਦਿੱਤਾ ਗਿਆ ਕਿ ਭਾਈ ਗੁਰੂ ਦਰਬਾਰ ਅੰਦਰ ਮੁੱਖ 'ਤੇ ਪਰਦਾ ਕਰਨਾ ਸਖ਼ਤ ਮਨ੍ਹਾ ਹੈ। ਬਾਕੀ ਸਾਰੀਆਂ ਰਾਣੀਆਂ ਨੇ ਇਹ ਗੱਲ ਭਲੇ ਦੀ ਜਾਣ ਕੇ ਮੰਨ ਲਈ ਪਰ ਇਕ ਰਾਣੀ ਥੋੜੇ ਜਿਹੇ ਸਮੇਂ ਤੋਂ ਹੀ ਵਿਆਹੀ ਆਈ ਸੀ। ਬਾਕੀ ਨਸ਼ਿਆਂ ਵਰਗਾ ਹੀ ਕਰੀਬ ਜੋਬਨ ਦਾ ਨਸ਼ਾ ਵੀ ਬਿਆਨ ਕੀਤਾ ਜਾਂਦਾ ਹੈ। ਉਸ ਲੜਕੀ ਨੇ ਅਗਿਆਨਤਾ ਵਸ ਆਪਣੇ ਰੰਗ ਰੂਪ 'ਤੇ ਮਾਣ ਕਰਕੇ ਮੁੱਖ 'ਤੇ ਪਰਦਾ ਭਾਵ ਘੁੰਡ ਕੱਢ ਲਿਆ। ਗੁਰੂ ਦਰਬਾਰ ਵਿੱਚ ਤਾਂ ਗੁਰੂ ਦੇ ਦਰਸ਼ਨਾਂ ਲਈ ਤੜਪਦੀਆਂ ਰੂਹਾਂ ਆਉਂਦੀਆਂ ਹਨ। ਇਸ ਤਰ੍ਹਾਂ ਪਰਦਾ ਪਾ ਕੇ ਦਰਸ਼ਨ ਕਰਨ ਦੀ ਥਾਂ ਕੋਲੋਂ ਦੀ ਲੰਘ ਜਾਣਾ ਸਗੋਂ ਇਕ ਪ੍ਰਕਾਰ ਦੀ ਗੁਰੂ ਦਰਬਾਰ ਦੀ ਤੌਹੀਨ ਹੀ ਸੀ। ਗੁਰੂ ਅਮਰਦਾਸ ਜੀ ਨੇ ਸੁਭਾਵਿਕ ਇਹ ਬਚਨ ਆਖਿਆ ਕਿ ਹੇ ਭਾਈ ਇਹ ਕੌਣ ਪਗਲੀ ਹੈ ਜਿਸ ਨੂੰ ਗੁਰੂ ਦੀਦਾਰ ਵੀ ਚੰਗੇ ਨਹੀਂ ਲੱਗਦੇ? ਰਾਣੀ ਨੂੰ ਆਪਣੇ ਕੀਤੇ ਦਾ ਇਤਨਾ ਪਛਤਾਵਾ ਹੋਇਆ ਕਿ ਰਾਣੀ ਦੇ ਦਿਮਾਗ 'ਤੇ ਅਸਰ ਹੋ ਗਿਆ। ਕਮਲੀ ਹੀ ਹੋ ਗਈ, ਜੰਗਲਾਂ ਨੂੰ ਭੱਜ ਗਈ। ਕੁਝ ਸਮਾਂ ਇਸ ਤਰ੍ਹਾਂ ਭਟਕਦੀ ਦਾ ਇਕ ਦਿਨ ਅਚਾਨਕ ਭਾਈ ਸਚਨ ਸੱਚ ਜੀ ਨਾਲ ਮਿਲਾਪ ਹੋ ਗਿਆ। ਭਾਈ ਸਾਹਿਬ ਜੀ ਨੇ ਅਰਦਾਸ ਦਾ ਸਹਾਰਾ ਲੈ ਗੁਰੂ ਪਾਤਿਸ਼ਾਹ ਜੀ ਨੂੰ ਯਾਦ ਕਰਕੇ ਉਸ ਨੂੰ ਸਮਝਾ ਬੁਝਾ ਕੇ ਕਿਸੇ ਤਰ੍ਹਾਂ ਗੁਰੂ ਦਰਬਾਰ ਲਿਆਂਦਾ। ਭਾਈ ਸਚਨ ਸੱਚ ਜੀ ਨੇ ਆਪਣੇ ਵੱਲੋਂ ਉਸ ਦੇ ਕੱਪੜੇ ਫਟੇ ਹੋਏ ਦੇਖ ਚਾਦਰ ਦੇ ਦਿੱਤੀ ਸੀ। ਉਹ ਚਾਦਰ ਹੀ ਪਹਿਨ ਕੇ ਉਹ ਗੁਰੂ ਦਰਬਾਰ ਵਿੱਚ ਆਈ ਸੀ। ਰਾਜਾ ਤਾਂ ਕੁਝ ਸਮਾਂ ਭਾਲ ਕਰਕੇ ਵਾਪਸ ਚਲਾ ਗਿਆ ਸੀ। ਤਦ ਗੁਰੂ ਅਮਰਦਾਸ ਜੀ ਨੇ ਇਸ ਰਾਣੀ ਦਾ ਰਿਸ਼ਤਾ ਭਾਈ ਸਚਨ ਸੱਚ ਜੀ ਨਾਲ ਹੀ ਪਤੀ ਪਤਨੀ ਦਾ ਕਰ ਦਿੱਤਾ। ਇਹ ਸੁਭਾਗਾ ਜੋੜਾ ਬਾਈ ਮੰਜੀਆਂ ਵਿਚੋਂ ਇਕ ਮੰਜੀਦਾਰ ਬਣਕੇ ਪ੍ਰਚਾਰ ਵੀ ਕਰਦਾ ਰਿਹਾ ਹੈ। (ਨੋਟ : ਨਿਰੀਆਂ ਕਰਾਮਾਤੀ ਜਿਹੀਆਂ ਵੀਚਾਰਾਂ ਤੋਂ ਸੰਕੋਚ ਕਰਕੇ ਅਸਲੀਅਤ ਨੂੰ ਹੀ ਸਮਝਣਾ ਚਾਹੀਦਾ ਹੈ) ਕਵੀ ਸੰਤੋਖ ਸਿੰਘ, ਪੰਥ ਪ੍ਰਕਾਸ਼ ਜਾਂ ਮਹਿਮਾ ਪ੍ਰਕਾਸ਼ ਅੰਦਰ ਇਸ ਸਾਖੀ ਨੂੰ ਬਹੁਤੀ ਕਰਾਮਾਤੀ ਜਿਹੀ ਪ੍ਰਗਟ ਕੀਤਾ ਹੋਇਆ ਹੈ। **ਸਤਿਗੁਰੁ ਸਭਨਾ ਦਾ ਭਲਾ ਮਨਾਇਦਾ** ਦਾ ਸਿਧਾਂਤ ਚੇਤੇ ਰੱਖਣਾ ਚਾਹੀਦਾ ਹੈ।

ਗੁਰੂ ਘਰ ਵਿਚ ਜਿਥੇ ਇਸਤਰੀ ਦੇ ਸਤਿਕਾਰ ਲਈ ਹੋਰ ਵੀ ਹਰ ਪੱਖ ਤੋਂ ਉਪਰਾਲੇ ਕਰਕੇ ਇਸ ਦਾ ਬਣਦਾ ਮਾਣ ਸਤਿਕਾਰ ਸਮਾਜ ਅੰਦਰ ਪੈਦਾ ਕੀਤਾ ਸੀ ਉਥੇ ਵਕਤੀ ਗੁਲਾਮੀ ਦੀਆਂ ਅਜਿਹੀਆਂ ਜ਼ੰਜੀਰਾਂ ਨੂੰ ਲਾਹ ਕੇ ਸੱਚ ਦੀ ਅਜ਼ਾਦੀ ਵਿੱਚ ਖੁੱਲ੍ਹੇ ਸਾਹ ਲੈਣ ਲਈ ਕਿਰਪਾ ਕੀਤੀ ਸੀ। ਸਮੇਂ ਦੇ ਨਾਲ-ਨਾਲ

ਹਰ ਇਕ ਚੰਗੀ ਗੱਲ ਵਿੱਚ ਵੀ ਕੁਝ ਕਮਜ਼ੋਰੀਆਂ ਆ ਕੇ ਉਸ ਦੀ ਅਸਲੀਅਤ ਨੂੰ ਵਿਗਾੜ ਦਿੰਦੀਆਂ ਹਨ। ਇਸ ਤਰ੍ਹਾਂ ਹੀ ਇਸ ਅਜ਼ਾਦੀ ਦੇ ਨਾਮ ਥੱਲੇ ਅੱਜ ਘੁੰਡ ਤਾਂ ਨਹੀਂ ਪਰ ਘੁੰਡ ਨਾ ਕੱਢ ਕੇ ਸਗੋਂ ਸਰੀਰਕ ਨੁਮਾਇਸ਼ ਹੀ ਇਕ ਫੈਸ਼ਨ ਬਣ ਗਿਆ ਹੈ। ਹਰ ਚੀਜ਼ ਦੀਆਂ ਦੋ ਸੀਮਾਵਾਂ ਹੁੰਦੀਆਂ ਹਨ। ਘੱਟ ਜਾਂ ਵੱਧ। ਇਹ ਦਰਮਿਆਨ ਵਿੱਚ ਹੀ ਸ਼ੋਭਾ ਪਾਉਂਦੀਆਂ ਹਨ। ਅਤਿ ਦਾ ਪਰਦਾ ਵੀ ਚੰਗਾ ਨਹੀਂ ਅਤੇ ਅਤਿ ਦੀ ਨੁਮਾਇਸ਼ ਵੀ ਚੰਗੀ ਨਹੀਂ। ਇਸ ਨਾਲ ਹੀ ਇਕ ਹੋਰ ਕਮਜ਼ੋਰੀ ਆ ਗਈ ਹੈ ਕਿ ਓਦਾਂ ਭਾਵੇਂ ਫੈਸ਼ਨ ਦੇ ਨਾਂ ਥੱਲੇ ਲੋੜੀਂਦੇ ਪਹਿਰਾਵੇ ਤੋਂ ਵੀ ਸੰਕੋਚ ਹੋਣ ਲੱਗ ਪਿਆ ਹੈ ਪਰ ਦੂਜੇ ਪਾਸੇ ਅਨੰਦ ਕਾਰਜਾਂ ਵੇਲੇ ਲੜਕੀ ਦਾ ਘੁੰਡ ਕੱਢ ਲੈਂਦੇ ਹਾਂ। ਸਾਨੂੰ ਗੁਰੂ ਸਾਹਿਬ ਦੀਆਂ ਖੁਸ਼ੀਆਂ ਲੈਣੀਆਂ ਚਾਹੀਦੀਆਂ ਹਨ। ਇਸ ਵਿੱਚ ਹੀ ਸੁਚੱਜੇ ਜੀਵਨ ਦੀ ਸਫਲਤਾ ਹੈ।

# ਘੋੜੇ

ਪੁਰਾਤਨ ਸਮੇਂ ਅੰਦਰ ਸ਼ਾਨ ਮਾਨ ਵਾਲੀ ਸਵਾਰੀ ਘੋੜੇ ਹੋਇਆ ਕਰਦੀ ਸੀ। ਕਿਸੇ ਰਜਦੇ ਪੁੱਜਦੇ ਘਰਾਣੇ ਦਾ ਘੋੜੇ ਰੱਖਣਾ ਇਕ ਸ਼ੌਕ ਵੀ ਹੁੰਦਾ ਸੀ। ਘੋੜਿਆਂ ਦੀ ਮਨੁੱਖੀ ਸੋਚ ਅੰਦਰ ਕਿੰਨਾ ਗਹਿਰਾ ਰਿਸ਼ਤਾ ਸੀ ਇਸ ਗੱਲ ਦੀ ਗਵਾਹੀ ਸਾਨੂੰ ਗੁਰਬਾਣੀ ਵਿਚੋਂ ਪ੍ਰਾਪਤ ਹੋ ਜਾਂਦੀ ਹੈ। ਚੰਗੀ ਨਸਲ ਦੇ ਘੋੜੇ ਰੱਖਣਾ ਮਨੁੱਖੀ ਜੀਵਨ ਦਾ ਇਕ ਰਸ ਮੰਨਿਆ ਜਾਂਦਾ ਸੀ।

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥ (15)**
**ਊਚੇ ਮੰਦਰ ਮਹਲ ਅਰੁ ਰਾਨੀ॥**
**ਹਸਤਿ ਘੋੜੇ ਜੋੜੇ ਮਨਿ ਭਾਨੀ॥ (392)**

ਇਤਿਹਾਸਕ ਪ੍ਰਸੰਗ ਵੀ ਘੋੜਿਆਂ ਦੀ ਮਨੁੱਖੀ ਸੋਚ ਨਾਲ ਗਹਿਰੀ ਸਾਂਝ ਦੀ ਹੀ ਗਵਾਹੀ ਦਿੰਦੇ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਜਦੋਂ ਸੁਲਤਾਨਪੁਰ ਲੋਧੀ ਨਮਾਜ਼ ਅਦਾ ਕਰਨ ਗਏ ਸਨ ਤਦ ਲੋਕਾਂ ਦੀਆਂ ਨਜ਼ਰਾਂ ਵਿੱਚ ਤਾਂ ਕਾਜ਼ੀ ਅਤੇ ਨਵਾਬ ਦੌਲਤ ਖਾਨ ਨਮਾਜ਼ ਪੜ੍ਹ ਰਹੇ ਸਨ ਪਰ ਗੁਰੂ ਨਾਨਕ ਸਾਹਿਬ ਜੀ ਨੇ ਸਪੱਸ਼ਟ ਕੀਤਾ ਕਿ ਭਾਈ ਤੁਹਾਡਾ ਮਨ ਤਾਂ ਘੋੜਿਆਂ ਮਗਰ ਹੀ ਲੱਗਾ ਹੋਇਆ ਸੀ। ਕਾਜ਼ੀ ਖਲੋਤਾ ਭਾਵੇਂ ਮਸਜਦ ਵਿੱਚ ਸੀ ਪਰ ਉਸ ਦਾ ਮਨ ਘਰ ਵਿਚ ਘੋੜਿਆਂ ਮਗਰ ਹੀ ਭੌਜਿਆ ਫਿਰ ਰਿਹਾ ਸੀ। ਨਵਾਬ ਦੌਲਤ ਖਾਂ ਮਨ ਕਰਕੇ ਕਾਬਲ ਅੰਦਰ ਘੋੜੇ ਖਰੀਦ ਰਿਹਾ ਸੀ। ਗੱਲ ਕੇਵਲ ਕਾਜ਼ੀ ਜਾਂ ਦੌਲਤ ਖਾਂ ਦੀ ਨਹੀਂ, ਗੱਲ ਤਾਂ ਮਨੁੱਖੀ ਬਿਰਤੀ ਦੀ ਹੈ। ਜਦੋਂ ਸ੍ਰੀ ਹਰਿਗੋਬਿੰਦਪੁਰੇ ਅੰਦਰ ਭਾਈ ਗੋਪਾਲਾ ਜੀ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਸਨ ਤਦ ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਦਾ ਮਨ ਵੀ ਅਖੀਰ 'ਤੇ ਆ ਕੇ ਘੋੜੇ ਦੀ ਪ੍ਰਾਪਤੀ ਦੀ ਹੀ ਕਾਮਨਾ ਕਰ ਰਿਹਾ ਸੀ।

ਗੁਰੂ ਘਰ ਅੰਦਰ ਵੀ ਘੋੜਿਆਂ ਦਾ ਬਹੁਤ ਲੰਮਾ ਇਤਿਹਾਸ ਹੈ। ਜਦੋਂ ਬਾਬਾ ਲਹਿਣਾ ਜੀ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਨ ਆਏ ਸਨ ਤਾਂ ਗੱਲ ਬਾਤ ਉਦੋਂ ਵੀ ਘੋੜੇ ਤੋਂ ਹੀ ਸ਼ੁਰੂ ਹੋਈ ਸੀ। ਗੁਰੂ ਨਾਨਕ ਸਾਹਿਬ ਜੀ ਬਾਬਾ ਲਹਿਣਾ ਜੀ ਨੂੰ ਰਸਤੇ ਵਿਚ ਹੀ ਮਿਲ ਗਏ ਸਨ ਅਤੇ ਉਨ੍ਹਾਂ ਨੇ (ਨੋਟ-ਘੋੜਾ ਜਾਂ ਘੋੜੀ ਦੋ ਸ਼ਬਦ ਇਥੇ ਮਿਲਦੇ ਹਨ) ਘੋੜੇ ਦੀ ਲਗਾਮ ਆਪ ਪਕੜ ਕੇ ਲਹਿਣਾ ਜੀ ਨੂੰ ਘੋੜੇ 'ਤੇ ਬਿਠਾਇਆ ਸੀ। ਬਾਬਾ ਲਹਿਣਾ ਜੀ ਨੂੰ ਜਦੋਂ ਪਤਾ ਲੱਗਾ ਕਿ ਜਿਸ ਸਤਿਗੁਰੂ ਜੀ ਦੇ ਮੈਂ ਦਰਸ਼ਨ ਕਰਨ ਆਇਆ ਹਾਂ ਉਹ ਤਾਂ ਉਹੋ ਹੀ ਘੋੜੇ

ਦੀ ਲਗਾਮ ਪਕੜਨ ਵਾਲੇ ਸਨ। ਅਫਸੋਸ ਮਹਿਸੂਸ ਕਰਦਿਆਂ ਅੱਖਾਂ ਵਿਚੋਂ ਅੱਥਰੂ ਨਿਕਲੇ ਪਰ ਪਾਤਿਸ਼ਾਹ ਗੁਰੂ ਨਾਨਕ ਸਾਹਿਬ ਜੀ ਨੇ ਦੋ ਬਚਨ ਕੀਤੇ ਸਨ ਕਿ ਤੁਹਾਡਾ ਨਾਮ ਕੀ ਹੈ? ਬਾਬਾ ਲਹਿਣਾ ਜੀ ਨੇ ਜਦੋਂ ਆਪਣਾ ਨਾਮ ਦੱਸਿਆ ਸੀ ਤਾਂ ਸਾਹਿਬ ਜੀ ਨੇ ਕਿਹਾ ਕਿ ਫਿਰ ਤਾਂ ਠੀਕ ਹੈ ਤੁਸੀਂ ਲਹਿਣਾ ਹੈ ਮੈਂ ਦੇਣਾ ਹੈ। ਲੈਣ ਵਾਲੇ ਘੋੜਿਆਂ 'ਤੇ ਚੜ੍ਹ ਕੇ ਤੇ ਉਧਾਰ ਦੇਣ ਵਾਲੇ ਪੈਦਲ ਨਾਲ ਹੀ ਤੁਰਦੇ ਹਨ। ਦੂਜਾ ਬਚਨ ਆਖਿਆ ਸੀ ਕਿ ਘੋੜੇ ਦੀ ਲਗਾਮ ਪਕੜਾਈ ਤਾਂ ਗੁਰੂ ਘਰ ਮਿਲ ਗਿਆ ਜਿਸ ਦਿਨ ਮਨ ਦੀ ਲਗਾਮ ਪਕੜਾ ਦਿੱਤੀ ਉਸ ਦਿਨ ਰੱਬ ਦਾ ਘਰ ਮਿਲ ਜਾਵੇਗਾ। ਸੱਚ ਹੈ ਦੇਵੀਆਂ ਤੋਂ ਕੀ ਮਿਲਣਾ ਸੀ ਪਰ ਇਥੋਂ ਗੁਰੂ ਨਾਨਕ ਸਾਹਿਬ ਦੀ ਜੋਤਿ ਹੀ ਪ੍ਰਾਪਤ ਹੋ ਗਈ। ਇਹ ਗੱਲ ਵੀ ਘੋੜੇ ਦੁਆਰਾ ਹੀ ਸ਼ੁਰੂ ਹੋਈ ਸੀ।

ਗੁਰੂ ਅਮਰਦਾਸ ਜੀ ਨੂੰ ਡੱਲੇ ਨਗਰ ਦੇ ਨਿਵਾਸੀ ਭਾਈ ਪਾਰੋ ਜੀ ਨੇ ਇਕ ਘੋੜੀ ਭੇਟਾ ਕੀਤੀ ਸੀ। ਇਸ ਘੋੜੀ ਨੂੰ ਆਪਣੇ ਸਵਾਰ ਦੀ ਬਹੁਤ ਪਹਿਚਾਣ ਸੀ। ਗੁਰੂ ਅੰਗਦ ਸਾਹਿਬ ਜੀ ਦਾ ਪੁੱਤਰ ਬਾਬਾ ਦਾਤੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਮਿਲਣ ਕਰਕੇ, ਈਰਖਾ ਕਰਦਿਆਂ ਹੋਇਆਂ ਭਰੇ ਦਰਬਾਰ ਵਿਚ ਆ ਕੇ ਲੱਤ ਮਾਰੀ ਸੀ। ਗੁਰੂ ਅਮਰਦਾਸ ਜੀ ਨੇ ਨਿਮਰਤਾ ਨਾਲ ਉਸ ਦੇ ਚਰਨ ਘੁੱਟ ਕੇ ਲੱਤ ਦਾ ਮੁਕਾਬਲਾ ਮਤਿ ਨਾਲ ਕਰਕੇ ਸਪੱਸ਼ਟ ਕਰ ਦਿੱਤਾ ਕਿ ਤੁਹਾਡਾ ਈਰਖਾ ਨਾਲ ਹਿਰਦਾ ਭਰਿਆ ਹੋਣ ਕਰਕੇ ਖਾਲੀ ਰਹਿ ਗਿਆ ਹੈ। ਬਾਬਾ ਦਾਤੂ ਜੀ ਨੇ ਕੁਝ ਦਿਨ ਆਪ ਗੱਦੀ ਲਾਉਣ ਦਾ ਢੌਂਗ ਰਚਿਆ। ਗੁਰੂ ਅਮਰਦਾਸ ਜੀ ਤਾਂ ਇਕਾਂਤਵਾਸ ਹੋ ਗਏ। ਬਾਬਾ ਦਾਤੂ ਜੀ ਨੇ ਗੁਰੂ ਘਰ ਦਾ ਕੁਝ ਸਮਾਨ ਬੰਨ ਕੇ, ਭਾਈ ਪਾਰੋ ਵਾਲੀ ਘੋੜੀ ਵੀ ਨਾਲ ਲੈ ਲਈ। ਗੁਰਗੱਦੀ ਵਾਲਾ ਢੌਂਗ ਨਾ ਚੱਲਿਆ ਤਾਂ ਵਾਪਿਸ ਜਾ ਰਿਹਾ ਸੀ। ਬਾਬਾ ਦਾਤੂ ਜੀ ਇਸ ਘੋੜੀ ਦੀ ਸਵਾਰੀ ਕਰਨਾ ਚਾਹੁੰਦੇ ਸਨ ਪਰ ਜਦੋਂ ਵੀ ਸਵਾਰ ਹੋਣ ਉਹ ਘੋੜੀ ਉਦੋਂ ਹੀ ਟੱਪ ਕੇ ਡੇਗ ਦੇਵੇ। ਦਾਤੂ ਜੀ ਕਾਮਯਾਬ ਨਾ ਹੋ ਸਕੇ। ਘੋੜੀ ਵਾਪਸ ਛੱਡ ਗਏ। ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਸੰਗਤਾਂ ਵਿਆਕੁਲ ਹੋ ਗਈਆਂ ਜਿਸ ਕਰਕੇ ਬਾਬਾ ਬੁੱਢਾ ਸਾਹਿਬ ਜੀ ਕੋਲ ਬੇਨਤੀ ਕੀਤੀ। ਬਾਬਾ ਬੁੱਢਾ ਜੀ ਨੇ ਸੋਚ ਵੀਚਾਰ ਕਰਕੇ ਕਿ ਮੈਂ ਆਪਣਾ ਆਪਾ ਪ੍ਰਗਟ ਨਹੀਂ ਕਰਨਾ ਉਨ੍ਹਾਂ ਨੇ ਉਹੋ ਘੋੜੀ ਅੱਗੇ ਕਰ ਲਈ। ਘੋੜੀ, ਸਵਾਰ ਦੀ ਭਾਲ ਲਈ ਇਧਰ ਉਧਰ ਭਟਕ ਕੇ ਆਖਿਰ ਇਕ ਕੋਠੇ ਅੱਗੇ ਜਾ ਖਲੋਤੀ। ਬਾਬਾ ਬੁੱਢਾ ਜੀ ਨੇ ਕੰਧ ਵਿਚੋਂ ਦਰਵਾਜ਼ਾ ਕੱਢ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ ਸਨ। ਕਵੀ ਸੰਤੋਖ ਸਿੰਘ ਜੀ ਦੇ ਬੋਲਾਂ ਅਨੁਸਾਰ—

**ਪਿਖ ਬੁਢੇ ਸਭ ਕੋ ਸਮਝਾਯੋ॥ ਇਹ ਕੋਠਾ ਕਿਸ ਕੋ ਬਨਵਾਯੋ॥**
**ਦਰ ਦੇਖਹੁ ਨਹਿ ਪਯਤਿ ਯਾਹੀ॥ ਬੜਵਾ ਰਹੀ ਸਥਿਰ ਹੁਇ ਪਾਹੀ॥ (11)**

**(ਬੜਵਾ-ਘੋੜੀ) (ਰਾਸਿ-9 -ਅੰਸ਼ੂ-36)**

ਛੇਵੇਂ ਸਤਿਗੁਰੂ ਜੀ ਦੇ ਜੀਵਨ ਨਾਲ ਸੰਬੰਧਿਤ ਕਈ ਅਜਿਹੇ ਅਨੋਖੇ ਕੌਤਕ ਹਨ ਜਿਨ੍ਹਾਂ ਰਾਹੀਂ ਅਸੀਂ ਉਨ੍ਹਾਂ ਦੇ ਕੇਵਲ ਬਹਾਦਰੀ ਪੱਖ ਹੀ ਨਹੀਂ ਸਗੋਂ ਹੋਰ ਅਨੇਕ ਰਹੱਸ ਮਾਣ ਸਕਦੇ ਹਾਂ। ਗੁਰੂ ਅਰਜਨ ਪਾਤਿਸ਼ਾਹ ਜੀ ਤੱਕ ਗੁਰੂ ਘਰ ਵਿਚ ਆਉਣ ਵਾਲੇ ਕਿਸੇ ਪ੍ਰੇਮੀ ਲਈ ਜ਼ਰੂਰੀ ਨਹੀਂ ਸੀ ਕਿ ਉਹ ਕੀ ਭੇਟਾ ਲਿਆਵੇ। ਗੁਰੂ ਸਾਹਿਬ ਜੀ ਨੇ ਕਦੇ ਆਪਣੀ ਚਾਹਤ ਪ੍ਰਗਟ ਨਹੀਂ ਕੀਤੀ ਸੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਾਰੀ ਸੰਗਤ ਲਈ ਐਲਾਨ ਕੀਤਾ ਕਿ ਹੁਣ ਗੁਰੂ ਘਰ ਲਈ ਤਿੰਨ ਭੇਟਾਵਾਂ ਜ਼ਰੂਰੀ ਹਨ। ਚੰਗੀ ਜੁਆਨੀ, ਚੰਗੇ ਹਥਿਆਰ ਅਤੇ ਚੰਗੀ ਨਸਲ ਦੇ ਘੋੜੇ ਗੁਰੂ ਘਰ ਵਿਚ ਭੇਟਾ ਕੀਤੇ ਜਾਣ। ਸੰਗਤਾਂ ਦੇ ਅੰਦਰ ਤਾਂ ਗੁਰੂ ਪਾਤਿਸ਼ਾਹ ਜੀ ਦੀ ਆਗਿਆ ਪਾਲਣ ਦਾ ਹਮੇਸ਼ਾ ਹੀ ਚਾਅ ਰਹਿੰਦਾ ਸੀ ਸੋ ਕਈ ਪ੍ਰੇਮੀਆਂ ਨੇ ਫਿਰ ਅਜਿਹੀ ਸੇਵਾ ਨਿਭਾਈ। ਸਭ ਤੋਂ ਪਹਿਲਾਂ ਜ਼ਿਕਰ ਕਰਦੇ ਹਾਂ ਕਿ ਪਿਸ਼ਾਵਰ ਦੀ ਸੰਗਤ ਦੇ ਨਾਲ ਇਕ ਬਹੁਤ ਧਨੀ ਪੁਰਖ ਜਿਸ ਦਾ ਨਾਮ ਵੀ ਸੁਭਾਗਾ ਹੈ ਅਤੇ ਜਿਹੜਾ ਗੁਰੂ ਬਖਸ਼ਿਸ਼ ਦਾ ਪਾਤਰ ਹੋਣ ਕਰਕੇ ਹੈ ਵੀ ਸੁਭਾਗਾ ਹੀ ਸੀ, ਇਸ ਨੇ ਮਹਿੰਗੇ ਭਾਅ ਦੇ ਬਹੁਤ ਸੋਹਣੇ ਪੰਜ ਘੋੜੇ ਖਰੀਦੇ। ਧੰਨ ਗੁਰੂ ਹਰਿ ਗੋਬਿੰਦ ਪਾਤਿਸ਼ਾਹ ਜੀ ਦੇ ਦਰਸ਼ਨ ਕਰਨ ਵੇਲੇ ਭੇਟ ਕੀਤੇ। ਗਰੀਬ ਨਿਵਾਜ਼ ਸਤਿਗੁਰੂ ਜੀ ਨੇ ਇਕ ਘੋੜਾ ਆਪਣੇ ਲਈ ਰੱਖ ਲਿਆ (ਕਰਿ ਪਸੰਦ ਕਰ ਰਾਖਸੋ ਆਪਿ) ਇਕ ਘੋੜਾ ਭਾਈ ਬਿਧੀ ਚੰਦ ਜੀ ਨੂੰ ਬਖਸ਼ਿਸ਼ ਕਰ ਦਿੱਤਾ। ਤੀਜਾ ਘੋੜਾ ਹਜ਼ੂਰ ਜੀ ਨੇ ਬਾਬਾ ਗੁਰਦਿਤਾ ਜੀ ਨੂੰ ਬਖਸ਼ਿਸ਼ ਕਰ ਦਿੱਤਾ। ਕਵੀ ਸੰਤੋਖ ਸਿੰਘ ਜੀ ਬੋਲ ਹਨ :—

> **ਸ੍ਰੀ ਗੁਰਦਿਤੇ ਹੇਤ ਪੁਚਾਯੋ॥**
> **ਲੈ ਕਰਿ ਸੇਵਕ ਤਤਛਿਨ ਆਯੋ॥ (711) ਰਾਸਿ ਅੰਸ਼ੂ)**

ਇਨ੍ਹਾਂ ਪੰਜਾਂ ਵਿਚੋਂ ਚੌਥਾ ਘੋੜਾ ਸਤਿਗੁਰੂ ਜੀ ਨੇ ਪੈਂਦੇ ਖਾਂ ਨੂੰ ਦੇ ਦਿੱਤਾ। ਇਕ ਘੋੜਾ ਹਾਲੇ ਤਬੇਲੇ ਅੰਦਰ ਹੀ ਸੀ। ਸ੍ਰੀ ਹਰਿਗੋਬਿੰਦਪੁਰੇ ਹੀ ਜਦੋਂ ਭਾਈ ਗੋਪਾਲਾ ਜੀ ਦਾ ਮਨ ਆ ਗਿਆ ਸੀ। ਇਹ ਪੰਜਵਾਂ ਘੋੜਾ ਸੱਚੇ ਪਾਤਿਸ਼ਾਹ ਜੀ ਨੇ ਭਾਈ ਗੋਪਾਲਾ ਜੀ ਨੂੰ ਬਖਸ਼ਿਸ਼ ਕਰ ਦਿੱਤਾ ਸੀ।

ਗੁਰੂ ਜੀ ਦੇ ਬਚਨਾਂ ਨਾਲ ਪਿਆਰ ਕਰਦਿਆਂ ਹੋਇਆਂ ਕਾਬਲ ਦੀ ਸੰਗਤ ਵਿਚੋਂ ਇਕ ਧਨਾਢ ਸਿੱਖ ਭਾਈ ਕਰੋੜੀ ਮੱਲ ਨੇ ਵੀ ਦੋ ਘੋੜੇ ਸਤਿਗੁਰੂ ਜੀ ਲਈ ਭੇਟ ਕਰਨ ਲਈ ਖਰੀਦੇ ਸਨ। ਇਨ੍ਹਾਂ ਦੇ ਨਾਮ ਦਿਲਬਾਗ ਅਤੇ ਗੁਲਬਾਗ ਸਨ। ਜਦੋਂ ਘੋੜੇ ਭੇਟ ਕਰਨ ਲਈ ਲੈ ਕੇ ਆ ਰਹੇ ਸਨ ਤਾਂ ਲਾਹੌਰ ਵਿਖੇ ਮੁਗ਼ਲ ਹਾਕਮ ਅਨਾਇਤ ਉਲਾ ਦੀ ਨਜ਼ਰੀਂ ਪੈ ਗਏ। ਉਸ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਕਰਕੇ ਦੋਵੇਂ ਘੋੜੇ ਖੋਹ ਲਏ। ਮੁਗ਼ਲਾਂ ਦੀ ਇਸ ਧੱਕੇਸ਼ਾਹੀ ਦਾ ਮੁਕਾਬਲਾ ਉਸ ਵਕਤ ਗੁਰਸਿੱਖ ਪਿਆਰੇ ਨਾ ਕਰ ਸਕੇ। ਭਾਈ ਕਰੋੜੀ ਮੱਲ ਜੀ ਨੇ ਆ ਜਦੋਂ ਛੇਵੇਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਅੰਦਰੋਂ ਧਾਹ ਨਿਕਲ ਗਈ ਕਿ ਪਾਤਿਸ਼ਾਹ ਜੀ

ਜਿੰਨੀ ਸ਼ਰਧਾ ਨਾਲ ਮੈਂ ਘੋੜੇ ਲੈ ਕੇ ਆ ਰਿਹਾ ਸੀ ਪਰ ਪਾਪੀ ਲੋਕਾਂ ਨੇ ਉਹ ਘੋੜੇ ਖੋਹ ਲਏ ਹਨ। ਸਤਿਗੁਰੂ ਜੀ ਨੇ ਕਰੋੜੀ ਮੱਲ ਜੀ ਨੂੰ ਹੌਸਲਾ ਦਿੱਤਾ ਕਿ ਭਲਿਆ ਤੇਰੀ ਭੇਟਾ ਕਬੂਲ ਹੋ ਗਈ ਹੈ। ਮੁਗਲਾਂ ਦੀ ਪਕੜ ਵਿਚੋਂ ਮੈਂ ਆਪੇ ਹੀ ਮੰਗਵਾ ਲਵਾਂਗਾ। ਸਤਿਗੁਰੂ ਜੀ ਨੇ ਭਾਈ ਬਿਧੀ ਚੰਦ ਦੀ ਡਿਊਟੀ ਲਾਈ ਕਿ ਦੋਵੇਂ ਘੋੜੇ ਗੁਰੂ ਘਰ ਦੀ ਅਮਾਨਤ ਹਨ ਅਤੇ ਇਹ ਗੁਰੂ ਘਰ ਹੀ ਆਉਣੇ ਚਾਹੀਦੇ ਹਨ। ਪਹਿਲੀ ਵਾਰੀ ਭਾਈ ਬਿਧੀ ਚੰਦ ਜੀ ਲਾਹੌਰ ਵਿਖੇ ਭਾਈ ਬਹੋੜੂ ਜੀ ਦੇ ਘਰ ਜਾ ਕੇ ਠਹਿਰੇ ਅਤੇ ਇਕ ਘਾਹੀ ਦਾ ਰੂਪ ਬਣਾ ਕੇ ਆਪਣਾ ਨਾਮ ਕਸੇਰਾ ਰੱਖ ਕੇ ਉਥੇ ਨੌਕਰੀ ਕਰਨ ਲੱਗ ਪਏ। ਨੌਕਰੀ ਬੜੀ ਦਿਲ ਲਾ ਕੇ ਕੀਤੀ ਕਿਉਂਕਿ ਭਾਈ ਬਿਧੀ ਚੰਦ ਜੀ ਤਾਂ ਆਪਣੇ ਆਪ ਵਿਚ ਗੁਰੂ ਸਾਹਿਬ ਜੀ ਦੀ ਸੇਵਾ ਕਰ ਰਿਹਾ ਸੀ। ਬਾਕੀ ਸਾਰਿਆਂ ਨੂੰ ਸ਼ਰਾਬ ਪੀਣ ਦੀ ਆਦਤ ਸੀ ਅਤੇ ਕੰਮਚੋਰ ਸਨ। ਇਨ੍ਹਾਂ ਕਮਜ਼ੋਰੀਆਂ ਦਾ ਲਾਭ ਉਠਾ ਕੇ ਭਾਈ ਬਿਧੀ ਚੰਦ ਜੀ ਨੇ ਪਹਿਲਾਂ ਦਿਲਬਾਗ ਨਾਂ ਦਾ ਘੋੜਾ ਕੱਢ ਲਿਆਂਦਾ। ਹਾਕਮਾਂ ਵਿਚ ਇਥੇ ਸੌਂਧੇ ਖਾਂ ਨਾਮ ਦਾ ਬੰਦਾ ਮੁਖੀਆ ਸੀ। ਸਰਕਾਰੇ ਦਰਬਾਰੇ ਮੂੰਹ ਦਿਖਾਉਣ ਜੋਗਾ ਨਾ ਰਿਹਾ। ਚੋਰ ਨੂੰ ਪਕੜਨ ਲਈ ਜਦੋਂ ਹੋਰ ਸਾਰੇ ਉਪਰਾਲੇ ਨਾਕਾਮ ਹੋ ਗਏ ਤਾਂ ਸੋਂਧੇ ਖਾਨ ਨੇ ਜੋਤਸ਼ੀਆਂ ਦਾ ਸਹਾਰਾ ਲੈ ਕੇ ਚੋਰ ਪਕੜਨਾ ਚਾਹਿਆ। ਉਸ ਨੇ ਐਲਾਨ ਕੀਤਾ ਕਿ ਜਿਹੜਾ ਵੀ ਘੋੜੇ ਬਾਰੇ ਪਤਾ ਦੱਸੇਗਾ ਉਸ ਨੂੰ ਭਾਰੀ ਇਨਾਮ ਦਿੱਤਾ ਜਾਵੇਗਾ। ਕਈ ਅਜਿਹੇ ਜੋਤਸ਼ੀ ਆਏ ਪਰ ਕੋਈ ਵੀ ਸਫਲ ਨਾ ਹੋ ਸਕਿਆ। ਭਾਈ ਬਿਧੀ ਚੰਦ ਜੀ ਨੇ ਦੁਬਾਰਾ ਫਿਰ ਸੌਂਧੇ ਖਾਨ ਦੀ ਇਸ ਕਮਜੋਰੀ ਦਾ ਲਾਭ ਉਠਾਇਆ। ਭਾਈ ਬਿਧੀ ਚੰਦ ਜੀ ਆਪ ਖੁਦ ਇਕ ਜੋਤਸ਼ੀ ਦਾ ਰੂਪ ਬਣਾ ਕੇ ਚਲੇ ਗਏ। ਉਨ੍ਹਾਂ ਨਾਲ ਤਾਂ ਸਾਰੀ ਕਹਾਣੀ ਵਰਤੀ ਸੀ। ਉਸ ਨੇ ਜਦੋਂ ਬਿਆਨ ਕੀਤੀ ਤਾਂ ਸੌਂਧੇ ਖਾਨ ਦੇ ਮਨ ਨੂੰ ਗੱਲ ਲੱਗੀ। ਭਾਈ ਬਿਧੀ ਚੰਦ ਜੀ ਨੇ ਫਿਰ ਉਨ੍ਹਾਂ ਨੂੰ ਆਪਣੀ ਅਕਲ ਨਾਲ ਬੰਧੀ ਬਣਾ ਕੇ ਦੂਜਾ ਘੋੜਾ ਗੁਲਬਾਗ ਵੀ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰ 'ਤੇ ਲਿਆ ਹਾਜ਼ਰ ਕੀਤਾ। ਹਾਲਾਂਕਿ ਇਨ੍ਹਾਂ ਘੋੜਿਆਂ ਦੀ ਖਾਤਰ ਹੀ ਮਗਰੋਂ ਮਹਿਰਾਜ ਦਾ ਜੰਗ ਹੋਇਆ ਸੀ। ਸਤਵੇਂ ਪਾਤਿਸ਼ਾਹ ਜੀ ਦੇ ਵੇਲੇ ਤਾਂ ਬਾਈ ਸੌ ਘੋੜ ਸਵਾਰ ਦਾ ਮਤਲਬ ਹੈ ਕਿ 2200 ਘੋੜੇ ਤਾਂ ਜ਼ਰੂਰ ਹੀ ਸਨ, ਹੋਰ ਗੁਰੂ ਪਾਤਿਸ਼ਾਹ ਜੀ ਲਈ ਵੱਖਰੇ ਵੀ ਹੋਣਗੇ। ਕੀਰਤਪੁਰ ਸਾਹਿਬ ਦੇ ਲਾਗੇ ਬਣਿਆ ਬੁੰਗਾ ਸਾਹਿਬ ਦਾ ਅਸਥਾਨ ਅਸਲ ਵਿੱਚ ਇਨ੍ਹਾਂ 2200 ਘੋੜਿਆਂ ਦਾ ਹੀ ਤਬੇਲਾ ਸੀ। ਇਹ 2200 ਘੋੜੇ ਇਥੇ ਹੀ ਠਹਿਰਦੇ ਸਨ। ਅੱਠਵੇਂ ਪਾਤਿਸ਼ਾਹ ਜੀ ਵੇਲੇ ਵੀ ਇਨ੍ਹਾਂ ਦਾ ਜ਼ਿਕਰ ਮਿਲਦਾ ਹੈ।

ਦਸਮੇਸ਼ ਪਿਤਾ ਜੀ ਦੇ ਇਤਿਹਾਸ ਨਾਲ ਤਿੰਨ ਘੋੜਿਆਂ ਦਾ ਬਹੁਤ ਗਹਿਰਾ ਸੰਬੰਧ ਹੈ। ਪਹਿਲਾ ਘੋੜਾ ਦਲ ਬਿਡਾਰ ਸੀ ਜਿਸ ਨੇ ਕਈ ਜੰਗਾਂ ਯੁੱਧਾਂ ਅੰਦਰ ਸਾਥ ਦਿੱਤਾ ਸੀ। ਇਹ ਸਾਹਿਬ ਜੀ ਨੂੰ ਬਹੁਤ ਹੀ ਪਿਆਰਾ ਸੀ। ਕਹਿੰਦੇ ਹਨ ਕਿ ਇਹ ਘੋੜਾ ਸਰਸਾ ਦੇ ਕਿਨਾਰੇ ਸ਼ਹੀਦ ਹੋ ਗਿਆ ਸੀ। ਦੂਜੇ ਘੋੜੇ ਦਾ ਜ਼ਿਕਰ ਦਲ

ਸ਼ਿੰਗਾਰ ਦੇ ਨਾਮ ਨਾਲ ਆਉਂਦਾ ਹੈ। ਇਹ ਘੋੜਾ ਕਪੂਰ ਸਿੰਘ ਬੈਰਾੜ ਨੇ ਗਿਆਰਾ ਸੌ ਰੁਪਏ ਦਾ ਖਰੀਦ ਕੇ ਗੁਰਦੇਵ ਸੱਚੇ ਪਾਤਿਸ਼ਾਹ ਜੀ ਨੂੰ ਭੇਟਾ ਕੀਤਾ ਸੀ। ਸੂਰਜ ਪ੍ਰਕਾਸ਼ ਦੇ ਕਰਤਾ ਅਤੇ ਮਹਾਨਕੋਸ਼ ਦੇ ਕਰਤਾ ਨੇ ਜ਼ਿਕਰ ਕੀਤਾ ਹੈ।

**ਜੰਗਲ ਬਿਖੈ ਕਪੂਰਾ ਜਾਟ॥ ਕੇਤਿਕ ਗ੍ਰਾਮਨ ਕੋ ਪਤਿਰਾਠ॥**
**ਇਕ ਸੌ ਇਕ ਹਜ਼ਾਰ ਧਨ ਦੈ ਕੇ॥ ਚੰਚਲ ਬਲੀ ਤੁਰੰਗਮ ਲੈ ਕੇ॥**
**ਸੋ ਹਜ਼ੂਰ ਮੈ ਦਯੋ ਪੁਜਾਈ॥ ਦੇਖਯੋ ਬਹੁ ਬਲ ਸੋ ਚਪਲਾਈ॥**
**ਆਪਨੇ ਚੜਬੇ ਹੇਤ ਬੰਧਾਯੋ॥ ਦਲ ਸਿੰਗਾਰ ਤਿਹ ਨਾਮ ਬਤਾਯੋ॥**

ਇਕ ਤੀਜਾ ਘੋੜਾ ਲੁਧਿਆਣੇ ਤੋਂ 13 ਕਿਲੋਮੀਟਰ ਦੀ ਦੂਰੀ 'ਤੇ ਆਲਮਗੀਰ ਦੇ ਨਿਵਾਸੀ ਭਾਈ ਨੌਧਾ ਸਿੰਘ ਜੀ (ਵਿਸ਼ਵਕੋਸ਼ ਆਲਮਗੀਰ ਦੇ ਨਾਮ ਥੱਲੇ) ਨੇ ਭੇਟਾ ਕੀਤਾ ਸੀ। ਜਦੋਂ ਸਤਿਗੁਰੂ ਜੀ ਮਾਛੀਵਾੜੇ ਅਤੇ ਮੁਗ਼ਲਾਂ ਦੇ ਘੇਰੇ ਵਿਚੋਂ ਨਿਕਲ ਕੇ ਇਥੇ ਪਹੁੰਚੇ ਸਨ ਤਾਂ ਇਹ ਘੋੜਾ ਇਥੋਂ ਮਿਲਿਆ ਸੀ। ਕਲਗੀਧਰ ਪਿਤਾ ਜੀ ਦੇ ਵੇਲੇ ਹੋਰ ਵੀ ਕਈ ਅਜਿਹੀਆਂ ਹੀ ਸਾਖੀਆਂ ਹਨ। ਭਾਈ ਧੰਨਾ ਸਿੰਘ ਜਿਸ ਨੇ ਚੰਦਨ ਦੀ ਬਹੁਤ ਸੋਹਣੀ ਕਵਿਤਾ ਲਿਖਣ ਦਾ ਮਾਣ ਤੋੜਿਆ ਸੀ ਇਹ ਗੁਰੂ ਕਲਗੀਧਰ ਦਸਮੇਸ਼ ਜੀ ਦੇ ਘੋੜੇ ਦੀ ਸੇਵਾ ਕਰਿਆ ਕਰਦਾ ਸੀ। ਨਵਾਬ ਕਪੂਰ ਸਿੰਘ ਜੀ ਨਵਾਬੀ ਮਿਲਣ ਦੇ ਬਾਵਜੂਦ ਵੀ ਘੋੜਿਆਂ ਦੀ ਸੇਵਾ ਕਰਿਆ ਕਰਦੇ ਸਨ। ਸਿੱਖ ਜਗਤ ਅੰਦਰ ਬਹੁਤ ਹੀ ਸਤਿਕਾਰਯੋਗ ਨਾਮ ਨਾਲ ਜਾਣੇ ਜਾਂਦੇ ਭਾਈ ਜੱਸਾ ਸਿੰਘ ਆਹਲੂਵਾਲੀਆ ਜੀ ਨੇ ਜਥੇ ਵਿੱਚ ਆ ਕੇ ਸਭ ਤੋਂ ਪਹਿਲਾਂ ਘੋੜਿਆਂ ਦੀ ਸੇਵਾ ਤੋਂ ਹੀ ਸ਼ੁਰੂਆਤ ਕੀਤੀ ਸੀ। ਹਰੀ ਸਿੰਘ ਸਰਦਾਰ ਜਿਸ ਦੇ ਨਾਮ ਤੋਂ ਅਫ਼ਗਾਨੀ ਕੰਬਦੇ ਸਨ ਇਹ ਜਦੋਂ ਆਖਰੀ ਜੰਗ ਵੇਲੇ ਅਫ਼ਗਾਨੀਆਂ ਦਾ ਮੁਕਾਬਲਾ ਕਰਦੇ ਹੋਏ ਇਕ ਗੋਲੀ ਦਾ ਸ਼ਿਕਾਰ ਹੋ ਗਏ ਤਾਂ ਸਖ਼ਤ ਜ਼ਖਮੀ ਦੀ ਹਾਲਤ ਵਿੱਚ ਆਪਣੇ ਘੋੜੇ ਨਾਲ ਇਕ ਵੀਚਾਰ ਕਰਦੇ ਹੋਏ ਵਾਪਸ ਜਮਰੌਦ ਦੇ ਕਿਲ੍ਹੇ ਵਿੱਚ ਆਏ ਸਨ। ਪ੍ਰੇਮ ਸਿੰਘ ਹੋਤੀ ਮਰਦਾਨ ਦੀ ਲਿਖਤ ਹੈ ਕਿ—

**ਨਠ ਨਿਕਲ ਚਲ ਘੋੜਿਆ ਕਿਲੇ ਦੀ ਵਲ,**
**ਅਸਾਂ ਪਾਵਣਾ ਨਹੀਂ ਦੂਜੀ ਵਾਰ ਫੇਰਾ।**
**ਗੋਲੀ ਲੱਗੀ ਏ ਕਹਿਰ ਕਲੇਰ ਵਾਲੀ**
**ਘਾਇਲ ਹੋਇਆ ਹੈ ਅੱਜ ਸਵਾਰ ਤੇਰਾ।**
**ਮੇਰੇ ਬੰਕਿਆ ਛੈਲ ਛਬੀਲਿਆ ਓਇ,**
**ਹੈਂ ਤੂੰ ਸੈਆਂ ਮੈਦਾਨਾਂ ਦਾ ਯਾਰ ਮੇਰਾ।**
**ਕਾਦਰ ਯਾਰ ਜੇ ਲੈ ਚਲੇਂ ਅੱਜ ਡੇਰੇ,**
**ਤੇਰਾ ਕਦੇ ਨਾ ਭੁਲਸੀ ਪਿਆਰ ਸ਼ੇਰਾ।**

# ਚਤੁਰਾਈ

ਸਿਆਣਪ ਦੇ ਦੋ ਰੂਪ ਹਨ। ਇਕ ਚੰਗਾ ਪੱਖ ਅਤੇ ਇਕ ਮਾੜਾ ਪੱਖ। ਚੰਗਾ ਪੱਖ ਹੈ ਕਿ ਇਹੋ ਸੂਝ ਬੂਝ ਜਿਥੇ ਆਪਣਾ ਜੀਵਨ ਵਿਹੜਾ ਸੁਖ ਨਾਲ ਭਰ ਸਕਦੀ ਹੈ ਉਥੇ ਹੋਰ ਸੰਸਾਰਿਕ ਪੱਧਰ 'ਤੇ ਵੀ ਸੁੱਖਾਂ ਦੀ ਫੁਲਵਾੜੀ ਪੈਦਾ ਕਰ ਸਕਦੀ ਹੈ। ਜਿੰਨੇਂ ਸੰਸਾਰ ਦੇ ਸੁੱਖ ਸਾਡੀ ਅੱਖ ਵੇਖ ਰਹੀ ਹੈ, ਇਹ ਅਸਲ ਵਿੱਚ ਕਿਸੇ ਸਿਆਣਪ ਦੇ ਹੀ ਨਤੀਜੇ ਹਨ। ਸਿਆਣਪ ਦਾ ਦੂਜਾ ਰੂਪ ਥੋੜਾ ਖਤਰਨਾਕ ਹੈ, ਇਹ ਹੈ ਚਤੁਰਾਈ। ਅਜਿਹਾ ਬੰਦਾ ਆਪਣੀ ਸਿਆਣਪ ਨਾਲ ਅੰਦਰ ਕੁਝ ਹੋਰ ਰੱਖ ਕੇ ਬਾਹਰ ਕੁਝ ਹੋਰ ਹੀ ਪ੍ਰਗਟ ਕਰਦਾ ਹੈ। ਚਤੁਰਾਈ ਵੀ ਸਿਆਣਾ ਬੰਦਾ ਹੀ ਕਰ ਸਕਦਾ ਹੈ। ਅਣਜਾਣ ਜਾਂ ਭੋਲਾ ਬੰਦਾ ਕਦੇ ਚਲਾਕ ਨਹੀਂ ਹੁੰਦਾ। ਅਜਿਹੇ ਚਲਾਕ ਲੋਕਾਂ ਦੀਆਂ ਚਤੁਰਾਈਆਂ ਹੀ ਸਾਡੇ ਜੀਵਨ ਅੰਦਰ ਦੁੱਖਾਂ ਦੀ ਲੜੀ ਨੂੰ ਕਾਫੀ ਲੰਮਾ ਕਰ ਦਿੰਦੀਆਂ ਹਨ। ਸਤਿਗੁਰੂ ਜੀ ਨੇ ਗੁਰਬਾਣੀ ਅੰਦਰ ਅਜਿਹੀ ਮਤਿ ਜਾਂ ਸਿਆਣਪ ਦੀ ਕਈ ਥਾਵਾਂ 'ਤੇ ਮੰਗ ਕੀਤੀ ਹੈ ਜਿਸ ਨਾਲ ਮੈਂ ਚੰਗਾ ਇਨਸਾਨ ਬਣ ਸਕਾਂ, ਰੱਬੀ ਇਬਾਦਤ ਮੇਰੇ ਹਿਰਦੇ ਦੀ ਲੋਚਾ ਬਣ ਜਾਵੇ।

**ਤੁਮ੍ ਕਰਹੁ ਦਇਆ ਮੇਰੇ ਸਾਈ॥**
**ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥ (673)**

ਇਸ ਦੇ ਨਾਲ ਹੀ ਚਲਾਕੀਆਂ ਚਤੁਰਾਈਆਂ ਤੋਂ ਸਖਤੀ ਨਾਲ ਵਰਜਿਆ ਵੀ ਹੈ। ਗੁਰੂ ਅਮਰਦਾਸ ਜੀ ਦੇ ਬਚਨ ਹਨ।

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥**
**ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥**
**ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥**
**ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥**
**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥**
**ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥ (918)**

ਇਹ ਚਤੁਰਾਈ ਆਪਣੇ ਨਾਲ ਹੋਰ ਵੀ ਔਗੁਣਾਂ ਨੂੰ ਹਿਰਦੇ ਅੰਦਰ ਟਿਕਾਅ ਦਿੰਦੀ ਹੈ। ਚਲਾਕ ਬੰਦਾ ਸੁਆਰਥ ਨੂੰ ਮੁੱਖ ਰੱਖ ਕੇ ਹੀ ਹਰ ਸੰਬੰਧ ਜੋੜਦਾ ਹੈ। ਜਿੰਨਾ ਚਿਰ ਸੁਆਰਥ ਹੈ ਓਨਾ ਚਿਰ ਰਿਸ਼ਤਾ ਵੀ ਰੱਖਦਾ ਹੈ। ਜ਼ੁਬਾਨ ਵੀ ਮਿੱਠੀ

ਰੱਖਦਾ ਹੈ ਪਰ ਸੁਆਰਥ ਪੂਰਾ ਹੋਣ ਮਗਰੋਂ ਸਭ ਕੁਝ ਭੁੱਲ ਕੇ ਅਕ੍ਰਿਤਘਣਤਾ ਦੀ ਮਿਸਾਲ ਬਣ ਜਾਂਦਾ ਹੈ।

ਚਤੁਰਾਈ ਮਨੁੱਖ ਨੂੰ ਕਪਟੀ ਬਣਾ ਦਿੰਦੀ ਹੈ। ਧੋਖਾ ਦੇਣਾ ਉਸ ਦਾ ਨਿਤ ਕਰਮ ਬਣ ਜਾਂਦਾ ਹੈ। ਅਜਿਹੇ ਬੰਦੇ ਕਦੇ ਚਿਤ ਦੇ ਨਿਰਮਲ ਨਹੀਂ ਹੋ ਸਕਦੇ। ਦਿਲੋਂ ਮਾੜੇ ਲੋਕ ਹਮੇਸ਼ਾ ਕੌਮ, ਧਰਮ ਜਾਂ ਸਮਾਜ ਲਈ ਬਹੁਤ ਖਤਰਨਾਕ ਹੀ ਹੁੰਦੇ ਹਨ। ਹਾਲਾਂਕਿ ਗੁਰਮਤਿ ਸਿਧਾਂਤ ਅਨੁਸਾਰ ਆਪਣਾ ਬੀਜਿਆ ਆਪੇ ਵੱਢਣਾ ਪੈਂਦਾ ਹੈ ਭਾਵ ਇਨ੍ਹਾਂ ਚਤੁਰਾਈਆਂ ਦਾ ਫਲ ਭੋਗਣਾ ਔਖਾ ਹੁੰਦਾ ਹੈ। ਅਜਿਹੇ ਕਪਟੀ ਬੰਦਿਆਂ ਨਾਲ ਸਮਾਜਿਕ ਤੌਰ 'ਤੇ ਕੋਈ ਗਹਿਰਾ ਰਿਸ਼ਤਾ ਨਹੀਂ ਰੱਖਦਾ ਪਰ ਉਹ ਇਨ੍ਹਾਂ ਚਲਾਕੀਆਂ ਨਾਲ ਜ਼ਹਿਰ ਬੀਜਣ ਵਿਚ ਕਮੀ ਨਹੀਂ ਛੱਡਦਾ। ਇਕ ਬਹੁਤ ਹੀ ਸਿੱਖਿਆਦਾਇਕ ਗਾਥਾ ਹੈ ਕਿ ਬਾਰ ਦੇ ਇਲਾਕੇ ਅੰਦਰ ਇਕ ਪਰਿਵਾਰਕ ਜੋੜੇ ਦੇ ਘਰ ਦੋ ਬੱਚਿਆਂ ਦਾ ਜਨਮ ਹੋਇਆ। ਮਾਪਿਆਂ ਨੇ ਇਕ ਦਾ ਨਾਮ ਸਾਰੰਗ ਅਤੇ ਦੂਜੇ ਦਾ ਨਾਮ ਕਮਾਲੂਦੀਨ ਰੱਖਿਆ। ਕਮਾਲੂਦੀਨ ਹਮੇਸ਼ਾਂ ਹੀ ਚਤੁਰਾਈਆਂ ਦੇ ਆਸਰੇ ਜੀਵਨ ਦੀਆਂ ਖੁਸ਼ੀਆਂ ਹਾਸਿਲ ਕਰਨਾ ਚਾਹੁੰਦਾ ਸੀ ਜਦਕਿ ਸਾਰੰਗ ਦਾ ਸੁਭਾਅ ਨੇਕ ਇਨਸਾਨ ਵਾਲਾ ਸੀ। ਚਲਾਕ ਬੰਦੇ ਦੀ ਜ਼ਿੰਦਗੀ ਅੰਦਰ ਬਹੁਤੀ ਵਾਰੀ ਦਿਮਾਗੀ ਤਾਣੇ ਬਾਣੇ ਦਾ ਹੀ ਵਰਤਾਰਾ ਹੁੰਦਾ ਹੈ ਉਹ ਕਦੇ ਦਿਲ ਦੀ ਨਹੀਂ ਸੁਣਦਾ। ਦਿਲ ਨਾਤੇ ਰਿਸ਼ਤਿਆਂ ਨੂੰ ਅਹਿਮ ਥਾਂ ਦਿੰਦਾ ਹੈ। ਕਮਾਲੂਦੀਨ ਦਾ ਸੁਭਾਅ ਵੱਖਰਾ ਤੇ ਸਾਰੰਗ ਦਾ ਸੁਭਾਅ ਵੱਖਰਾ ਹੋਣ ਕਰਕੇ ਕਮਾਲੂਦੀਨ ਦੇ ਕਾਰਨ ਘਰ ਵਿੱਚ ਕਲੇਸ਼ ਰਹਿਣ ਲੱਗ ਪਿਆ। ਦੋਵੇਂ ਹੀ ਵਿਆਹ ਦਿੱਤੇ ਗਏ ਪਰ ਕਮਾਲੂਦੀਨ ਨੂੰ ਫਿਰ ਵੀ ਆਪਣੇ ਭਰਾ ਦਾ ਘਰ ਵਸਦਾ ਚੰਗਾ ਨਾ ਲੱਗਦਾ। ਕਮਾਲੂਦੀਨ ਨੇ ਧੋਖੇ ਨਾਲ ਸਾਰੰਗ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਸਾਰੰਗ ਦਾ ਇਕ ਪੁੱਤਰ ਮੁਆਜ਼ੁਦੀਨ ਸੀ। ਸਾਰੰਗ ਦੀ ਘਰਵਾਲੀ ਨੇ ਜ਼ਮੀਨ ਜਾਇਦਾਦ ਦਾ ਲਾਲਚ ਨਾ ਕਰਕੇ ਇਹ ਸੋਚਿਆ ਕਿ ਜਿਹੜਾ ਮੇਰੇ ਪਤੀ ਨਾਲ ਧੋਖਾ ਕਰ ਸਕਦਾ ਹੈ ਉਹ ਸਾਡੇ ਨਾਲ ਧ੍ਰੋਹ ਕਮਾਉਣ ਤੋਂ ਕਿਵੇਂ ਗੁਰੇਜ਼ ਕਰੇਗਾ। ਸਾਰੰਗ ਤਾਂ ਇਸ ਦਾ ਸਕਾ ਭਰਾ ਵੀ ਸੀ। ਬਹੁਤ ਕੁਝ ਸੋਚ ਵੀਚਾਰ ਕਰਕੇ ਸਾਰੰਗ ਦੀ ਘਰਵਾਲੀ ਆਪਣੇ ਪੁੱਤਰ ਮੁਆਜ਼ੁਦੀਨ ਨੂੰ ਲੈ ਕੇ ਤਲਵੰਡੀ ਆਪਣੇ ਪਿਤਾ ਦੇ ਬੂਹੇ ਜਾ ਬੈਠੀ। ਮੁਸ਼ਕਿਲ ਨਾਲ ਆਪਣੇ ਪੁੱਤਰ ਨੂੰ ਪਾਲ ਲਿਆ। ਵੱਡੇ ਹੋਏ ਮੁਆਜ਼ੁਦੀਨ ਨੂੰ ਆਪਣੇ ਪਿਛੋਕੜ ਦੀ ਜਾਣਕਾਰੀ ਮਿਲ ਗਈ। ਲੋਕਾਂ ਕੋਲੋਂ ਸਾਰੰਗ ਦੀਆਂ ਭਾਵ ਆਪਣੇ ਪਿਤਾ ਦੀਆਂ ਨੇਕੀਆਂ ਅਤੇ ਚੰਗੀਆਂ ਗੱਲਾਂ ਦਾ ਵੀ ਪਤਾ ਲੱਗਾ ਗਿਆ। ਨੇਕੀ ਅਤੇ ਬਦੀ ਸਮੇਂ ਦੇ ਪੈਰ ਹਨ ਇਨ੍ਹਾਂ ਰਾਹੀਂ ਵਕਤ ਆਪਣੀ ਛਾਪ ਛੱਡ ਜਾਂਦਾ ਹੈ। ਕਮਾਲੂਦੀਨ ਦੀਆਂ ਬਦੀਆਂ ਵੀ ਮੁਆਜ਼ੁਦੀਨ ਨੂੰ ਪਤਾ ਲੱਗ ਗਈਆਂ। ਅਣਖੀ ਸੂਰਮੇ ਨੇ ਜਿਵੇਂ ਕਿਵੇਂ ਪ੍ਰਬੰਧ ਕਰਕੇ ਕਮਾਲੂਦੀਨ ਨੂੰ ਜਾ ਵੰਗਾਰਿਆ। ਜੰਗ ਦੇ ਮੈਦਾਨ ਵਿੱਚ ਟਾਕਰੇ ਹੋਏ। ਕਪਟੀ ਬੰਦਾ ਥੋੜ੍ਹਾ ਚਿਰ ਹੀ ਠਹਿਰ ਸਕਦਾ ਹੈ। ਆਖਿਰ ਜਿੱਤ ਸੱਚ ਦੀ ਹੀ ਹੋਈ ਅਤੇ ਇਸ ਜੰਗ ਅੰਦਰ

ਕਮਾਲੂਦੀਨ ਮਾਰਿਆ ਗਿਆ। ਸੱਚ ਤੇ ਨੇਕੀ ਦੇ ਆਸ਼ਿਕਾਂ ਨੇ ਖੁਸ਼ੀਆਂ ਮਨਾਈਆਂ। ਇਨ੍ਹਾਂ ਦੀ ਜੀਵਨ ਗਾਥਾ ਨੂੰ ਉਸ ਵਕਤ ਦੇ ਪ੍ਰਸਿੱਧ ਢਾਡੀਆਂ ਨੇ ਵਾਰਾਂ ਦੇ ਰੂਪ ਵਿੱਚ ਗਾਇਆ। ਇਹ ਗੱਲ ਲੋਕਾਂ ਦੇ ਹਿਰਦੇ ਅੰਦਰ ਟਿਕ ਗਈ। ਵਾਰ ਦੀਆਂ ਕੁਝ ਸਤਰਾਂ ਹਨ :—

**ਰਾਣਾ ਰਾਇ ਕਮਾਲ ਦੀ ਰਣ ਭਾਰੀ ਬਾਹੀ॥**
**ਮੌਜ ਦੀ ਤਲਵੰਡੀਓਂ ਚੜ੍ਹਿਆ ਸਬਾਹੀ॥**
**ਢਾਲੀ ਅੰਬਰ ਛਾਇਆ ਫੁੱਲੇ ਅਕ ਕਾਹੀ॥**
**ਜੁਟੇ ਆਹਮੋ ਸਾਹਮਣੇ ਨੇੜੇ ਝਲਕਾਹੀ॥**
**ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ॥ (ਸਿੱਖ ਪੰਥ ਵਿਸ਼ਵ ਕੋਸ਼)**

ਰੱਬ ਦੀਆਂ ਹੋਰ ਅਮੋਲਕ ਦਾਤਾਂ ਦੇ ਨਾਲ ਨਾਲ ਅਕਲ ਵੀ ਇਕ ਅਮੋਲਕ ਦਾਤ ਹੈ ਪਰ ਬੰਦੇ ਦੀ ਚਤੁਰਾਈ ਇਸ ਅਮੋਲਕ ਦਾਤ ਨਾਲ ਆਪਣੀ ਵੀ ਜ਼ਿੰਦਗੀ ਦੇ ਖੁਸ਼ੀਆਂ ਖੇੜਿਆਂ ਨੂੰ ਅੱਗ ਲਾ ਕੇ ਸਾੜ ਦਿੰਦੀ ਹੈ ਅਤੇ ਦੂਜਿਆਂ ਲਈ ਵੀ ਦੁਖ ਖੜ੍ਹੇ ਕਰ ਜਾਂਦੀ ਹੈ। ਸਾਡੇ ਸਮਾਜ ਨੇ ਚਲਾਕ ਅਤੇ ਸਿਆਣਾ ਦੋ ਵੱਖੋ ਵੱਖਰੇ ਸ਼ਬਦ ਘੜੇ ਹਨ। ਹਰ ਕੋਈ ਬੰਦਾ ਚਾਹੁੰਦਾ ਹੈ ਕਿ ਮੇਰੀ ਔਲਾਦ, ਮੇਰਾ ਨੌਕਰ, ਮੇਰੇ ਮਿੱਤਰ ਭਾਵ ਕੋਈ ਰਿਸ਼ਤਾ ਲੈ ਲਈਏ ਹਰ ਰਿਸ਼ਤੇ ਅੰਦਰ ਇਕੋ ਸੋਚ ਹੁੰਦੀ ਹੈ ਕਿ ਮੇਰੇ ਨਾਲ ਸੰਬੰਧ ਰੱਖਣ ਵਾਲਾ ਚਲਾਕ ਨਹੀਂ ਸਿਆਣਾ ਹੋਣਾ ਚਾਹਦਾ ਹੈ। ਸਿਆਣਾ, ਸਿਆਣਪ ਦੇ ਚਿਰਾਗ ਨਾਲ ਸਿੱਧਾ ਰਸਤਾ ਦਿਖਾਏਗਾ। ਪਰ ਚਲਾਕ ਬੰਦਾ ਬਹੁਤੀ ਵਾਰੀ ਧੋਖਾ ਦਿੰਦਾ ਹੈ। ਕਬੀਰ ਸਾਹਿਬ ਜੀ ਬਹੁਤ ਪਿਆਰੀ ਤਾੜਨਾ ਦੇ ਕੇ ਮਨੁੱਖ ਨੂੰ ਸੁਚੇਤ ਕਰਦੇ ਹਨ ਕਿ ਜੇਕਰ ਚਤੁਰਾਈ ਕਰਨੀ ਹੀ ਹੈ ਤਾਂ ਅਸਲ ਚਤੁਰਾਈ ਤਾਂ ਇਹ ਹੈ ਕਿ ਹਰ ਔਖੀ ਘੜੀ ਦੇ ਬਚਾਅ ਲਈ, ਵਹਿਮਾਂ ਭਰਮਾਂ ਤੋਂ ਮੁਕਤੀ ਲਈ ਰੱਬੀ ਯਾਦ ਨੂੰ ਆਪਣੇ ਮਨ ਅੰਦਰ ਵਸਾ ਕਿਉਂਕਿ ਆਮ ਚਤੁਰਾਈਆਂ ਇਥੇ ਕੰਮ ਨਹੀਂ ਆਉਂਦੀਆਂ। ਇਹ ਤਾਂ ਇਉਂ ਸਮਝ ਲੈਣਾ ਚਾਹੀਦਾ ਹੈ ਜਿਵੇਂ ਸੂਲੀ ਉਪਰ ਖੇਡਣ ਦੇ ਬਰਾਬਰ ਹੈ। ਇਸ ਨੂੰ ਛੱਡ ਕੇ ਹੋਰ ਕਿਸੇ ਵੀ ਚਤੁਰਾਈ ਦਾ ਪੱਲਾ ਪਕੜ ਕੇ ਮਨੁੱਖ ਸੁੱਖ ਦੀ ਆਸ ਨਹੀਂ ਰੱਖ ਸਕਦਾ। ਸਿਮਰਨ ਤੋਂ ਬਗੈਰ ਤਾਂ ਹੋਰ ਕੋਈ ਥਾਂ ਹੀ ਨਹੀਂ।

**ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ॥**
**ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ॥ (1370)**

ਭਾਈ ਗੁਰਦਾਸ ਜੀ ਨੇ ਵਾਰਾਂ ਅੰਦਰ ਇਕ ਪਉੜੀ ਵਿੱਚ ਬਹੁਤ ਹੀ ਪਿਆਰਾ ਜ਼ਿਕਰ ਕੀਤਾ ਹੈ ਕਿ ਹਜ਼ਾਰਾਂ ਹੀ ਬੰਦੇ ਇਕੱਠੇ ਹੋ ਕੇ ਆਪਣੀਆਂ ਅਕਲਾਂ ਦੇ ਘੋੜੇ ਦੁੜਾਉਣ ਪਰ ਇਨ੍ਹਾਂ ਨਾਲ ਹੀ ਰੱਬੀ ਨੇੜਤਾ ਨੂੰ ਹਾਸਿਲ ਨਹੀਂ ਕੀਤਾ ਜਾ ਸਕਦਾ। ਹਜ਼ਾਰਾਂ ਕਾਰੀਗਰ ਬੰਦੇ ਆਪਣੀ ਸੁਘੜਤਾ ਅਤੇ ਸਿਆਣਪ ਚਤੁਰਾਈਆਂ ਨੂੰ ਰੱਬੀ ਬਖਸ਼ਿਸ਼ ਬਰਾਬਰ ਤੁਲਨਾ ਦੇਣ ਤਾਂ ਇਹ ਯੋਗ ਨਹੀਂ।

ਦੁਨੀਆ ਅੰਦਰ ਵਸਦੇ ਅਮੀਰ ਲੋਕ ਅਤੇ ਹਕੀਮ (ਡਾਕਟਰ) ਆਦਿਕ ਇਕੱਠੇ ਹੋ ਕੇ ਵੀ ਅਜਿਹੀਆਂ ਕੁਝ ਆਪਣੀ ਚਤੁਰਾਈ ਦੀਆਂ ਛਾਲਾਂ ਮਾਰਨ ਤਾਂ ਉਹ ਵੀ ਇਥੋਂ ਤੱਕ ਪਹੁੰਚ ਨਹੀਂ ਰੱਖਦੇ। ਲੱਖਾਂ ਹੀ ਬਾਦਸ਼ਾਹ ਆਪਣੇ ਵਜ਼ੀਰਾਂ ਨਾਲ ਹੋਰ ਕਈ ਫੈਸਲੇ ਕਰ ਸਕਦੇ ਹਨ ਪਰ ਜਦੋਂ ਰੱਬੀ ਬਖਸ਼ਿਸ਼ ਦੀ ਗੱਲ ਆਵੇਗੀ ਤਾਂ ਇਹ ਉਨ੍ਹਾਂ ਦੇ ਵਸ ਦੀ ਬਾਤ ਨਹੀਂ। ਜਤੀ, ਸਤੀ, ਸੰਤੋਖੀ, ਸਿਧ ਨਾਥ ਇਨ੍ਹਾਂ ਦੀ ਧਾਰਮਿਕ ਦੁਨੀਆਂ ਅੰਦਰ ਬੜੀ ਮਾਨਤਾ ਮੰਨੀ ਜਾਂਦੀ ਹੈ ਪਰ ਰੱਬ ਦਾ ਭੇਦ ਲੱਭ ਲੈਣਾ ਇਨ੍ਹਾਂ ਦੀ ਪਹੁੰਚ ਤੋਂ ਬਾਹਰ ਹੈ। ਚਾਰੇ ਵਰਨ, ਚਾਰੇ ਮਜ਼ਹਬ, ਛੇ ਦਰਸ਼ਨ ਅਲਖ ਨੂੰ ਨਹੀਂ ਲਿਖ ਸਕਦੇ। ਇਨ੍ਹਾਂ ਸਾਰਿਆਂ ਤੋਂ ਉਤਮ ਉਹ ਪੁਰਸ਼ ਹੈ ਜਿਸ ਨੇ ਆਪਣੀਆਂ ਚਤੁਰਾਈਆਂ ਛੱਡ ਕੇ ਗੁਰੂ ਜੀ ਦੀ ਸ਼ਰਨ ਵਿੱਚ ਪੈ ਕੇ ਪਰਮ ਸੁੱਖ ਦੀ ਪ੍ਰਾਪਤੀ ਕਰ ਲਈ ਹੈ।

**ਸਹਸ ਸਿਆਣੇ ਸੈ ਪੁਰਸ, ਸਹਸ ਸਿਆਣਪ ਲਇਆ ਨ ਜਾਂਈ॥**
**ਸਹਸ ਸੁਘੜ ਸੁਘੜਾਈਆਂ, ਤੁਲੁ ਨ ਸਹਸ ਚਤੁਰ ਚਤੁਰਾਈ॥**
**ਲਖ ਹਕੀਮ ਲਖ ਹਿਕਮਤੀ, ਦੁਨੀਆਦਾਰ ਵਡੇ ਦੁਨਿਆਈ॥**
**ਲਖ ਸਾਹ ਪਤਿਸਾਹ ਲਖ ਲਖ ਵਜ਼ੀਰ ਨ ਮਸਲਤ ਕਾਈ॥**
**ਜਤੀ ਸਤੀ ਸੰਤੋਖੀਆਂ, ਸਿਧ ਨਾਥ ਮਿਲਿ ਹਾਥ ਨ ਪਾਈ॥**
**ਚਾਰ ਵਰਨ ਚਾਰ ਮਜ਼ਹਬਾਂ, ਛਿਅ ਦਰਸਨ ਨਹਿੰ ਅਲਖੁ ਲਖਾਈ॥**
**ਗੁਰਮੁਖਿ ਸੁਖਫਲ ਵਡੀ ਵਡਿਆਈ॥ (ਵਾਰ 40, ਪਉੜੀ-18)**

# ਚਰਨ ਕਮਲ

ਫੁੱਲਾਂ ਦੀ ਦੁਨੀਆਂ ਵਿਚੋਂ ਸਭ ਤੋਂ ਉਤਮ ਫੁੱਲ ਦਾ ਜ਼ਿਕਰ ਜਦੋਂ ਆਉਂਦਾ ਹੈ ਤਾਂ ਹਰ ਕੋਈ ਗੁਲਾਬ ਦਾ ਫੁੱਲ ਕਹਿ ਦਿੰਦਾ ਹੈ। ਧਾਰਮਿਕ ਦੁਨੀਆ ਅੰਦਰ ਗੁਲਾਬ ਦੀ ਥਾਂ ਤੇ ਸਗੋਂ ਕਮਲ ਦੇ ਫੁੱਲ ਦੀ ਮਹਾਨ ਵਡਿਆਈ ਨੂੰ ਦਰਸਾਇਆ ਗਿਆ ਹੈ। ਜਦੋਂ ਚਰਨਾਂ ਦੀ ਉਪਮਾ ਕੀਤੀ ਜਾਂਦੀ ਹੈ ਜਾਂ ਮਿਸਾਲ ਦਿੱਤੀ ਜਾਂਦੀ ਹੈ ਤਾਂ ਗੁਲਾਬ ਦੀ ਥਾਂ ਸਗੋਂ ਕਮਲ ਦੇ ਫੁੱਲ ਦਾ ਨਾਂ ਲਿਆ ਜਾਂਦਾ ਹੈ। ਗੁਰਬਾਣੀ ਅੰਦਰ ਚਰਨ ਕਮਲ ਦਾ ਅਕਸਰ ਜ਼ਿਕਰ ਮਿਲਦਾ ਹੈ।

ਬਾਕੀ ਫੁੱਲਾਂ ਨਾਲੋਂ ਕਮਲ ਫੁੱਲ ਦੀ ਵਡਿਆਈ ਇਸ ਲਈ ਵਧੀਕ ਹੈ ਕਿ ਕਮਲ ਫੁੱਲ ਚਿੱਕੜ ਵਿੱਚ ਪੈਦਾ ਹੁੰਦਾ ਹੈ। ਚਿੱਕੜ ਵਿੱਚ ਹੀ ਵੱਧਦਾ ਫੁੱਲਦਾ ਹੈ ਪਰ ਕਦੇ ਆਪਣੇ ਆਪ ਉਪਰ ਚਿੱਕੜ ਦੇ ਦਾਗ ਨਹੀਂ ਲੱਗਣ ਦਿੰਦਾ। ਕਮਲ ਫੁੱਲ ਦੀ ਆਮ ਕਰਕੇ ਕੋਈ ਖੇਤੀ ਵੀ ਨਹੀਂ ਕਰਦਾ ਕਿਉਂਕਿ ਇਹ ਆਪਣੀ ਮੌਜ ਦਾ ਮਾਲਿਕ ਹੈ। ਕਮਲ ਫੁੱਲ ਕਿਸੇ ਮਾਲੀ, ਕਿਸੇ ਬਗੀਚੇ ਦੇ ਮਾਲਿਕ ਆਦਿਕ ਦੀ ਗੁਲਾਮੀ ਤੋਂ ਅਜ਼ਾਦ ਆਪਣੀ ਖੁਦ ਦੀ ਹਸਤੀ ਦਾ ਮਾਲਿਕ ਹੈ। ਚਰਨਾਂ ਨੂੰ ਕਮਲ ਨਾਲ ਇਸ ਲਈ ਮਿਸਾਲ ਜਾਂ ਉਪਮਾ ਦਿੱਤੀ ਜਾਂਦੀ ਹੈ ਕਿ ਗੁਰੂ ਪਾਤਿਸ਼ਾਹ ਜੀ ਦੇ ਚਰਨ ਵੀ ਇਕ ਤਾਂ ਕੋਮਲ ਹਨ, ਠੋਕਰਾਂ ਮਾਰਨ ਵਾਲੇ ਨਹੀਂ। ਦੂਜਾ, ਸੰਸਾਰ ਦੀ ਮੋਹ ਮਮਤਾ, ਵਿਕਾਰੀ ਦੁਨੀਆਂ ਤੋਂ ਵੱਖਰੇ ਨਹੀਂ ਸਗੋਂ ਇਸ ਸਭ ਕੁਝ ਵਿੱਚ ਹੀ ਰਹਿ ਕੇ ਵੀ ਆਪਣੇ ਆਪ ਨੂੰ ਕਮਲ ਫੁੱਲ ਵਾਂਗ ਨਿਰਲੇਪ ਰੱਖਦੇ ਹਨ। ਦੁਨੀਆ ਤੋਂ ਭੱਜੇ ਮਨੁੱਖ ਦੇ ਜੀਵਨ ਨੂੰ ਚਿੱਕੜ ਦਾ ਕੀ ਡਰ? ਅਜਿਹੇ ਪੁਰਖ ਦੀ ਕੋਈ ਵਡਿਆਈ ਨਹੀਂ ਜਿਹੜਾ ਜੰਗ ਦੇ ਮੈਦਾਨ ਵਿੱਚ ਗਿਆ ਹੀ ਨਹੀਂ ਉਹ ਆਪਣੇ ਆਪ ਨੂੰ ਜੇਤੂ ਕਿਵੇਂ ਕਹਾ ਸਕਦਾ ਹੈ। ਜੇਤੂ ਤਾਂ ਉਹ ਹੈ ਜਿਹੜਾ ਲੜ ਕੇ ਫਿਰ ਜਿਤ ਕੇ ਆਇਆ ਹੈ। ਚਿੱਕੜ ਵਿੱਚ ਰਹਿ ਕੇ ਵੀ ਨਿਰਲੇਪ ਰਹਿਣਾ ਹੀ ਮਹਾਨ ਵਡਿਆਈ ਹੈ। ਵਿਕਾਰਾਂ ਵਿੱਚ ਰਹਿ ਕੇ ਵਿਕਾਰਾਂ ਦੇ ਦਾਗ ਨਹੀਂ, ਮਾਇਆ ਵਿੱਚ ਰਹਿ ਕੇ ਮਾਇਆ ਦੇ ਦਾਗ ਨਹੀਂ। ਇਸ ਕਰਕੇ ਬਹੁਤੀਆਂ ਥਾਵਾਂ 'ਤੇ ਜ਼ਿਕਰ ਕਮਲ ਦਾ ਹੀ ਆਉਂਦਾ ਹੈ। ਚਰਨ ਕਮਲ, ਕਮਲ ਨੈਨ, ਕਾਰ ਕਮਲ ਆਦਿਕ। ਕਮਲ ਵਾਂਗ ਹੀ ਗੁਰੂ ਜੀ ਦੇ ਚਰਨ ਕਮਲ, ਸਮੇਂ ਦੀ, ਲੋਕ ਲਾਜ ਦੀ, ਗਰੀਬੀ ਅਮੀਰੀ ਦੀ ਜਾਂ ਹੋਰ ਕਿਸੇ ਕਿਸਮ ਦੀ ਵੀ ਗੁਲਾਮੀ ਤੋਂ ਆਜ਼ਾਦ ਹਨ। ਇਨ੍ਹਾਂ ਨੂੰ ਕੋਈ ਅਧੀਨ ਨਹੀਂ ਕਰ ਸਕਦਾ।

ਥੋੜ੍ਹਾ ਜਿਹਾ ਨਿਰਣਾ ਚਰਨ ਸ਼ਬਦ ਦਾ ਕਰਨਾ ਵੀ ਯੋਗ ਹੋਵੇਗਾ। ਗੁਰਮਤਿ

ਅਨੁਸਾਰ ਬਹੁਤ ਹੀ ਪ੍ਰਪੱਕਤਾ ਨਾਲ ਸ਼ਬਦ ਗੁਰੂ ਨੂੰ ਮੰਨਿਆ ਗਿਆ ਹੈ। ਚਰਨ ਕਮਲ ਸ਼ਬਦ ਤਾਂ ਉਹੋ ਹੀ ਵਰਤੇ ਗੁਨ ਪਰ ਇਨ੍ਹਾਂ ਦਾ ਅਰਥ ਦੇਹੀ ਦੇ ਚਰਨ (ਪੈਰ) ਨਹੀਂ ਲਏ ਜਾਂਦੇ ਬਲਕਿ ਚਰਨ ਕਮਲਾਂ ਦਾ ਅਰਥ ਹੈ ਗੁਰੂ ਉਪਦੇਸ਼। ਗੁਰਮਤਿ ਤਿੰਨ ਹੀ ਚੀਜ਼ਾਂ ਨੂੰ ਅਕਾਰ ਵਿੱਚ ਬਹੁਤਾ ਨਹੀਂ ਕਬੂਲ ਕਰਦੀ। ਰੱਬ ਵੀ ਕਿਸੇ ਅਕਾਰ ਵਿਚ ਨਹੀਂ, ਉਪਦੇਸ਼ ਵੀ ਉਸ ਦਾ ਕਿਸੇ ਅਕਾਰ ਵਿੱਚ ਨਹੀਂ ਹੋ ਸਕਦਾ ਕਿਉਂਕਿ ਉਸ ਦਾ ਆਪਣਾ ਅਕਾਰ ਨਹੀਂ। ਤੀਜੀ ਆਤਮਾ ਦਾ ਵੀ ਕੋਈ ਸਥੂਲ ਅਕਾਰ ਨਹੀਂ। ਨਿਰ ਅਕਾਰ ਪ੍ਰਮੇਸ਼ਰ ਨਾਲ, ਨਿਰ ਅਕਾਰ ਚਰਨ ਕਮਲ (ਉਪਦੇਸ਼) ਨਿਰ ਅਕਾਰ ਆਤਮਾ ਨੂੰ ਜੋੜ ਸਕਦੇ ਹਨ। ਸੋ ਜਿਥੇ ਵੀ ਗੁਰ ਚਰਨ ਕਮਲਾਂ ਦਾ ਜ਼ਿਕਰ ਹੈ ਤਾਂ ਉਥੇ ਕਰੀਬ ਹਰ ਥਾਂ 'ਤੇ ਗੁਰੂ ਉਪਦੇਸ਼, ਗੁਰੂ ਸ਼ਬਦ ਦਾ ਹੀ ਜ਼ਿਕਰ ਹੈ।

**ਸਾਧ ਸੰਗਿ ਹੋਆ ਪਰਗਾਸੁ ॥**
**ਚਰਨ ਕਮਲ ਮਨ ਮਾਹਿ ਨਿਵਾਸੁ ॥ (1340)**

ਜਦੋਂ ਦੁਨੀਆਂ ਦੇ ਅੰਦਰ ਬ੍ਰਾਹਮਣੀ ਸੋਚ ਨੇ ਹਰ ਪਾਸੇ ਧਾਰਮਿਕ ਦੁਨੀਆ ਨੂੰ ਅਕਾਰ ਨਾਲ ਹੀ ਜੋੜ ਦਿੱਤਾ ਸੀ, ਮੂਰਤੀ ਦਾ ਵੀ ਅਕਾਰ, ਪੱਥਰ ਪੂਜਾ ਉਹ ਵੀ ਅਕਾਰ, ਆਪਣੇ ਆਪ ਨੂੰ ਇਹ ਕਹਿਣਾ ਹੈ ਕਿ **ਗੁਰ ਬ੍ਰਹਮਣ ਥੀਆ** ਭਾਵ ਜਨੇਊ ਪਾਉਣ ਸਮੇਂ ਆਪਣੀ ਸਿੱਖਿਆ ਦੇ ਕੇ ਆਪ ਗੁਰੂ ਬਣਨਾ ਆਦਿਕ ਇਨ੍ਹਾਂ ਸਾਰੇ ਕਰਮਾਂ ਨੇ ਚਰਨ ਕਮਲਾਂ ਦੀ ਤਸਵੀਰ ਵੀ ਆਮ ਸਮਾਜ ਅੱਗੇ ਅਕਾਰ ਵਿਚ ਹੀ ਪ੍ਰਗਟ ਕਰ ਦਿੱਤੀ ਸੀ। ਅਜਿਹੇ ਲੋਕਾਂ ਨੂੰ ਕਬੀਰ ਸਾਹਿਬ ਨੇ ਬੁਲੰਦ ਅਵਾਜ਼ ਅੰਦਰ ਬਨਾਰਸ ਦੇ ਠੱਗ ਹੀ ਨਹੀਂ ਕਿਹਾ ਬਲਕਿ ਸਪੱਸ਼ਟ ਕੀਤਾ ਕਿ ਤੇਰੇ ਬਣਾਏ ਸਵਰਗ ਨਰਕਾਂ ਦੀ ਮੈਂ ਪ੍ਰਵਾਹ ਨਹੀਂ ਕਰਦਾ ਸਗੋਂ ਮੈਂ ਤਾਂ ਰੱਬ ਦੇ ਚਰਨ ਕਮਲਾਂ ਭਾਵ ਰੱਬ ਵਿੱਚ ਅਭੇਦ ਹੋਣ ਨੂੰ ਹੀ ਤਰਜੀਹ ਦਿੰਦਾ ਹਾਂ। ਕਬੀਰ ਸਾਹਿਬ ਜੀ ਦੇ ਇਹ ਦੋ ਸਲੋਕ ਅਕਸਰ ਵਿਚਾਰੇ ਜਾਂਦੇ ਹਨ :—

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥ ੧੨੦ ॥**
**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧ ॥ (1370)**

ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦਾ ਪਵਿੱਤਰ ਬਚਨ ਹੈ ਕਿ ਪ੍ਰਮੇਸ਼ਰ ਤੋਂ ਬਿਨਾਂ ਜਿਊਣਾ ਹੀ ਅਸਲ ਵਿੱਚ ਨਰਕ ਦਾ ਜਿਊਣਾ ਹੈ ਪਰ ਕਿਸੇ ਸੁਭਾਗੇ ਜੀਵਨ ਦਾ ਮਨ ਪ੍ਰਮੇਸ਼ਰ ਦੇ ਸੋਹਣੇ ਚਰਨਾਂ (ਉਪਦੇਸ਼) ਨਾਲ ਜੁੜ ਜਾਂਦਾ ਹੈ ਉਸ ਨੂੰ ਨਰਕ ਤਾਂ ਕੀ ਸਗੋਂ ਉਹ ਤਾਂ ਰੱਬੀ ਪ੍ਰੇਮ ਵਿੱਚ ਮਸਤ ਹੋ ਕੇ ਨਾਮ ਵਿੱਚ ਲਿਵ ਜੋੜ ਕੇ ਹਰ ਪਲ ਆਤਮਿਕ ਅਨੰਦ ਮਾਣਦਾ ਹੈ। ਉਸ ਦਾ ਕਿਤੇ ਨਿਰਾਦਰ ਵੀ ਨਹੀਂ ਹੁੰਦਾ।

**ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ, ਚਰਨ ਕਮਲ ਮਨੁ ਬੇਧਿਆ॥**
**ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ॥**
(1122)

ਜਦੋਂ ਗੁਰੂ ਕਾ ਸਿੱਖ ਸੇਵਕ ਗੁਰਬਾਣੀ ਪੜ੍ਹਦਾ, ਵੀਚਾਰਦਾ ਹੈ ਤਾਂ ਉਹ ਗੁਰੂ ਚਰਨਾਂ ਨਾਲ ਲਿਪਟਿਆ ਹੋਇਆ ਹੁੰਦਾ ਹੈ। ਗੁਰਬਾਣੀ ਵੀਚਾਰ ਵਿਚੋਂ ਪੈਦਾ ਹੋਏ ਰੱਬੀ ਗੁਣਾਂ ਦੀ ਸੂਝ ਬੂਝ ਨਾਲ ਜਦੋਂ ਜੀਵਨ ਗੁਜ਼ਾਰਦਾ ਹੈ ਭਾਵ ਆਪਣੇ ਅੰਦਰ ਰੱਬੀ ਗੁਣਾਂ ਦਾ ਨਿਵਾਸ ਕਰ ਲੈਂਦਾ ਹੈ ਤਾਂ ਸਮਝੋ ਉਹ ਰੱਬ ਵਿੱਚ ਜੁੜ ਕੇ, ਉਸਦੇ ਚਰਨ ਕਮਲਾਂ ਦੀ ਮੌਜ ਮਾਣਦਾ ਹੈ। ਉਸ ਲਈ ਹੋਰ ਕਿਸੇ ਕਿਸਮ ਦੀ ਚਾਹਤ ਜਾਂ ਖੁਸ਼ੀ ਖੇੜੇ ਇਸ ਚਰਨ ਕਮਲਾਂ ਦੀ ਮੌਜ ਦੀ ਬਰਾਬਰੀ ਨਹੀਂ ਕਰ ਸਕਦੇ। ਦੁਨੀਆਂ ਅੰਦਰ ਦੋ ਹੀ ਗੱਲਾਂ ਆਮ ਕਰਕੇ ਬੰਦੇ ਦੀਆਂ ਖੁਸ਼ੀਆਂ ਨੂੰ ਬਰਬਾਦ ਕਰਦੀਆਂ ਹਨ, ਆਪਣੇ ਕੀਤੇ ਮਾੜੇ ਕਰਮ ਸੋਗ ਦਾ ਰੂਪ ਧਾਰਨ ਕਰ ਲੈਂਦੇ ਹਨ ਅਤੇ ਇਨ੍ਹਾਂ ਪਾਪਾਂ ਦੀ ਦੁਨੀਆਂ ਤੋਂ ਤ੍ਰਿਸ਼ਨਾ ਬਾਹਰ ਨਹੀਂ ਨਿਕਲਣ ਦਿੰਦੀ ਸਗੋਂ ਚੰਗੀ ਤਰ੍ਹਾਂ ਸਾੜਦੀ ਰਹਿੰਦੀ ਹੈ। ਜਿਸ ਮਨੁੱਖ ਦਾ ਮਨ ਚਰਨ ਕਮਲਾਂ ਨਾਲ ਰੰਗਿਆ ਗਿਆ ਉਸ ਮਨੁੱਖ ਦੀ ਜ਼ਿੰਦਗੀ ਅੰਦਰ ਇਨ੍ਹਾਂ ਦੋਵੇਂ ਤਰ੍ਹਾਂ ਦੀਆਂ ਵੀਚਾਰਾਂ ਦਾ ਨਾਸ਼ ਹੋ ਜਾਂਦਾ ਹੈ। ਇਲਾਹੀ ਫੁਰਮਾਨ ਹੈ :—

**ਚਰਨ ਕਮਲ ਜਾ ਕਾ ਮਨੁ ਰਾਪੈ॥**
**ਸੋਗ ਅਗਨਿ ਤਿਸੁ ਜਨ ਨ ਬਿਆਪੈ॥** (684)

ਚਰਨ ਕਮਲਾਂ ਦਾ ਪ੍ਰਮੁੱਖ ਗੁਣ ਹੈ ਕਿ ਆਪਣੇ ਆਪ ਨੂੰ ਸਭ ਕੁਝ ਵਿੱਚ ਰੱਖ ਕੇ ਵੀ ਨਿਰਲੇਪ ਰਹਿਣਾ ਹੈ। ਜਿਹੜਾ ਉਪਦੇਸ਼ ਰੂਪ ਜਾਂ ਵੀਚਾਰ ਰੂਪ ਚਰਨ ਕਮਲ ਆਪਣੇ ਹਿਰਦੇ ਵਿੱਚ ਵਸਾ ਲੈਂਦਾ ਹੈ ਅਜਿਹਾ ਬ੍ਰਹਮ ਗਿਆਨੀ ਸਭ ਕਾਰੋਬਾਰ ਕਰਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ।

**ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥** (272)

ਪੁਣਛ ਜ਼ਿਲ੍ਹੇ ਅੰਦਰ ਇਕ ਨਗਰ ਦਾ ਨਾਮ ਕੋਟੇਹੜੀ ਹੈ। ਇਥੇ ਇਕ ਬ੍ਰਾਹਮਣ ਪਰਿਵਾਰ ਰਹਿੰਦਾ ਸੀ। ਅੰਦਰੋਂ ਬ੍ਰਾਹਮਣੀ ਪਾਖੰਡਾਂ ਵਾਲਾ ਜੀਵਨ ਨਹੀਂ ਸੀ। ਇਸ ਪਰਿਵਾਰ ਅੰਦਰ ਇਕ ਬੱਚੇ ਦਾ ਜਨਮ ਹੋਇਆ। ਰੱਬ ਦੀ ਰਹਿਮਤ ਗੁਰਮਤਿ ਦੀ ਲਾਗ ਲੱਗ ਗਈ। ਇਹ ਬੱਚਾ ਬ੍ਰਾਹਮਣੀ ਪਰਿਵਾਰ ਵਿਚੋਂ ਹੋਣ ਦੇ ਬਾਵਜੂਦ ਵੀ ਅੰਮ੍ਰਿਤ ਛਕ ਕੇ ਸਿੰਘ ਸਜਿਆ ਅਤੇ ਉਸ ਦਾ ਨਾਂ ਮੱਖਣ ਸਿੰਘ ਰੱਖਿਆ ਗਿਆ। ਚੰਗੀ ਕਰਨੀ ਅਤੇ ਕਥਨੀ ਦਾ ਮਾਲਿਕ ਸੀ। ਇਸ ਦੇ ਘਰ ਵੀ ਦੋ ਪੁੱਤਰਾਂ ਦਾ ਜਨਮ ਹੋਇਆ। ਭਾਈ ਮੱਖਣ ਸਿੰਘ ਦਾ ਆਪਣਾ ਮਨ ਚਰਨ ਕਮਲਾਂ ਦਾ ਪੁਜਾਰੀ ਬਣ ਗਿਆ ਸੀ। ਕੁਦਰਤੀ ਗੱਲ ਹੈ ਕਿ ਨੇਕ ਮਾਤਾ ਪਿਤਾ ਚੰਗਾ ਸੁੱਖ ਆਪਣੀ ਔਲਾਦ ਦੀ ਝੋਲੀ ਵਿੱਚ ਪਾਉਣਾ ਚਾਹੁੰਦੇ ਹਨ ਇਸ ਕਰਕੇ ਭਾਈ ਮੱਖਣ ਸਿੰਘ ਨੇ ਆਪਣੇ ਦੋਵੇਂ ਬੱਚਿਆਂ ਨੂੰ ਗੁਰਬਾਣੀ ਦੀ ਹੀ ਵੀਚਾਰ

ਨਾਲ ਜੋੜਿਆ। ਭਾਈ ਮੱਖਣ ਸਿੰਘ ਜੀ ਨੇ ਆਪਣੇ ਵਡੇ ਪੁੱਤਰ ਦਾ ਨਾਮ ਫਤਹਿ ਸਿੰਘ ਅਤੇ ਛੋਟੇ ਦਾ ਨਾਮ ਮੇਲਾ ਸਿੰਘ ਰੱਖਿਆ। ਵਕਤ ਨਾਲ ਭਾਈ ਮੱਖਣ ਸਿੰਘ ਜੀ ਚੜ੍ਹਾਈ ਕਰ ਗਏ। ਭਾਈ ਫਤਹਿ ਸਿੰਘ ਜੀ ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਹਜ਼ੂਰ ਸਾਹਿਬ ਆਦਿਕ ਥਾਵਾਂ ਦੇ ਦਰਸ਼ਨ ਦੀਦਾਰ ਕਰ ਕੇ ਆਖਿਰ ਅੰਮ੍ਰਿਤਸਰ ਸਾਹਿਬ ਵਿਖੇ ਨਿਵਾਸ ਕਰਕੇ ਰਹਿਣ ਲੱਗ ਪਏ। ਕਰੀਬ ਹਰ ਪੱਖ ਤੋਂ ਜੀਵਨ ਬਹੁਤ ਚੰਗਾ ਸੀ। ਛੋਟੇ ਭਰਾ ਭਾਈ ਮੇਲਾ ਸਿੰਘ ਜੀ ਉੱਤੇ ਆਪਣੇ ਪਿਤਾ ਭਾਈ ਮੱਖਣ ਸਿੰਘ ਅਤੇ ਭਰਾ ਭਾਈ ਫਤਹਿ ਸਿੰਘ ਜੀ ਦਾ ਬਹੁਤ ਅਸਰ ਹੋਇਆ। ਉਹ ਵੀ ਦੋ ਤਾਰਾ ਸਾਜ਼ ਲੈ ਕੇ ਕੀਰਤਨ ਕਰਨ ਲੱਗ ਪਏ। ਸੱਚੇ ਹਿਰਦੇ ਦੀ ਪੁਕਾਰ ਨੂੰ ਗੁਰੂ ਪਾਤਿਸ਼ਾਹ ਜੀ ਨੇ ਐਸੀ ਰਹਿਮਤ ਨਾਲ ਨਿਵਾਜ਼ਿਆ ਕਿ ਕੀਰਤਨ ਕਰਦਿਆਂ ਹਿੰਦੂ ਪਰਿਵਾਰਾਂ, ਮੁਸਲਮਾਨ ਪਰਿਵਾਰਾਂ ਅਤੇ ਹੋਰ ਜਿਹੜਾ ਵੀ ਸੁਣਨ ਆਉਂਦਾ ਉਸ ਦੇ ਅੰਦਰ ਗੁਰੂ ਪਿਆਰ ਪੈਦਾ ਕਰ ਦਿੰਦੇ ਸਨ। ਇਕ ਵਾਰੀ ਭਾਈ ਰੋਚਾ ਸਿੰਘ ਜੀ ਜਿਹੜੇ ਇਥੇ ਪੁਣਛ ਦੇ ਇਲਾਕੇ ਅੰਦਰ ਹੀ ਗੁਰਮਤਿ ਦਾ ਪ੍ਰਚਾਰ ਕਰਦੇ ਸਨ ਉਨ੍ਹਾਂ ਦੇ ਲੰਘਦੇ ਹੋਇਆਂ ਦੇ ਕੰਨਾਂ ਅੰਦਰ ਗੁਰਬਾਣੀ ਦੇ ਮਨੋਹਰ ਕੀਰਤਨ ਦੀ ਅਵਾਜ਼ ਪਈ। ਪਹਿਲਾਂ ਤਾਂ ਜਾ ਕੇ ਕੀਰਤਨ ਸੁਣਿਆ। ਖੂਬ ਅਨੰਦ ਮਾਣਿਆ। ਮੁੜ ਭਾਈ ਮੇਲਾ ਸਿੰਘ ਜੀ ਦੀ ਮਾਤਾ ਕੋਲ ਹੱਥ ਜੋੜ ਕੇ ਬੇਨਤੀ ਕਰਨ ਲੱਗੇ ਕਿ ਕਿਰਪਾ ਕਰਕੇ ਇਸ ਭਾਈ ਮੇਲਾ ਸਿੰਘ ਜੀ ਨੂੰ ਮੈਨੂੰ ਦੇ ਦਿਉ। ਇਸ ਬੱਚੇ ਦੇ ਕੀਰਤਨ ਅੰਦਰ ਐਸਾ ਰਸ ਹੈ ਕਿ ਮੇਲਾ ਸਿੰਘ ਗੁਰੂ ਨਾਲ ਮੇਲ ਹੀ ਕਰਵਾ ਦਿੰਦਾ ਹੈ। ਗੁਰਬਾਣੀ ਖੁਦ ਬਹੁਤ ਮਿੱਠੀ ਹੈ ਪਰ ਅਜਿਹੇ ਮਿੱਠੇ ਕੀਰਤਨ ਕਰਨ ਵਾਲਾ ਹੋਰ ਵੀ ਮਨ ਨੂੰ ਟੁੰਬ ਜਾਂਦਾ ਹੈ। ਮਾਤਾ ਜੀ ਨੇ ਖੁਸ਼ੀ ਨਾਲ ਆਪਣੇ ਪੁੱਤਰ ਨੂੰ ਧਰਮ ਪ੍ਰਚਾਰ ਲਈ ਲੇਖੇ ਲਾ ਦਿੱਤਾ। ਲੰਮਾ ਸਮਾਂ ਗੁਰਮਤਿ ਦਾ ਦੋਵੇਂ ਪ੍ਰਚਾਰ ਕਰਦੇ ਰਹੇ ਪਰ ਸਮੇਂ ਦੇ ਗੇੜ ਨਾਲ ਭਾਈ ਰੋਚਾ ਸਿੰਘ ਜੀ ਚੜ੍ਹਾਈ ਕਰ ਗਏ ਅਤੇ ਭਾਈ ਮੇਲਾ ਸਿੰਘ ਜੀ ਕੀਰਤਨ ਕਰਕੇ ਸੰਗਤਾਂ ਨੂੰ ਰੱਬੀ ਪਿਆਰ ਵੰਡਦੇ ਰਹੇ। ਮਾਇਆ ਵਿੱਚ ਡੁੱਬਣ ਦੀ ਥਾਂ ਸਗੋਂ ਯੋਗ ਵਰਤੋਂ ਕਰਕੇ ਸਿੱਖ ਸੰਗਤਾਂ ਦੀ ਸੇਵਾ ਕਰਦੇ ਰਹੇ। ਮਹਾਰਾਜਾ ਰਣਜੀਤ ਸਿੰਘ ਕਸ਼ਮੀਰੀ ਇਲਾਕੇ ਦੀਆਂ ਜੰਗਾਂ ਵਿਖੇ ਚੜ੍ਹਾਈ ਕਰਨ ਤੋਂ ਪਹਿਲਾਂ ਅਕਸਰ ਭਾਈ ਮੇਲਾ ਸਿੰਘ ਜੀ ਤੋਂ ਹੀ ਅਰਦਾਸ ਕਰਵਾਇਆ ਕਰਦੇ ਸਨ। ਸੱਚ ਹੈ ਕਿ ਜਿਨ੍ਹਾਂ ਦਾ ਆਪਣਾ ਮਨ ਚਰਨ ਕਮਲਾਂ ਨਾਲ ਜੁੜ ਜਾਂਦਾ ਹੈ ਉਹ ਹੋਰਾਂ ਦਾ ਮਨ ਵੀ ਜੋੜ ਦਿੰਦੇ ਹਨ। (ਵਿਸ਼ਵ ਕੋਸ਼ 1449)।

**ਹਰਿ ਚਰਣ ਕਮਲ ਕੀ ਟੇਕ**
**ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ॥**
**ਹਰਿ ਅੰਮ੍ਰਿਤਿ ਭਰੇ ਭੰਡਾਰ**
**ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ॥** (777)

ਭਾਈ ਗੁਰਦਾਸ ਜੀ ਦਾ ਬਚਨ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੇ ਸਤਿ

ਸਰੂਪ ਦਾ ਦਰਸ਼ਨ ਕਰਕੇ ਅਸਚਰਜ ਰੂਪ ਪਾਰਬ੍ਰਹਮ ਦੀ ਸੋਝੀ ਹੋ ਜਾਂਦੀ ਹੈ, ਸਤਿਨਾਮ ਕਰਤਾ ਪੁਰਖ ਦਾ ਸਿਮਰਨ ਪ੍ਰਾਪਤ ਹੋ ਜਾਂਦਾ ਹੈ। ਸਤਿਗੁਰੂ ਜੀ ਦੇ ਸ਼ਬਦ ਰੂਪ ਮੰਤ੍ਰ ਅੰਦਰ ਇਹ ਤਾਕਤ ਹੈ ਕਿ ਅਨਹਦ ਸ਼ਬਦ ਦੀ ਧੁਨ ਸੁਣਾ ਦਿੰਦਾ ਹੈ। ਗੁਰਮੁਖਾਂ ਦਾ ਰਸਤਾ ਹੀ ਪੱਕਾ ਕਰ ਦਿੱਤਾ ਕਿ ਅਸਲ ਵਿੱਚ ਨਾਮ ਦਾਨ ਇਸ਼ਨਾਨ ਵੀ ਗੁਰਮੁਖਤਾਈ ਦੇ ਲੱਛਣ ਹਨ। ਅਜਿਹੇ ਗੁਰਮੁਖ ਜਨ ਜਦੋਂ ਗੁਰੂ ਜੀ ਦੀ ਸਿਖਿਆ ਇਕੱਠੇ ਹੋ ਕੇ ਵੀਚਾਰਦੇ ਹਨ ਤਾਂ ਮਾਨੋ ਸਚਖੰਡ ਹੀ ਬਣ ਜਾਂਦਾ ਹੈ। ਗੁਰੂ ਅੰਗਦ ਸਾਹਿਬ ਜੀ ਨੇ ਵੀ 'ਸੱਚੀ ਸਿੱਖਿਆ ਹੀ ਸੱਚੀ ਪੂੰਜੀ ਹੈ', ਇਹ ਦੱਸ ਕੇ ਗੁਰੂ ਨਾਨਕ ਸਾਹਿਬ ਜੀ ਦੀ ਸਿੱਖਿਆ ਨਾਲ ਜੋੜਿਆ। ਇਹ ਵੀ ਦੱਸਿਆ ਕਿ ਭਾਈ ਇਹ ਸਾਰਾ ਪ੍ਰਤਾਪ ਗੁਰੂ ਜੀ ਦੇ ਚਰਨ ਕਮਲ ਭਾਵ ਗੁਰੂ ਉਪਦੇਸ਼ ਨਾਲ ਹੀ ਬਣਦਾ ਹੈ।

> ਸਤਿ ਰੂਪੁ ਗੁਰੁ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ॥
> ਸਤਿਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ॥
> ਸਤਿਗੁਰ ਸਬਦ ਗਿਆਨੁ ਸਚੁ ਅਨਹਦ ਧੁਨਿ ਵਿਸਮਾਦੁ ਸੁਣਾਇਆ॥
> ਗੁਰਮੁਖਿ ਪੰਥ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥
> ਗੁਰ ਸਿਖੁ ਦੇ ਗੁਰਸਿਖ ਕਰਿ ਸਾਧ ਸੰਗਤਿ ਸਚੁਖੰਡੁ ਵਸਾਇਆ॥
> ਸਚੁ ਰਾਸ ਰਹਰਾਸਿ ਦੇ ਸਤਿਗੁਰ ਗੁਰਸਿਖ ਪੈਰੀ ਪਾਇਆ॥
> ਚਰਣ ਕਵਲ ਪਰਤਾਪੁ ਜਣਾਇਆ॥ (ਵਾਰ-23, ਪਉੜੀ-1)

ਚਰਨ ਕਮਲਾਂ ਨਾਲ ਜੁੜਨ ਦਾ ਅਸਲ ਵਿੱਚ ਅਰਥ ਹੈ ਕਿ ਆਪਣੇ ਅੰਦਰ ਵੀ ਨਿਰਲੇਪਤਾ ਦਾ ਗੁਣ ਧਾਰਨ ਕਰਨਾ।

# ਚੜ੍ਹਦੀ ਕਲਾ

ਸਮਾਜ ਵਿਚੋਂ ਦੋ ਤਸਵੀਰਾਂ ਉਘੜ ਕੇ ਸਾਡੀਆਂ ਨਜ਼ਰਾਂ ਅੱਗੇ ਆਉਂਦੀਆਂ ਹਨ। ਇਕ ਤਸਵੀਰ ਭੱਜਣ ਵਾਲਿਆਂ ਦੀ ਹੈ ਦੂਜੀ ਤਸਵੀਰ ਗੱਜਣ ਵਾਲਿਆਂ ਦੀ ਹੈ। ਭੱਜਣਾ ਢਹਿੰਦੀ ਕਲਾ ਦੀ ਨਿਸ਼ਾਨੀ ਹੈ ਪਰ ਗੱਜਣਾ ਚੜ੍ਹਦੀ ਕਲਾ ਦੀ ਨਿਸ਼ਾਨੀ ਹੈ। ਇਸ ਚੜ੍ਹਦੀ ਕਲਾ ਦਾ ਪਿਛੋਕੜ ਬਹੁਤ ਲੰਮਾ ਹੈ। ਸਿੱਖ ਜਪੁਜੀ ਸਾਹਿਬ ਵਿਚੋਂ ਕਰਮ ਖੰਡ ਦੀ ਬਾਣੀ ਦਾ ਜ਼ੋਰ ਲੈ ਕੇ ਜੋਧ ਮਹਾਬਲ ਸੂਰਾ ਬਣਦਾ ਹੈ। ਸੂਰਮੇ ਦਾ ਕੰਮ ਭੱਜਣਾ ਨਹੀਂ ਸਗੋਂ ਪੁਰਜਾ ਪੁਰਜਾ ਹੋ ਕੇ ਕੱਟ ਮਰ ਭਾਵੇਂ ਜਾਵੇ ਪਰ ਉਹ ਕਦੇ ਦੀਨ ਦਾ ਖੇਤ ਛੱਡ ਕੇ ਨਹੀਂ ਜਾਂਦਾ ਹੈ। ਇਸ ਘਰ ਦੀ ਰੀਤ ਹੀ ਨਿਰਾਲੀ ਹੈ ਇਥੇ ਤਾਂ ਪਿਆਰੇ ਸਤਿਗੁਰੂ ਦੇ ਘਰ ਵੱਲ ਨੂੰ ਜਾਣ ਲੱਗਿਆਂ ਹੀ ਸੀਸ ਤਲੀ 'ਤੇ ਧਰਨਾ ਪੈਂਦਾ ਹੈ। ਸਿੱਖ ਘਰੋਗੀ ਜ਼ਿੰਮੇਵਾਰੀਆਂ ਤੋਂ ਭੱਜਦਾ ਨਹੀਂ। ਧਰਮ ਦੇ ਮੈਦਾਨ ਵਿਚੋਂ ਭੱਜਦਾ ਨਹੀ। ਦੁੱਖ ਸੁੱਖਾਂ ਤੋਂ ਘਬਰਾ ਕੇ ਭੱਜਦਾ ਨਹੀਂ। ਸੰਸਾਰ ਵਿਰੋਧਤਾ ਤੋਂ ਡਰ ਕੇ ਭੱਜਦਾ ਨਹੀਂ ਇਥੋਂ ਤੱਕ ਵਿਸ਼ੇ ਵਿਕਾਰਾਂ ਤੋਂ ਵੀ ਡਰ ਕੇ ਭੱਜਦਾ ਨਹੀਂ ਸਗੋਂ ਹਰੇਕ ਥਾਂ 'ਤੇ ਗੁਰਸ਼ਬਦੀ ਗੋਬਿੰਦ ਗਜਿਆ ਵਾਂਗ ਗੱਜਦਾ ਹੈ। ਜਿਹੜੇ ਸਿੱਖ ਦਾ ਸਤਿਗੁਰੂ ਹੀ ਜਦੋਂ ਸਿੰਘ ਬਣ ਕੇ ਬੁਕਦਾ ਹੈ ਤਾਂ ਮਿਰਗਾਂ ਦੀ ਡਾਰ ਨਹੀਂ ਖਲੋ ਸਕਦੀ। ਉਸ ਗੁਰੂ ਦਾ ਸਿੱਖ ਵੀ ਸਦਾ ਚੜ੍ਹਦੀ ਕਲਾ ਅੰਦਰ ਹੀ ਵਿਚਰਦਾ ਹੈ।

ਦੁਨੀਆਂ ਅੰਦਰ ਕਲਾ ਹੀ ਇਕ ਦਰਵੇਸ਼ੀ ਦੀ ਪਰਖ ਦਾ ਮਾਪ ਦੰਡ ਹੈ। ਇਸ ਕਰਕੇ ਹੀ ਕਿਸੇ ਨੂੰ ਸੋਲਾਂ ਕਲਾਂ ਸੰਪੂਰਨ ਕਿਹਾ ਜਾਂਦਾ ਹੈ ਅਤੇ ਕਿਸੇ ਨੂੰ ਚੌਦਾਂ ਕਲਾ ਸੰਪੂਰਨ ਕਿਹਾ ਜਾਂਦਾ ਹੈ ਪਰ ਗੁਰਸਿੱਖ ਤਾਂ ਅਰਦਾਸ ਹੀ ਸਰਬ ਕਲਾ ਸਮਰਥ ਸੁਆਮੀ ਦੀ ਦਹਿਲੀਜ਼ 'ਤੇ ਕਰਦਾ ਹੈ ਕਿ—

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ੧॥ (256)**

ਸਰਬ ਕਲਾ ਸਮਰਥ ਕੋਲੋਂ ਅਡੋਲਤਾ ਦਾ ਦਾਨ ਮੰਗਣ ਵਾਲਾ ਫਿਰ ਡੋਲ ਕਿਵੇਂ ਸਕਦਾ ਹੈ? ਕਿਸੇ ਵੀ ਮੁਸੀਬਤ ਜਾਂ ਹੋਰ ਕਿਸੇ ਕਾਰਨ ਕਰਕੇ ਮਨ ਹੀ ਡੋਲਦਾ ਹੈ ਪਰ ਜਿਸ ਨੇ **ਗੁਰ ਕਾ ਸਬਦੁ ਮਨਹਿ ਅਸਥੰਮਨੁ** ਬਣਾ ਲਿਆ ਫਿਰ ਉਸਦਾ ਮਨ ਅਡੋਲ ਹੋ ਜਾਂਦਾ ਹੈ ਕਿਉਂਕਿ ਬਾਣੀ ਆਪ ਅਡੋਲ ਹੈ ਅਤੇ ਟੇਕ ਰੱਖਣ ਵਾਲੇ ਨੂੰ ਡੋਲਣ ਵੀ ਨਹੀਂ ਦਿੰਦੀ। ਸਤਿਗੁਰੂ ਜੀ ਆਪ ਤਾਂ ਚੜ੍ਹਦੀ ਕਲਾ ਵਿੱਚ ਹੀ ਸਨ ਪਰ ਉਨ੍ਹਾਂ ਨੇ ਗੁਰਬਾਣੀ ਵਿਚ ਵੀ ਉਨ੍ਹਾਂ ਹੀ ਭਗਤਾਂ ਦੀ ਬਾਣੀ

ਦਰਜ ਕੀਤੀ ਸੀ ਜਿਹੜੇ ਆਪਣੇ ਜੀਵਨ ਸੰਗਰਾਮ ਅੰਦਰ ਪਿਠ ਦਿਖਾਉਣ ਦੀ ਥਾਂ ਜੀਵਨ ਦੀਆਂ ਦੁਸ਼ਵਾਰੀਆਂ ਨੂੰ ਸਨਮੁੱਖ ਹੋ ਕੇ ਟੱਕਰੇ ਸਨ। ਕਬੀਰ ਸਾਹਿਬ ਜੀ ਨੂੰ ਸਿਕੰਦਰ ਲੋਧੀ ਹਾਕਿਮ ਤਸ਼ਦਦ ਕਰਕੇ ਡੁਲਾਉਣਾ ਚਾਹੁੰਦਾ ਹੈ। ਬ੍ਰਹਮਣ ਆਪਣੀ ਹੀ ਕਿਸਮ ਦਾ ਤਸੀਹਾ ਦੇ ਰਿਹਾ ਹੈ। ਗਰੀਬੀ ਆਪਣੇ ਤੌਰ 'ਤੇ ਪਰਖ ਰਹੀ ਸੀ ਪਰ ਉਹ ਵੀ ਅਬ ਜੂਝਣ ਕਉ ਦਾਉ ਜਾਣ ਪੂਰੇ ਨਿਤਰੇ ਸਨ। ਅਜਿਹੀਆਂ ਹੀ ਵੀਚਾਰਾਂ ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਆਦਿਕ ਭਗਤਾਂ ਦੇ ਜੀਵਨ ਵਿਚੋਂ ਵੇਖ ਸਕਦੇ ਹਾਂ। ਇਨ੍ਹਾਂ ਨੇ ਹਮੇਸਾਂ ਚੜ੍ਹਦੀ ਕਲਾ ਦਾ ਹੀ ਇਤਿਹਾਸ ਰਚਿਆ ਹੈ।

ਗੁਰ ਇਤਿਹਾਸ ਦੀ ਉਂਗਲ ਪਕੜ ਕੇ ਜਦੋਂ ਸ਼ਰਧਾਲੂ ਚੜ੍ਹਦੀ ਕਲਾ ਦਾ ਨਜ਼ਾਰਾ ਦੇਖਣ ਤੁਰਦਾ ਹੈ ਤਾਂ ਹੈਰਾਨ ਹੋ ਜਾਂਦਾ ਹੈ ਕਿ ਕਿਵੇਂ ਕਦੇ ਤੱਤੀਆਂ ਤਵੀਆਂ ਨੇ ਸਿਦਕ ਪਰਖੇ, ਕਦੇ ਤੇਗ ਦੇ ਬਹਾਦਰ ਨੇ ਤੇਗ ਦੀ ਪਿਆਸ ਬੁਝਾਈ, ਕਦੇ ਨੀਹਾਂ ਦੀਆਂ ਇੱਟਾਂ ਨੇ ਠੋਕ ਠੋਕ ਦੇਖਿਆ। ਕਦੇ ਸਰਸੇ ਦੇ ਪਾਣੀਆਂ ਨੇ ਪਰਿਵਾਰਕ ਮੋਤੀਆਂ ਨੂੰ ਬਿਖੇਰ ਕੇ ਦੇਖਿਆ, ਕਦੇ ਅੱਖਾਂ ਨੇ ਪੁੱਤਰਾਂ ਦੀਆਂ ਸ਼ਹਾਦਤਾਂ ਨੂੰ ਦੇਖ ਦੇਖ ਸਬਰਾਂ ਦੇ ਪਿਆਲੇ ਭਰ ਭਰ ਪੀਤੇ, ਵਕਤ ਨੇ ਮੰਗਲ ਤੋਂ ਜੰਗਲ ਵਿਚ ਲੈ ਆਂਦਾ ਪਰ ਬਾਦਸ਼ਾਹ ਦਰਵੇਸ਼ ਦੀ ਚੜ੍ਹਦੀ ਕਲਾ ਅਡੋਲ ਰਹੀ। ਕਦੇ ਰੰਬੀਆਂ ਨੇ ਖੋਪਰ ਲਾਹ ਦੇਖੇ, ਕਦੇ ਆਰਿਆਂ ਨੇ ਚੀਰਿਆ ਕਦੇ ਉਬਲਦੀਆਂ ਦੇਗਾਂ ਨੇ ਪਰਖਿਆ। ਕਦੇ ਭੁੱਖ ਨੇ ਕਹਿਰ ਮਚਾਇਆ। ਕਦੇ ਘਰਾਂ ਨੂੰ ਸੜਦੇ ਦੇਖ ਸਥਰਾਂ ਨੂੰ ਸੇਜਾਂ ਸਮਝਿਆ। ਬੱਚਿਆਂ ਦੇ ਟੋਟੇ ਕਰਵਾ ਕੇ ਹਾਰ ਪੁਆਉਣ ਵਾਲੇ ਜਾਂ ਪੁੱਤਰਾਂ ਦੇ ਕਲੇਜੇ ਮੂੰਹਾਂ ਵਿੱਚ ਪੁਆਉਣ ਵਾਲੇ ਸਾਰੇ ਚੜ੍ਹਦੀ ਕਲਾ ਦੇ ਹੀ ਵਣਜਾਰੇ ਸਨ। ਇਥੇ ਸ਼ਹੀਦੀਆਂ ਦੇ ਗਾਨੇ ਬੰਨ ਕੇ ਜ਼ਿੰਦਗੀ ਦੇ ਮੈਦਾਨਾਂ ਅੰਦਰ ਝੂਮ ਝੂਮ ਕੇ ਗਾਉਂਦੇ ਨਜ਼ਰ ਆਉਂਦੇ ਹਨ।

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ (1365)**

ਸਾਰਾ ਸਰਬੰਸ ਧਰਮ ਤੋਂ ਕੁਰਬਾਨ ਕਰਕੇ ਵਕਤ ਦੇ ਹਾਕਮ ਔਰੰਗਜ਼ੇਬ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫਤਹਿ ਦੀ ਚਿੱਠੀ ਲਿਖ ਕੇ ਭੇਜਦੇ ਹਨ। ਕੀ ਇਹ ਚੜ੍ਹਦੀ ਕਲਾ ਦਾ ਸਬੂਤ ਨਹੀਂ। ਬੋਤਾ ਸਿੰਘ ਅਤੇ ਗਰਜਾ ਸਿੰਘ ਦੋਵੇਂ ਹੀ ਇਕ ਸੋਟੇ ਨਾਲ ਖਾਲਸਾ ਰਾਜ ਕਾਇਮ ਕਰਕੇ ਟੈਕਸ ਵੀ ਉਗਰਾਹੁਣ ਲੱਗ ਪੈਂਦੇ ਹਨ ਫਿਰ ਜਦੋਂ ਕੋਈ ਮੁਕਾਬਲਾ ਕਰਨ ਨਹੀਂ ਆਉਂਦਾ ਤਾਂ ਆਪ ਹੀ ਜ਼ਕਰੀਆ ਖ਼ਾਨ ਨੂੰ ਵੰਗਾਰ ਭਰੀ ਚਿੱਠੀ ਭੇਜ ਕੇ ਸਪੱਸ਼ਟ ਕਰਦੇ ਹਨ ਕਿ ਜ਼ਕਰੀਆ ਖ਼ਾਨ ਤੇਰੇ ਵਰਗੇ ਪਾਪੀ ਦੇ ਜ਼ੁਲਮ ਸਾਨੂੰ ਕਦੇ ਚੜ੍ਹਦੀ ਕਲਾ ਵਿਚੋਂ ਡੇਗ ਨਹੀਂ ਸਕਦੇ। ਇਤਿਹਾਸ ਦੀ ਇਹ ਵੀਚਾਰ ਲਿਖਦਿਆਂ ਜ਼ਿੰਦਗੀ ਰੂਪ ਰਾਤ ਮੁੱਕ ਸਕਦੀ ਹੈ ਪਰ ਚੜ੍ਹਦੀ ਕਲਾ ਦੀ ਬਾਤ ਨਹੀਂ ਮੁੱਕ ਸਕਦੀ। ਭਾਈ ਗੁਰਦਾਸ

ਜੀ ਵੀ ਆਖਦੇ ਹਨ ਕਿ ਇਥੇ ਤਾਂ ਮੁਰੀਦ ਹੀ ਉਹ ਬਣਦਾ ਹੈ ਜਿਸ ਅੰਦਰ ਇਹ ਗੁਣ ਹੁੰਦੇ ਹਨ।

**ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ॥**
**ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥**
**ਗੋਲਾ ਮੁਲ ਖਰੀਦੁ ਕਾਰੇ ਜੋਵਣਾ॥**
**ਨਾ ਤਿਸ ਭੁਖ ਨ ਨੀਦ ਨ ਖਾਣਾ ਸੋਵਣਾ॥**
**ਪੀਹਣਿ ਹੋਇ ਜਦੀਦ ਪਾਣੀ ਢੋਵਣਾ॥**
**ਪਖੇ ਦੀ ਤਾਗੀਦ ਪਗ ਮਲਿ ਧੋਵਣਾ॥**
**ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ॥**
**ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ॥**
**ਚੰਦ ਮੁਮਾਰਖਿ ਈਦ ਪੁਗਿ ਖਲੋਵਣਾ॥ (ਵਾਰ 3-ਪਉੜੀ-18)**

ਆਮ ਜ਼ਿੰਦਗੀ ਅੰਦਰ 'ਨਹੀਂ' ਸ਼ਬਦ ਮਨ ਨੂੰ ਤਕਲੀਫ ਦਿੰਦਾ ਹੈ। ਨਹੀਂ ਕਹਿਣਾ ਜਾਂ ਨਹੀਂ ਸੁਣਨਾ ਥੋੜਾ ਜਿਹਾ ਔਖਾ ਲੱਗਦਾ ਹੈ ਪਰ ਇਕ ਲਾਈਨ ਅਰਦਾਸ ਕਰਨ ਵਾਲਾ ਬੋਲਦਾ ਹੈ ਤਾਂ ਇਥੇ ਬੋਲਿਆ 'ਨਹੀਂ' ਸ਼ਬਦ ਸਗੋਂ ਬਹੁਤ ਪਿਆਰਾ ਲੱਗਦਾ ਹੈ। ਇਥੇ ਨਹੀ ਅੱਗੇ ਸਿਰ ਝੁੱਕ ਜਾਂਦਾ ਹੈ। ਜਦੋਂ ਅਰਦਾਸ ਕਰਨ ਵਾਲੇ ਸਿੰਘ ਬੋਲਦੇ ਹਨ ਕਿ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਨਹੀਂ ਹਾਰਿਆ ਤਾਂ ਇਥੇ ਬੋਲਿਆ ਨਹੀਂ ਸ਼ਬਦ ਸਾਨੂੰ ਅੰਦਰੋਂ ਚੜ੍ਹਦੀ ਕਲਾ ਵਿੱਚ ਰਹਿਣ ਦੀ ਖੁਰਾਕ ਦਿੰਦਾ ਹੈ। ਕਿਸੇ ਵਿਦਵਤਾ ਦੇ ਧਨੀ ਪੁਰਖ ਦੀ ਕਲਮ ਦੇ ਬੜੇ ਪਿਆਰੇ ਮੋਤੀ ਹਨ "ਖੰਡੇ ਤੋਂ ਪੈਦਾ ਹੋਏ ਹਾਂ ਖੰਡੇ ਦੇ ਵਾਂਗੂੰ ਤਿਖੇ ਹਾਂ॥ ਪੀਤੇ ਨੇ ਘੋਲ ਪਤਾਸੇ ਵੀ ਜਿਸ ਕਰਕੇ ਨਾਲੇ ਮਿੱਠੇ ਹਾਂ॥ ਚੜ੍ਹਦੀ ਕਲਾ ਦਾ ਬੋਲਾ ਅਸੀਂ ਅਕਸਰ ਦੋ ਥਾਵਾਂ 'ਤੇ ਵਰਤਦੇ ਹਾਂ। ਇਕ ਤਾਂ ਹਰ ਰੋਜ਼ ਦੀ ਜ਼ਿੰਦਗੀ ਅੰਦਰ ਆਪਣਾ ਹਾਲ ਚਾਲ ਦੱਸਣ ਲਈ। ਜਦੋਂ ਕੋਈ ਹਾਲ ਚਾਲ ਜਾਂ ਖਬਰਸਾਰ ਪੁੱਛਦਾ ਹੈ ਤਾਂ ਕਰੀਬ ਹਰੇਕ ਗੁਰਸਿੱਖੀ ਨਾਲ ਨੇੜਤਾ ਰੱਖਣ ਵਾਲਾ ਸ਼ਬਦ ਕਹਿੰਦਾ ਹੈ ਕਿ ਚੜ੍ਹਦੀ ਕਲਾ ਹੈ। ਭਾਵੇਂ ਜ਼ਿੰਦਗੀ ਦੀਆਂ ਅਨੇਕਾਂ ਮੁਸ਼ਕਿਲਾਂ ਉਨ੍ਹਾਂ ਦਾ ਵੀ ਰਾਹ ਘੇਰਦੀਆਂ ਹਨ। ਕਈ ਵਾਰੀ ਭੁੱਖਾਂ, ਕਈ ਵਾਰੀ ਦੁੱਖਾਂ, ਕਈ ਵਾਰੀ ਗਰੀਬੀ, ਕਈ ਵਾਰੀ ਸੰਸਾਰਕ ਕਸ਼ਟ ਆਉਂਦੇ ਹਨ ਪਰ ਜਵਾਬ ਅਸੀਂ ਅਕਸਰ ਦਿੰਦੇ ਹਾਂ ਕਿ ਚੜ੍ਹਦੀ ਕਲਾ ਹੈ ਇਹ ਸਾਈਂ ਦੀ ਹੀ ਨਿਰਾਲੀ ਬਖਸ਼ਿਸ਼ ਹੈ ਇਸ ਨਾਲ ਮੁਸੀਬਤਾਂ ਵੀ ਅਸਾਨ ਹੋ ਜਾਂਦੀਆਂ ਹਨ। ਦੂਜਾ ਅਸੀਂ ਇਹ ਬੋਲਾ ਅਰਦਾਸ ਦੇ ਅਖੀਰ ਵਿੱਚ ਵਰਤਦੇ ਹਾਂ ਜਦੋਂ ਅਰਦਾਸ ਦੀ ਸਮਾਪਤੀ ਹੋਣ ਲੱਗਦੀ ਹੈ ਤਾਂ ਸਾਰੇ ਰਲ ਮਿਲ ਕੇ ਕਹਿੰਦੇ ਹਾਂ ਕਿ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ। ਹਰੇਕ ਪ੍ਰਾਪਤੀ ਇਕ ਮਾਣ ਨਾਲ ਭਰੀ ਹੁੰਦੀ ਹੈ। ਮਾਣ ਹੀ ਕਿਸੇ ਵੇਲੇ ਹੰਕਾਰ ਦਾ ਰੂਪ ਧਾਰਨ ਕਰ ਲੈਂਦਾ ਹੈ। ਸਿੱਖ ਆਪਣੇ

ਅੰਦਰ ਇਹ ਪੈਦਾ ਹੋਈ ਅਵਸਥਾ ਨੂੰ ਕਦੇ ਆਪਣੇ ਆਪ ਦੀ ਪ੍ਰਾਪਤੀ ਨਹੀਂ ਸਗੋਂ ਨਾਮ ਦੀ ਚੜ੍ਹਦੀ ਕਲ਼ਾ ਕਹਿ ਕੇ ਇਸ ਹਉਮੈ ਦੀ ਸੂਖਮ ਮਾਰ ਤੋਂ ਵੀ ਬਚ ਜਾਂਦਾ ਹੈ। ਉਹ ਤਾਂ ਸਗੋਂ ਕਹਿੰਦਾ ਹੈ ਕਿ ਨਾਮ ਦੀ ਚੜ੍ਹਦੀ ਕਲਾ ਨਾਲ ਤੇਰੇ ਭਾਣੇ ਅੰਦਰ ਸਭ ਦਾ ਭਲਾ ਹੋਵੇ। ਇਸ ਤਾਕਤ ਨੂੰ ਪਾ ਕੇ ਮੈਂ ਕਿਸੇ ਦਾ ਬੁਰਾ ਨਹੀਂ ਸਗੋਂ ਸਭ ਦਾ ਭਲਾ ਕਰ ਸਕਾਂ। ਨਾਲ ਹੀ ਸਤਿਗੁਰੂ ਜੀ ਅੱਗੇ ਸੀਸ ਭੇਟ ਭਾਵ ਨਮਸਕਾਰ ਕੀਤੀ ਜਾਂਦੀ ਹੈ। ਅਸਲ ਵਿੱਚ ਨਾਮ ਨਾਲ ਹੀ ਚੜ੍ਹਦੀ ਕਲਾ ਬਣਦੀ ਹੈ ਪਰ ਇਸ ਨੂੰ ਵੀ ਗੁਰੂ ਬਖਸ਼ਿਸ਼ ਨਾਲ ਹੀ ਸਮਝ ਸਕਦੇ ਹਾਂ ਇਕ ਇਤਿਹਾਸਕ ਗਾਥਾ ਨਾਲ ਸਾਡਾ ਮਨ ਸੋਖਾ ਸਮਝ ਸਕਦਾ ਹੈ। ਅਨੰਦਪੁਰ ਸਾਹਿਬ ਦੀ ਧਰਤੀ 'ਤੇ ਜਦੋਂ ਪਹਾੜੀ ਰਾਜਿਆਂ ਨੇ ਅਨੰਦਗੜ੍ਹ ਕਿਲ੍ਹੇ ਨੂੰ ਘੇਰਾ ਪਾ ਕੇ ਇਸ ਅੰਦਰ ਗੁਰੂ ਕਲਗੀਧਰ ਪਿਤਾ ਜੀ ਅਤੇ ਹੋਰ ਗੁਰਸਿੱਖਾਂ ਨੂੰ ਪਕੜਨਾ ਚਾਹਿਆ ਤਾਂ ਇਸ ਕਾਰਜ ਵਿੱਚ ਰੁਕਾਵਟ ਸੀ ਕਿਲ੍ਹੇ ਦਾ ਦਰਵਾਜ਼ਾ, ਜਿਸ ਦੇ ਤੋੜਨ ਲਈ ਉਨ੍ਹਾਂ ਨੇ ਇਕ ਹਾਥੀ ਨੂੰ ਸ਼ਰਾਬ ਨਾਲ ਮਸਤ ਕਰਕੇ ਲਿਆਂਦਾ। ਹਾਥੀ ਦਾ ਮੁਕਾਬਲਾ ਭਾਈ ਬਚਿੱਤਰ ਸਿੰਘ ਜੀ ਨੇ ਨਾਗਣੀ ਨਾਲ ਕਰਕੇ ਉਸ ਨੂੰ ਤਾਂ ਵਾਪਸ ਮੋੜ ਦਿੱਤਾ ਪਰ ਜਦੋਂ ਭਾਈ ਬਚਿੱਤਰ ਸਿੰਘ ਜੀ ਵਾਪਸ ਆਏ ਤਾਂ ਕੁਝ ਸਮੇਂ ਮਗਰੋਂ ਸਿੰਘਾਂ ਨੇ ਉਨ੍ਹਾਂ ਕੋਲੋਂ ਇਕ ਸੁਆਲ ਪੁੱਛਿਆ ਕਿ ਭਾਈ ਸਾਹਿਬ ਜੀ ਤੁਹਾਡੇ ਕੱਦ ਤੋਂ ਤੁਹਾਡੀ ਵੀਚਾਰ ਤੋ ਕਿਉਂਕਿ ਅੱਗੇ ਕਦੇ ਅਜਿਹਾ ਨਹੀਂ ਹੋਇਆ ਤਾਂ ਕਰਕੇ ਇਸ ਪ੍ਰਾਪਤੀ ਦਾ ਪਤਾ ਨਹੀਂ ਸੀ। ਇਹ ਸਭ ਕੁਝ ਕਿਵੇਂ ਹੋਇਆ। ਭਾਈ ਬਚਿੱਤਰ ਸਿੰਘ ਜੀ ਨੇ ਬਹੁਤ ਹੀ ਕਮਾਲ ਦਾ ਇਕ ਜਵਾਬ ਦਿੱਤਾ ਸੀ ਕਿ ਸਿੰਘੋ ਤੁਸੀਂ ਮੇਰੇ ਵੱਲ ਦੇਖਦੇ ਰਹੇ, ਮੇਰੇ ਹਥਿਆਰਾਂ ਵੱਲ ਦੇਖਦੇ ਰਹੇ ਪਰ ਤੁਸੀਂ ਉਦੋ ਨਹੀਂ ਦੇਖਿਆ ਜਦੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮੇਰੀ ਪਿੱਠ 'ਤੇ ਥਾਪੜਾ ਦੇ ਕੇ ਤੋਰਿਆ ਸੀ। ਇਹ ਬਚਿੱਤਰ ਸਿੰਘ ਦੀ ਕਰਾਮਾਤ ਨਹੀਂ ਇਹ ਤਾਂ ਸਗੋਂ ਉਸ ਥਾਪੜੇ ਦੀ ਹੀ ਕਰਾਮਾਤ ਹੈ "**ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥**"

ਸਿੱਖੀ ਦੇ ਵਿਹੜੇ ਵਿੱਚ 'ਪੰਜ' ਦਾ ਇਕ ਆਪਣਾ ਹੀ ਨਿਵੇਕਲਾ ਅਸਥਾਨ ਹੈ, ਕਰੀਬ ਪੰਜ ਸਿੱਖ ਗੁਰੂ ਸਾਹਿਬ ਜੀ ਨਾਲ ਆਮ ਵਿਚਰਦੇ ਸਨ। ਪੰਜ ਕਕਾਰ ਹਨ, ਪੰਜ ਪਿਆਰੇ ਹਨ, ਹੋਰ ਵੀ ਅਨੇਕਾਂ ਵਾਰੀ ਪੰਜ ਦੇ ਦਰਸ਼ਨ ਹੁੰਦੇ ਹਨ। ਇਉਂ ਜਾਪਦਾ ਹੈ ਕਿ ਇਨ੍ਹਾਂ ਸ਼ਬਦਾਂ ਦੀ ਬਣਤਰ ਪਿਛੇ ਵੀ ਕੋਈ ਤਾਕਤ ਪੰਜਾਂ ਦੀ ਹੀ ਹੋਵੇਗੀ ਕਿਉਂਕਿ ਚੜ੍ਹਦੀ ਕਲਾ ਸ਼ਬਦ ਵੀ ਪੰਜ ਸ਼ਬਦਾਂ ਦਾ ਹੀ ਜੋੜ ਹੈ। ਇਸ ਅੰਦਰ ਸ਼ਾਇਦ ਮਾਲਿਕ ਦੀ ਅਸੀਸ ਵਰਤਦੀ ਹੋਵੇ। ਅਖੀਰ ਵਿੱਚ ਇਹੋ ਹੀ ਕਹਿ ਸਕਦੇ ਹਾਂ ਕਿ ਜੇਕਰ ਸਿੱਖ ਇਤਿਹਾਸ ਦਾ ਨਿਚੋੜ, ਸਿੱਖੀ ਦੀ ਸੇਵਾ ਦਾ ਨਿਚੋੜ, ਸਿੱਖੀ ਦੇ ਸਿਮਰਨ ਦਾ ਨਿਚੋੜ, ਸਿੱਖੀ ਦੀਆਂ ਸ਼ਹਾਦਤਾਂ ਜਾਂ ਕੁਰਬਾਨੀਆਂ ਦਾ ਨਿਚੋੜ, ਸਿੱਖਾਂ ਦੇ ਚਲਾਏ ਲੰਗਰਾਂ ਦਾ ਨਿਚੋੜ, ਪਰਉਪਕਾਰਾਂ ਦਾ ਨਿਚੋੜ, ਸਭ ਕੁਝ ਨੂੰ ਕੇਵਲ ਦੋ ਸ਼ਬਦਾਂ ਵਿਚ ਬਿਆਨ ਕਰਨਾ ਹੋਵੇ ਤਾਂ ਉਹ ਦੋ ਸ਼ਬਦ ਇਹੋ ਹੀ ਕਹੇ ਜਾ

ਸਕਦੇ ਹਨ ਕਿ ਚੜ੍ਹਦੀ ਕਲਾ ਹੈ।

ਅਨੰਤ ਕਲਾ ਦੇ ਮਾਲਿਕ ਪ੍ਰਮੇਸ਼ਰ ਦਾ ਸੁਨੇਹਾ ਦੇਣ ਵਾਲੇ ਸਤਿਗੁਰੂ ਜੀ ਆਪ ਵੀ ਸਦਾ ਹੀ ਚੜ੍ਹਦੀ ਕਲਾ ਵਿੱਚ ਵਿਚਰੇ ਤੇ ਉਦੋਂ ਤੋਂ ਹੀ ਸਿੱਖ ਵੀ ਚੜ੍ਹਦੀ ਕਲਾ ਵਿਚ ਹੀ ਵਿਚਰਦਾ ਆ ਰਿਹਾ ਹੈ। ਸਾਡੇ ਕੋਲ ਚੌਦਾਂ, ਜਾਂ ਸੋਲਾਂ ਜਾਂ ਹੋਰ ਵੱਧ ਕਲਾ ਨਹੀਂ ਸਾਡੇ ਕੋਲ ਤਾਂ ਸਿਰਫ ਇਕੋ ਹੀ ਕਲਾ ਹੈ ਜਿਹੜੀ ਹਮੇਸ਼ਾਂ ਹੀ ਚੜ੍ਹਦੇ ਰੂਪ ਵਿਚ ਰਹਿੰਦੀ ਹੈ ਇਹ ਕਦੇ ਆਪ ਨਹੀਂ ਢਹਿੰਦੀ ਜਿਸ ਕਰਕੇ ਇਹ ਸ਼ਬਦ ਮਾਨੋ ਸਿੱਖੀ ਦੀ ਰੂਹ ਵਿਚੋਂ ਨਿਕਲੇ ਸ਼ਬਦ ਹਨ। ਚੜ੍ਹਦੀ ਕਲਾ ਕਰਕੇ ਹੀ ਸਿੱਖ ਸਦਾ ਗੱਜਦਾ ਆਇਆ ਹੈ ਅਤੇ ਸਦਾ ਹੀ ਗੱਜਦਾ ਰਹੇਗਾ ਕਿਉਂਕਿ ਭੱਜਣਾ ਕਾਇਰਾਂ ਦਾ ਕੰਮ ਹੈ ਪਰ ਗੱਜਣਾ ਸੂਰਮਿਆਂ ਦੇ ਹੀ ਹਿੱਸੇ ਆਉਂਦਾ ਹੈ। ਅਰਦਾਸ ਹੈ ਕਿ ਸਿੱਖੀ ਦਾ ਹਰ ਪੱਖ ਚੜ੍ਹਦੀ ਕਲਾ ਵਿਚ ਹੀ ਰਹੇ।

# ਚੰਗਿਆਈ

ਚੰਗਿਆਈ ਜ਼ਿੰਦਗੀ ਦੀ ਇਕ ਸੱਚੀ ਦੌਲਤ ਹੈ। ਇਹ ਦੌਲਤ ਮਨੁੱਖ ਨੂੰ ਇਨਸਾਨੀਅਤ ਤੌਰ 'ਤੇ ਅਮੀਰ ਕਰਦੀ ਹੈ। ਚੰਗਿਆਈ ਲੋਕ ਪ੍ਰਲੋਕ ਦੀ ਸਹਾਇਕ ਹੈ। ਦੁਨੀਆਂ ਅੰਦਰ ਜਾਂ ਧਰਮ ਦੀ ਦੁਨੀਆਂ ਅੰਦਰ ਬੁਰਿਆਈ ਦੂਰੀ ਅਤੇ ਚੰਗਿਆਈ ਨੇੜਤਾ ਪੈਦਾ ਕਰਦੀ ਹੈ। ਜਪੁਜੀ ਸਾਹਿਬ ਜੀ ਦੀ ਪਵਿੱਤਰ ਬਾਣੀ ਦਾ ਅਖੀਰਲਾ ਬਚਨ ਹੈ।

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥ (8)**

ਗੁਰਬਾਣੀ ਅੰਦਰ ਮਨੁੱਖ ਮਾਤਰ ਲਈ ਵਾਰ ਵਾਰ ਚੰਗੇ ਲੋਕਾਂ ਦੀ ਸੰਗਤ ਕਰਨ ਲਈ ਪ੍ਰੇਰਨਾ ਹੈ। ਜਿਥੇ ਚੰਗੇ ਲੋਕਾਂ ਦਾ ਇਕੱਠ ਹੋਵੇਗਾ। ਉਥੇ ਚੰਗੇ ਮਾੜੇ ਦੀ ਵੀਚਾਰ ਹੋਵੇਗੀ ਜਿਥੋਂ ਮਨੁੱਖ ਸਿੱਖ ਕੇ ਆਪਣੇ ਅੰਦਰੋਂ ਪਾਪਾਂ ਦੀ ਰਾਸਿ ਘਟਾ ਕੇ ਚੰਗੇ ਗੁਣਾਂ ਦੀ ਦੌਲਤ ਇਕੱਠੀ ਕਰ ਲੈਂਦਾ ਹੈ।

**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥ (146)**

ਮਨੁੱਖ ਬਹੁਤਾ ਸੁਚੇਤ ਜੀਵ ਹੋਣ ਕਰਕੇ ਇਸ ਕੋਲੋਂ ਚੰਗਿਆਈ ਦੀ ਬਹੁਤੀ ਆਸ ਕੀਤੀ ਜਾਂਦੀ ਹੈ। ਚੰਗਿਆਈ ਦੇ ਆਸਰੇ ਹੀ ਸਾਰਾ ਸੰਸਾਰ ਸਵਰਗ ਬਣ ਸਕਦਾ ਹੈ। ਚੰਗਾ ਮਨੁੱਖ ਚੰਗਾ ਪਰਿਵਾਰ ਬਣਾ ਸਕਦਾ ਹੈ। ਚੰਗਾ ਪਰਿਵਾਰ ਚੰਗਾ ਸਮਾਜ, ਚੰਗੀ ਕੌਮ, ਚੰਗੇ ਲੋਕ, ਚੰਗੇ ਰਾਜ ਪ੍ਰਬੰਧ, ਭਾਵ ਹਰ ਪਾਸੇ ਹੀ ਸੁੱਖਾਂ ਦੇ ਫੁੱਲ ਖਿੜੇ ਨਜ਼ਰ ਆਉਣਗੇ। ਸੰਸਾਰ ਜਿੰਨੇ ਵੀ ਕਦਮ ਸੁੱਖ ਵੱਲ ਪੁੱਟਦਾ ਹੈ ਇਹ ਅਸਲ ਵਿੱਚ ਚੰਗੇ ਲੋਕਾਂ ਦੀ ਹੀ ਤਾਂ ਘਾਲਣਾ ਹੁੰਦੀ ਹੈ। ਹੁਣ ਸੁਭਾਵਿਕ ਹੀ ਇਕ ਸੁਆਲ ਸਾਡੀ ਸੋਚ ਅੰਦਰ ਜਨਮ ਲੈਂਦਾ ਹੈ ਕਿ ਜੇ ਕਰ ਹਰ ਕੋਈ ਚੰਗੀ ਚੀਜ਼ ਹੀ ਪਸੰਦ ਕਰਦਾ ਹੈ। ਚੰਗਿਆਈ ਸੁੱਖ ਦਿੰਦੀ ਹੈ ਫਿਰ ਸਭ ਲੋਕ ਚੰਗੇ ਕਿਉਂ ਨਹੀਂ ਬਣਦੇ? ਉਸ ਦਾ ਅਸਲ ਵਿੱਚ ਪ੍ਰਤੱਖ ਕਾਰਨ ਇਹ ਲੱਭਦਾ ਹੈ ਕਿ ਮਨੁੱਖ ਦਾ ਸੁਭਾ ਜਿਨਾ ਬੁਰਿਆਈਆਂ ਵੱਲ ਨੂੰ ਪ੍ਰੇਰਿਤ ਹੁੰਦਾ ਹੈ ਉਨ੍ਹਾਂ ਹੀ ਚੰਗਿਆਈ ਤੋਂ ਆਲਿਸ ਕਰਦਾ ਹੈ। ਗੁਰਬਾਣੀ ਦਾ ਫੈਸਲਾ ਹੈ ਕਿ—

**ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥ (518)**

ਮਨੁੱਖ ਚੰਗਾ ਬਣਨ ਲਈ ਬਹੁਤ ਘੱਟ ਚੰਗਾ ਕਰਦਾ ਹੈ ਬਲਕਿ ਬਹੁਤੀਂ

ਵਾਰੀ ਆਪਣੇ ਸੁਆਰਥ ਨੂੰ ਮੁੱਖ ਰੱਖ ਕੇ ਚੰਗਾ ਕੰਮ ਕਰਦਾ ਹੈ। ਜਿਥੇ ਪਤਾ ਲੱਗ ਜਾਵੇ ਇਥੇ ਚੰਗੇ ਦਾ ਹੀ ਮੁੱਲ ਪੈਣਾ ਹੈ ਕੇਵਲ ਉਥੇ ਹੀ ਚੰਗਾ ਕਰਦਾ ਹੈ। ਇਹ ਸੋਚ ਨਹੀਂ ਰੱਖਦਾ ਕਿ ਮੈਂ ਇਕ ਚੰਗਾ ਮਨੁੱਖ ਬਣਕੇ ਜੀਵਨ ਬਤੀਤ ਕਰਨਾ ਹੈ। ਸ਼ਾਇਦ ਇਸ ਕਰਕੇ ਹੀ ਗੁਰਬਾਣੀ ਸਾਨੂੰ ਇਕ ਚੋਟ ਕਰਕੇ ਸੁਚੇਤ ਕਰਦੀ ਹੈ।

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ (489)**

ਕਈ ਥਾਵੀਂ ਸਾਡੇ ਤੋਂ ਪਸ਼ੂ ਚੰਗਿਆਈ ਕਰਕੇ ਅੱਗੇ ਲੰਘ ਜਾਂਦੇ ਹਨ। ਪਸ਼ੂ ਚੰਗਾ ਕਰਕੇ ਫਿਰ ਕਦੇ ਪ੍ਰਗਟ ਵੀ ਨਹੀਂ ਕਰਦੇ ਜਾਂ ਚੰਗਾ ਕਰਨ ਦਾ ਦਾਵਾ ਵੀ ਨਹੀਂ ਬੰਨਦੇ ਪਰ ਮਨੁੱਖ ਤਾਂ ਜੇਕਰ ਕਿਧਰੇ ਇਕ ਅੱਧਾ ਚੰਗਾ ਕੰਮ ਕਰ ਲੈਂਦਾ ਹੈ ਤਾਂ ਉਸ ਨੂੰ ਸੰਸਾਰ ਅੰਦਰ ਪ੍ਰਗਟ ਕਰਕੇ ਆਪਣੀ ਹਉਮੈ ਨੂੰ ਹੋਰ ਵੀ ਤਾਕਤਵਰ ਕਰ ਲੈਂਦਾ ਹੈ।

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥ (1328)**

ਹੇ ਬੰਦੇ ਰੱਬ ਨੇ ਤੈਨੂੰ ਆਪਣੇ ਵਰਗਾ ਹੀ ਬਣਾ ਕੇ ਭਾਵ ਚੰਗੇ ਦੇ ਕੇ ਭੇਜਿਆ ਸੀ ਫਿਰ ਰੱਬ ਤੋਂ ਹੀ ਪ੍ਰੇਰਨਾ ਲੈ ਲਈਏ ਕਿ ਉਹ ਬੇਅੰਤ ਗੁਣਾਂ ਦਾ ਮਾਲਿਕ ਹੋ ਕੇ ਸਾਡੇ 'ਤੇ ਅਥਾਹ ਪਰਉਪਕਾਰ ਕਰਦਾ ਹੈ ਅਤੇ ਸਾਡੇ ਬੇਕਦਰਿਆਂ ਨਾਲ ਵਫਾ ਕਰਕੇ ਉਹ ਪਛਤਾਉਂਦਾ ਵੀ ਨਹੀਂ। ਮਾਇਆ ਵਿੱਚ ਦੀਵਾਨੇ ਹੋਏ ਜੀਵ ਨੂੰ ਧੰਨ ਗੁਰੂ ਨਾਨਕ ਸਾਹਿਬ ਜੀ ਬਹੁਤ ਹੀ ਪਿਆਰੀ ਤੇ ਨੇਕ ਸਲਾਹ ਦਿੰਦੇ ਹਨ ਕਿ ਹੇ ਭਲਿਆ ਜੇਕਰ ਨਿਰੰਕਾਰ ਦੇ ਦੇਸ਼ ਜਾ ਕੇ ਸੁੱਖ ਦੀ ਆਸ ਰੱਖਦਾ ਹੈਂ ਤਾਂ ਧਿਆਨ ਨਾਲ ਸੁਣ, ਆਪਣੇ ਪੱਲੇ ਚੰਗਿਆਈਆਂ ਦਾ ਖਰਚ ਬੰਨ ਲੈ, ਇਸ ਗੱਲ ਨੂੰ ਟਾਲ ਮਟੋਲ ਨਾ ਕਰ, ਰੱਬ ਦੇ ਘਰ ਤੇਰੀਆਂ ਚੰਗਿਆਈਆਂ ਹੀ ਕੰਮ ਆਉਣੀਆਂ ਹਨ।

**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**
**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥ (595)**

ਜੀਵਨ ਇਕ ਐਸੀ ਖੇਡ ਹੈ ਜਿਹੜੀ ਦੁਬਾਰਾ ਨਹੀਂ ਖੇਡੀ ਜਾ ਸਕਦੀ। ਜਿੰਨੇ ਸੁਆਸ ਹਨ ਉਨ੍ਹਾਂ ਨਾਲ ਭਾਵੇਂ ਨੇਕੀ ਕਰ ਲਈਏ ਜਾਂ ਭਾਵੇਂ ਬਦੀ ਕਰ ਲਈਏ ਇਕ ਵਕਤ ਇਕੋ ਹੀ ਕੰਮ ਹੋਣਾ ਹੈ। ਇਸ ਦੇ ਨਾਲ ਹੀ ਇਹ ਵੀ ਸਿਧਾਂਤ ਚੇਤਾ ਰੱਖਣਾ ਚਾਹੀਦਾ ਹੈ **ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥** ਬੰਦਾ ਕਿਸੇ ਮਜਬੂਰੀ ਵੱਸ ਜਾਂ ਕਿਸੇ ਅਗਿਆਨਤਾ ਵਸ ਕਦੇ ਕੋਈ ਬੁਰਿਆਈ ਕਰ ਬੈਠੇ ਚਲੋ ਰੱਬ ਦਇਆਲੂ ਹੈ, ਕਿਰਪਾ ਕਰਕੇ ਬਖਸ਼ ਦੇਵੇਗਾ ਪਰ ਬੰਦਾ ਤਾਂ ਬਿਨਾਂ ਹੀ ਮਤਲਬ ਤੋਂ ਚੰਗਿਆਈ ਤੋਂ ਕਿਨਾਰਾ ਕਰਕੇ ਦਿਨ ਰਾਤ ਪਾਪਾਂ ਦੀ ਪੰਡ ਭਾਰੀ ਕਰੀ ਜਾਂਦਾ ਹੈ। ਧਨੀ ਰਾਮ ਚਾਤ੍ਰਿਕ ਜੀ ਦੇ ਬੋਲ ਵੀ ਚਾਹੀਏ।

ਜੀਆ, ਨਿੰਦਾ ਚੁਗਲੀ ਦਾ ਤੂ ਕਾਹਨੂੰ ਹੋ ਗਿਓ ਆਦੀ?
ਐਬ ਪਰਾਏ ਫੋਲ ਫੋਲ ਕੇ ਕਰਦਾ ਰੋਜ਼ ਮੁਨਾਦੀ॥
ਫੋਲ ਪਰਾਏ ਔਗੁਣ ਬੱਝੇ, ਕੁਝ ਨਾ ਆਪਣੇ ਪੱਲੇ॥
ਜੇ ਅਗਲੇ ਦੇ ਗੁਣ ਟੋਹੀਏ ਤਾਂ ਠੰਢ ਪਏ ਇਸ ਗੱਲੇ॥
ਪਰ ਜੇ ਕੁਝ ਐਬਾਂ ਉਤੇ ਪੜਦਾ ਪਾ ਚੁੱਪ ਰਹੀਏ॥
ਨੇਕੀ ਬਦੀ ਦੁਹਾਂ ਤੋਂ ਨਿਆਰੇ ਰਹੀਏ ਬੈਠ ਸੁਖੱਲੇ॥ (ਕਥਨ ਕੋਸ਼-148)

ਇਤਿਹਾਸਕ ਪੰਨੇ ਇਸ ਗੱਲ ਦੀ ਗਵਾਹੀ ਬੜੇ ਮਾਣ ਨਾਲ ਭਰਦੇ ਹਨ ਕਿ ਇਤਿਹਾਸ ਵਿਚੋਂ ਚੰਗੇ ਕੰਮ ਕਰਨ ਵਾਲਿਆਂ ਦੀਆਂ ਚੰਗਿਆਈਆਂ ਦੀ ਖੁਸ਼ਬੋ ਸਦਾ ਹੀ ਆਉਂਦੀ ਰਹੇਗੀ। ਛੋਟੇ ਸਾਹਿਬਜ਼ਾਦਿਆਂ ਨੂੰ ਠੰਢੇ ਬੁਰਜ ਵਿੱਚ ਕੈਦ ਕਰ ਦਿੱਤਾ ਸੀ। ਵਕਤੀ ਹਾਕਮ ਵਜ਼ੀਰ ਖਾਂ ਜਾਨ ਦਾ ਦੁਸ਼ਮਣ ਬਣਿਆ ਹੋਇਆ ਸੀ ਉਸ ਦੇ ਹੀ ਰਾਜ ਦਾ ਨੌਕਰ ਸਤਿਕਾਰਯੋਗ ਬਾਬਾ ਮੋਤੀ ਮਹਿਰਾ ਜੀ ਨੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਲਾ ਕੇ ਅਜਿਹਾ ਨੇਕ ਕੰਮ ਕੀਤਾ ਜਿਸ ਕਰਕੇ ਅੱਜ ਬਾਬਾ ਮੋਤੀ ਮਹਿਰਾ ਦਾ ਨਾਮ ਇਤਿਹਾਸਕ ਪੰਨਿਆਂ ਦਾ ਸ਼ਿੰਗਾਰ ਹੈ। ਨਾ ਬਾਬਾ ਮੋਤੀ ਮਹਿਰਾ ਜੀ ਅਮੀਰ ਸਨ, ਨਾ ਹੀ ਕੋਈ ਹਾਕਮ ਸਨ ਉਨ੍ਹਾਂ ਦਾ ਨਾਮ ਕਿਸ ਨੇ ਇਤਿਹਾਸ ਵਿੱਚ ਆਉਣ ਦੇਣਾ ਸੀ। ਇਹ ਤਾਂ ਉਨ੍ਹਾਂ ਦੀ ਚੰਗਿਆਈ ਹੈ ਜਿਸ ਨੇ ਬਾਬਾ ਮੋਤੀ ਮਹਿਰਾ ਜੀ ਦਾ ਨਾਮ ਅਮਰ ਕਰ ਦਿੱਤਾ ਹੈ। ਅਜਿਹੀਆਂ ਹੀ ਹੋਰ ਅਨੇਕਾਂ ਉਦਾਹਰਨਾਂ ਵੀਚਾਰ ਸਕਦੇ ਹਾਂ। ਬਾਬਾ ਟੋਡਰ ਮੱਲ ਜੀ ਨੇ ਸਾਹਿਬਜ਼ਾਦਿਆਂ ਦਾ ਸੰਸਕਾਰ ਕਰਕੇ ਅਜਿਹੀ ਨੇਕੀ ਖੱਟੀ ਕਿ ਮਨੁੱਖਤਾ ਦਾ ਮਾਣ ਬਣ ਗਈ ਆਪਣੇ ਘਰੋਂ ਸੋਨੇ ਦੀਆਂ ਮੋਹਰਾਂ ਖਰਚ ਕੇ ਜ਼ਮੀਨ ਖਰੀਦ ਕੇ ਸੰਸਕਾਰ ਕੀਤਾ ਸੀ। ਸਾਹਿਬਜ਼ਾਦਿਆਂ ਦੇ ਹੀ ਇਤਿਹਾਸ ਵਿਚੋਂ ਇਕ ਮੁਹੰਮਦ ਸ਼ੇਰ ਖਾਂ ਦਾ ਇਕ ਬੋਲ ਵੀ ਉਸ ਦੇ ਨੇਕੀ ਦੇ ਕਰਮ ਵਿਚ ਗਿਣਿਆ ਜਾਂਦਾ ਹੈ। ਅੱਜ ਦੁਨੀਆਂ ਹਾਅ ਦਾ ਨਾਅਰਾ ਕਹਿ ਕੇ ਸਤਿਕਾਰ ਦਿੰਦੀ ਹੈ। ਬਾਕੀ ਭਾਵੇਂ ਉਸ ਦਾ ਗੁਰੂ ਘਰ ਨਲ ਸਖ਼ਤ ਟਕਰਾ ਰਿਹਾ ਹੈ ਪਰ ਇਹ ਏਨਾ ਕੁ ਹੀ ਨੇਕੀ ਦਾ ਕੰਮ ਲੋਕਾਂ ਦੇ ਮਨਾਂ ਵਿੱਚ ਅਭੁੱਲ ਯਾਦ ਪੈਦਾ ਕਰ ਗਿਆ। ਭਗਤ ਪ੍ਰਹਿਲਾਦ, ਗੁਰੂ ਨਾਨਕ ਸਾਹਿਬ ਜੀ, ਗੁਰੂ ਅਰਜਨ ਪਾਤਿਸ਼ਾਹ ਜੀ, ਗੁਰੂ ਤੇਗ ਬਹਾਦਰ ਸਾਹਿਬ ਜੀ, ਗੁਰੂ ਗੋਬਿੰਦ ਸਿੰਘ ਜੀ ਜਾਂ ਸਾਰੇ ਗੁਰੂ ਪਾਤਿਸ਼ਾਹ ਜੀ ਦੀ ਮਿਸਾਲ ਲੈ ਲਈਏ, ਹਜ਼ਰਤ ਈਸਾ ਮਸੀਹ ਆਦਿਕ ਦੀਆਂ ਅਨੇਕਾਂ ਚੰਗਿਆਈਆਂ ਨੂੰ ਮਨੁੱਖਤਾ ਨਮਸਕਾਰ ਕਰਦੀ ਹੈ। ਭਾਈ ਘਨੱਈਆ ਜੀ ਵਰਗਿਆਂ ਨੇ ਚੰਗਿਆਈ ਦੀਆਂ ਮਿਸਾਲਾਂ ਕਾਇਮ ਕਰ ਦਿੱਤੀਆਂ ਹਨ। ਅਜਿਹੇ ਨੇਕੀ ਅਤੇ ਚੰਗਿਆਈਆਂ ਨਾਲ ਭਰਪੂਰ ਲੋਕਾਂ ਦੀ ਸੰਗਤ ਨਾਲ ਅੰਦਰ ਪਰਉਪਕਾਰ ਦਾ ਚਾਉ ਪੈਦਾ ਹੋ ਜਾਂਦਾ ਹੈ। ਭਾਈ ਨੰਦ ਲਾਲ ਸਿੰਘ ਜੀ ਦਾ ਬਚਨ ਬੜਾ ਪਿਆਰਾ ਹੈ। ਜ਼ਿੰਦਗੀਨਾਮੇ ਅੰਦਰ ਜ਼ਿਕਰ ਕਰਦੇ ਹਨ ਕਿ ਗੁਰਮੁਖਾਂ ਦੀ ਸੰਗਤ ਬਹੁਤ ਹੀ ਲਾਭਦਾਇਕ ਹੁੰਦੀ ਹੈ ਇਥੋਂ ਤੱਕ

ਕਿ ਇਸ ਮਿੱਟੀ ਦੇ ਬ੍ਰਿਛ ਨੂੰ ਰੱਬੀ ਰੂਪੀ ਫਲ ਲਾ ਦਿੰਦੀ ਹੈ।

**ਸੁਹਬਤੇ ਸ਼ਾਂ ਨੁਫਹੇ ਬਿਸੀਅਰ ਆਵੁਰਦ॥**
**ਨਖੀਲ ਜਿਸਮੇ ਖ਼ਾਕ ਹਕ ਬਾਰ ਅਵੁਰਦ॥ (193 ਸ਼ੇਅਰ)**

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਦੁਨੀਆ ਅੰਦਰ ਬਹੁਤਾਤ ਹਮੇਸ਼ਾਂ ਬੁਰਿਆਈ ਦੀ ਹੀ ਰਹੀ ਹੈ ਪਰ ਫਿਰ ਵੀ ਧਰਮੀ ਪੁਰਖ ਜਾਂ ਚੰਗੇ ਲੋਕ ਕਦੇ ਆਪਣਾ ਚੰਗਿਆਈ ਕਰਨ ਵਾਲਾ ਸੁਭਾਅ ਨਹੀਂ ਤਿਆਗਦੇ। ਭਾਈ ਗੁਰਦਾਸ ਜੀ ਦੇ ਇਕ ਬਚਨ ਵਿਚੋਂ ਚੰਗੇ ਮਾੜੇ ਲੋਕ ਇਕੱਠੇ ਰਹਿਣ ਦੇ ਬਾਵਜੂਦ ਵੀ ਕਿਵੇਂ ਨਿਆਰੇ ਰਹਿੰਦੇ ਹਨ ਦੇ ਦਰਸ਼ਨ ਕਰੀਏ। ਕਸਤੂਰੀ ਅਤੇ ਲਸਣ (ਥੋਮ) ਦੋਵੇਂ ਤੇਜ ਸੁਗੰਧੀ ਛੱਡਦੇ ਹਨ ਪਰ ਥੋਮ ਅਤੇ ਕਸਤੂਰੀ ਦੀ ਸੁਗੰਧੀ ਕਦੇ ਇਕ ਨਹੀਂ ਹੋ ਸਕਦੀ। ਲੋਹਾ ਅਤੇ ਸੋਨਾ ਇਕੋ ਰੰਗ ਦੇ ਨਹੀਂ ਹੋ ਸਕਦੇ। ਬਿਲੌਰੀ ਪੱਥਰ ਕਦੇ ਵੀ ਹੀਰਿਆਂ ਦੀ ਬਰਾਬਰਤਾ ਨਹੀਂ ਕਰ ਸਕਦਾ। ਇਕ ਖਾਲੀ ਨਾੜ ਭਾਵੇਂ ਗੰਨੇ ਵਰਗੀ ਹੀ ਦਿਸਦੀ ਹੋਵੇ ਪਰ ਇਹ ਕਾਈ ਦੀ ਖਾਲੀ ਨਾੜ ਕਦੇ ਗੰਨੇ ਦੀ ਸਮਤਾ ਨਹੀਂ ਕਰ ਸਕਦੀ। ਰਤਨ ਅਤੇ ਰਤਕਾਂ ਦੀ ਪਹਿਚਾਣ ਵੱਖੋ-ਵੱਖਰੀ ਹੀ ਰਹਿੰਦੀ ਹੈ। ਕਦੇ ਕਿਸੇ ਨੇ ਕਚ ਤੇ ਹੀਰੇ ਪੰਨਿਆਂ ਦਾ ਧੋਖਾ ਨਹੀਂ ਖਾਧਾ ਭਾਵੇਂ ਵੱਖੋ ਵੱਖਰੇ ਦਿਸਦੇ ਹਨ। ਦੁਰਮਤਿ ਭਟਕਣਾ ਦਾ ਕਾਰਨ ਬਣਦੀ ਹੈ ਪਰ ਗੁਰਮਤਿ ਹਮੇਸ਼ਾਂ ਬੰਨੇ ਲਾਉਂਦੀ ਹੈ ਇਹ ਭਟਕਣਾ ਵਿਚੋਂ ਸਗੋਂ ਕੱਢਦੀ ਹੈ। ਇਨ੍ਹਾਂ ਵਿਚੋਂ ਚੰਗਿਆਂ ਦੀ ਰੀਸ ਕਰਨ ਵਾਲਿਆਂ ਨੂੰ ਤਾਂ ਲੋਕ ਨਿੰਦਦੇ ਹਨ ਪਰ ਅਸਲ ਦੀ ਉਸਤਤਿ ਹੀ ਹੁੰਦੀ ਹੈ। ਇਸ ਤਰ੍ਹਾਂ ਹੀ ਦੁਨੀਆਂ ਅੰਦਰ ਹੀ ਮਨਮੁਖ ਵੀ ਰਹਿੰਦੇ ਹਨ ਉਹ ਕਦੇ ਪ੍ਰਗਟ ਨਹੀਂ ਹੁੰਦੇ ਭਾਵ ਉਨ੍ਹਾਂ ਦੀ ਉਸਤਤਿ ਨਹੀਂ ਹੁੰਦੀ, ਉਸਤਤਿ ਹਮੇਸ਼ਾਂ ਗੁਰਮੁਖ ਨੇਕੀਆਂ ਕਰਨ ਵਾਲੇ ਦੀ ਹੁੰਦੀ ਹੈ। ਜਦੋਂ ਭਾਂਡਾ ਟੁੱਟ ਜਾਂਦਾ ਹੈ ਫਿਰ ਕਿਸੇ ਕੰਮ ਨਹੀਂ ਆਉਂਦਾ ਇਸ ਤਰ੍ਹਾਂ ਹੀ ਖੋਟੇ ਕਦੇ ਕਿਸੇ ਦੇ ਕੰਮ ਨਹੀਂ ਆਉਂਦੇ ਸਗੋਂ ਚੰਗਿਆਈ ਵਾਲੇ ਹੀ ਪਰਉਪਕਾਰੀ ਬਣਕੇ ਨਿਤਰਦੇ ਹਨ।

**ਥੋਮ ਕਥੂਰੀ ਵਾਸ ਜਿਉਂ ਕੰਚਨੁ ਲੋਹੁ ਨਹੀਂ ਇਕ ਵੰਨਾ॥**
**ਫਟਕ ਨ ਹੀਰੇ ਤੁਲਿ ਹੈ ਸਮਸਰਿ ਨੜੀ ਨ ਵੜੀਐ ਗੰਨਾ॥**
**ਤੁਲਿ ਨ ਰਤਨਾ ਰਤਕਾਂ ਮੁਲਿ ਨ ਕਚੁ ਵਿਕਾਵੈ ਪੰਨਾ॥**
**ਦੁਰਮਤਿ ਘੁੰਮਣ ਵਾਣੀਐ ਗੁਰਮਤਿ ਸੁਕ੍ਰਿਤੁ ਬੋਹਿਥੁ ਬੰਨਾ॥**
**ਨਿੰਦਾ ਹੋਵੈ ਬੁਰੇ ਦੀ ਜੈ ਜੈ ਕਾਰ ਭਲੇ ਧੰਨੁ ਧੰਨਾ॥**
**ਗੁਰਮੁਖਿ ਪਰਗਟੁ ਜਾਣੀਐ ਮਨਮੁਖ ਸਚੁ ਰਹੈ ਪਰਛੰਨਾ॥**
**ਕੰਮਿ ਨ ਆਵੈ ਭਾਂਡਾ ਭੰਨਾ॥ (ਵਾਰ 31, ਪਉੜੀ-11)**

ਕਰੋੜਾ ਸਿੰਘ ਮਿਸਲ, ਬਾਰਾਂ ਮਿਸਲਾਂ ਵਿਚੋਂ ਆਪਣਾ ਇਕ ਨਿਵੇਕਲਾ ਅਸਥਾਨ ਰੱਖਦੀ ਹੈ। ਇਸ ਮਿਸਲ ਦੇ ਕਰੋੜਾ ਸਿੰਘ ਮਗਰੋਂ ਸ: ਬਘੇਲ ਸਿੰਘ

ਜਥੇਦਾਰ ਬਣਿਆ ਸੀ। ਸ: ਬਘੇਲ ਸਿੰਘ ਨੇ ਜਿਥੇ ਹੋਰ ਕਈ ਮੱਲਾਂ ਮਾਰੀਆਂ ਉਥੇ ਬਾਕੀ ਸਿੰਘ ਸਰਦਾਰਾਂ ਦੀ ਕਰੀਬ 40 ਹਜ਼ਾਰ ਫੌਜ ਲੈ ਕੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਵਕਤ ਦਾ ਹਾਕਮ ਸ਼ਾਹ ਆਲਿਮ ਸਿੰਘਾਂ ਦੀ ਤਾਕਤ ਦੇਖ ਕੇ ਨਾਲ ਟੱਕਰ ਲੈਣ ਦੀ ਥਾਂ ਫੈਸਲਾ ਕਰਨਾ ਮੁਨਾਸਿਬ ਸਮਝ ਕੇ ਲੜਾਈ ਤੋਂ ਕਿਨਾਰਾ ਕਰ ਗਿਆ। ਤਿੰਨ ਸ਼ਰਤਾਂ ਤਹਿਤ ਫੈਸਲਾ ਹੋ ਗਿਆ। ਪਹਿਲੀ ਸ਼ਰਤ ਕਿ ਖਾਲਸਾ ਫੌਜ ਨੂੰ ਹਰਜਾਨਾ ਦਿਓ। ਦੂਜਾ ਦਿੱਲੀ ਦੀ ਚੁੰਗੀ ਦਾ ਹਿੱਸਾ। ਤੀਜਾ ਦਿੱਲੀ ਅੰਦਰ ਸਿੱਖੀ ਦੀ ਵਿਰਾਸਤ ਨੂੰ ਸੰਭਾਲਣ ਲਈ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਨ ਲਈ 4 ਹਜ਼ਾਰ ਸਿੰਘਾਂ ਦੀ ਫੌਜ ਇਥੇ ਰਹਿ ਸਕਦੀ ਹੈ। ਸ: ਬਘੇਲ ਸਿੰਘ ਜੀ ਨੇ ਮਾਤਾ ਸੁੰਦਰ ਕੌਰ, ਮਾਤਾ ਸਾਹਿਬ ਕੌਰ ਜੀ, ਗੁਰਦੁਆਰਾ ਬੰਗਲਾ ਸਾਹਿਬ, ਰਕਾਬ ਗੰਜ ਸਾਹਿਬ ਆਦਿਕ ਗੁਰਦੁਆਰੇ ਬੜੀ ਰੀਝ ਸ਼ਰਧਾ ਭਾਵਨਾ ਨਾਲ ਬਣਵਾਏ। ਇਥੇ ਰਹਿੰਦੇ ਹੋਏ ਸਿੱਖੀ ਦੇ ਉਹ ਕਿਰਦਾਰ ਪੇਸ਼ ਕੀਤੇ ਕਿ ਵਕਤ ਦਾ ਹਾਕਿਮ ਸ਼ਾਹ ਆਲਿਮ ਵੀ ਸ: ਬਘੇਲ ਸਿੰਘ ਜੀ ਦੇ ਦਰਸ਼ਨਾਂ ਦੀ ਲੋਚਾ ਰਖਣ ਲੱਗ ਪਿਆ। ਉਸ ਦੇ ਮਨ ਅੰਦਰ ਭਰਮ ਸੀ ਕਿ ਸਿੱਖ ਲੁਟੇਰੇ ਹੀ ਹੁੰਦੇ ਹਨ ਪਰ ਸ: ਬਘੇਲ ਸਿੰਘ ਜੀ ਤੇ ਦੂਜਿਆਂ ਦੀ ਕਰਨੀ ਬਾਰੇ ਸੁਣ ਦੇਖ ਵੀਚਾਰ ਕੇ ਕਾਇਲ ਹੋ ਗਿਆ। ਸ: ਬਘੇਲ ਸਿੰਘ ਜੀ ਨੂੰ ਸ਼ਾਹੀ ਸੱਦਾ ਗਿਆ। ਸ: ਬਘੇਲ ਸਿੰਘ ਇਕ ਹਾਥੀ 'ਤੇ ਸਵਾਰ ਹੋ ਕੇ ਚੰਗੀ ਤਰ੍ਹਾਂ ਸਿੱਖੀ ਦੀ ਆਨ ਸ਼ਾਨ ਸਸਤਰਾਂ ਨਾਲ ਸਨਧ ਬੱਧ ਹੋ ਕੇ ਹਾਜ਼ਰ ਹੋਏ। ਖੁਸ਼ਾਮਦੀ ਨਮਸਕਾਰਾਂ ਸਲਾਮਾਂ ਦੀ ਥਾਂ ਗੱਜ ਕੇ ਫਤਹਿ ਬੁਲਾਈ। ਹੈਰਾਨੀ ਦੀ ਗੱਲ ਹੈ ਕਿ ਸ਼ਾਹ ਆਲਿਮ ਨੇ ਆਪ ਵੀ ਫਤਹਿ ਬੁਲਾਈ ਤੇ ਆਪਣੇ ਦਰਬਾਰੀਆਂ ਨੂੰ ਵੀ ਹੁਕਮ ਕੀਤਾ। ਦਰਸ਼ਨ ਕਰਕੇ ਬਹੁਤ ਖੁਸ਼ ਹੋਇਆ। ਇਕ ਹਾਥੀ ਪੰਜ ਘੋੜੇ ਇਕ ਸੋਨੇ ਦੀ ਚੇਨੀ ਆਦਿਕ ਭੇਟ ਕੀਤੀ। ਤੋਰਨ ਲੱਗਿਆਂ ਸ਼ਾਹ ਆਲਿਮ ਨੇ ਇਕ ਗੱਲ ਕਹੀ ਸੀ ਜਿਹੜੀ ਆਪਣੇ ਨਾਲ ਟੱਕਰ ਲੈਣ ਵਾਲਿਆਂ ਵੱਲੋਂ ਕੋਈ ਵਿਰਲਾ ਹੀ ਕਹਿੰਦਾ ਹੈ। ਸ਼ਾਹ ਆਲਿਮ ਨੇ ਕਿਹਾ ਕਿ ਇਨ੍ਹਾਂ ਅੰਦਰ ਲੁਟੇਰਿਆਂ ਵਾਲੀ ਕੋਈ ਬਾਤ ਨਹੀਂ ਸਗੋਂ ਇਹ ਚੰਗਿਆਈ ਦੀ ਮਿਸਾਲ ਹਨ।

# ਚਿੰਤਾ

ਦੁਨੀਆ ਅੰਦਰ ਦੋ ਤਰ੍ਹਾਂ ਦੇ ਲੋਕ ਆਮ ਦੇਖਣ ਨੂੰ ਮਿਲਦੇ ਹਨ। ਇਕ ਪ੍ਰਕਾਰ ਦੇ ਉਹ ਲੋਕ ਹਨ ਜਿਹੜੇ ਚਿੰਤਨ ਕਰਦੇ ਹਨ, ਦੂਜੀ ਕਿਸਮ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਚਿੰਤਨ ਨੂੰ ਛੱਡ ਕੇ ਸਗੋਂ ਚਿੰਤਾ ਕਰਦੇ ਹਨ। ਇਹ ਗੱਲ ਨਿਰਸੰਦੇਹ ਸੱਚ ਹੈ ਕਿ ਚਿੰਤਾ ਕੁਝ ਸੁਆਰਦੀ ਨਹੀਂ ਸਗੋਂ ਮਨੁੱਖੀ ਮਨ ਦੀ ਬੇਅਰਾਮਤਾ ਪੈਦਾ ਕਰਦੀ ਹੈ। ਇਹੋ ਹੀ ਬੇਅਰਾਮਤਾ ਇਕ ਦਿਨ ਰੋਗਾਂ ਦਾ ਰੂਪ ਧਾਰਨ ਕਰਕੇ ਹੀਰੇ ਵਰਗੇ ਜਨਮ ਨੂੰ ਮਿੱਟੀ ਵਿੱਚ ਰੁਲਣ ਜੋਗਾ ਬਣਾ ਦਿੰਦੀ ਹੈ। ਜਿਸ ਮਨੁੱਖ ਦਾ ਜਿੰਨਾ ਚਿੰਤਨ ਕਮਜ਼ੋਰ ਹੋਵੇਗਾ ਓਨੀ ਹੀ ਉਸ ਦੇ ਅੰਦਰ ਚਿੰਤਾ ਹੁੰਦੀ ਹੈ। ਚਿੰਤਨ ਦਾ ਅਰਥ ਪ੍ਰਮੇਸ਼ਰ ਦੀ ਯਾਦ ਹੈ। ਰੱਬੀ ਯਾਦ ਮਨੁੱਖ ਦੇ ਅੰਦਰ ਪ੍ਰਮਾਤਮਾ ਦੇ ਪ੍ਰਤਿਪਾਲਕ ਹੋਣ ਦਾ ਨਿਸ਼ਚਾ ਪੱਕਾ ਕਰਦੀ ਹੈ। ਮਨੁੱਖ ਨੂੰ ਸਭ ਤੋਂ ਵਧੀਕ ਚਿੰਤਾ ਰੋਜ਼ੀ ਦੀ ਹੀ ਹੁੰਦੀ ਹੈ। ਰੱਬ ਇਕ ਸੰਸਾਰ ਰੂਪ ਪਰਿਵਾਰ ਦਾ ਮੁਖੀ ਹੈ ਜਿਹੜਾ ਆਪਣੀ ਬਣਾਈ ਕੁਦਰਤ ਦਾ ਰਾਜ਼ਿਕ ਬਣ ਕੇ ਪ੍ਰਤਿਪਾਲਣਾ ਕਰਦਾ ਹੈ। ਗੁਰਬਾਣੀ ਦੇ ਪਵਿੱਤਰ ਬਚਨ ਹਨ :—

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥**
**ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ ॥ (1070)**

ਜਿਹੜਾ ਕੰਮ ਸਾਡੀ ਖਾਤਰ ਰੱਬ ਕਰ ਰਿਹਾ ਹੈ ਉਹ ਸਾਨੂੰ ਕਰਨ ਦੀ ਲੋੜ ਨਹੀਂ ਕਿਉਂਕਿ ਜਿੰਨੇ ਚੰਗੇ ਤਰੀਕੇ ਨਾਲ ਰੱਬ ਕਰ ਸਕਦਾ ਹੈ ਬੰਦਾ ਕਿਸੇ ਵੀ ਹਾਲਤ ਵਿੱਚ ਰੱਬ ਦੇ ਬਰਾਬਰ ਨਹੀਂ ਪਹੁੰਚ ਸਕਦਾ। ਗੁਰਬਾਣੀ ਅੰਦਰ ਐਸੀ ਹੀ ਅਗਵਾਈ ਬਖਸ਼ੀ ਹੋਈ ਹੈ ਕਿ ਰੱਬ ਸਭ ਦੀ ਚਿੰਤਾ ਕਰਦਾ ਹੈ। ਇਹ ਆਪਣੀ ਚਿੰਤਾ ਆਪ ਹੀ ਲਾਈ ਬੈਠਾ ਹੈ। ਇਹ ਮਨੁੱਖ ਦੀ ਸੌੜੀ ਸੋਚ ਅਤੇ ਮਾਨਸਿਕ ਬਿਮਾਰੀ ਦੀ ਹੀ ਨਿਸ਼ਾਨੀ ਹੈ। ਅੰਮ੍ਰਿਤ ਬਚਨ ਹਨ—

**ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥**
**ਤਿਸ ਤੇ ਬਿਰਥਾ ਕੋਈ ਨਾਹਿ ॥ (282)**

ਪ੍ਰਮੇਸ਼ਰ ਦੀ ਯਾਦ ਬੰਦੇ ਨੂੰ ਇਸ ਮੁਕਾਮ ਤੱਕ ਲੈ ਜਾਂਦੀ ਹੈ ਕਿ ਦੁਨੀਆ ਅੰਦਰ ਰਹਿੰਦਿਆਂ ਰੋਜ਼ੀ ਰੋਟੀ ਦੀ ਤਾਂ ਕੀ ਚਿੰਤਾ ਕਰਨੀ ਹੈ ਸਗੋਂ ਉਹ ਤਾਂ ਮੌਤ ਦਾ ਭੈ ਵੀ ਲਾਹ ਦਿੰਦਾ ਹੈ।

**ਚਿੰਤਾ ਤਾ ਕੀ ਕੀਜੀਐ ਜੋ ਅਨਹੋਣੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ (1429)**

ਚਿੰਤਾ ਦਾ ਹੀ ਦੂਜਾ ਪੱਖ ਹੈ ਕਿ ਜਿਹੜੇ ਲੋਕ ਚਿੰਤਾ ਦੇ ਬੰਧਨ ਵਿੱਚ ਹੀ ਸਾਰੀ ਜ਼ਿੰਦਗੀ ਬੱਝੇ ਰਹਿੰਦੇ ਹਨ, ਉਹ ਚਿੰਤਾ ਅੰਦਰ ਹੀ ਜੀਵਨ ਬਾਜ਼ੀ ਹਾਰ ਜਾਂਦੇ ਹਨ, ਉਨ੍ਹਾਂ ਦਾ ਜੰਮਣਾ ਮਰਨਾ ਬਰਕਰਾਰ ਹੀ ਰਹਿੰਦਾ ਹੈ ਭਾਵ ਜੀਵਨ ਦਾ ਟਿਕਾਅ ਨਹੀਂ ਬਣ ਸਕਦਾ। ਅਜਿਹੇ ਲੋਕ ਹਉਮੈ ਦੇ ਹੀ ਕਰਮ ਕਮਾਉਂਦੇ ਹਨ।

**ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ॥**
**ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ॥ (1424)**

ਧੰਨ ਗੁਰੂ ਅੰਗਦ ਸਾਹਿਬ ਜੀ ਵੇਲੇ ਦਾ ਇਕ ਪਿਆਰਾ ਸਿੱਖ ਹੋਇਆ ਹੈ ਇਹ ਨਾਈਆਂ ਦੀ ਸ਼੍ਰੇਣੀ ਵਿਚੋਂ ਸੀ। ਇਹ ਭਾਈ ਧਿੰਙਾ ਜੀ ਨੂਰੰਗਾਬਾਦ ਦੇ ਵਸਨੀਕ ਸਨ। ਇਨ੍ਹਾਂ ਨੇ ਬੜੀ ਲਗਨ ਭਾਵਨਾ ਨਾਲ ਸੇਵਾ ਕਰਨੀ ਪਰ ਫਿਰ ਵੀ ਸੰਸਾਰ ਨੇ ਕਦੇ ਕਦਾਈਂ ਜ਼ੋਰ ਪਾ ਦੇਣਾ ਅਤੇ ਘਰ ਪਰਿਵਾਰ ਜਾਂ ਕੰਮ ਕਾਰ ਦੀ ਚਿੰਤਾ ਲੱਗ ਜਾਣੀ। ਇਕ ਵਾਰੀ ਧੰਨ ਗੁਰੂ ਅੰਗਦ ਸਾਹਿਬ ਜੀ ਨੇ ਇਸਨੂੰ ਕੋਲ ਬਿਠਾ ਕੇ ਬਚਨ ਸਮਝਾਏ ਕਿ ਭਲਿਆ ਬੰਦੇ ਦਾ ਉਦਮ ਕਰਨਾ ਫਰਜ਼ ਹੈ ਪਰ ਚਿੰਤਾ ਨਹੀਂ ਕਰਨੀ। ਸਾਈਂ ਦੀ ਯਾਦ ਵਿੱਚ ਜੁੜ ਕੇ ਜੀਵਨ ਬਤੀਤ ਕਰਨ ਵਾਲਿਆਂ ਤੇ ਪਰਮੇਸ਼ਰ ਦੀ ਰਹਿਮਤ ਹੁੰਦੀ ਹੈ ਕਾਰਜ ਰਾਸ ਆ ਜਾਂਦੇ ਹਨ। ਗੁਰੂ ਅੰਗਦ ਸਾਹਿਬ ਜੀ ਨੇ ਭਗਤ ਸੈਣ ਜੀ ਦੀ ਵੀਚਾਰ ਸਮਝਾਈ ਕਿ ਰੱਬੀ ਯਾਦ ਨਾਲ ਘਰ ਘਰ ਜਾਣਿਆ ਜਾਣ ਲੱਗ ਪਿਆ। ਭਗਤ ਸੈਣ ਜੀ ਰਾਜ ਦੁਆਰ ਸੇਵਾ ਕਰਦੇ ਸਨ। ਚੰਗਾ ਸੁਭਾਅ ਹੋਣ ਕਰਕੇ ਇਕ ਦਿਨ ਉਨ੍ਹਾਂ ਦੀ ਥਾਂ ਰੱਬ ਦਾ ਪ੍ਰੇਰਿਆ ਕੋਈ ਹੋਰ ਹੀ ਸੇਵਾ ਕਰ ਗਿਆ। ਭਗਤ ਸੈਣ ਜੀ ਗੁਰਮੁਖਾਂ ਦੀ ਸੇਵਾ ਸੰਭਾਲ ਕਰਦੇ ਰਹੇ। ਇਹ ਸਾਖੀ ਭਾਈ ਧੰਨਾ ਜੀ ਨੇ ਸਾਡੇ ਵਾਗੂੰ ਨਹੀਂ ਸੁਣੀ ਸਗੋਂ ਮਨ ਚਿੱਤ ਕਰਕੇ ਸੁਣੀ ਅੰਦਰ ਸਿਦਕ ਪੈਦਾ ਹੋ ਗਿਆ। ਚਿੰਤਾ ਘਟ ਗਈ ਚਿੰਤਨ ਵੱਧ ਗਿਆ। ਹੁਣ ਇਹ ਵੀ ਜਜ਼ਮਾਨਾਂ ਦੇ ਘਰ ਕੰਮਕਾਰ ਕਰਦਿਆਂ ਉਨ੍ਹਾਂ ਦੀ ਝੂਠੀ ਖੁਸ਼ਾਮੰਦ ਦੀ ਥਾਂ ਰੱਬੀ ਯਾਦ ਨਾਲ ਜੁੜੇ ਰਹਿੰਦੇ ਤੇ ਕੰਮਕਾਰ ਕਰਦੇ ਰਹਿੰਦੇ। ਜਦੋਂ ਫਿਰ ਦੁਬਾਰਾ ਗੁਰੂ ਅੰਗਦ ਸਾਹਿਬ ਜੀ ਨੂੰ ਮਿਲਣ ਆਏ ਤਾਂ ਉਸ ਦੇ ਅਜਿਹੇ ਜੀਵਨ ਦਾ ਮਾਲਿਕ ਹੋਣ ਕਰਕੇ ਸਤਿਗੁਰੂ ਜੀ ਨੇ ਗਲਵਕੜੀ ਵਿੱਚ ਲੈ ਕੇ ਨਿਹਾਲੋ ਨਿਹਾਲ ਕਰ ਦਿੱਤਾ। ਬੰਦਾ ਜ਼ਿੰਦਗੀ ਭਰ ਧੰਧੇ ਦੀ ਚਿੰਤਾ ਕਰਦਾ ਹੈ ਪਰ ਧਰਮ ਪ੍ਰਤੀ ਕਦੇ ਸੋਚ ਵੀ ਪੈਦਾ ਨਹੀਂ ਹੁੰਦੀ।

**ਤਵਾਰੀਖ਼ ਗੁਰੂ ਖਾਲਸਾ (ਗਿਆਨੀ ਗਿਆਨ ਸਿੰਘ)**

ਭਗਤ ਕਬੀਰ ਸਾਹਿਬ ਜੀ ਨੇ ਆਪਣੇ ਹੀ ਘਰ ਦੀ ਕਹਾਣੀ ਦੁਨੀਆਂ ਨੂੰ ਸੁਣਾ ਕੇ ਵਿਸ਼ਵਾਸ ਪੱਕਾ ਕਰਨ ਦੀ ਪ੍ਰੇਰਨਾ ਦਿੱਤੀ ਹੈ। ਕਬੀਰ ਸਾਹਿਬ ਜੀ

ਆਖਦੇ ਹਨ ਕਿ ਮੇਰੀ ਮਾਂ ਦੀਆਂ ਅੱਖਾਂ ਵਿਚੋਂ ਅਕਸਰ ਹੰਝੂ ਡੁਲਦੇ ਰਹਿੰਦੇ ਸਨ। ਮਾਂ ਨੂੰ ਫਿਕਰ ਸੀ ਕਿ ਕਬੀਰ ਆਮ ਲੋਕਾਂ ਵਾਗੂੰ ਕੱਪੜਾ ਨਹੀਂ ਬੁਣਦਾ ਸਿਰਫ ਗੁਜ਼ਰਾਨ ਜੋਗਾ ਹੀ ਕੰਮਕਾਰ ਕਰਦਾ ਹੈ। ਬਾਕੀ ਲੋਕ ਖਰਚੇ ਤੋਂ ਵੱਧ ਕਮਾ ਕੇ ਜਮਾਂ ਕਰ ਲੈਂਦੇ ਹਨ। ਜਿਸ ਨੂੰ ਉਹ ਆਪਣੀ ਭਾਸ਼ਾ ਵਿੱਚ ਲਾਹਾ ਖੱਟਣਾ ਕਹਿੰਦੇ ਹਨ ਪਰ ਮੇਰੇ ਪੁੱਤਰ ਕਬੀਰ ਅੰਦਰ ਅਜਿਹੀ ਕੋਈ ਲਗਨ ਨਹੀਂ ਜਿਸ ਕਰਕੇ ਮਾਂ ਦੀ ਚਿੰਤਾ ਬਣੀ ਰਹਿੰਦੀ ਸੀ। ਕਬੀਰ ਸਾਹਿਬ ਜੀ ਆਖਦੇ ਹਨ ਕਿ ਮੈਂ ਇਕ ਦਿਨ ਆਪਣੀ ਮਾਂ ਕੋਲ ਬੈਠ ਕੇ ਇਕ ਗੱਲ ਸਮਝਾਈ ਕਿ ਮਾਂ ਤੂੰ ਤਾਂ ਚਿੰਤਾ ਕਰਦੀ ਹੈ ਕਿਉਂਕਿ ਇਨ੍ਹਾਂ ਬੱਚਿਆਂ ਕਮਾਲ ਤੇ ਕਮਾਲੀ ਦਾ ਰਿਜ਼ਕ ਦਾਤਾ ਤੂੰ ਕਬੀਰ ਨੂੰ ਸਮਝਦੀ ਹੈ ਜਦਕਿ ਮੈਂ ਇਨ੍ਹਾਂ ਦਾ ਹੀ ਨਹੀਂ ਬਲਕਿ ਸਾਡੇ ਸਾਰੇ ਪਰਿਵਾਰ ਜਾਂ ਸੰਸਾਰ ਦਾ ਰਿਜ਼ਕ ਦਾਤਾ ਅਸਲ ਵਿਚ ਪ੍ਰਮੇਸ਼ਰ ਹੀ ਹੈ। ਮਾਂ ਨਾਲ ਰੱਬੀ ਬਾਣੀ ਰਾਹੀਂ ਪਾਈ ਹੋਈ ਸਾਂਝ ਸਾਡੇ ਅੰਦਰ ਵੀ ਸਿਦਕ ਦੀ ਦੌਲਤ ਪੈਦਾ ਕਰ ਸਕਦੀ ਹੈ, ਅਸੀਂ ਵੀ ਚਿੰਤਾ ਦੀ ਫਾਹੀ ਕੱਟ ਕੇ ਮੁਕਤੀ ਦਾ ਰਾਹ ਲੱਭ ਸਕਦੇ ਹਾਂ। ਇਲਾਹੀ ਬਚਨ ਹਨ :—

**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ॥ ੧॥ ਰਹਾਉ॥**
**ਜਬ ਲਗੁ ਤਾਗਾ ਬਾਹਉ ਬੇਹੀ॥**
**ਤਬ ਲਗੁ ਬਿਸਰੈ ਰਾਮੁ ਸਨੇਹੀ॥ ੨॥**
**ਓਛੀ ਮਤਿ ਮੇਰੀ ਜਾਤਿ ਜੁਲਾਹਾ॥**
**ਹਰਿ ਕਾ ਨਾਮੁ ਲਹਿਓ ਮੈ ਲਾਹਾ॥ ੩॥**
**ਕਹਤ ਕਬੀਰ ਸੁਨਹੁ ਮੇਰੀ ਮਾਈ॥**
**ਹਮਰਾ ਇਨ ਕਾ ਦਾਤਾ ਏਕੁ ਰਘੁਰਾਈ॥ ੪॥** (524)

ਭਗਤ ਕਬੀਰ ਸਾਹਿਬ ਜੀ ਦੇ ਇਸ ਮੁਬਾਰਿਕ ਬਚਨ ਅੰਦਰ ਬਹੁਤ ਗਹਿਰਾਈ ਹੈ ਕਿਉਂਕਿ ਮਨੁੱਖੀ ਸਿਰਫ ਕੱਲ੍ਹ ਦੀ ਚਿੰਤਾ ਕਰਦਾ ਹੈ। ਕੱਲ੍ਹ ਭਾਵੇਂ ਬੀਤ ਚੁੱਕੀ ਹੋਵੇ ਜਾਂ ਕੱਲ੍ਹ ਭਾਵੇਂ ਆਉਣ ਵਾਲੀ ਹੋਵੇ ਪਰ ਗੁਰਮਤਿ ਹਮੇਸ਼ਾਂ ਹੀ ਅੱਜ ਨੂੰ ਸੰਵਾਰਨ ਦੀ ਗੱਲ ਕਰਦੀ ਹੈ। ਜਿਨ੍ਹਾਂ ਦੀ ਅੱਜ ਸਵਰ ਗਈ ਉਨ੍ਹਾਂ ਦੀ ਦੋਵੇਂ ਤਰ੍ਹਾਂ ਦੀ ਕੱਲ੍ਹ ਸਵਾਰੀ ਜਾਣੀ ਹੈ ਜਿਨ੍ਹਾਂ ਦਾ ਅੱਜ ਵੀ ਫਿਕਰਾਂ ਵਿੱਚ ਹੈ ਉਹ ਕੱਲ੍ਹ ਵੀ ਫਿਕਰਾਂ ਵਿੱਚ ਹੀ ਹੁੰਦੇ ਹਨ। ਭਾਈ ਵੀਰ ਸਿੰਘ ਜੀ ਦੀ ਕਵਿਤਾ ਦੇ ਬੋਲਾਂ ਦਾ ਵੀ ਅਜਿਹਾ ਹੀ ਗਿਆਨ ਸਾਡੀ ਝੋਲੀ ਪੈਂਦਾ ਹੈ।

**ਹੋ ਸੰਭਲ ਸੰਭਲ ਇਸ ਅੱਜ ਨੂੰ ਇਹ ਬੀਹੇ ਮਹਾਂ ਰਸ ਪੀ ਦਿਆਂ॥**
**ਹਰਿ ਰਸ ਵਿੱਚ ਅਤੇ ਖੀਵਿਆਂ, ਹਰਿ ਰੰਗ ਹਰਿ ਕੀਰਤ ਚਾਉਂਦਿਆਂ॥**

(ਬੀਜਲੀਆਂ ਦੇ ਹਾਰ)

ਜਦੋਂ ਮਨੁੱਖ ਚਿੰਤਾ ਦੀ ਚੱਕੀ ਵਿੱਚ ਪਿਸਦਾ ਦੁਖੀ ਹੋ ਜਾਂਦਾ ਹੈ ਤਾਂ ਅਕਸਰ

ਨਿਰਾਸਤਾ ਵੇਲੇ ਗੁਰੂ ਜੀ ਦਾ ਘਰ ਚੇਤੇ ਆਉਂਦਾ ਹੈ। ਮਨੁੱਖ ਫਿਰ ਗੁਰੂ ਪਾਤਿਸ਼ਾਹ ਜੀ ਕੋਲ ਅਰਦਾਸ ਕਰਦਾ ਹੈ ਕਿ—

**ਸਤਿਗੁਰ ਆਇਓ ਸਰਣਿ ਤੁਹਾਰੀ॥**
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥** (713)

ਅਜਿਹੀ ਅਰਦਾਸ ਮਗਰੋਂ ਸਤਿਗੁਰੂ ਜੀ ਰਹਿਮਤ ਕਰਕੇ ਉਪਦੇਸ਼ ਕਰਦੇ ਹਨ ਕਿ ਭਲਿਆ ਹੁਣ ਬੇਪ੍ਰਵਾਹੀ ਨਾਲ ਆਪਣੇ ਜੀਵਨ ਦਾ ਅਨੰਦ ਮਾਣ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਉਪਦੇਸ਼ ਦਿੰਦੇ ਹਨ ਕਿ—

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥**
**ਸਤਿਗੁਰਿ ਤੁਮਰੇ ਕਾਜ ਸਵਾਰੇ॥ ੧॥ ਰਹਾਉ॥**
**ਦੁਸਟ ਦੂਤ ਪਰਮੇਸਰਿ ਮਾਰੇ॥**
**ਜਨ ਕੀ ਪੈਜ ਰਖੀ ਕਰਤਾਰੇ॥ ੧॥**
**ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥**
**ਅੰਮ੍ਰਿਤ ਨਾਮ ਮਹਾ ਰਸ ਪੀਨੇ॥ ੨॥**
**ਨਿਰਭਉ ਹੋਇ ਭਜਹੁ ਭਗਵਾਨ॥**
**ਸਾਧ ਸੰਗਤਿ ਮਿਲਿ ਕੀਨੋ ਦਾਨੁ॥ ੩॥**
**ਸਰਣਿ ਪਰੇ ਪ੍ਰਭ ਅੰਤਰਜਾਮੀ॥**
**ਨਾਨਕ ਓਟ ਪਕਰੀ ਪ੍ਰਭ ਸੁਆਮੀ॥ ੪॥** (201)

ਗੁਰਬਾਣੀ ਸਾਡੇ ਜੀਵਨ ਦੇ ਹਰ ਪੱਖ ਵਿੱਚ ਸੁਚੱਜੀ ਅਗਵਾਈ ਕਰਦੀ ਹੈ ਪਰ ਕਹਾਣੀ ਤਾਂ ਮਨੁੱਖ ਦੇ ਮੰਨਣ ਦੀ ਹੈ। ਜਿਹੜਾ ਪੁਰਖ ਪ੍ਰੇਮੀ ਇਸ ਉਪਦੇਸ਼ ਨੂੰ ਕਮਾ ਲੈਂਦਾ ਹੈ ਉਹ ਤਾਂ ਸੁਖੀ ਹੋ ਜਾਂਦਾ ਹੈ ਪਰ ਜਿਹੜਾ ਨਿਰਾ "ਲੋਗੁ ਜਾਨੈ ਇਹੁ ਗੀਤੁ ਹੈ" ਸਮਝ ਕੇ ਛੱਡ ਦਿੰਦਾ ਹੈ ਉਸ ਨੂੰ ਚਿੰਤਾ ਫਿਰ ਆਪਣਾ ਜ਼ੋਰ ਦਿਖਾਉਂਦੀ ਹੈ ਅਤੇ ਸਾਰੀ ਜ਼ਿੰਦਗੀ ਆਪਣੀ ਕੈਦ ਵਿੱਚ ਰੱਖਣ ਵਾਲੀ ਆਖਿਰ ਸਦਾ ਦਾ ਕੈਦੀ ਹੀ ਬਣਾ ਕੇ ਰੱਖਦੀ ਹੈ। ਮਨੁੱਖਾ ਜਾਮਾ ਇਕ ਅੰਤਿ ਕਾਲ ਹੈ ਭਾਵ ਕਾਲ ਦਾ ਅੰਤ ਕਰਨ ਦਾ ਸਮਾਂ ਹੈ ਪਰ ਜਿਸ ਨੇ ਚਿੰਤਾ ਨਾਲ ਹੀ ਸਮਾਂ ਗੁਜ਼ਾਰਿਆ ਉਸ ਦਾ ਫਿਰ ਇਹ ਹਾਲ ਹੁੰਦਾ ਹੈ।

**ਅੰਤਿ ਕਾਲਿ ਜੋ ਲਛਮੀ ਸਿਮਰੈ**
**ਐਸੀ ਚਿੰਤਾ ਮਹਿ ਜੇ ਮਰੈ॥**
**ਸਰਪ ਜੋਨਿ ਵਲਿ ਵਲਿ ਅਉਤਰੈ॥ ੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ ਰਹਾਉ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ॥ ੨॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥**

ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥

......... ............. ............

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥
(526)

ਇਸ ਚਿੰਤਾ ਦੇ ਰੋਗ ਨੇ ਸਾਰੀ ਲੁਕਾਈ ਨੂੰ ਆਪਣੀ ਪਕੜ ਵਿੱਚ ਪਕੜਿਆ ਹੋਇਆ ਹੈ ਸਿਰਫ ਜਿਹੜਾ ਪੁਰਖ ਚਿੰਤਨ ਕਰਨ ਲੱਗ ਪੈਂਦਾ ਹੈ ਉਹ ਇਸ ਦੀ ਪਕੜ ਤੋਂ ਅਜ਼ਾਦ ਹੋ ਜਾਂਦਾ ਹੈ।

ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥ (932)

ਧਨੀ ਰਾਮ ਚਾਤ੍ਰਿਕ ਦੀ ਕਲਮ ਨੇ ਮਨੁੱਖ ਨੂੰ ਚਿੰਤਾ ਦੀ ਕੈਦ ਦਾ ਬੂਹਾ ਖੋਲ੍ਹਣ ਲਈ ਉਦਮ ਅਤੇ ਹਿੰਮਤ ਦੀ ਚਾਬੀ ਸਮਝਾਈ ਹੈ ਜਿਹੜਾ ਪੁਰਖ ਹਿੰਮਤਾਂ ਨਾਲ ਦੋਸਤੀ ਪਾ ਲੈਂਦਾ ਹੈ ਉਹ ਚਿੰਤਾ ਵਿਚੋਂ ਨਿਕਲ ਕੇ ਸੁਖ ਦਾ ਜੀਵਨ ਬਤੀਤ ਕਰਦਾ ਹੈ।

ਚਿੰਤਾ ਦੇ ਚੱਕਰ ਵਿੱਚ ਆ ਕੇ ਫਿਰਦੀ ਗੁੱਝੀ ਆਰੀ ॥
ਘੋਲ ਘੋਲ ਕੇ ਜਿੰਦ ਮੁਕਾਵੇ, ਚਿੰਤਾ ਦੀ ਬਿਮਾਰੀ ॥
ਸੂਰੇ ਹੁੰਝਣ ਹਿੰਮਤ ਕਰਕੇ ਉਖਿਆਈ ਦੇ ਕੰਡੇ,
ਚਿੰਤਾ ਦੇ ਵਿੱਚ ਡੁੱਬਣ ਨਾਲੋਂ ਲਾ ਹਿੰਮਤ ਦੀ ਤਾਰੀ ॥ (ਕਥਨ ਕੋਸ਼)

ਚਿੰਤਾ ਜਿਉਂਦਿਆਂ ਜੀਅ ਹੀ ਜੀਵਨ ਨੂੰ ਚਿਖਾ ਬਰਾਬਰ ਬਣਾ ਦਿੰਦੀ ਹੈ ਚਿੰਤਨ ਸਦਾ ਲਈ ਚਿਖਾ ਤੋਂ ਰਿਸ਼ਤਾ ਤੋੜ ਕੇ ਹਰਿ ਕਾ ਸੇਵਕੁ ਸੋ ਹਰਿ ਜੇਹਾ ਬਣਾ ਦਿੰਦਾ ਹੈ। ਭਾਈ ਨੰਦ ਲਾਲ ਸਿੰਘ ਜੀ ਆਖਦੇ ਹਨ ਕਿ ਜ਼ਿੰਦਗੀ ਦੀ ਹਰ ਔਕੜ ਸਿਮਰਨ ਕਰਨ ਨਾਲ ਹੱਲ ਹੋ ਜਾਂਦੀ ਹੈ ਅਸਲ ਵਿੱਚ ਰੱਬ ਦੀ ਯਾਦ ਵਿਚੋਂ ਇਹ ਅਸਲ ਤਾਕਤ ਪੈਦਾ ਹੋ ਜਾਂਦੀ ਹੈ।

ਗ਼ਰ ਤੁਰਾਂ ਯਾਦੇ ਖੁਦਾ ਹਾਸਿਲ ਸਵਦ ॥
ਹਲਿ ਹਰ ਮੁਸ਼ਕਲ ਤੁਰਾ ਐ ਦਿਲ ਸ਼ਵਦ ॥ (ਜ਼ਿੰਦਗੀਨਾਮਾ)

# ਚੋਰ

ਭੁੱਖ ਦੀ ਗੁਲਾਮੀ ਸਾਡੇ ਅੰਦਰ ਹਰਕਤ ਪੈਦਾ ਕਰਦੀ ਹੈ। ਇਸ ਭੁੱਖ ਦੇ ਕਾਰਨ ਹੀ ਹਰੇਕ ਜੀਵ ਕਿਸੇ ਨਾ ਕਿਸੇ ਹਰਕਤ ਵਿੱਚ ਦਿਖਾਈ ਦਿੰਦਾ ਹੈ। ਕਹਿਣ ਲਈ ਤਾਂ ਮਨੁੱਖ ਸਾਰੇ ਜੀਵਾਂ ਤੋਂ ਸਿਆਣਾ ਅਤੇ ਸੁਚੇਤ ਹੈ ਪਰ ਹਰਕਤਾਂ ਪੱਖੋਂ ਕਈ ਥਾਵਾਂ 'ਤੇ ਕਈ ਜੀਵਨ ਇਸ ਤੋਂ ਅਗਲਾ ਦਰਜਾ ਪ੍ਰਾਪਤ ਕਰ ਲੈਂਦੇ ਹਨ। ਮਨੁੱਖ ਦੇ ਅੰਦਰ ਪੇਟ ਦੀ ਭੁੱਖ ਦੇ ਨਾਲ ਨਾਲ ਤ੍ਰਿਸ਼ਨਾ ਦੀ ਭੁੱਖ ਇਸ ਨੂੰ ਇਨਸਾਨ ਤੋਂ ਸ਼ੈਤਾਨ ਬਣਾ ਦਿੰਦੀ ਹੈ। ਸ਼ੈਤਾਨ ਮਨੁੱਖ ਚੰਗੇ ਕੰਮਾਂ ਦਾ ਤਿਆਗ ਕਰਕੇ ਮਾੜੇ ਕਰਮਾਂ ਨਾਲ ਆਪਣੇ ਗੁਜ਼ਰਾਨ ਦਾ ਪ੍ਰਬੰਧ ਕਰਨ ਲੱਗ ਪੈਂਦਾ ਹੈ। ਇਨ੍ਹਾਂ ਮਾੜੇ ਕੰਮਾਂ ਵਿਚੋਂ ਚੋਰੀ ਕਰਨਾ ਵੀ ਬਹੁਤ ਮਾੜਾ ਕਰਮ ਮੰਨਿਆ ਗਿਆ ਹੈ। ਚੋਰ ਭਾਵੇਂ ਕਿੰਨਾ ਵੀ ਅਮੀਰ ਹੋ ਜਾਵੇ ਪਰ ਚੋਰ ਨੂੰ ਕਦੇ ਸਮਾਜ ਨੇ ਸਨਮਾਨ ਨਹੀਂ ਦਿੱਤਾ। ਕੋਈ ਮਾਤਾ ਪਿਤਾ ਜਾਂ ਭੈਣ ਭਰਾ ਇਹ ਨਹੀਂ ਚਾਹੁਦੇ ਕਿ ਸਾਡਾ ਪੁੱਤਰ ਜਾਂ ਸਾਕ ਸਬੰਧੀ ਚੋਰ ਹੋਵੇ। ਇਸ ਨਿੰਦਿਤ ਕਰਮ ਨਾਲ ਸ਼ਰਮਿੰਦਾ ਤਾਂ ਹਰ ਕੋਈ ਹੁੰਦਾ ਹੈ ਪਰ ਮਾਣ ਮਹਿਸੂਸ ਨਹੀਂ ਕਰਦਾ। ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਕਰਕੇ ਹੀ ਮਨੁੱਖ ਨੂੰ ਗੁਜਰਾਨ ਦੀ ਬਾਤ ਸਮਝਾਉਂਦਿਆਂ ਪਾਬੰਦੀ ਲਾਈ ਹੈ ਕਿ ਹਮੇਸ਼ਾ ਹੀ ਨੇਕ ਅਤੇ ਹੱਕ ਦੀ ਕਮਾਈ ਹੀ ਖਾਣੀ ਹੈ ਮਾੜੇ ਕਰਮਾਂ ਦਾ ਫਲ ਇਕ ਦਿਨ ਮਾੜਾ ਹੀ ਮਿਲਦਾ ਹੈ। ਗੁਰੂ ਪਾਤਿਸ਼ਾਹ ਜੀ ਦੀ ਸਿੱਖਿਆ ਲੈ ਕੇ "ਆਪਨੜੇ ਗਿਰੀਵਾਨ ਮਹਿ ਸਿਰ ਨੀਵਾਂ" ਕਰਕੇ ਦੇਖਣ ਵਾਲਾ ਆਪਣੇ ਹੀ ਸਰੀਰ ਨਾਲ ਮਾਨੋ ਇਹ ਵੀਚਾਰ ਕਰਦਾ ਹੈ ਕਿ ਜਦੋਂ ਮੈਂ ਚੋਰੀ ਦਾ ਸਹਾਰਾ ਲੈ ਕੇ ਦੂਜੇ ਦਾ ਮਾਲ ਧਨ ਚੁਰਾ ਕੇ ਲੈ ਆਉਂਦਾ ਹਾਂ ਤਾਂ ਤੇਰੇ ਚਿਤ ਅੰਦਰ ਕਿੰਨਾ ਚੰਗਾ ਲੱਗਦਾ ਹੈ ਪਰ ਸੱਚ ਇਹ ਕਿ ਅਜਿਹਾ ਕਰਕੇ ਲੋਕਾਂ ਦੀ ਤਾਂ ਸ਼ੋਭਾ ਦਾ ਪਾਤਰ ਕੀ ਬਣਨਾ ਸੀ ਸਗੋਂ ਪ੍ਰਲੋਕ ਵੀ ਢੋਈ ਨਹੀਂ ਮਿਲਣੀ। ਸਾਰਾ ਜੀਵਨ ਹੀ ਬਰਬਾਦ ਕਰ ਲਿਆ ਹੈ।

**ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥**
**ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ॥** (155)

ਚੋਰ ਮਨੁੱਖ ਆਪਣਾ ਇਤਬਾਰ ਗਵਾ ਲੈਂਦਾ ਹੈ ਉਸ ਦੀ ਕਿਸੇ ਵੀ ਗੱਲ ਦਾ ਮੁੜ ਯਕੀਨ ਨਹੀਂ ਰਹਿੰਦਾ। ਚੋਰ ਦਾ ਕੀਤਾ ਕੋਈ ਚੰਗਾ ਕਰਕੇ ਨਹੀਂ ਸਵੀਕਾਰਦਾ। ਇਥੋਂ ਤੱਕ ਜੇ ਕਰ ਚੋਰ ਕਿਸੇ ਇਨਸਾਫ ਕਰਨ ਵਾਲੇ ਸਾਹਮਣੇ ਪੇਸ਼ ਹੋਣ ਸਮੇਂ

ਉਸ ਦੀ ਵਡਿਆਈ ਕਰੇ ਤਾਂ ਉਸ ਦੀਆਂ ਨਜ਼ਰਾਂ ਅੰਦਰ ਚੰਗਾ ਜਾਂ ਬਦਖੋਈ ਕਰਕੇ ਮਾੜਾ ਨਹੀਂ ਬਣਦਾ ਕਿਉਂਕਿ ਚੋਰੀ ਦੇ ਔਗੁਣ ਨੇ ਉਸ ਦੇ ਬੋਲਾਂ ਦੀ ਕੀਮਤ ਹੀ ਬਰਬਾਦ ਕਰ ਦਿੱਤੀ ਹੁੰਦੀ ਹੈ।

**ਚੋਰੁ ਸਲਾਹੇ ਚੀਤੁ ਨ ਭੀਜੈ॥**
**ਜੇ ਬਦੀ ਕਰੇ ਤਾ ਤਸੂ ਨ ਛੀਜੈ॥**
**ਚੋਰੁ ਕੀ ਹਾਮਾ ਭਰੇ ਨ ਕੋਇ॥**
**ਚੋਰੁ ਕੀਆ ਚੰਗਾ ਕਿਉ ਹੋਇ॥(662)**

ਭਾਈ ਦੇਸਾ ਸਿੰਘ ਜੀ ਦਾ ਰਹਿਤਨਾਮਾ ਵੀ ਉਸ ਮਨੁੱਖ ਨੂੰ ਹੀ ਸਿਆਣਾ ਗੁਰਸਿੱਖ ਕਬੂਲ ਕਰਦਾ ਹੈ ਜਿਹੜਾ ਆਪਣੀ ਜ਼ਿੰਦਗੀ ਅੰਦਰੋਂ ਪੰਜ ਐਬਾਂ ਦਾ ਤਿਆਗ ਕਰਦਾ ਹੈ। ਅਕਸਰ ਪੜ੍ਹਦੇ ਹਾਂ :—

**ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ॥**
**ਪਾਂਚ ਐਬ ਇਹ ਜਗਤ ਮਹਿ ਤਜੈ ਸੁ ਸਿੰਘ ਸੁਜਾਨ॥**

ਇਹ ਤਾਂ ਚਲੋ ਬਾਹਰੀ ਚੋਰ ਦੀ ਬਾਤ ਸੀ ਪਰ ਧਾਰਮਿਕ ਦੁਨੀਆ ਅੰਦਰੂਨੀ ਚੋਰਾਂ ਦੀ ਬਾਤ ਵੀ ਕਰਦੀ ਹੈ ਬਾਹਰੋਂ ਤਾਂ ਚੋਰ ਬਹੁਤ ਜ਼ਿਆਦਾ ਨਹੀਂ ਪਰ ਧਾਰਮਿਕ ਦੁਨੀਆਂ ਅਨੁਸਾਰ ਅੰਦਰੂਨੀ ਚੋਰਾਂ ਦੀ ਭਰਮਾਰ ਹੈ। ਬਾਹਰੀ ਚੋਰ ਹਮੇਸ਼ਾ ਹੀ ਘਰ ਦੇ ਮਾਲਿਕ ਤੋਂ ਛੁਪਾ ਕੇ ਚੋਰੀ ਕਰਦੇ ਹਨ ਪਰ ਅੰਦਰੂਨੀ ਚੋਰ ਮਾਲਿਕ ਤੋਂ ਛੁਪਾ ਕੇ ਨਹੀਂ ਸਗੋਂ ਨਾਲ ਹੀ ਮਿਲਾ ਕੇ ਚੋਰੀ ਕਰਦੇ ਹਨ। ਇਹ ਆਪਣਾ ਵਾਸਾ ਵੀ ਅੰਦਰ ਹੀ ਰੱਖਦੇ ਹਨ। ਗੁਰਬਾਣੀ ਦਾ ਪਵਿੱਤਰ ਗਿਆਨ ਕਾਮ ਕ੍ਰੋਧ ਲੋਭ ਮੋਹ ਹੰਕਾਰ ਨੂੰ ਚੋਰ ਮੰਨਦਾ ਹੈ।

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥(600)**

ਇਹ ਲੁਟੇਰੇ ਮਨ ਰੂਪ ਮਾਲਿਕ ਨੂੰ ਝੂਠੇ ਰਸ ਦਾ ਲਾਲਚ ਦੇ ਕੇ ਆਪਣਾ ਹੀ ਸਾਥੀ ਬਣਾ ਲੈਂਦੇ ਹਨ। ਮਨ ਨੂੰ ਸਗੋਂ ਚੋਰੀਆਂ ਕਰਨੀਆਂ ਸਿਖਾ ਦਿੰਦੇ ਹਨ। ਕਾਮ ਸਿਖਾਉਂਦਾ ਹੈ ਕਿ ਮੇਰੀ ਪੂਰਤੀ ਲਈ ਕਿਵੇਂ ਸਮਾਜ ਤੋਂ ਚੋਰੀ ਕਰਨੀ ਹੈ। ਕ੍ਰੋਧ, ਮੋਹ, ਹੰਕਾਰ ਵੀ ਇਸ ਤਰ੍ਹਾਂ ਹੀ ਇਸ ਜੋਤਿ ਸਰੂਪ ਮਨ ਨੂੰ ਆਪਣਾ ਮੂਲ ਪਛਾਣਨ ਦੀ ਥਾਂ ਸਗੋਂ ਚੋਰ ਬਣਾ ਕੇ ਚੁਰਾ ਕੇ ਵੀ ਰੱਖਦਾ ਹੈ। ਇਹ ਚੋਰ ਇਸ ਨੂੰ ਅੰਦਰੋਂ ਲੁੱਟ ਵੀ ਰਹੇ ਹਨ ਪਰ ਮਨ ਰੋਲਾ ਪਾਉਣ ਦੀ ਥਾਂ ਸਗੋਂ ਇਨ੍ਹਾਂ ਦੇ ਛੁਪਾਉਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ। ਚੋਰਾਂ ਨੇ ਆਪਣੀ ਸੰਗਤ ਦੇ ਕੇ ਮਨ ਨੂੰ ਵੀ ਚੋਰ ਹੀ ਬਣਾ ਦਿੱਤਾ। ਇਸ ਕਰਕੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਅਜਿਹੇ ਮਨੁੱਖਾਂ ਨੂੰ ਚੋਰ ਹੀ ਕਿਹਾ ਹੈ ਜਿਹੜੇ ਧਾਰਮਿਕ ਕਰਮ ਕਮਾਉਂਦੇ ਹੋਏ ਵੀ ਧਰਮੀ ਨਹੀਂ ਬਣ ਸਕਦੇ। ਇਹ ਤਾਂ ਸਗੋਂ ਧਰਮ ਦੀ ਪੁਸ਼ਾਕ ਅੰਦਰ ਇਨ੍ਹਾਂ ਚੋਰਾਂ ਨੂੰ ਪਨਾਹ ਦਿੰਦੇ ਹਨ।

ਸੋ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ॥ (881)

ਧਰਮ ਕਮਾਉਣ ਲਈ ਕਿਸੇ ਪਰਦੇ ਦੀ ਜ਼ਰੂਰਤ ਨਹੀਂ ਸਗੋਂ ਪਾਪ ਲਈ ਹਮੇਸ਼ਾ ਪਰਦਾ ਲੋੜੀਂਦਾ ਹੈ। ਪਾਪ ਕਦੇ ਪਰਦੇ ਤੋਂ ਬਿਨਾਂ ਨਹੀਂ ਕਮਾਇਆ ਜਾ ਸਕਦਾ। ਪਰਦਾ ਵੀ ਉਹ ਹੋਵੇ ਜਿਸ ਉੱਤੇ ਸ਼ੱਕ ਨਾ ਹੋ ਸਕਦਾ ਹੋਵੇ ਇਸ ਕਰਕੇ ਹੀ ਮਨੁੱਖ ਬਹੁਤੀ ਵਾਰੀ ਧਰਮ ਦਾ ਪਰਦਾ ਪਾ ਕੇ ਪਾਪ ਕਮਾਉਂਦਾ ਹੈ ਤਾਂ ਕਿ ਮੈਂ ਪਕੜਿਆ ਨਾ ਜਾਵਾਂ ਪਰ ਹਕੀਕਤ ਇਹੋ ਹੀ ਹੈ ਕਿ ਇਨ੍ਹਾਂ ਅੰਦਰਲੇ ਚੋਰਾਂ ਨੇ ਮਨ ਨੂੰ ਵੀ ਚੋਰ ਬਣਾ ਲਿਆ ਇਹ ਸਰੀਰ ਤਾਂ ਇਕ ਮਿੱਟੀ ਦੀ ਹੀ ਵਲਗਣ ਹੈ ਜੋ ਆਖਿਰ ਢਹਿ ਹੀ ਪੈਂਦੀ ਹੈ ਜਦੋਂ ਇਸ ਦੇ ਅੰਦਰਲਾ ਮਨ ਚੋਰ ਪ੍ਰਗਟ ਹੁੰਦਾ ਹੈ ਤਾਂ ਪਤਾ ਲੱਗਦਾ ਹੈ ਕਿ ਅੰਦਰ ਤਾਂ ਖੋਟਾ ਮਨ ਭਾਵ ਚੋਰ ਮਨ ਹੀ ਲੁਕਾਇਆ ਹੋਇਆ ਸੀ।

ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥
ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥ (1244)

ਇਸ ਅੰਦਰੂਨੀ ਦੌਲਤ ਨੂੰ ਕੇਵਲ ਉਹ ਹੀ ਬਚਾ ਸਕਦਾ ਹੈ ਜਿਸ ਦਾ ਮਨ ਇਨ੍ਹਾਂ ਚੋਰਾਂ ਨਾਲ ਰਲ ਕੇ ਚੋਰ ਨਹੀਂ ਬਣਦਾ ਸਗੋਂ ਗੁਰੂ ਸ਼ਬਦ ਨਾਲ ਜਾਗ ਕੇ ਇਨ੍ਹਾਂ ਚੋਰਾਂ ਦੀ ਪਹਿਚਾਣ ਕਰ ਲੈਂਦਾ ਹੈ।

ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ॥ (1039)

ਅੰਦਰੂਨੀ ਹਨੇਰਾ ਬਾਹਰੀ ਸੂਰਜ ਦੇ ਚੜ੍ਹਨ ਨਾਲ ਖਤਮ ਨਹੀਂ ਹੁੰਦਾ। ਅੰਦਰ ਹਨੇਰਾ ਹੀ ਰਹਿੰਦਾ ਹੈ ਇਸ ਹਨੇਰੇ ਦਾ ਹੀ ਸਹਾਰਾ ਲੈ ਕੇ ਇਹ ਚੋਰ ਨਿਤ ਹਿਰਦੇ ਦੀ ਦੌਲਤ ਲੁੱਟਦੇ ਰਹਿੰਦੇ ਹਨ ਪਰ ਜਿਨਾ ਨੇ ਅੰਦਰ ਗੁਰੂ ਸ਼ਬਦ ਨਾਲ ਚਾਨਣ ਕਰ ਲਿਆ ਉਹ ਇਨ੍ਹਾਂ ਚੋਰਾਂ ਦੀ ਮਾਰ ਤੋਂ ਬਚ ਜਾਂਦੇ ਹਨ।

ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ॥
ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ॥
ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ॥
ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ॥ (752)

ਭਾਈ ਗੁਰਦਾਸ ਜੀ ਨੇ ਇਕ ਅਜਿਹੀ ਹੀ ਉਦਾਹਰਣ ਦੇ ਕੇ ਮਨੁੱਖ ਨੂੰ ਅੰਦਰੋਂ ਜਾਗਣ ਦੀ ਪ੍ਰੇਰਨਾ ਦਿੱਤੀ ਹੈ। ਭਾਈ ਸਾਹਿਬ ਜੀ ਆਖਦੇ ਹਨ ਕਿ ਇਕ ਵਾਰੀ ਇਕ ਚੋਰ ਕਿਸੇ ਸ਼ਾਹ ਦੇ ਘਰ ਚਲਾ ਗਿਆ। ਜਾ ਕੇ ਆਪਣਾ ਕੰਮ ਕੀਤਾ ਭਾਵ ਚੋਰੀ ਕਰਕੇ ਸਾਰਾ ਸਾਜੋ ਸਮਾਨ ਇਕੱਠਾ ਕਰਕੇ ਪੰਡ ਬੰਨ ਲਈ। ਮਨ ਅੰਦਰ ਇਕ ਖਿਆਲ ਆ ਗਿਆ ਕਿ ਇਹ ਸ਼ਾਹ ਸ਼ਾਇਦ ਬਹੁਤ ਕੀਮਤੀ ਚੀਜ਼ ਖਾਂਦਾ ਹੋਵੇਗਾ ਇਸ ਕੋਲ ਧਨ ਪਦਾਰਥ ਦੀ ਕਮੀ ਨਹੀਂ। ਚੋਰੀ ਕਰਦਿਆਂ ਅਚਾਨਕ ਹੱਥ ਵਿਚ ਆਏ ਉਸ ਬਾਟੇ ਨੇ ਮਜਬੂਰ ਕੀਤਾ ਕਿ ਦੇਖਾਂ ਕੀ ਹੋਵੇਗਾ?

ਜਦੋਂ ਚਖਿਆ ਤਾਂ ਉਸ ਅੰਦਰ ਖਾਣੇ ਮਗਰੋਂ ਖਾਣਾ ਹਾਜ਼ਮ ਹੋਣ ਲਈ ਇਹ ਚੂਰਨ ਸੀ। ਚੂਰਨ ਅੰਦਰ ਲੂਣ ਸੀ। ਇਸ ਚੋਰ ਨੇ ਕਦੇ ਵਾਅਦਾ ਕੀਤਾ ਹੋਵੇਗਾ ਕਿ ਮੈਂ ਜਿਸ ਦਾ ਨਮਕ ਖਾ ਲਵਾਂ ਉਸ ਦੀ ਚੋਰੀ ਨਹੀਂ ਕਰਾਂਗਾ। ਇਸ ਵਾਅਦੇ ਨੇ ਮਜ਼ਬੂਰ ਕੀਤਾ। ਉਹ ਚੋਰੀ ਕੀਤਾ ਸਮਾਨ ਸਾਰੇ ਦਾ ਸਾਰਾ ਹੀ ਛੱਡ ਕੇ ਖਾਲੀ ਹੱਥੀਂ ਸਿਰਫ ਧਰਮ ਦਾ ਵਾਅਦਾ ਨਿਭਾਉਣ ਲਈ ਚਲਾ ਗਿਆ। ਕਿਸੇ ਵੇਲੇ ਦਾ ਇਹ ਉਪਦੇਸ਼ ਉਸ ਨੂੰ ਅੰਦਰੋਂ ਜਗਾ ਗਿਆ। ਚੋਰ ਵੀ ਚੋਰੀ ਕੀਤਾ ਸਮਾਨ ਛੱਡ ਗਿਆ। ਜਿਹੜਾ ਬੰਦਾ ਹਰ ਰੋਜ਼ ਗੁਰੂ ਸ਼ਬਦ ਦਾ ਉਪਦੇਸ਼ ਸੁਣਦਾ ਹੈ ਫਿਰ ਉਹ ਚੋਰੀ ਦਾ ਸਮਾਨ ਛੱਡਦਾ ਛਡਦਾ ਇਕ ਦਿਨ ਚੋਰੀ ਕਰਨਾ ਹੀ ਛੱਡ ਦਿੰਦਾ ਹੈ ਜਿਸ ਦਾ ਸਦਕਾ ਉਜੜਿਆ ਹੋਇਆ ਮੁੜ ਆਪਣਾ ਘਰ ਵਸਾ ਲੈਂਦਾ ਹੈ। ਭਾਈ ਸਾਹਿਬ ਜੀ ਦੇ ਬਚਨ ਹਨ :—

**ਚੋਰ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ॥**
**ਕੁਛਾ ਕੂਣੈ ਭਾਲਦਾ ਚਉਬਾਰੇ ਚੜ੍ਹਿਆ॥**
**ਸੁਇਨਾ ਰੁਪਾ ਪੰਡ ਬੰਨ੍ਹਿ ਅਗਲਾਈ ਅੜਿਆ॥**
**ਲੋਭ ਲਹਰਿ ਹਲਕਾਇਆ ਲੂਣ ਹਾਂਡਾ ਫੜਿਆ॥**
**ਚੁਖਕੁ ਲੈ ਕੇ ਚਖਿਆ ਤਿਸ ਕਖੁ ਨ ਖੜਿਆ॥**
**ਲੂਣਿ ਹਰਾਮੀ ਗੁਨਹਗਾਰੁ ਧੜੁ ਧੰਮੜ ਧੜਿਆ॥ (ਵਾਰ 35, ਪਉੜੀ 10)**

ਅਜਿਹੀ ਹੀ ਵਾਰਤਾ ਇਤਿਹਾਸ ਕੋਲ ਵੀ ਹੈ ਜਦੋਂ ਗੁਰੂ ਜੀ ਦੇ ਪਾਵਨ ਉਪਦੇਸ਼ ਨੇ ਚੋਰੀਆਂ ਕਰਨ ਵਾਲੇ ਦਾ ਸਾਰਾ ਜੀਵਨ ਹੀ ਬਦਲ ਦਿੱਤਾ ਸੀ। ਭੂਮੀਏ ਚੋਰ ਦੀ ਕਹਾਣੀ ਜਗਤ ਪ੍ਰਸਿੱਧ ਹੀ ਹੈ। ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਇਸ ਨੇ ਆਪਣੀ ਜ਼ਿੰਦਗੀ ਅੰਦਰ ਚੋਰੀਆਂ ਦਾ ਤਿਆਗ ਕਰਕੇ ਸੱਚ ਜੀਵਨ ਜਿਊਣ ਦਾ ਪ੍ਰਣ ਕੀਤਾ ਸੀ।

ਸੁਰ ਸਿੰਘ ਪਿੰਡ ਦੇ ਨਿਵਾਸੀ ਭਾਈ ਵੱਸਣ ਜੀ ਪੁੱਤਰ ਬਾਬਾ ਬਿਧੀ ਚੰਦ ਜੀ ਦੇ ਜੀਵਨ ਦੇ ਦੋਵੇਂ ਪੱਖ ਚਿੱਟੇ ਸਫੇਦ ਦਿਨ ਵਾਂਗੂੰ ਤਵਾਰੀਖ ਵਿਚ ਅੰਕਿਤ ਹਨ। ਮਾੜੀ ਸੰਗਤ ਦੇ ਮਿਲਾਪ ਨੇ ਚੋਰੀ ਆਦਿਕ ਦੇ ਔਗੁਣ ਭਰ ਦਿੱਤੇ। ਇਸ ਚੋਰੀ ਦੇ ਕਰਮ ਕਰਦਿਆਂ ਹੀ ਭਾਈ ਅਦਲੀ ਜੀ ਕੋਲੋਂ ਗੁਰ ਸ਼ਬਦ ਸੁਣਿਆ, ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੀ ਸੰਗਤ ਕੀਤੀ ਤਦ ਅੰਦਰਲੇ ਔਗੁਣ ਨੂੰ ਤਿਆਗ ਕੇ ਚੰਗੀ ਕਰਨੀ ਵਾਲਾ ਜੀਵਨ ਜੀਉ ਕੇ ਗੁਰੂ ਜੀ ਦੇ ਸੀਨੇ ਨਾਲ ਲੱਗਣ ਦਾ ਮਾਣ ਪ੍ਰਾਪਤ ਕੀਤਾ। ਛੇਵੇਂ ਪਾਤਿਸ਼ਾਹ ਜੀ ਨੇ ਬਚਨ ਕਹੇ ਸਨ ਕਿ—

**ਬਿਧੀ ਚੰਦ ਛੀਨਾ॥ ਗੁਰੂ ਕਾ ਸੀਨਾ॥**

ਛੀਨਾ ਇਨ੍ਹਾਂ ਦਾ ਗੋਤ ਸੀ। ਗੁਰਬਾਣੀ ਦਾ ਬਹੁਤ ਪਿਆਰਾ ਫੈਸਲਾ ਹੈ ਕਿ—

**ਪੰਚ ਚੋਰ ਆਗੈ ਭਗੈ ਜਬ ਸਾਧਸੰਗੇਤ॥ (810)**

ਬਾਹਰੀ ਚੋਰਾਂ ਤੋਂ ਬੰਦਾ ਆਪ ਵੀ ਸੁਚੇਤ ਹੋ ਕੇ ਰਹਿੰਦਾ ਹੈ ਦੂਜਾ ਬਾਹਰੀ

ਚੋਰਾਂ ਲਈ ਹੋਰ ਵੀ ਕਈ ਤਰ੍ਹਾਂ ਦੇ ਪ੍ਰਬੰਧ ਹਨ। ਇਨ੍ਹਾਂ ਕੋਲੋਂ ਤਾਂ ਕਿਸੇ ਹੱਦ ਤੱਕ ਬਚਾ ਹੋ ਸਕਦਾ ਹੈ ਪਰ ਜਿਹੜੇ ਅੰਦਰਲੇ ਚੋਰ ਹਨ ਉਹ ਤਾਂ ਧਾਰਮਿਕ ਦੁਨੀਆ ਅੰਦਰ ਰਹਿ ਕੇ ਵੀ ਪਕੜੇ ਨਹੀਂ ਜਾਂਦੇ।

**ਨਾਵਣ ਚਲੇ ਤੀਰਥੀ ਮਨ ਖੋਟੈ ਤਨਿ ਚੋਰ॥**
**ਇਕ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥** (789)

12 ਅਕਤੂਬਰ 1920 ਨੂੰ ਵਾਪਰੀ ਇਕ ਘਟਨਾ ਅਜਿਹੇ ਅੰਦਰੋਂ ਚੋਰਾਂ ਦੇ ਵਸ ਲੋਕਾਂ ਨੂੰ ਪ੍ਰਤੱਖ ਨਸ਼ਰ ਕਰਦੀ ਹੈ। ਅਮ੍ਰਿੰਤਸਰ ਅੰਦਰ ਖਾਲਸਾ ਬਿਰਾਦਰੀ ਸਾਲਾਨਾ ਸਮਾਗਮ ਕਰਵਾਇਆ ਕਰਦੀ ਸੀ। ਇਸ ਵਾਰੀ ਉਨ੍ਹਾਂ ਨੇ ਇਹ ਸਾਲਾਨਾ ਸਮਾਗਮ ਜਲਿਆ ਵਾਲੇ ਬਾਗ ਅਮ੍ਰਿੰਤਸਰ ਸਾਹਿਬ ਅੰਦਰ ਕਰਨ ਦਾ ਐਲਾਨ ਕਰ ਦਿੱਤਾ ਗਿਆ ਕਿ ਗੁਰਮਤਿ ਅੰਦਰ ਕਿਸੇ ਜਾਤਿ ਬਰਾਦਰੀ ਦਾ ਵਿਤਕਰਾ ਨਹੀਂ ਇਸ ਲਈ ਹਰ ਇਕ ਨੂੰ ਅੰਮ੍ਰਿਤਪਾਨ ਕਰਨ ਦਾ ਹੱਕ ਹੈ। ਜਿਨ੍ਹਾਂ ਲੋਕਾਂ ਨੂੰ ਹੋਰ ਧਰਮ ਨੀਵੀਆਂ ਜਾਤਾਂ ਦੇ ਕਹਿ ਕੇ ਦੁਰਕਾਰਦੇ ਹਨ ਪਰ ਗੁਰੂ ਘਰ ਉਨ੍ਹਾਂ ਨੂੰ **"ਨੀਚਹੁ ਊਚ ਕਰੈ ਮੇਰਾ ਗੋਬਿੰਦ"** ਕਹਿ ਕੇ ਸਤਿਕਾਰ ਦਿੰਦਾ ਹੈ ਇਸ ਲਈ ਸਭ ਨੂੰ ਬਿਨਾਂ ਕਿਸੇ ਵਿਤਕਰੇ ਭੇਦ ਭਾਵ ਤੋਂ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਦਾ ਅੰਗ ਬਣਾਇਆ ਜਾਵੇਗਾ। ਕੀਤੇ ਹੋਏ ਐਲਾਨ ਅਤੇ ਵਾਅਦੇ ਮੁਤਾਬਿਕ ਅੰਮ੍ਰਿਤ ਸੰਚਾਰ ਹੋਇਆ ਜਿਸ ਵਿੱਚ ਹੋਰਾਂ ਦੇ ਦੁਰਕਾਰੇ ਲੋਕਾਂ ਨੇ ਵੀ ਅੰਮ੍ਰਿਤ ਪਾਨ ਕਰਕੇ ਆਪਣੇ ਆਪ ਨੂੰ ਗੁਰੂ ਪੁੱਤਰ ਹੋਣ ਦਾ ਮਾਣ ਹਾਸਿਲ ਕੀਤਾ ਪਰ ਜਦੋਂ ਇਹ ਸਾਰੇ ਸ੍ਰੀ ਦਰਬਾਰ ਸਾਹਿਬ ਅਮ੍ਰਿੰਤਸਰ ਸਾਹਿਬ ਆਪਣੀ ਸ਼ਰਧਾ ਮੁਤਾਬਿਕ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਅਰਦਾਸ ਕਰਨ ਗਏ ਤਾਂ ਮਹੰਤਾਂ ਤੇ ਪੁਜਾਰੀਆਂ ਨੇ ਅਖੌਤੀ ਨੀਵੀਂ ਜਾਤ ਵਾਲੇ ਹੋਣ ਕਰਕੇ ਅਰਦਾਸ ਕਰਨ ਦੀ ਥਾਂ ਸਗੋਂ ਆਪ ਉਥੋਂ ਪਤਰਾ ਵਾਚ ਗਏ। ਧਾਰਮਿਕ ਦੁਨੀਆਂ ਤਾਂ ਅਪਵਿੱਤਰਾਂ ਨੂੰ ਪਵਿੱਤਰ ਕਰਦੀ ਹੈ ਪਰ ਜਿਹੜੇ ਧਾਰਮਿਕ ਦੁਨੀਆਂ ਵਿਚ ਰਹਿ ਕੇ ਵੀ ਅਪਵਿੱਤਰ ਪੁਜਾਰੀ ਹੀ ਰਹੇ ਤਾਂ ਉਹ ਅੰਦਰਲਾ ਚੋਰ ਇਨ੍ਹਾਂ ਨੂੰ ਨਾਲ ਰਲਾ ਕੇ ਖੁਸ਼ ਨਹੀਂ ਸੀ। ਆਖਿਰ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਚੂਹੜਕਾਨਾ ਇਹ ਇਸ ਪੱਖ ਵਿੱਚ ਹੋ ਗਏ ਕਿ ਅਰਦਾਸ ਪੁਜਾਰੀਆਂ ਤੋਂ ਹੀ ਕਰਵਾਉਣੀ ਚਾਹੀਦੀ ਹੈ ਦੂਜੇ ਪਾਸੇ ਤੇਜਾ ਸਿੰਘ ਪ੍ਰਿੰਸੀਪਲ ਅਤੇ ਬਾਵਾ ਹਰਿਕ੍ਰਿਸ਼ਨ ਸਿੰਘ ਇਸ ਪੱਖ ਵਿਚ ਹੋ ਗਏ ਕਿ ਅਰਦਾਸ ਬਾਵਾ ਹਰਿ ਕਿਸ਼ਨ ਸਿੰਘ ਜੀ ਆਪੇ ਹੀ ਕਰ ਲੈਣਗੇ ਕਿਉਂਕਿ ਹਰ ਇਕ ਗੁਰਸਿਖ ਅਰਦਾਸ ਕਰ ਸਕਦਾ ਹੈ। ਦੋਨੋ ਧਿਰਾਂ ਆਪੋ ਆਪਣੀ ਥਾਂ ਬਜ਼ਿੱਦ ਸਨ। ਫੈਸਲਾ ਨਾ ਹੁੰਦਾ ਦੇਖ ਕੇ ਇਕ ਦਾਨੀ ਵੀਚਾਰ ਆਈ ਹੈ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਰਾਹੀਂ ਫੈਸਲਾ ਕੀਤਾ ਜਾਵੇ ਭਾਵ ਹੁਕਮਨਾਮਾ ਲੈ ਕੇ ਵੀਚਾਰ

ਕੀਤੀ ਜਾਵੇ। ਭਾਈ ਸਾਹਿਬ ਭਾਈ ਗੁਰਬਚਨ ਸਿੰਘ ਜੀ ਨੇ ਹੁਕਮਨਾਮਾ ਲਿਆ ਤਾਂ ਸੋਰਠਿ ਰਾਗ ਅੰਦਰ ਨਿਮਾਣਿਆਂ ਨੂੰ ਮਾਣ ਦੇਣ ਵਾਲੇ ਨਿਤਾਣਿਆਂ ਦਾ ਤਾਣ ਬਣਨ ਵਾਲੇ ਸਤਿਗੁਰੂ ਗੁਰੂ ਅਮਰਦਾਸ ਜੀ ਦੇ ਮਿਠੜੇ ਬੋਲ ਨਸੀਬ ਹੋਏ। ਹੁਕਮਨਾਮਾ ਸੀ—

**ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥ (638)**

ਸਭ ਗੁਰਮਤਿ ਦੋਖੀਆਂ ਦੀ ਜ਼ੁਬਾਨ ਨੂੰ ਮਾਨੋ ਤਾਲਾ ਲੱਗ ਗਿਆ ਸੀ। ਇਨ੍ਹਾਂ ਪੁਜਾਰੀਆਂ ਦੇ ਅੰਦਰਲੇ ਚੋਰ ਨੇ ਤਾਂ ਕੀ ਭੱਜਣਾ ਸੀ ਸਗੋਂ ਇਹੋ ਪਾਪੀ ਪਵਿੱਤਰ ਅਸਥਾਨ ਤੋਂ ਕੱਢ ਦਿੱਤੇ ਗਏ ਸਨ। ਅੱਜ ਬਾਹਰੋਂ ਲੋਕ ਓਨੇ ਚੋਰ ਨਹੀਂ ਜਿੰਨੇ ਅੰਦਰੋਂ ਚੋਰ ਹਨ। ਮਾਲਿਕ ਕਿਰਪਾ ਕਰੇ ਅਸੀਂ ਇਨ੍ਹਾਂ ਅੰਦਰਲੇ ਚੋਰਾਂ ਦੀ ਪਹਿਚਾਣ ਕਰਕੇ ਇਨ੍ਹਾਂ ਦੀ ਪਕੜ ਤੋਂ ਮੁਕਤ ਹੋ ਸਕੀਏ, ਸਾਡਾ ਮਨ ਇਨ੍ਹਾਂ ਕੋਲੋਂ ਚੋਰੀਆਂ ਸਿੱਖ ਕੇ ਫਿਰ ਪਾਪ ਕਮਾਉਣ ਦਾ ਮਾਹਿਰ ਨਾ ਬਣ ਸਕੇ।

# ਛੱਤੀ ਭੋਜਨ

ਮਨੁੱਖ ਦਾ ਸੰਸਾਰ ਅੰਦਰ ਪ੍ਰਵੇਸ਼ ਕਰਨ ਸਮੇਂ ਪਹਿਲਾ ਰੋਣਾ ਰੱਬੀ ਵਿਛੋੜੇ ਦਾ ਅਹਿਸਾਸ ਸੀ। ਭਾਈ ਗੁਰਦਾਸ ਜੀ ਆਖਦੇ ਹਨ ਕਿ—

**ਰੋਵੈ ਰਤਨੁ ਗਵਾਇਕੈ ਮਾਇਆ ਮੋਹੁ ਅਨੇਰੁ ਗੁਬਾਰਾ॥**
**ਓਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ॥**

**(ਵਾਰ 37, ਪਉੜੀ 7)**

ਇਸ ਦੇ ਮਗਰੋਂ ਜਦੋਂ ਫਿਰ ਰੋਣਾ ਸ਼ੁਰੂ ਕੀਤਾ ਤਾਂ ਇਹ ਰੱਬ ਲਈ ਨਹੀਂ ਸਗੋਂ ਆਪਣੀ ਭੁੱਖ ਲਈ ਸੀ। ਇਸ ਦੀ ਇਹ ਲੋੜ ਵੀ ਪੂਰਨ ਕਰਨ ਵਾਸਤੇ ਦਇਆਲੂ ਨਿਰੰਕਾਰ ਨੇ ਮਾਂ ਕੋਲ ਦੁੱਧ ਦਾ ਖਜ਼ਾਨਾ ਬਖਸ਼ਿਆ ਸੀ ਫਿਰ ਇਸ ਦਾ ਪਿਆਰ ਭੁੱਖ ਮਿਟਾਉਣ ਵਾਲੇ ਮਾਂ ਦੇ ਥਣ ਨਾਲ ਲੱਗ ਗਿਆ।

**ਪਹਿਲੈ ਪਿਆਰਿ ਲਗਾ ਥਣ ਦੁਧਿ॥** ਪਰ ਬੱਚਾ ਜਦੋਂ ਵੱਡਾ ਹੁੰਦਾ ਹੈ ਤਾਂ ਇਸ ਦਾ ਪਿਆਰ ਕੇਵਲ ਦੁੱਧ ਤੱਕ ਹੀ ਨਹੀਂ ਸਗੋਂ ਹੋਰ ਪਾਸੇ ਵੀ ਵੱਧ ਜਾਂਦਾ ਹੈ ਕਿਉਂਕਿ ਹੁਣ ਤੱਕ ਕੇਵਲ ਤਨ ਦੀ ਲੋੜ ਸੀ ਜਿਸ ਦੀ ਪੂਰਤੀ ਕਰ ਲੈਂਦਾ ਸੀ। ਵੱਡਾ ਹੋਣ ਕਰਕੇ ਹੁਣ ਮਨ ਵੀ ਆਪਣੀ ਮੰਗ ਕਰਨ ਲੱਗ ਪਿਆ ਜਿਸ ਕਰਕੇ ਜ਼ਿੰਦਗੀ ਅੰਦਰ ਇਕ ਹੋਰ ਚੀਜ਼ ਜਿਸ ਨੂੰ ਰਸ ਕਸ ਕਹਿੰਦੇ ਹਾਂ ਸ਼ਾਮਿਲ ਹੋ ਗਈ। ਛੋਟਾ ਹੁੰਦਿਆਂ ਕੇਵਲ ਦੁੱਧ ਪੀ ਕੇ ਗੁਜ਼ਾਰਾ ਕਰ ਲੈਂਦਾ ਸੀ ਪਰ ਵੱਡਾ ਹੋ ਕੇ ਲੋੜ ਨਾਲੋਂ ਚਸਕੇ ਨੂੰ ਤਰਜੀਹ ਦਿੰਦਾ ਹੈ। ਇਨ੍ਹਾਂ ਭੋਗਾਂ ਨੇ ਹੀ ਰੋਗਾਂ ਨੂੰ ਦਾਵਤ ਦੇ ਦਿੱਤੀ। ਇਨ੍ਹਾਂ ਰੋਗਾਂ ਤੇ ਭੋਗਾਂ ਦਾ ਮਾਰਿਆ ਹੋਇਆ ਹੋਰਾਂ ਦਾ ਵੀ ਹੱਕ ਖੋਹ ਕੇ ਖਾਣ ਲੱਗ ਪਿਆ।

ਪਸ਼ੂ ਪੰਛੀਆਂ ਵੱਲ ਝਾਤ ਮਾਰੀਏ ਤਾਂ ਪ੍ਰਗਟ ਹੋ ਜਾਂਦਾ ਹੈ ਕਿ ਕਦੇ ਕਿਸੇ ਪੰਛੀ ਨੇ ਮਨੁੱਖ ਦਾ ਹੱਕ ਨਹੀਂ ਖਾਧਾ, ਕਦੇ ਕਿਸੇ ਪਸ਼ੂ ਨੇ ਵੀ ਮਨੁੱਖ ਦਾ ਹੱਕ ਨਹੀਂ ਖਾਧਾ ਪਰ ਹੈਰਾਨੀ ਹੈ ਬੰਦਾ ਪਸ਼ੂਆਂ ਦਾ ਦੁੱਧ ਪਸ਼ੂਆਂ ਦੇ ਬੱਚਿਆਂ ਤੋਂ ਖੋਹ ਕੇ ਮਾਨੋ ਆਪ ਵਰਤਦਾ ਹੈ। ਇਹ ਪਸ਼ੂਆਂ ਦਾ ਹੱਕ ਹੀ ਖੋਂਹਦਾ ਹੈ। ਦਰੱਖਤਾਂ ਤੋਂ ਫਲ ਖਾਂਦਾ ਹੈ, ਧਰਤੀ ਤੋਂ ਹੋਰ ਬਹੁਤ ਕੁਝ ਪੈਦਾ ਕਰਕੇ ਖਾਂਦਾ ਹੈ ਪਰ ਫਿਰ ਵੀ ਭੁੱਖਾ ਹੀ ਨਜ਼ਰ ਆਉਂਦਾ ਹੈ। ਬੰਦਗੀ ਦੇ ਰਾਹ ਦੇ ਰਾਹੀਂ ਤਾਂ ਸਗੋਂ ਆਪਣੇ ਆਪ 'ਤੇ ਅਜਿਹਾ ਕਾਬੂ ਕਰ ਲੈਂਦੇ ਹਨ ਕਿ ਦੂਜੇ ਦਾ ਹੱਕ ਖਾਣਾ ਤਾਂ ਕਿਧਰੇ ਰਿਹਾ ਸਗੋਂ ਆਪਣੀ ਵੀ ਖੁਰਾਕ ਸਾਦੀ ਖਾਂਦੇ ਹਨ। ਸ਼ੇਖ ਫ਼ਰੀਦ ਜੀ ਦੀ ਵੀਚਾਰ ਹੈ।

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥** (1379)

ਚੰਗੀ ਮਿਹਨਤ ਕਰਕੇ, ਚੰਗੀ ਭੁੱਖ ਨਾਲ ਖਾਧੀ ਸਾਦੀ ਰੋਟੀ ਵੀ ਛੱਤੀ ਪਦਾਰਥਾਂ ਦਾ ਰਸ ਪੈਦਾ ਕਰ ਦਿੰਦੀ ਹੈ।

ਧੰਨ ਗੁਰੂ ਅਮਰਦਾਸ ਜੀ ਦੇ ਚਰਨਾਂ ਵਿੱਚ ਅਕਬਰ ਬਾਦਸ਼ਾਹ ਆਇਆ। ਦਰਸ਼ਨ ਦੀਦਾਰੇ ਕੀਤੇ, ਗੁਰ ਸਾਹਿਬ ਜੀ ਦਾ ਲੰਗਰ ਛੱਕਿਆ। ਪ੍ਰਸ਼ਾਦਾ ਛੱਕ ਕੇ ਹੈਰਾਨ ਹੋ ਗਿਆ ਕਿ ਮੈਂ ਬਾਦਸ਼ਾਹ ਹਾਂ। ਮੇਰੇ ਕੋਲ ਚੰਗੇ ਤੋਂ ਚੰਗਾ ਤਜਰਬੇਕਾਰ ਲਾਂਗਰੀ ਹੈ ਪਰ ਫਿਰ ਵੀ ਮੈਨੂੰ ਆਪਣਾ ਖਾਣਾ ਕਦੇ ਏਨਾ ਸਵਾਦ ਨਹੀਂ ਲੱਗਿਆ। ਹੋਰ ਅਨੇਕਾਂ ਸੁਆਲਾਂ ਵਿਚੋਂ ਧੰਨ ਗੁਰੂ ਅਮਰਦਾਸ ਜੀ ਅੱਗੇ ਅਕਬਰ ਬਾਦਸ਼ਾਹ ਨੇ ਲੰਗਰ ਦੇ ਇਤਨਾ ਰਸਦਾਇਕ ਹੋਣ ਦਾ ਕਾਰਨ ਵੀ ਪੁੱਛਿਆ ਸੀ। ਸਤਿਗੁਰੂ ਜੀ ਨੇ ਜਵਾਬ ਦਿੱਤਾ ਸੀ ਕਿ ਬਾਦਸ਼ਾਹ ਇਥੇ ਹਰ ਇਕ ਗੁਰਸਿੱਖ ਦਸਾਂ ਨਹੁੰਆਂ ਦੀ ਨੇਕ ਕਮਾਈ ਕਰਕੇ ਆਪਣੀ ਨੇਕ ਕਮਾਈ ਦਾ ਕੁਝ ਹਿੱਸਾ ਇਨ੍ਹਾਂ ਲੰਗਰਾਂ ਦੀ ਸੇਵਾ ਵਿੱਚ ਪਾਉਂਦਾ ਹੈ ਜਿਸ ਕਰਕੇ ਇਹ ਅਸਲ ਵਿਚ ਇਨ੍ਹਾਂ ਦੇ ਪਿਆਰ ਅਤੇ ਸਖ਼ਤ ਮਿਹਨਤ ਦਾ ਹੀ ਰਸ ਹੈ। ਭੋਜਨ ਦੀਆਂ ਬਹੁਤੀਆਂ ਕਿਸਮਾਂ ਭੁੱਖਿਆਂ ਨੇ ਨਹੀਂ ਬਣਾਈਆਂ। ਉਨ੍ਹਾਂ ਨੇ ਤਾਂ ਮਿਹਨਤ ਨਾਲ ਕਮਾਈ ਸਾਦੀ ਰੋਟੀ ਵਿਚੋਂ ਵੀ ਛੱਤੀ ਪ੍ਰਕਾਰ ਦਾ ਰਸ ਪ੍ਰਾਪਤ ਕਰ ਲਿਆ। ਤਨ ਕਰਕੇ ਨਾ ਭੁੱਖ ਲੱਗਣ ਵਾਲੇ ਲੋਕ ਪਰ ਮਨ ਕਰਕੇ ਭੁੱਖੇ ਲੋਕਾਂ ਨੇ ਫਿਰ ਆਪਣੇ ਮਨ ਦੀ ਗੁਲਾਮੀ ਕਬੂਲ ਕਰਦਿਆਂ ਭੋਜਨ ਦੀਆਂ ਕਈ ਕਈ ਕਿਸਮਾਂ ਬਣਾ ਦਿੱਤੀਆਂ। ਅਸਲ ਭੋਜਨ ਦੀਆਂ ਛੇ ਹੀ ਕਿਸਮਾਂ ਮੰਨੀਆਂ ਜਾਂਦੀਆਂ ਸਨ ਪਰ ਉਨ੍ਹਾਂ ਨਾਲ ਇਕ ਦੂਜੀ ਚੀਜ਼ ਦਾ ਮਿਲਾਪ ਕਰਵਾ ਕੇ ਕਿਸਮਾਂ ਵੱਧ ਗਈਆਂ ਹਨ। ਪਹਿਲੀਆਂ ਛੇ ਕਿਸਮਾਂ ਇਨ੍ਹਾਂ ਦੇ ਰਸਾਂ ਦੇ ਅਧਾਰਿਤ ਸਨ ਪਰ ਨਾਲ ਮਿਲਾ ਕੇ ਛੱਤੀ ਪ੍ਰਕਾਰ ਦਾ ਭੋਜਨ ਇਹ ਮਨ ਤੇ ਅਧਾਰਿਤ ਹੈ। ਛੇ ਤਰ੍ਹਾਂ ਦੇ ਰਸ ਹਨ। ਮਿੱਠਾ, ਕੌੜਾ, ਖੱਟਾ, ਕਸੈਲਾ, ਸਲੂਣਾ ਅਤੇ ਚਟਪਟਾ। ਅੱਗੇ ਛੱਤੀ ਪ੍ਰਕਾਰ ਇਹ ਹਨ। ਹਰ ਕਿਸਮ ਦੀ ਰੋਟੀ, ਹਰ ਤਰ੍ਹਾਂ ਦੀ ਪੂੜੀ, ਕਚੌਰੀ, ਪੂੜੇ, ਚਾਵਲ, ਦਾਲਾਂ, ਸਬਜ਼ੀਆਂ (ਭੁਰਜੀਆਂ ਸਾਗ ਆਦਿਕ ਵੀ) ਕੜੀ, ਵੜੀ, ਸੇਵੀਆਂ, ਖਿਚੜੀ, ਪਕੌੜੇ (ਜਾਂ ਇਸ ਕਿਸਮ ਦੀਆਂ ਹੋਰ ਚੀਜ਼ਾਂ) ਚਟਣੀ, ਅਚਾਰ, ਮੁਰੱਬੇ, ਦਹੀ ਭੱਲੇ, ਰਾਇਤਾ, ਪਾਪੜ, ਕੜਾਹ, ਖੀਰ, ਪੰਜੀਰੀ, ਲੱਡੂ, ਜਲੇਬੀ, ਲਾਪਸੀ, ਰਬੜੀ, ਮਲਾਈ, ਮਿਸਰੀ (ਮੱਖਣ), ਸਿਖਰਣੀ, ਬੁਧ ਮਿਸਰਤ, ਆਂਬਰਸ, ਦਧਿਕ ਤਰ, ਕਾਂਜੀ, ਫਲ, ਮੇਵਾ, ਮਠੀਆਂ, ਫੇਣੀਆਂ, ਘੇਵਰ, ਚੂਰਣ ਆਦਿਕ। ਇਹ ਛੱਤੀ ਪ੍ਰਕਾਰ ਦਾ ਭੋਜਨ ਵਿਦਵਾਨ ਲੋਕਾਂ ਦੀ ਵੀਚਾਰ ਵਿਚੋਂ ਮਿਲਦਾ ਹੈ। (ਵਾਰ 17 ਪਉੜੀ ਨੰ: 8 ਦੀ ਵਿਆਖਿਆ ਅਨੁਸਾਰ) ਦੇਸ਼ਾਂ ਅਤੇ ਆਪੋ ਆਪਣੇ ਕਲਚਰ ਮੁਤਾਬਿਕ ਇਨ੍ਹਾਂ ਦੀਆਂ ਸ਼ਕਲਾਂ ਜਾਂ ਥੋੜਾ ਬਹੁਤ ਬਣਾਉਣ ਦੇ ਢੰਗ ਵੱਖਰੇ ਹੋ ਸਕਦੇ ਹਨ ਪਰ ਸ਼੍ਰੇਣੀਆਂ ਕਰੀਬ ਇਹੋ ਛੱਤੀ ਪ੍ਰਕਾਰ ਦੀਆਂ ਮੰਨੀਆਂ ਜਾਂਦੀਆਂ ਹਨ।

ਗੁਰਮਤਿ ਦੀ ਰੰਗਣ ਕਰੀਬ ਹਰੇਕ ਚੀਜ਼ ਦੀ ਅੰਦਰੂਨੀ ਹਾਲਤ ਅਤੇ ਬਾਹਰੀ ਰੂਪ ਬਦਲ ਦਿੰਦੀ ਹੈ। ਜਿਵੇਂ ਗੁਰਮਤਿ ਅਨੁਸਾਰ ਵੰਡ ਕੇ ਖਾਣ ਨਾਲ ਇਹ ਅਸਲ

ਵਿੱਚ ਛੱਤੀ ਪ੍ਰਕਾਰ ਦਾ ਭੋਜਨ ਛਤੀਹ ਅਮ੍ਰਿਤ ਬਣ ਜਾਂਦਾ ਹੈ। ਦੂਜਿਆਂ ਨਾਲ ਵੰਡ ਖਾਣ ਦੀ ਨਾਮ ਹੀ ਸੱਚਾ ਸੌਦਾ ਬਣ ਜਾਂਦਾ ਹੈ। ਗੁਰੂ ਅੰਗਦ ਸਾਹਿਬ ਜੀ ਦਾ ਸੇਵਾਦਾਰ ਭਾਈ ਜੀਵਾ ਜੀ ਖਿਚੜੀ ਬਣਾ ਕੇ ਛਕਾਉਣ ਦੀ ਸੇਵਾ ਕਰਦੇ ਸਨ। ਇਕ ਦਿਨ ਵਰਖਾ ਹਨੇਰੀ ਨੇ ਇਸ ਨਿਤ ਦੀ ਕਿਰਿਆ ਵਿੱਚ ਵਿਘਨ ਪਾ ਦਿੱਤਾ ਜਿਸ ਕਰਕੇ ਉਨ੍ਹਾਂ ਅਰਦਾਸ ਕੀਤੀ ਪਰ ਧੰਨ ਗੁਰੂ ਅੰਗਦ ਸਾਹਿਬ ਜੀ ਨੇ ਸਗੋਂ ਰੋਕਿਆ ਸੀ ਕਿ ਭਾਈ ਭਾਣਾ ਵੀ ਭੋਜਨ ਨੂੰ ਅਮ੍ਰਿਤ ਬਣਾ ਦਿੰਦਾ ਹੈ। ਭਾਣੇ ਦੀ ਦਖਲ ਅੰਦਾਜ਼ੀ ਭੋਜਨ ਪ੍ਰਸ਼ਾਦਾ ਪਾਣੀ ਨੂੰ ਸਗੋਂ ਸਿਰਫ ਨਿੱਜੀ ਪੇਟ ਪੂਰਤੀ ਹੀ ਬਣਾ ਦਿੰਦੀ ਹੈ। ਗੁਰੂ ਅਮਰਦਾਸ ਜੀ ਦਾ ਜ਼ਿਕਰ ਪਿਛੇ ਕਰ ਆਏ ਹਾਂ। ਧੰਨ ਗੁਰੂ ਰਾਮਦਾਸ ਜੀ ਦੀਆਂ ਤਾਂ ਘੁੰਗਣੀਆਂ ਦਾ ਬਦਲਕੇ ਐਸਾ ਰੂਪ ਬਣਿਆ ਕਿ ਰਾਜੇ ਮਹਾਰਾਜੇ ਜਾਂ ਹੋਰ ਕਿਸੇ ਕਿਸਮ ਦਾ ਵੀ ਭੋਜਨ ਗੁਰੂ ਰਾਮਦਾਸ ਜੀ ਦੀ ਬਖਸ਼ਿਸ਼ ਨਾਲ ਬਣਿਆ ਲੰਗਰ ਕੋਈ ਮੁਕਾਬਲਾ ਹੀ ਨਹੀਂ ਕਰ ਸਕਦਾ। ਗੁਰੂ ਅਰਜਨ ਪਾਤਿਸ਼ਾਹ ਜੀ ਦੇ ਵਕਤ ਬਾਬਾ ਪ੍ਰਿਥੀ ਚੰਦ ਜੀ ਦੀ ਵਿਰੋਧਤਾ ਨੇ ਬਾਹਰੋਂ ਆਉਣ ਵਾਲੀ ਮਾਇਆ ਰਸਤੇ ਵਿਚੋਂ ਹੀ ਰੋਕ ਆਪ ਲੈ ਲੈਣੀ ਪਰ ਲੰਗਰ ਛੱਕਣ ਲਈ ਗੁਰੂ ਅਰਜਨ ਪਾਤਿਸ਼ਾਹ ਜੀ ਕੋਲ ਭੇਜ ਦੇਣਾ। ਹਾਲਤ ਦਿਨ ਰਾਤ ਪਤਲੀ ਹੁੰਦੀ ਗਈ। ਆਖਿਰ ਇਕ ਮੁੱਠੀ ਚਣਿਆ ਦੀ ਹੀ ਉਸ ਵੇਲੇ ਛੱਤੀ ਪ੍ਰਕਾਰ ਦੇ ਅਮ੍ਰਿਤ ਭੋਜਨ ਵਰਗੀ ਸਮਝ ਕੇ ਖਾ ਲਈ ਜਾਂਦੀ ਸੀ। ਇਥੇ ਕਿਸਮਾਂ ਕਰਕੇ ਨਹੀਂ ਸਗੋਂ ਗੁਰੂ ਮਿਹਰ ਨਾਲ ਹੀ ਛਤੀਹ ਅਮ੍ਰਿਤ ਬਣ ਜਾਂਦੇ ਸਨ। ਛੇਵੇਂ ਪਾਤਿਸ਼ਾਹ ਜੀ ਦੇ ਵੇਲੇ ਭਾਈ ਕੱਟੂ ਜੀ ਨਾਲ ਵਰਤੀ ਸ਼ਹਿਦ ਦੀ ਸਾਖੀ ਸਾਡੇ ਅੰਦਰਲੇ ਭਰਮਾਂ ਦੇ ਪਰਦੇ ਲਾਹ ਕੇ ਸੱਚ ਦੀ ਵੀਚਾਰ ਸਮਝਾਉਂਦੀ ਹੈ ਕਿ ਜਿਹੜਾ ਸ਼ਹਿਦ ਪਵਿੱਤਰ ਸਮਝ ਕੇ ਲਿਆਂਦਾ ਸੀ ਪਰ ਉਹ ਰਸਤੇ ਵਿਚ ਕਿਸੇ ਲੋੜਵੰਦ ਨੂੰ ਨਾ ਦੇਣ ਕਰਕੇ ਆਖਿਰ ਜ਼ਹਿਰ ਵਰਗਾ ਹੀ ਮਾਨੋ ਹੋ ਗਿਆ ਸੀ। ਸੱਤਵੇਂ ਪਾਤਿਸ਼ਾਹ ਜੀ ਨੇ ਮਾਈ ਤਾਬੋ ਦੀਆਂ ਸੁੱਕੀਆਂ ਰੋਟੀਆਂ ਛੱਕ ਕੇ ਪ੍ਰਗਟ ਕਰ ਦਿੱਤਾ ਸੀ ਕਿ ਪਿਆਰ ਦੀ ਸਾਂਝ ਹੀ ਸੁੱਕੀਆਂ ਰੋਟੀਆਂ ਵਿਚੋਂ ਅਮ੍ਰਿਤ ਦੀਆਂ ਧਾਰਾਂ ਵਗਾ ਸਕਦੀ ਹੈ। ਅੱਠਵੇਂ ਪਾਤਿਸ਼ਾਹ ਜੀ ਵੇਲੇ ਫਕੀਰੀਆ, ਭੋਲਾ, ਭੀਮਾ ਸੰਗਤਾ ਆਦਿਕ ਚਾਰੇ ਸੇਵਕ ਗੁਰੂ ਦਰਸ਼ਨਾਂ ਨੂੰ ਆਏ ਸਨ ਪਰ ਇਹ ਚਾਰੇ ਹੀ ਪੈਰਾਂ ਨਾਲ ਘੁੰਗਰੂ ਬੰਨ ਕੇ, ਖੜਤਾਲ ਵਜਾ ਕੇ ਨੱਚ ਕੇ ਘਰ ਘਰ ਮੰਗ ਕੇ ਖਾਂਦੇ ਸਨ। ਇਨ੍ਹਾਂ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਦਸਾਂ ਨਹੁੰਆਂ ਦੀ ਕਿਰਤ ਕਰਕੇ ਸਗੋਂ ਹੋਰਾਂ ਦੀ ਲੋੜ ਪੂਰੀ ਕਰਨ ਦਾ ਅਜਿਹਾ ਉਪਦੇਸ਼ ਦਿੱਤਾ ਇਨ੍ਹਾਂ ਨੇ ਭੀਖ ਮੰਗਣਾ ਛੱਡ ਕੇ ਕਿਰਤ ਵਿਚੋਂ ਪੈਦਾ ਹੋਇਆ ਭੋਜਨ ਅਮ੍ਰਿਤ ਜਾਣ ਕੇ ਛਕਣਾ ਜਿਸ ਨਾਲ ਜੀਵਨ ਸਫਲ ਕਰ ਗਏ (ਅਸ਼ਟਮ ਬਲਬੀਰਾ) ਨੌਵੇਂ ਪਾਤਿਸ਼ਾਹ ਜੀ ਵੇਲੇ ਬਾਬਾ ਧੀਰ ਮੱਲ ਨੇ ਇੰਨੀ ਈਰਖਾ ਕੀਤੀ ਜਦੋਂ ਗੁਰਗੱਦੀ ਲੈਣ ਵਿਚ ਕਾਮਯਾਬ ਨਾ ਹੋਇਆ ਤਾਂ ਗੁਰੂ ਦਰਬਾਰ ਆਈਆਂ ਅਨੇਕਾਂ ਭੇਟਾਵਾਂ ਤੇ ਹੋਰ ਸਾਜੋ ਸਮਾਨ ਲੁੱਟ ਕੇ ਲੈ ਗਿਆ। ਬਾਬਾ ਮੱਖਣ ਸ਼ਾਹ ਜੀ ਨੇ ਜਾ ਕੇ ਸਾਰੀਆਂ ਉਹ

ਭੇਟਾਵਾਂ ਵਾਪਿਸ ਲੁੱਟ ਲਿਆਂਦੀਆਂ। ਸਤਿਗੁਰੂ ਜੀ ਨੇ ਮੁੜਵਾ ਦਿੱਤੀਆਂ ਕਿ ਭਾਈ ਅਸੀਂ ਲੁਟੇਰੇ ਨਹੀਂ ਸਗੋਂ ਚੰਗੇ ਇਨਸਾਨ ਬਣਨਾ ਹੈ। ਲੁੱਟ ਦਾ ਮਾਲ ਉਸ ਦੇ ਲੁੱਟਣ ਕਰਕੇ ਜ਼ਹਿਰ ਹੋ ਗਿਆ। ਫਿਰ ਆਪਾਂ ਵੀ ਲੁੱਟ ਕੇ ਹੀ ਇਸ ਨੂੰ ਜ਼ਹਿਰ ਹੀ ਬਣਾ ਕੇ ਨਹੀਂ ਵਰਤਾਉਂਣਾ ਸਗੋਂ ਗੁਰੂ ਘਰ ਅੰਦਰ ਤਾਂ ਅਮ੍ਰਿਤ ਹੀ ਵਰਤਦਾ ਸ਼ੋਭਦਾ ਹੈ। ਦਸ਼ਮੇਸ਼ ਪਿਤਾ ਜੀ ਦੀ ਰਹਿਮਤ ਤਾਂ ਜੱਗ ਜ਼ਾਹਿਰ ਹੈ ਉਹ ਤਾਂ ਆਪ ਲੰਗਰਾਂ ਵਿਚ ਇਕ ਲੋੜਵੰਦ ਦਾ ਰੂਪ ਵਟਾ ਕੇ ਜਾ ਕੇ ਲੰਗਰ ਅਤੇ ਲੰਗਰ ਵਿਚ ਸੇਵਾ ਕਰਨ ਵਾਲਿਆਂ ਦੀ ਬਿਰਤੀ ਆਦਿਕ ਸਭ ਕੁਝ ਦਾ ਆਪ ਨਿਰਣਾ ਕਰਦੇ ਹੁੰਦੇ ਸਨ। ਭਾਈ ਨੰਦ ਲਾਲ ਸਿੰਘ ਜੀ ਦਾ ਲੰਗਰ ਸਰਵੋਤਮ ਪਿਆਰ ਹਾਸਿਲ ਕਰਿਆ ਕਰਦਾ ਸੀ। ਗੁਰਮਤਿ ਅਨੁਸਾਰ ਲੰਗਰ ਅੰਦਰ ਕਈ ਪ੍ਰਕਾਰ ਦੀ ਥਾਂ ਪਿਆਰ ਜ਼ਿਆਦਾ ਅਹਿਮੀਅਤ ਰੱਖਦਾ ਹੈ। ਲੰਗਰ ਜਾਂ ਭੋਜਨ ਦਾ ਸੁਆਦ ਹੋਣਾ ਨਿਰਾ ਪ੍ਰਕਾਰ 'ਤੇ ਨਿਰਭਰ ਨਹੀਂ ਕਿ ਕਈ ਪ੍ਰਕਾਰ ਦਾ ਭੋਜਨ ਬਣਾ ਲਈਏ ਸਗੋਂ ਪਿਆਰ ਨਾਲ ਤਿਆਰ ਕੀਤਾ ਪ੍ਰਸ਼ਾਦਾ ਇਕ ਵੱਖਰਾ ਹੀ ਅਨੰਦ ਬਖਸ਼ਿਸ਼ ਕਰਦਾ ਹੈ। ਭਾਈ ਗੁਰਦਾਸ ਜੀ ਦਾ ਇਕ ਬਚਨ ਬਹੁਤ ਪਿਆਰਾ ਹੈ। ਇਸ ਬਚਨ ਅੰਦਰ ਭਾਈ ਗੁਰਦਾਸ ਜੀ ਆਖਦੇ ਹਨ ਕਿ ਖੱਟੇ ਮਿੱਠੇ ਛੇ ਛੇ ਰਸ ਮੇਲ ਕੇ 6×6=36 ਰਸ ਦਾ ਇਕ ਭੋਜਨ ਬਣਦਾ ਹੈ। ਰਸੋਈਆ ਕਿਸੇ ਦੇ ਵਰਨ ਸ਼ਸਤਰ ਪਰਖਣ ਤੋਂ ਬਿਨਾਂ ਭਾਵ ਬਿਨਾਂ ਕਿਸੇ ਵਿਤਕਰੇ ਦੇ ਪਿਆਰ ਨਾਲ ਛਕਾਉਂਦਾ ਹੈ। ਤ੍ਰਿਪਤ ਹੋਇ ਮਨੁੱਖ ਦੀ ਨਿਸ਼ਾਨੀ ਹੈ ਉਹ ਫਿਰ ਜਿਹਵਾ ਤੋਂ ਇਸ ਭੋਜਨ ਦੀ ਤਾਰੀਫ਼ ਕਰਦਾ ਹੈ ਪਰ ਭਾਈ ਸਾਹਿਬ ਜੀ ਆਖਦੇ ਹਨ ਕਿ ਇਨ੍ਹਾਂ ਨੇ ਤਾਂ ਥੋੜੇ ਸਮੇਂ ਹੀ ਇਨ੍ਹਾਂ ਛੱਤੀ ਪਦਾਰਥਾਂ ਦਾ ਅਨੰਦ ਮਾਣਿਆ ਹੈ ਪਰ ਕੜਛੀ ਤਾਂ ਜਦੋਂ ਇਹ ਪਦਾਰਥ ਬਣਨ ਲਗਦੇ ਹਨ ਉਦੋਂ ਤੋਂ ਹੀ ਵਿਚ ਰਹਿ ਕੇ ਸਗੋਂ ਭੋਜਨ ਤਿਆਰ ਕਰਦੀ ਹੈ। ਉਹ ਕਦੇ ਸੁਆਦ ਜਾਂ ਰਸ ਨਹੀਂ ਮਾਣਦੀ। ਸੁਨਿਆਰਾ ਸੋਨੇ ਦੇ ਗਹਿਣਿਆਂ ਅੰਦਰ ਰਤਕਾਂ ਤੇ ਰਤੀਆਂ (ਇਕ ਕਿਸਮ ਦੇ ਨਿੱਕੇ ਨਿੱਕੇ ਲਾਲ ਰੰਗ ਦੇ ਸੋਨੇ ਦੇ ਗਹਿਣਿਆਂ ਅੰਦਰ ਜੜ ਕੇ ਸ਼ੋਭਾ ਵਧਾਉਣ ਵਾਲੇ) ਨੂੰ ਜੜ ਦੇਵੇ ਪਰ ਇਹ ਕਦੇ ਸੋਨੇ ਦਾ ਮੁਕਾਬਲਾ ਨਹੀਂ ਕਰ ਸਕਦੇ। ਇਸੇ ਤਰ੍ਹਾਂ ਗੁਰੂ ਚਰਨਾਂ ਅੰਦਰ ਕੇਵਲ ਛੱਤੀ ਪ੍ਰਕਾਰ ਦਾ ਭੋਜਨ ਹੀ ਨਹੀਂ ਸਗੋਂ ਲੰਗਰ ਚਲੈ ਗੁਰ ਸ਼ਬਦਿ ਦਾ ਵੀ ਲੰਗਰ ਮਾਨੋਂ ਛੱਤੀ ਪ੍ਰਕਾਰ ਦਾ ਅਮ੍ਰਿਤ ਹੀ ਹੈ ਪਰ ਜਿਵੇਂ ਕੜਛੀ ਸੁਆਦ ਤੋਂ ਸੱਖਣੀ ਰਹਿ ਜਾਂਦੀ ਹੈ (ਕੜਛੀਆ ਫਿਰੰਨਿ ਸੁਆਉ ਨ ਜਾਨਣ ਸੁਞੀਆਂ) ਰਤਕਾਂ ਸੋਨੇ ਨਾਲ ਰਹਿ ਕੇ ਮੁੱਲ ਵਧਾ ਨਹੀਂ ਸਕਦੀਆਂ ਇਸ ਤਰ੍ਹਾਂ ਹੀ ਸਾਧ ਸੰਗਤਿ ਵਿਚੋਂ ਕਪਟ ਕਦੇ ਵੀ ਗੁਰ ਉਪਦੇਸ਼ ਦਾ ਅਨੰਦ ਨਹੀਂ ਮਾਣ ਸਕਦਾ। ਗੁਰੂ ਉਪਦੇਸ਼ ਦੇ ਰਸ ਤੋਂ ਸੱਖਣਾ ਹੋਣ ਕਰਕੇ ਰੱਬੀ ਦਰਗਾਹ ਵਿਚ ਢੋਈ ਨਹੀਂ ਪ੍ਰਾਪਤ ਕਰ ਸਕਦਾ, ਬਚਨ ਹਨ।

**ਖਟੁ ਰਸ ਮਿਠ ਰਸ ਮੇਲਿਕੈ ਛਤੀਹ ਭੋਜਨ ਹੋਨਿ ਰਸੋਈ॥**
**ਜੇਵਣਿਹਾਰ ਜਿਵਾਲੀਐ ਚਾਰਿ ਵਰਨ ਛਿਅ ਦਰਸਨ ਲੋਈ॥**

**ਤ੍ਰਿਪਤਿ ਭੁਗਤਿ ਕਰਿ ਹੋਇ ਜਿਸੁ ਜਿਹਬਾ ਸਾਉ ਸਿਞਾਣੈ ਸੋਈ॥**
**ਕੜਛੀ ਸਾਉ ਨ ਸੰਭਲੈ ਛਤੀਹ ਬਿੰਜਨ ਵਿਚਿ ਸੰਜੋਈ॥**
**ਰਤੀ ਰਤਕ ਨਾ ਰਲੈ ਰਤਨਾ ਅੰਦਰਿ ਹਾਰਿ ਪਰੋਈ॥**
**ਸਾਧਸੰਗਤਿ ਗੁਰੁ ਸਬਦ ਸੁਣਿ ਗੁਰਉਪਦੇਸੁ ਆਵੇਸੁ ਨ ਹੋਈ॥**
**ਕਪਟ ਸਨੇਹਿ ਨ ਦਰਗਹ ਢੋਈ॥ ੮॥ (ਵਾਰ-17, ਪਉੜੀ-8)**

ਮਨੁੱਖ ਦੀ ਜ਼ਿੰਦਗੀ ਅੰਦਰ ਇਸ ਗੱਲ ਦੀ ਬਹੁਤੀ ਅਹਿਮੀਅਤ ਨਹੀਂ ਕਿ ਇਸ ਨੇ ਕੀ ਖਾਧਾ ਹੈ ਸਗੋਂ ਅਹਿਮੀਅਤ ਇਸ ਗੱਲ ਦੀ ਜ਼ਿਆਦਾ ਹੈ ਕਿ ਇਸ ਨੇ ਖਾ ਕੇ ਕੀ ਕੀਤਾ ਹੈ। ਜੇ ਤਾਂ "**ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ**" ਫਿਰ ਤਾਂ ਅਜਿਹੇ ਮਨੁੱਖ ਦਾ ਜੀਵਨ ਦਿਨ ਰਾਤ ਚੰਗੇ ਪਦਾਰਥਾਂ ਨੂੰ ਗੰਦਗੀ ਬਣਾਉਣ ਦੀ ਮਾਨੋ ਚਲਦੀ ਫਿਰਦੀ ਮਸ਼ੀਨ ਹੈ ਪਰ ਜੇਕਰ ਸਾਦਾ ਖਾ ਕੇ ਵੀ ਰੱਬੀ ਯਾਦ ਨੂੰ ਕਦੇ ਨਾ ਵਿਸਾਰਿਆ ਤਾਂ ਉਸ ਦਾ ਸਾਦਾ ਭੋਜਨ ਵੀ ਅਮ੍ਰਿਤ ਸਮਾਨ ਹੈ ਕਿਉਂਕਿ ਅਜਿਹਾ ਮਨੁੱਖ ਸਾਦਾ ਖਾ ਕੇ ਕੰਮ ਸਾਦੇ ਨਹੀਂ ਸਗੋਂ ਕੰਮ ਬਹੁਤ ਕੀਮਤੀ ਕਰਦਾ ਹੈ ਇਸੇ ਕਰਕੇ ਵਿਦਵਾਨ ਲੋਕਾਂ ਦੇ ਤੱਤ ਕੱਢੇ ਹੋਏ ਹਨ ਕਿ ਖਾਣ ਲਈ ਨਾ ਜੀਵੋ ਸਗੋਂ ਜਿਊਣ ਲਈ ਖਾਵੋ। ਜਿਹੜੇ ਲੋਕ ਨਿਰੇ ਖਾਣ ਲਈ ਹੀ ਜਿਊਂਦੇ ਹਨ ਉਨ੍ਹਾਂ ਲੋਕਾਂ ਨੇ ਹੀ ਵੰਡੀਆਂ ਪਾ ਕੇ ਲੰਮੇ ਪੁਆੜੇ ਖੜੇ ਕਰ ਦਿੱਤੇ ਹਨ। ਕਿੰਨਾ ਚੰਗਾ ਹੋਵੇ ਜੇ ਕਰ ਇਕ ਦੂਜੇ ਨਾਲ ਵੰਡ ਖਾਣ ਦੀ ਆਦਤ ਬਣਾਈਏ ਜਿਸ ਨਾਲ ਪੈਦਾ ਹੋਏ ਪਿਆਰ ਕਰਕੇ ਅਤੇ ਰੱਬੀ ਰਹਿਮਤ ਮਿਲ ਜਾਣ ਕਰਕੇ ਹਰ ਘਰ ਅੰਦਰ ਹੀ ਮਾਨੋ ਛੱਤੀ ਪ੍ਰਕਾਰ ਦਾ ਭੋਜਨ ਪੱਕੇ। ਅਮੀਰ ਦੇ ਬੱਚੇ ਜ਼ਿਆਦਾ ਖਾ ਕੇ ਰੋਗੀ ਹੋ ਕੇ ਨਾ ਤੜਫਣ ਅਤੇ ਗਰੀਬ ਦੇ ਬੱਚੇ ਭੁੱਖੇ ਹੋਣ ਕਰਕੇ ਨਾ ਤੜਫਣ। ਸਹੀ ਵੰਡ ਸਗੋਂ ਦੋਨਾਂ ਦੀ ਤੜਫਣ ਮਿਟਾ ਕੇ ਸੁਖੀ ਜੀਵਨ ਦੇਵੇਗੀ। ਪ੍ਰੀਤਮ ਸਿੰਘ ਸਫੀਰ ਦੀ ਕਲਮ ਦੇ ਬੋਲ ਹਨ ਕਿ—

**ਟੁਟ ਜਾਵਣ ਕੈਦਾਂ ਹੱਦਬੰਦੀਆਂ, ਵੰਡ ਰਹੇ ਨਾ ਕਾਣੀ॥**
**ਹਰ ਇਕ ਬੰਦਾ ਸ਼ਾਹ ਦੁਨੀਆਂ ਦਾ ਹਰ ਇਕ ਤੀਵੀਂ ਰਾਣੀ॥**

# ਛੱਤ੍ਰ

ਧਰਤੀ ਦੀ ਸੁੰਦਰ ਨਗਰੀ ਵਿਚੋਂ ਜਦੋਂ ਮਨੁੱਖ ਨੇ ਜ਼ਿੰਦਗੀ ਦਾ ਸਫਰ ਸ਼ੁਰੂ ਕੀਤਾ ਹੋਵੇਗਾ ਤਾਂ ਜ਼ਿੰਦਗੀ ਦੀਆਂ ਅਨੇਕਾਂ ਚੁਣੌਤੀਆਂ ਨੇ ਇਸ ਦੇ ਜੀਵਨ ਮਾਰਗ ਵਿੱਚ ਰੁਕਾਵਟਾਂ ਪਾਈਆਂ ਹੋਣਗੀਆਂ। ਕੁਝ ਇਕ ਨਾਲ ਇਸ ਨੇ ਆਪ ਹੀ ਜੂਝ ਕੇ ਉਨ੍ਹਾਂ ਦਾ ਹੱਲ ਕੱਢਿਆ ਪਰ ਕੁਝ ਕੁ ਅਜਿਹੀਆਂ ਸਨ ਜਿਨ੍ਹਾਂ ਦਾ ਹੱਲ ਇਹ ਇਕੱਲਾ ਨਹੀਂ ਕੱਢ ਸਕਿਆ। ਫਿਰ ਇਕ ਦੂਜੇ ਦੇ ਸਹਿਯੋਗੀ ਹੋਏ। ਇਕ ਤੋਂ ਦੋ, ਦੋ ਤੋਂ ਚਾਰ ਅੱਗੇ ਇਹ ਇਕੱਠ ਵੱਧਦਾ ਵੱਧਦਾ ਇਕ ਬਸਤੀ ਅਤੇ ਸਮਾਜ ਦਾ ਨਾਮ ਪ੍ਰਾਪਤ ਕਰ ਗਿਆ। ਸਮਾਜ ਬਣਨ ਕਰਕੇ ਕੁਝ ਅਸੂਲ, ਕਾਨੂੰਨ, ਨਿਯਮ ਬਣ ਗਏ। ਇਨ੍ਹਾਂ ਨਿਯਮ ਦੇ ਲਾਗੂ ਕਰਨ, ਸਮਝਾਉਣ ਅਤੇ ਨਾ ਮੰਨਣ ਵਾਲੇ ਨੂੰ ਸਜ਼ਾ ਦੇਣੀ ਇਹ ਸਾਰੀ ਇਕ ਵੱਖਰੀ ਕਿਸਮ ਦੀ ਜ਼ਿੰਮੇਵਾਰੀ ਸੀ। ਇਸ ਨੂੰ ਕੋਈ ਇਮਾਨਦਾਰੀ ਨਾਲ ਨਿਭਾਵੇ ਇਸ ਲਈ ਸਮਾਜ ਚੰਗੇ ਲੋਕਾਂ ਨੂੰ ਚੁਣ ਕੇ ਅੱਗੇ ਕਰਨ ਲੱਗ ਪਿਆ। ਦਾਨਾ ਪ੍ਰਦਾਨਾ ਅਤੇ ਸਮਾਜ ਦਾ ਚੁਣਿਆ ਹੋਣ ਕਰਕੇ ਸਤਿਕਾਰ ਦਾ ਵੀ ਪਾਤਰ ਬਣ ਗਿਆ। ਇਸ ਦੀ ਵੱਖਰੀ ਪਹਿਚਾਣ ਲਈ ਕੁਝ ਇਕ ਰਹਿਣ ਸਹਿਣ ਦੇ ਢੰਗ ਤਰੀਕੇ ਬਦਲ ਗਏ ਤਾਂ ਕਿ ਇਸ ਜ਼ਿੰਮੇਵਾਰ ਦੀ ਪਹਿਚਾਣ ਹੋ ਸਕੇ। ਇਸ ਰਹਿਣ ਸਹਿਣ ਦੇ ਢੰਗ ਵਿਚੋਂ ਹੀ ਸਿਰ ਉੱਤੇ ਇਕ ਵੱਖਰੀ ਕਿਸਮ ਦੀ ਹਿਫਾਜ਼ਤ ਦਾ ਸਾਧਨ ਬਣ ਗਿਆ ਜਿਸ ਨੂੰ ਸਮਾਂ ਪਾ ਕੇ ਛੱਤਰ ਦੇ ਨਾਮ ਨਾਲ ਜਾਣਿਆ ਜਾਣ ਲੱਗ ਪਿਆ।

ਮਨੁੱਖ ਦੀ ਸੋਚ ਘਟੀਆ ਪਾਸੇ ਨੂੰ ਜਲਦੀ ਪ੍ਰੇਰਿਤ ਹੋ ਜਾਂਦੀ ਹੈ। ਮਨੁੱਖ ਨੇ ਇਸ ਮਿਲੀ ਹੋਈ ਮਾਣ ਵਡਿਆਈ ਨੂੰ ਜ਼ਿੰਮੇਵਾਰੀ ਦੀ ਥਾਂ ਸਗੋਂ ਆਪਣਾ ਮਾਣ ਹੰਕਾਰ ਸਮਝ ਲਿਆ। ਹਉਮੈ ਦਾ ਰੋਗੀ ਹੋਣ ਕਰਕੇ ਇਸ ਨੇ ਛੱਤਰ ਨੂੰ ਇਕ ਹਉਮੈ ਦੀ ਹੀ ਪੂਰਤੀ ਲਈ ਵਰਤਣਾ ਸ਼ੁਰੂ ਕਰ ਦਿੱਤਾ ਜਿਸ ਕਰਕੇ ਝਗੜੇ ਨਿਬੇੜਨ ਵਾਲਾ ਇਕ ਖੁਦ ਹੀ ਝਗੜਾ ਬਣਕੇ ਸਮਾਜ ਅੰਦਰ ਬੱਚੇ ਪੈਦਾ ਕਰਨ ਵਾਲਾ ਹੋ ਗਿਆ। ਬਾਅਦ ਵਿਚ ਧਰਮ ਦੀ ਦੁਨੀਆਂ ਨੂੰ ਬਹੁਤ ਮਿਹਨਤ ਕਰਨੀ ਪਈ ਤਾਂ ਕਿ ਮਨੁੱਖ ਇਸ ਛੱਤਰ ਦੀ ਅਸਲੀਅਤ ਨੂੰ ਸਮਝ ਸਕੇ। ਕੂੜੇ ਮਾਣ ਹੰਕਾਰ ਤੇ ਕਈ ਵਾਰੀ ਠੋਕਰ ਮਾਰਨੀ ਪਈ, ਪਰ ਮਨੁੱਖ ਹਾਲੇ ਤੱਕ ਵੀ ਜ਼ਿੰਮੇਵਾਰੀ ਦੀ ਥਾਂ ਹੰਕਾਰ ਨਾਲ ਜੁੜ ਕੇ ਹੀ ਛੱਤਰਪਤੀ ਹੋਣਾ ਚਾਹੁੰਦਾ ਹੈ। ਐਸੇ ਹੰਕਾਰੀ ਲਈ ਗੁਰਬਾਣੀ ਤਾੜਨਾ ਕਰਦੀ ਹੈ ਕਿ—

**ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥**
**ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥ (1366)**

ਭਗਤ ਨਾਮਦੇਵ ਜੀ ਦੇ ਪਵਿੱਤਰ ਬੋਲ ਸਾਡੇ ਹੰਕਾਰ ਦੇ ਪਰਦੇ ਪਾੜ ਕੇ ਸਾਨੂੰ ਅਸਲੀਅਤ ਦੇ ਨੇੜੇ ਕਰਦੇ ਹਨ ਕਿ ਦੇਖੋ ਭਾਈ ਇਸ ਮੇਰੀ ਪਾਤਿਸ਼ਾਹੀ, ਮੇਰੀ ਪਾਤਿਸ਼ਾਹੀ ਦੀ ਰਟ, ਕੈਰੋਂ, ਦਰਯੋਧਨ ਵਰਗੇ ਲਾਉਂਦੇ ਸਨ। ਉਹ ਆਖਦੇ ਸਨ ਕਿ ਪਾਂਡਵ ਇਥੋਂ ਦੇ ਕੀ ਲਗਦੇ ਹਨ੍ਹ ਇਹ ਤਾਂ ਸਾਡੀ ਹੀ ਮਲਕੀਅਤ ਹੈ। ਅਠਤਾਲੀ ਕੋਹਾਂ ਅੰਦਰ ਫੌਜਾਂ ਦਾ ਖਿਲਾਰ ਖਿਲਰਿਆ ਹੋਇਆ ਸੀ ਪਰ ਕਿਧਰ ਗਈ ਉਹ ਪਾਤਿਸ਼ਾਹੀ ਅਤੇ ਕਿਧਰ ਗਏ ਉਹ ਛੱਤਰ ਜਿਸ ਦੀ ਖਾਤਰ ਇਹ ਅਜਿਹਾ ਕਰਦੇ ਸਨ। ਉਨ੍ਹਾਂ ਦੀਆਂ ਤਾਂ ਛੱਤਰਾਂ ਥੱਲੇ ਰਹਿਣ ਵਾਲੀਆਂ ਦੇਹੀਆਂ ਦਾ ਵੀ ਸਹੀ ਢੰਗ ਨਾਲ ਕਿਰਿਆ ਕਰਮ ਵੀ ਨਹੀਂ ਹੋ ਸਕਿਆ ਸਗੋਂ ਉਨ੍ਹਾਂ ਦੀਆਂ ਦੇਹਾਂ ਗਿਰਝਾਂ ਨੇ ਖਾਧੀਆਂ ਸਨ ਫਿਰ ਕਿਉਂ ਇਸ ਛੱਤਰੈ ਦੀ ਲੜਾਈ ਹੇਠ ਲੋਕਾਂ ਦੇ ਲਹੂ ਨਾਲ ਆਪਣੇ ਜੀਵਨ ਦੀ ਚਾਦਰ ਨੂੰ ਦਾਗੀ ਕਰਦੇ ਹੋ। ਜੀਵਨ ਦਾ ਮਕਸਦ ਸਮਝੋ।

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥ (693)**

ਛੱਤਰ ਦੀ ਪ੍ਰਾਪਤੀ ਲਈ ਯੋਗਤਾ ਦਾ ਖਿਆਲ ਵਿਚੋਂ ਕੱਢ ਕੇ ਕੁਝ ਦੁਸ਼ਟ ਲੋਕ ਆਪਣੀ ਹਉਮੈ ਦੀ ਪੂਰਤੀ ਲਈ ਧੰਨ ਦੇ ਜ਼ੋਰ ਅਤੇ ਕੁਝ ਸਰੀਰਕ ਤਾਕਤਾਂ ਪੈਦਾ ਕਰਕੇ ਆਖਿਰ ਸੰਸਾਰ ਨਗਰੀ ਨੂੰ ਵਸਾਉਣ ਵਾਲੇ ਹੀ ਉਜਾੜੇ ਦਾ ਕਾਰਨ ਬਣੇ ਹੋਏ ਹਨ। ਜਿਨ੍ਹਾਂ ਨੇ ਰਾਖੀ ਕਰਨੀ ਸੀ ਉਹ ਵੀ ਉਜਾੜ ਰਹੇ ਹਨ। ਜਿਨ੍ਹਾਂ ਨੇ ਜਾਨ ਮਾਲ ਦੀ ਰਾਖੀ ਕਰਨੀ ਸੀ ਉਹੋ ਹੀ ਲੋਕਾਂ ਦੇ ਖ਼ੂਨ ਨਾਲ ਆਪਣੇ ਆਪੇ ਨੂੰ ਦਾਗੀ ਕਰੀ ਬੈਠੇ ਹਨ। ਮਰਦ ਅਗੰਮੜੇ ਸਤਿਗੁਰੂ ਜੀ ਦੇ ਬੋਲਾਂ ਨੇ ਸੱਚ ਸੁਣਾਇਆ ਸੀ।

**ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥**
**ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥**
**(1288)**

ਅਜਿਹੇ ਰਾਜਨੀਤਕ ਲੋਕਾਂ ਨੇ ਰਾਜਨੀਤੀ ਨੂੰ ਹੀ ਗੰਦਾ ਕਰ ਦਿੱਤਾ ਹੈ। ਨੈਪੋਲੀਅਨ ਵਰਗੇ ਲੋਕਾਂ ਨੇ ਕਿਹਾ ਸੀ ਕਿ ਰਾਜਨੀਤੀ ਵਿੱਚ ਦਿਲ ਲੋੜ ਨਹੀਂ ਬਲਕਿ ਰਾਜਨੀਤੀ ਵਿੱਚ ਦਿਮਾਗ ਹੀ ਵਰਤਿਆ ਜਾਂਦਾ ਹੈ। ਸੱਚ ਹੈ ਦਿਲ ਹਮਦਰਦੀ ਸਿਖਾਉਂਦਾ ਹੈ ਪਰ ਅਜਿਹੇ ਲੋਕ ਪੱਥਰ ਦਿਲ ਹੁੰਦੇ ਹਨ ਜਿਨ੍ਹਾਂ ਵਿਚੋਂ

ਹਮਦਰਦੀ ਨਹੀਂ ਸਗੋਂ ਚੋਟ ਮਾਰਨ ਦੀ ਸਮਰੱਥਾ ਹੁੰਦੀ ਹੈ। ਗੁਰੂ ਅਮਰਦਾਸ ਜੀ ਤਾਂ ਆਖਦੇ ਹਨ ਕਿ ਤਖ਼ਤ ਉੱਤੇ ਉਹੋ ਹੀ ਬੰਦਾ ਬੈਠਣਾ ਚਾਹੀਦਾ ਹੈ ਜਿਹੜਾ ਤਖਤ ਦੇ ਲਾਇਕ ਹੋਵੇ। ਤਖਤ ਦੇ ਲਾਇਕ ਹੋਣ ਲਈ ਸੱਚ ਦੀ ਪਹਿਚਾਣ ਜ਼ਰੂਰੀ ਹੈ। ਸੱਚ ਤੋਂ ਸੱਖਣੇ ਲੋਕ ਜਦੋਂ ਤਖਤਾਂ 'ਤੇ ਕਾਬਜ਼ ਹੁੰਦੇ ਹਨ ਤਾਂ ਇਨ੍ਹਾਂ ਨੂੰ ਰਾਜੇ ਨਹੀਂ ਕਹਿਣਾ ਚਾਹੀਦਾ ਇਹ ਤਾਂ ਸਗੋਂ ਹੋਰ ਦੁੱਖਾਂ ਵਿੱਚ ਵਾਧਾ ਕਰਨ ਵਾਲੇ ਹੀ ਹੁੰਦੇ ਹਨ।

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥**
**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥**
**ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥ (1088)**

ਧਰਮੀ ਲੋਕਾਂ ਦੀ ਸੋਚ ਹੀ ਅਜਿਹਾ ਰਾਜ ਸਿਰਜ ਸਕਦੀ ਹੈ ਜਿਥੇ ਕਿਸੇ ਨਾਲ ਕੋਈ ਵਿਤਕਰਾ ਨਹੀਂ ਹੁੰਦਾ ਉਥੇ ਦੁੱਖ ਤਕਲੀਫ਼ ਵੀ ਕੋਈ ਨਹੀਂ ਹਰ ਕੋਈ ਨਿਰਭੈ ਹੋ ਕੇ ਵਿਚਰ ਸਕਦਾ ਹੈ। ਅਜਿਹੀ ਥਾਂ ਦਾ ਨਾਮ ਹੀ ਅਸਲ ਵਿਚ ਬੇਗਮਪੁਰਾ ਹੋ ਸਕਦਾ ਹੈ। ਭਗਤ ਰਵਿਦਾਸ ਜੀ ਨੇ ਸੱਚੇ ਸੁੱਚੇ ਮਨੁੱਖਾਂ ਦੇ ਸਾਹਮਣੇ ਅਜਿਹੇ ਰਾਜ ਦਾ ਹੀ ਇਕ ਅਦੁੱਤੀ ਨਕਸ਼ਾ ਰੱਖਿਆ ਸੀ ਜਿਸ ਨੂੰ ਸਿਰਜਣਾ ਹਾਲੇ ਦੂਰ ਦੀ ਬਾਤ ਪ੍ਰਤੀਤ ਹੁੰਦੀ ਹੈ।

**ਬੇਗਮ ਪੁਰਾ ਸਹਰ ਕੋ ਨਾਉ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ॥**
**ਨਾਂ ਤਸਵੀਸ ਖਿਰਾਜੁ ਨ ਮਾਲੁ॥**
**ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥**
**ਅਬ ਮੋਹਿ ਖੂਬ ਵਤਨ ਗਹ ਪਾਈ॥**
**ਊਹਾਂ ਖੈਰਿ ਸਦਾ ਮੇਰੇ ਭਾਈ॥ ੧॥ ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ॥**
**ਦੋਮ ਨ ਸੇਮ ਏਕ ਸੋ ਆਹੀ॥**
**ਆਬਾਦਾਨੁ ਸਦਾ ਮਸਹੂਰ॥**
**ਊਹਾਂ ਗਨੀ ਬਸਹਿ ਮਾਮੂਰ॥ ੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ॥**
**ਮਹਰਮ ਮਹਲ ਨ ਕੋ ਅਟਕਾਵੈ॥**
**ਕਹਿ ਰਵਿਦਾਸ ਖਲਾਸ ਚਮਾਰਾ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ॥ ੩॥ ੨॥ (345)**

ਜਿਨ੍ਹਾਂ ਦੇ ਅੰਦਰ ਇਨਸਾਨੀਅਤ ਦੀ ਦਾਤ ਹੁੰਦੀ ਹੈ ਉਹ ਤਾਂ ਛਤਰਾਂ ਥੱਲੇ ਵੀ ਕਦੇ ਜ਼ਿੰਦਗੀ ਦੀ ਅਸਲੀਅਤ ਨੂੰ ਨਹੀਂ ਭੁੱਲਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਜਿਹੜੇ ਪੰਦਰਾਂ ਭਗਤਾਂ ਦੀ ਬਾਣੀ ਦਰਜ ਹੈ ਉਨ੍ਹਾਂ ਵਿਚੋਂ ਇਕ ਭਗਤ ਪੀਪਾ ਜੀ ਹਨ। ਇਹ ਰਾਜਸਥਾਨ ਕੋਟਾ ਦੇ ਲਾਗੇ ਗਗਨੌਰ ਦੇ ਰਾਜਾ ਸਨ। ਰਾਜ ਭਾਗ ਚੰਗਾ ਸ਼ਾਂਤੀ ਵਾਲਾ ਸੀ ਕੋਈ ਬਾਗੀ ਨਹੀਂ ਸੀ। ਪਰਜਾ ਸਾਰੀ ਸੁਖ ਸ਼ਾਂਤੀ ਨਾਲ ਜ਼ਿੰਦਗੀ ਦੀ ਮੌਜ ਮਾਣ ਰਹੀ ਸੀ। ਰਾਜਾ ਪੀਪਾ ਜੀ ਕੋਲ ਵੀ ਬਾਰਾਂ ਰਾਣੀਆਂ ਸਨ। ਭਾਵ ਹਰ ਕਿਸਮ ਦਾ ਸੁੱਖ ਉਨ੍ਹਾਂ ਦੇ ਚਰਨਾਂ ਨੂੰ ਚੁੰਮ ਰਿਹਾ ਸੀ। ਇਕ ਫਕੀਰਾਂ ਦੀ ਮੰਡਲੀ ਨੇ ਧਾਰਮਿਕ ਸਮਾਗਮ ਕੀਤਾ। ਭਗਤ ਪੀਪਾ ਜੀ ਨੇ ਵੀ ਉਹ ਸੁਣਿਆ। ਅੰਦਰ ਜਿਹੜੀ ਲਗਨ ਸ਼ਾਂਤ ਹੋਈ ਬੈਠੀ ਸੀ ਉਸ ਨੂੰ ਮਾਨੋ ਇਕ ਚਿੰਗਾਰੀ ਲੱਗ ਗਈ। ਉਨ੍ਹਾਂ ਫਕੀਰਾਂ ਅੱਗੇ ਰਾਜਾ ਪੀਪਾ ਜੀ ਹੱਥ ਜੋੜ ਕੇ ਖਲੋਤੇ ਹੋਏ ਇਨ੍ਹਾਂ ਬਚਨਾਂ ਦੀ ਬਾਬਤ ਪੁੱਛ ਰਹੇ ਸਨ। ਫਕੀਰਾਂ ਨੇ ਜਵਾਬ ਦਿੱਤਾ ਕਿ ਅਸੀਂ ਇਹ ਦਾਤ ਭਗਤ ਰਾਮਾਨੰਦ ਜੀ ਬਨਾਰਸ ਵਾਸੀ ਕੋਲੋਂ ਪ੍ਰਾਪਤ ਕੀਤੀ ਹੈ। ਭਗਤ ਪੀਪਾ ਜੀ ਸਾਰੀ ਤਿਆਰੀ ਕਰਕੇ ਭਗਤ ਰਾਮਾਨੰਦ ਜੀ ਕੋਲ ਚਲੇ ਗਏ। ਭਗਤ ਰਾਮਾਨੰਦ ਜੀ ਰੱਬੀ ਪ੍ਰੇਮ ਵਿਚ ਬੇਪ੍ਰਵਾਹ ਸਨ ਉਨ੍ਹਾਂ ਨੇ ਪਿਆਰ ਦੇਣ ਦੀ ਥਾਂ ਸਗੋਂ ਭਗਤ ਪੀਪਾ ਜੀ ਦੀ ਹਾਲਤ ਦੇਖ ਕੇ ਚੰਗੀ ਤਰ੍ਹਾਂ ਤਾੜਨਾ ਕੀਤੀ ਤੇ ਸਮਝਾਇਆ ਕਿ ਜਿਹੜੇ ਨੌਕਰਾਂ ਚਾਕਰਾਂ ਨਾਲ, ਰਾਣੀਆਂ ਤੇ ਵਜ਼ੀਰਾਂ ਨਾਲ ਛੱਤਰਪਤੀ ਹੋ ਕੇ ਆਇਆ ਹੈਂ ਇਹ ਸਿਰਫ ਹੰਕਾਰ ਦਾ ਪ੍ਰਗਟਾਵਾ ਹੈ। ਮਨੁੱਖ ਦਾ ਤਾਂ ਸਰੀਰ ਵੀ ਰੱਬੀ ਦਰਗਾਹ ਵਿਚ ਸਾਥੀ ਨਹੀਂ ਬਣਦਾ ਪਰ ਤੁਸੀਂ ਤਾਂ ਇੰਨਾ ਅੰਡਬਰ ਖਿੱਚੀ ਫਿਰਦੇ ਹੋ। ਤਾੜਨਾ ਵੀ ਪਿਆਰੀ ਲੱਗੀ ਸਾਰਾ ਕੁਝ ਛੱਡ ਛਡਾ ਕੇ ਸਚੀ ਲਗਨ ਨੇ ਸੱਚੀ ਭਗਤੀ ਨਾਲ ਜੋੜ ਦਿੱਤਾ। ਛਤਰਾਂ ਦਾ ਮਾਣ ਹੰਕਾਰ ਤਿਆਗ ਦਿੱਤਾ। ਕੁਰਾਹੇ ਤਾਂ ਮਾਣ ਹੰਕਾਰ ਹੀ ਪਾਉਂਦਾ ਸੀ ਛੱਤਰ ਤਾਂ ਕੁਰਾਹੇ ਨਹੀਂ ਪਾਉਂਦਾ ਉਹ ਤਾਂ ਸਗੋਂ ਜ਼ਿੰਮੇਵਾਰੀ ਦਾ ਅਹਿਸਾਸ ਦਿਵਾਉਂਦਾ ਹੈ। ਬਾਰਾਂ ਰਾਣੀਆਂ ਵਿਚੋਂ ਇਕ ਸੀਤਾ ਜੀ ਨਾਮ ਦੀ ਰਾਣੀ ਨੇ ਵੀ ਸਾਦਗੀ ਧਾਰਨ ਕਰ ਲਈ। ਸੁਰਤਿ ਨੇ ਹੰਕਾਰ ਦੀਆਂ ਦੀਵਾਰਾਂ ਤੋੜ ਕੇ ਧਰਮ ਦੀਆਂ ਪਉੜੀਆਂ ਚੜ੍ਹ ਕੇ ਉਹ ਮੁਕਾਮ ਹਾਸਿਲ ਕਰ ਲਿਆ ਕਿ ਉਨ੍ਹਾਂ ਦੇ ਮੁਖਾਰਬਿੰਦ ਤੋਂ ਨਿਕਲੇ ਬੋਲ ਗੁਰਬਾਣੀ ਬਣ ਗਏ। ਧੰਨ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਉਨ੍ਹਾਂ ਦਾ ਅੰਮ੍ਰਿਤ ਬਚਨ **ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ** ਅੰਕਿਤ ਹੈ।

ਸਤਿਗੁਰੂ ਜੀ ਦੇ ਸੀਸ ਉੱਤੇ ਵੀ ਛੱਤਰ ਝੁਲਦਾ ਹੈ ਪਰ ਇਥੇ ਪਾਪ ਨਹੀਂ ਸਗੋਂ ਪਾਪੀ ਨੂੰ ਵੀ ਜੀਵਨ ਦੀ ਸੇਧ ਬਖਸ਼ਿਸ਼ ਕੀਤੀ ਜਾਂਦੀ ਹੈ। ਗੁਰਮਤਿ ਅੰਦਰ

ਤਾਂ ਮੰਨਿਆ ਜਾਂਦਾ ਹੈ ਕਿ ਅਸਲ ਛੱਤਰ ਦਾ ਮਾਲਿਕ ਤਾਂ ਰੱਬ ਹੀ ਹੈ ਕਿਉਂਕਿ ਉਸ ਦੇ ਦਰਬਾਰ ਵਰਗਾ ਕਿਸੇ ਦਾ ਦਰਬਾਰ ਨਹੀਂ ਅਤੇ ਉਸ ਦੇ ਚਉਰ ਛੱਤਰ ਵਰਗਾ ਕਿਸੇ ਦਾ ਚੌਰ ਛੱਤਰ ਨਹੀਂ।

**ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥**
**ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥ (964)**

ਸਿੱਖੀ ਦਾ ਹਰ ਕਰਮ ਰੱਬੀ ਹੁਕਮ ਅਨੁਸਾਰ ਹੈ ਜਾਂ ਸਿੱਖੀ ਤਾਂ ਅਸਲ ਵਿਚ ਹੁਕਮ ਰਜਾਈ ਦੀ ਹੀ ਸੱਚੀ ਵਿਆਖਿਆ ਹੈ ਜਿਸ ਕਰਕੇ ਇਥੇ ਗੁਰੂ ਪਾਤਿਸ਼ਾਹਾਂ ਜੀ ਦੇ ਸੀਸ 'ਤੇ ਵੀ ਛੱਤਰ ਝੁਲਦਾ ਹੈ ਪਰ ਇਸ ਛੱਤਰ ਵਿਚ ਵੀ ਦੋ ਬਹੁਤ ਅਹਿਮ ਗੱਲਾਂ ਹਨ। ਪਹਿਲੀ ਕਿ ਇਥੇ ਹਮੇਸ਼ਾਂ ਬਹੁਤ ਪਰਖ ਪ੍ਰੀਖਿਆ ਤੋਂ ਬਾਅਦ ਹੀ ਇਹ ਤਖ਼ਤ ਤੇ ਛੱਤਰ ਨਸੀਬ ਹੁੰਦਾ ਹੈ। ਇਥੇ ਤਖਤ ਤੇ ਤਖ਼ਤ ਦਾ ਲਾਇਕ ਹੀ ਸੁਸ਼ੋਭਿਤ ਕੀਤਾ ਜਾਂਦਾ ਹੈ। ਦੂਜਾ ਛੱਤਰ ਹੰਕਾਰ ਦੀ ਨਹੀਂ ਸਗੋਂ ਪਿਆਰ ਦੀ ਦਾਤ ਵੰਡਦਾ ਹੈ। ਇਥੇ ਦੁਨੀਆਂ ਦੇ ਬਾਕੀ ਰਾਜਿਆਂ ਮਹਾਰਾਜਿਆਂ ਵਾਂਗ ਨਿਰਾ ਔਲਾਦ ਦਾ ਹੱਕ ਨਹੀਂ ਸਗੋਂ ਜਿਹੜਾ ਵੀ ਲਾਇਕ ਹੋਵੇਗਾ ਉਹੋ ਹੀ ਦਾਤ ਲੈ ਸਕਦਾ ਹੈ। ਇਹ ਫੈਸਲਾ ਕਦੇ ਗੁਰੂ ਪਾਤਿਸ਼ਾਹ ਜੀ ਨੇ ਮਹਿਲਾਂ ਕੋਲੋਂ, ਮਾਤਾ ਪਿਤਾ ਕੋਲੋਂ ਜਾਂ ਗੁਰਸਿੱਖਾਂ ਕੋਲੋਂ ਪੁੱਛ ਕੇ ਨਹੀਂ ਕੀਤਾ ਸਗੋਂ ਆਪ ਹੀ ਅਡੋਲ ਫੈਸਲਾ ਦਿੱਤਾ ਹੈ। ਇਸ ਕਰਕੇ ਹੀ ਭਾਈ ਗੁਰਦਾਸ ਜੀ ਦੁਨੀਆ ਦੇ ਬਾਦਸ਼ਾਹਾਂ ਤੋਂ ਗੁਰੂ ਘਰ ਦੀ ਰੀਤ ਨੂੰ ਨਿਰਾਲੀ ਕਰਕੇ ਬਿਆਨ ਕਰਦੇ ਹਨ।

**ਸਤਿਗੁਰੁ ਸਚਾ ਪਾਤਿਸਾਹੁ, ਕੂੜੇ ਬਾਦਿਸਾਹ ਦੁਨੀਆਵੇ ॥**
**ਸਤਿਗੁਰੁ ਨਾਥਾ ਨਾਥੁ ਹੈ, ਹੋਇ ਨਉਂ ਨਾਥ ਅਨਾਥ ਨਿਥਾਵੇ ॥**
**ਸਤਿਗੁਰੁ ਸਚੁ ਦਾਤਾਰੁ ਹੈ, ਹੋਰੁ ਦਾਤੇ ਫਿਰਦੇ ਪਾਛਾਵੇ ॥**
**ਸਤਿਗੁਰੁ ਕਰਤਾ ਪੁਰਖੁ ਹੈ, ਕਰਿ ਕਰਤੂਤਿ ਨਿਨਾਵਨਿ ਨਾਵੇ ॥**
**ਸਤਿਗੁਰੁ ਸਚਾ ਸਾਹੁ ਹੈ, ਹੋਰ ਸਾਹ ਅਵੇਸਾਹ ਉਚਾਵੇ ॥**
**ਸਤਿਗੁਰੁ ਸਚਾ ਵੈਦੁ ਹੈ, ਹੋਰੁ ਵੈਦੁ ਸਭ ਕੈਦ ਕੂੜਾਵੈ ॥**
**ਵਿਣੁ ਸਤਿਗੁਰੁ ਸਭਿ ਨਿਗੋਸਾਵੈ ॥ (ਵਾਰ-15/1)**

ਰੱਬ ਸੱਚਾ, ਉਸ ਦਾ ਤਖ਼ਤ ਸਚਾ, ਉਸਦਾ ਛਤਰ ਵੀ ਸੱਚਾ ਹੈ ਉਸ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਆਪਣੇ ਵਰਗਾ ਹੀ ਸੱਚਾ ਛੱਤਰ ਬਖਸ਼ਿਸ਼ ਕੀਤਾ ਹੋਇਆ ਹੈ। ਇਸ ਛੱਤਰ ਥੱਲੇ ਹੋਰ ਕੋਈ ਰਾਜਾ ਨਹੀਂ ਭਾਵ ਇਥੇ ਸਭ ਕਾਲ ਇਕੋ ਜਿਹਾ ਪਿਆਰ ਹੈ ਕੋਈ ਖਿਚੋਤਾਣ ਨਹੀਂ ਭਾਈ ਗੁਰਦਾਸ ਜੀ ਦੇ ਬਚਨ ਹਨ :—

ਇਕੁ ਛਤਿ ਰਾਜੁ ਕਮਾਂਵਦਾ, ਦੁਸਮਣੁ ਦੂਣੁ ਨ ਸੋਰ ਸਰਾਬਾ॥
ਆਦਲੁ ਅਦਲ ਚਲਾਇਦਾ, ਜਾਲਮੁ ਜੁਲਮ ਨ ਜੋਰ ਜਰਾਬਾ॥

(ਵਾਰ-24/3)

ਇਹੋ ਹੀ ਪਵਿੱਤਰ ਛੱਤਰ ਬਾਬਾ ਲਹਿਣਾ ਜੀ ਨੂੰ ਪ੍ਰਾਪਤ ਹੋਇਆ। ਉਹ ਵੀ ਸੱਚੇ ਤਖਤ 'ਤੇ ਬਿਰਾਜ ਕੇ ਸਚਾ ਪਾਤਿਸ਼ਾਹ ਜੀ ਬਣੇ।

ਨਾਨਕਿ ਰਾਜੁ ਚਲਾਇਆ ਸਚੁ ਕੋਟ ਸਤਾਣੀ ਨੀਵ ਦੈ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥ (966)

ਧੰਨ ਗੁਰੂ ਅੰਗਦ ਸਾਹਿਬ ਜੀ ਨੇ ਵੀ ਪੂਰਨ ਪ੍ਰੀਖਿਆ ਲੈ ਕੇ ਇਹੋ ਛੱਤਰ ਧੰਨ ਗੁਰੂ ਅਮਰਦਾਸ ਜੀ ਨੂੰ ਬਖਸ਼ਿਸ਼ ਕਰ ਦਿੱਤਾ।

ਸੋ ਟਿਕਾ ਸੋ ਛੱਤਰ ਸਿਰਿ ਸੋਈ ਸਚਾ ਤਖਤੁ ਟਿਕਾਈ॥ (ਵਾਰ-1/46)

ਗੁਰੂ ਅਮਰਦਾਸ ਜੀ ਮਹਾਰਾਜ ਨੇ ਸਰੀਰਕ ਚੋਲਾ ਤਿਆਗਣ ਤੋਂ ਪਹਿਲਾਂ ਇਹੋ ਛੱਤਰ ਧੰਨ ਗੁਰੂ ਰਾਮਦਾਸ ਜੀ ਨੂੰ ਬਖਸ਼ਿਸ਼ ਕਰ ਦਿੱਤਾ। ਭੱਟ ਮਥਰਾ ਜੀ ਨੇ ਸਾਰੀ ਲੜੀ ਦਾ ਹੀ ਜ਼ਿਕਰ ਸਪੱਸ਼ਟ ਕਰ ਦਿੱਤਾ ਹੈ ਕਿ ਇਹ ਉਹੋ ਛੱਤਰ ਹੈ ਜਿਹੜਾ ਅਕਾਲ ਪੁਰਖ ਜੀ ਨੇ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਦਿੱਤਾ ਸੀ। ਗੁਰੂ ਨਾਨਕ ਸਾਹਿਬ ਜੀ ਵਲੋਂ ਗੁਰੂ ਅੰਗਦ ਸਾਹਿਬ ਨੂੰ ਤੇ ਗੁਰੂ ਅੰਗਦ ਸਾਹਿਬ ਜੀ ਵਲੋਂ ਗੁਰੂ ਅਮਰਦਾਸ ਜੀ ਨੂੰ ਤੇ ਫਿਰ ਧੰਨ ਗੁਰੂ ਰਾਮਦਾਸ ਜੀ ਨੂੰ ਪ੍ਰਾਪਤ ਹੋਇਆ ਹੈ। ਭੱਟ ਮਥਰਾ ਜੀ ਦੇ ਬਚਨ ਹਨ ਕਿ—

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥ (1408)

ਗੁਰੂ ਅਮਰਦਾਸ ਜੀ ਨੇ ਇਹ ਅਮਰ ਛੱਤਰ ਗੁਰੂ ਰਾਮਦਾਸ ਜੀ ਨੂੰ ਬਖਸ਼ਿਸ਼ ਕਰਕੇ ਸੱਚਾ ਪਾਤਿਸ਼ਾਹ ਸੋਢੀ ਸੁਲਤਾਨ ਬਣਾ ਕੇ ਤਖ਼ਤ 'ਤੇ ਬਿਰਾਜਮਾਨ ਕਰ ਦਿੱਤਾ। ਅੱਗੇ ਗੁਰੂ ਰਾਮਦਾਸ ਜੀ ਮਹਾਰਾਜ ਨੇ ਵੀ ਉਹੋ ਹੀ ਵੀਚਾਰ ਰੱਖਣੀ ਸੀ। ਗੁਰੂ ਰਾਮਦਾਸ ਜੀ ਵੇਲੇ ਤਾਂ ਗੁਰੂ ਦੀ ਚੋਣ ਦਾ ਮਸਲਾ ਵੀ ਬਿਲਕੁਲ ਸਪੱਸ਼ਟ ਹੋ ਗਿਆ ਸੀ। ਸੋ ਪੁਰਾਤਨ ਚਲੀ ਆ ਰਹੀ ਰੀਤ ਮੁਤਾਬਿਕ ਧੰਨ ਗੁਰੂ ਰਾਮਦਾਸ ਜੀ ਨੇ ਇਸ ਸੱਚ ਦੇ ਛੱਤਰ ਨੂੰ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਬਖਸ਼ਿਸ਼ ਕਰ ਦਿੱਤਾ।

ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ॥
ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥ (1409)

ਭਾਈ ਗੁਰਦਾਸ ਜੀ ਆਖਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਵੀ ਇਹੋ ਸੱਚੀ ਅਗਵਾਈ ਵਾਲਾ ਸੱਚਾ ਛੱਤਰ ਸੀ।

**ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ॥**
**ਹਰਿਗੋਵਿੰਦ ਗੁਰ ਛਤ੍ਰ ਚੰਦੋਆ॥ (ਵਾਰ-39/4)**

ਅੱਗੇ ਇਹੋ ਰੀਤ ਗੁਰੂ ਗੋਬਿੰਦ ਸਿੰਘ ਜੀ ਤੋਂ ਹੁੰਦੀ ਹੋਈ ਫਿਰ ਸਦੀਵ ਕਾਲ ਲਈ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਾਪਤ ਹੋਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਭਗਤ ਰਵਿਦਾਸ ਜੀ ਕ੍ਰਿਪਾ ਕਰਦੇ ਹਨ ਕਿ ਹੇ ਅਕਾਲ ਪੁਰਖ ਮੇਰੇ ਪਿਆਰੇ ਲਾਲ ਜੀਉ ਇਹ ਤੁਹਾਡੀ ਕ੍ਰਿਪਾ ਨਾਲ ਛੱਤਰ ਮਿਲਦਾ ਹੈ। ਇਸ ਦੀ ਪ੍ਰਾਪਤੀ ਲਈ ਕੋਈ ਮਨੁੱਖੀ ਯੋਗਤਾ, ਚਲਾਕੀ ਜਾਂ ਚਤੁਰਾਈ ਨਹੀਂ ਸਗੋਂ ਨਿਰੋਲ ਰੱਬੀ ਰਹਿਮਤ ਚਾਹੀਦੀ ਹੈ।

**ਐਸੀ ਲਾਲ ਤੁਝ ਬਿਨੁ ਕਉਨੁ ਕਰੈ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥ ੧॥ ਰਹਾਉ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁੰਹੀ ਢਰੈ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥**
**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ ੨॥** (1106)

ਗੁਰੂ ਸਾਹਿਬ ਜੀ ਨੇ ਸਾਰੀਆਂ ਦਾਤਾਂ ਸਾਨੂੰ ਦਿੱਤੀਆਂ ਸਨ ਪਰ ਅਸੀਂ ਅਕਲਾਂ ਨੂੰ ਤਾਲੇ ਮਾਰ ਕੇ ਠੋਕਰਾਂ ਅਤੇ ਦੁਖਾਂ ਭਰੀ ਜ਼ਿੰਦਗੀ ਗੁਜ਼ਾਰਦੇ ਹਾਂ। ਗੁਰੂ ਪਾਤਿਸ਼ਾਹ ਕੋਲੋਂ ਅਗਵਾਈ ਲਈ ਹੁੰਦੀ ਤਾਂ ਜਦੋਂ ਸਾਡੇ ਕੋਲ ਰਾਜ ਆਇਆ ਸੀ ਤਾਂ ਅਸੀਂ ਡੋਗਰਿਆਂ ਪਿਛੇ ਲੱਗ ਕੇ ਬਰਬਾਦ ਨਾ ਕਰਦੇ। ਸੱਚੇ ਪਾਤਿਸ਼ਾਹ ਦੀ ਸੱਚੀ ਪਾਤਿਸ਼ਾਹੀ ਭੋਗਣ ਵਾਲੀ ਕੌਮ ਆਪ ਵੀ ਰੋ ਰਹੀ ਹੈ ਅਤੇ ਸਿੱਖ ਰਾਜ ਦੇ ਇਤਿਹਾਸਕ ਪੰਨੇ ਵੀ ਮਾਨੋ ਰੋ ਰਹੇ ਹਨ। ਅਜੋਕੇ ਸਮੇਂ ਅੰਦਰ ਵੀ ਜੇਕਰ ਸਾਡੇ ਲੀਡਰ ਇਸ ਛੱਤਰ ਨੂੰ ਹੰਕਾਰ ਦੀ ਥਾਂ ਫਰਜ਼ ਜਾਂ ਜ਼ਿੰਮੇਵਾਰੀ ਦਾ ਅਹਿਸਾਸ ਕਰ ਲੈਣ ਤਾਂ ਉਹ ਕੌਮ ਨੂੰ ਵੇਚਣ ਦੀ ਥਾਂ ਸਗੋਂ ਖੁਦ ਕੌਮ ਦੀ ਖਾਤਰ ਗੁਰੂ ਜੀ ਅੱਗੇ ਵਿੱਕ ਕੇ ਸੱਚੀ ਅਗਵਾਈ ਦੇਣ। ਸੱਚੇ ਸੁੱਚੇ ਰਾਜ ਨੂੰ ਦੇਖਮ ਦੀ ਅੱਖਾਂ ਅੰਦਰ ਭੁੱਖ ਹੈ। ਚੰਗੇ ਨੇਕ ਲੀਡਰਾਂ ਦੀ ਸਖ਼ਤ ਲੋੜ ਹੈ ਮਾਲਿਕ ਆਪਣਾ ਮਿਹਰ ਭਰਿਆ ਹੱਥ ਰੱਖੇ। ਦੁਨਿਆਵੀ ਤਖਤ ਤਾਂ ਇਕ ਪਾਸੇ ਹੁਣ ਤਾਂ ਅਕਾਲ ਦੇ ਤਖ਼ਤ 'ਤੇ ਵੀ ਅਸੀਂ ਬੇਇਨਸਾਫੀ ਕਰਨ ਲੱਗਿਆਂ ਗੁਰੇਜ ਨਹੀਂ ਕਰਦੇ। ਸਰਮਦ ਫਕੀਰ ਦੀਆਂ ਰੁਬਾਈਆਂ ਦੇ ਤਰਜਮੇ ਵਿਚੋਂ ਇਕ ਰੁਬਾਈ ਦਾ ਤਰਜਮਾ ਹੈ ਕਿ ਇਹ ਦੁਨੀਆਂ ਦੀ

ਦੌਲਤ ਸਿਰਫ ਅੱਖ ਦਾ ਹੀ ਧੋਖਾ ਹੈ। ਇਹ ਚਾਰ ਦਿਨਾਂ ਦੀ ਮਹਿਮਾਨੀ ਹੈ। ਇਸ ਲਈ ਕਿਉਂ ਪਾਪ ਕਰਕੇ ਆਪ ਹੀ ਦੁੱਖਾਂ ਦਰਦਾਂ ਨੂੰ ਸਹੇੜਨਾ ਹੈ।

**ਇਹਦਾ ਰਹੇ ਨਾ ਨਾਮ ਨਿਸ਼ਾਨ ਬਾਕੀ,**
**ਦੌਲਤ ਜਾਪਦੀ ਜਿਹੜੀ ਸੰਸਾਰ ਦੀ ਉਏ॥**
**ਇਹ ਨਜ਼ਰ ਦੇ ਧੋਖੇ ਤੋਂ ਵੱਧ ਕੁਝ ਨਾ,**
**ਸੁਫਨੇ ਵਾਂਗ ਉਡਾਰੀਆਂ ਮਾਰਦੀ ਉਏ॥**
**ਕਾਹਨੂੰ ਵਹਿਮ ਗੁਮਾਨ ਤੇ ਖੁਸ਼ ਹੋਵੇਂ,**
**ਦੁਨੀਆਂ ਇਹ ਮਹਿਮਾਨ ਦਿਨ ਚਾਰ ਦੀ ਉਏ॥**
**ਦੁੱਖਾਂ ਦਰਦਾਂ ਦੀ ਖਾਣ ਵਜੂਦ ਇਹਦਾ,**
**ਜਾਈਂ ਸਮਝ ਤੂੰ ਗੱਲ ਇਸਰਾਰ ਦੀ ਉਏ॥**

# ਛਾਇਆ

ਦਰੱਖਤ ਕੋਲ ਆਮ ਕਰਕੇ ਚਾਰ ਚੀਜ਼ਾਂ ਹੁੰਦੀਆਂ ਹਨ—ਪੱਤੇ, ਫੁੱਲ, ਫਲ ਅਤੇ ਛਾਂ। ਇਨ੍ਹਾਂ ਵਿਚੋਂ ਤਿੰਨ ਚੀਜ਼ਾਂ ਸੱਚੀਆਂ ਹਨ ਪਰ ਇਕ ਛਾਂ ਝੂਠੀ ਹੈ। ਮਨੁੱਖ ਆਪ ਕੂੜ ਅਤੇ ਕੂੜੀ ਬਿਰਤੀ ਦਾ ਮਾਲਿਕ ਹੋਣ ਕਰਕੇ ਕੂੜ ਨਾਲ ਦੋਸਤੀ ਜਲਦੀ ਪਾ ਲੈਂਦਾ ਹੈ ਅਸਲ ਤੇ ਇਤਬਾਰ ਨਹੀਂ ਕਰਦਾ **'ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥'** ਬੰਦਾ ਪੱਤਿਆਂ ਫੁੱਲਾਂ ਫਲਾਂ ਨਾਲ ਸਾਂਝ ਪਾਵੇ ਤਾਂ ਧੋਖਾ ਨਹੀਂ ਹੋਣਾ ਪਰ ਛਾਂ ਨੇ ਹਮੇਸ਼ਾਂ ਹੀ ਧੋਖਾ ਕਰਨਾ ਹੈ। ਬੰਦਾ ਸਥਿਰ ਦੇਖ ਕੇ ਘੜੀ ਪਲ ਛਾਂ ਮਾਨਣ ਲੱਗਦਾ ਹੈ ਪਰ ਥੋੜੇ ਸਮੇਂ ਮਗਰੋਂ ਹੀ ਇਹ ਆਪਣਾ ਸਥਾਨ ਬਦਲ ਲੈਂਦੀ ਹੈ। ਬਾਕੀ ਚੀਜ਼ਾਂ ਭੁੱਖ ਮਿਟਾ ਸਕਦੀਆਂ ਹਨ ਪਰ ਛਾਂ ਕਦੇ ਭੁੱਖ ਨਹੀਂ ਮਿਟਾ ਸਕਦੀ। ਫੁੱਲ, ਫਲ ਔਖੇ ਸਮੇਂ ਕੰਮ ਆ ਸਕਦੇ ਹਨ ਪਰ ਛਾਂ ਤਾਂ ਹਨ੍ਹੇਰਿਆਂ ਅੰਦਰ ਸਾਥ ਛੱਡ ਜਾਂਦੀ ਹੈ। ਇਸ ਸੰਸਾਰ ਵਿਚ ਰਹਿੰਦਿਆਂ ਹੀ ਮਨੁੱਖ ਨਾਮ ਰੂਪ ਫਲਾਂ ਨਾਲ ਜਨਮਾਂ ਜਨਮਾਂ ਦੀ ਭੁੱਖ ਮਿਟਾ ਸਕਦਾ ਸੀ ਪਰ ਇਹ ਫਲ ਖਾਣ ਦੀ ਮਾਇਕੀ ਛਾਂ ਦਾ ਸੁਖ ਮਾਨਣ ਲੱਗ ਪਿਆ। ਆਖਿਰ ਇਸ ਛਾਂ ਨੇ ਸਥਿਰ ਨਹੀਂ ਰਹਿਣਾ ਸੀ ਜਿਸ ਕਰਕੇ ਮੁੜ ਝੋਲੀ ਵਿੱਚ ਪਛਤਾਵਾ ਹੀ ਪਿਆ। ਨਿਰਮਲ ਬਚਨ ਹਨ :—

**ਬਿਰਖ ਕੀ ਛਾਇਆ ਸਿਉ ਰੰਗ ਲਾਵੈ ॥**
**ਓਹ ਬਿਨਸੈ ਉਹੁ ਮਨਿ ਪਛੁਤਾਵੈ ॥** (268)

ਇਹ ਦੁਨੀਆਂ ਦੇ ਚਾਰ ਕੁ ਦਿਨਾਂ ਦਾ ਸੁੱਖ ਮਨੁੱਖ ਨੂੰ ਜ਼ਿੰਦਗੀ ਦਾ ਮਕਸਦ ਭੁਲਾ ਦਿੰਦਾ ਹੈ ਪਰ ਦੁੱਖ ਦੀ ਗੱਲ ਇਹ ਹੈ ਕਿ ਫਿਰ ਇਹ ਸੁਖ ਵੀ ਸਾਥ ਨਹੀਂ ਦਿੰਦਾ। ਇਹ ਸਾਰੇ ਧੰਨ ਪਦਾਰਥ ਦਾ ਉਸੇ ਵਕਤ ਹੀ ਹੋਰ ਕੋਈ ਮਾਲਿਕ ਬਣ ਬੈਠਦਾ ਹੈ। ਇਹ ਬਹੁਤ ਪੁਰਾਤਨ ਸਮੇਂ ਤੋਂ ਹੁੰਦਾ ਆ ਰਿਹਾ ਹੈ ਪਰ ਮਨੁੱਖ ਸਮਝਣ ਦੀ ਥਾਂ ਸਗੋਂ ਅਣਜਾਣ ਬਣ ਕੇ ਵਾਰ ਵਾਰ ਫਸ ਜਾਂਦਾ ਹੈ। ਗੁਰਬਾਣੀ ਤਾਂ ਸਮਝਾਉਂਦੀ ਹੈ ਕਿ—

**ਜਸ ਦੇਖੀਐ ਤਰਵਰ ਕੀ ਛਾਇਆ ॥**
**ਪ੍ਰਾਨ ਗਏ ਕਹੁ ਕਾ ਕੀ ਮਾਇਆ ॥** (325)

ਜੀਵ ਵਿਚਾਰਾ ਆਪਣੀ ਹੀ ਅਕਲ ਦੇ ਚਾਨਣ ਅੰਦਰ ਦੇਖ ਕੇ ਧੋਖਾ ਖਾ ਜਾਂਦਾ ਹੈ ਕਿਉਂਕਿ ਮਾਇਆ ਮਨੁੱਖ ਨੂੰ ਅਜਿਹਾ ਭੁਲੇਖਾ ਦਿੰਦੀ ਹੈ ਕਿ ਇਹ ਰੱਬ ਦਾ ਪੱਲਾ ਛੱਡ ਕੇ ਮਾਇਆ ਮਗਰ ਦੌੜ ਪੈਂਦਾ ਹੈ। ਅਜਿਹੇ ਹਵਾਈ ਕਿਲ੍ਹੇ ਬਣਾਉਂਦੀ ਹੈ ਜਾਂ ਰੇਤਲੇ ਇਲਾਕੇ ਵਿਚ ਪਾਣੀ ਦਾ ਭੁਲੇਖਾ ਹੋਣ ਵਾਂਗੂੰ ਅਜਿਹਾ

ਭਰਮਾਉਂਦੀ ਹੈ ਜੀਵ ਸਚ ਸਮਝ ਬੈਠਦਾ ਹੈ। ਨੇੜੇ ਜਾ ਕੇ ਅਸਲੀਅਤ ਦੇਖਣ ਤੱਕ ਇਹ ਆਪਣੇ ਜੀਵਨ ਦਾ ਸਰਮਾਇਆ ਉਜਾੜ ਚੁੱਕਾ ਹੁੰਦਾ ਹੈ। ਜੋ ਲੈਣ ਆਇਆ ਸੀ ਉਸ ਨੂੰ ਇਕੱਠਾ ਨਹੀਂ ਕੀਤਾ ਜੋ ਇਕੱਠਾ ਕੀਤਾ ਉਹ ਨਾਲ ਨਹੀਂ ਚਲਦਾ। ਦੋਵੇਂ ਹੱਥ ਝਾੜ ਕੇ ਹੀਰਿਆਂ ਦਾ ਵਪਾਰੀ ਕੌਡੀਆਂ ਤੋਂ ਵੀ ਲਾਭ ਨਹੀਂ ਲੈ ਸਕਦਾ ਕਿਉਂਕਿ ਇਨ੍ਹਾਂ ਦਾ ਮੁੱਲ ਹੈ ਕੋਈ ਨਹੀਂ ਭਾਵ ਬੇਅਰਥ ਹੀ ਹਨ।

**ਹਰਿਚੰਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ॥**
**ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ॥**
(803)

ਇਸ ਮਾਇਆ ਦੇ ਭੁਲੇਖੇ ਵਿੱਚ ਪੈ ਕੇ ਇਸ ਨੇ ਦਰੱਖਤ ਦੀ ਛਾਂ ਵਾਂਗ ਸਥਿਰ ਨਾ ਰਹਿਣ ਵਾਲੀ ਮਾਇਆ ਦਾ ਸਦੀਵੀ ਸਾਥ ਸਮਝਿਆ ਪਰ ਇਹ ਛਾਂ ਨੂੰ ਸੱਚਾ ਘਰ ਮੰਨਣ ਵਾਲਾ ਧੋਖਾ ਖਾਂਦਾ ਹੈ। ਇਸ ਦੇ ਸਿਰ ਉੱਤੇ ਤਾਂ ਪਹਿਲਾਂ ਹੀ ਮੌਤ ਦਾ ਤੀਰ ਕੱਸਿਆ ਹੋਇਆ ਸੀ ਭਾਵ ਇਸ ਨੂੰ ਜ਼ਿੰਦਗੀ ਦੇ ਮਕਸਦ ਤੋਂ ਅਵੇਸਲਾ ਨਹੀਂ ਹੋਣਾ ਚਾਹੀਦਾ ਸੀ ਪਰ ਇਹ ਤਾਂ ਸਗੋਂ ਇਸ ਛਾਇਆ ਨੂੰ ਹੀ ਘਰ ਸਮਝ ਕੇ ਬੈਠ ਗਿਆ ਹੈ।

**ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ॥**
**ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ॥** (390)

ਸੁਖ ਦੇ ਅਸਲ ਵਿਚ ਦੋ ਰੂਪ ਹਨ। ਇਕ ਸੁੱਖ ਥੋੜੀ ਚਿਰੀ ਹੈ ਆਉਂਦਾ ਵੀ ਜਲਦੀ ਹੈ ਜਾਂਦਾ ਵੀ ਜਲਦੀ ਹੈ ਅਜਿਹੇ ਸੁੱਖ ਨੂੰ ਜੀਵਨ ਦਾ ਅਧਾਰ ਨਹੀਂ ਬਣਾਉਣਾ ਚਾਹੀਦਾ ਕਿਉਂਕਿ ਇਹ ਇਕ ਝਲਕ ਦਿਖਾ ਕੇ ਬਿਨਸ ਜਾਂਦਾ ਹੈ ਮਨੁੱਖ ਮੁੜ ਇਸ ਦੀ ਭਾਲ ਵਿੱਚ ਬਾਕੀ ਸੁਖ ਵੀ ਦੁਖ ਬਣਾ ਲੈਂਦਾ ਹੈ। ਦੂਜੀ ਕਿਸਮ ਦਾ ਸੁੱਖ ਹੈ ਸਦੀਵੀ ਸੁੱਖ। ਇਸ ਦੀ ਪ੍ਰਾਪਤੀ ਵੀ ਦੇਰ ਨਾਲ ਹੁੰਦੀ ਹੈ ਅਤੇ ਇਹ ਸਾਥ ਵੀ ਦੇਰ ਤੱਕ ਹੀ ਦਿੰਦਾ ਹੈ। ਮਨੁੱਖੀ ਸੋਚ ਧੋਖਾ ਖਾ ਕੇ ਥੋੜ ਚਿਰੀ ਸੁੱਖ ਨਾਲ ਸਾਂਝ ਪਾ ਲੈਂਦੀ ਹੈ। ਸਤਿਗੁਰੂ ਜੀ ਆਖਦੇ ਹਨ ਜਿਹੜਾ ਨਿਮਖ ਮਾਤਰ ਵਿੱਚ ਬਿਨਸ ਜਾਂਦਾ ਹੈ ਉਹ ਅਲਪ ਸੁੱਖ ਹੈ। **ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥ ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥** ਜਿਹੜਾ ਮਨੁੱਖ ਦੁਨੀਆਂ ਦੇ ਦੁਖਾਂ ਸੁਖਾਂ ਦੀ ਧੁੱਪ ਛਾਂ ਨੂੰ ਇਕੋ ਜਿਹੀ ਸਮਝ ਕੇ ਜ਼ਿੰਦਗੀ ਦੇ ਅਸਲ ਮਕਸਦ ਤੋਂ ਅਵੇਸਲਾ ਨਹੀਂ ਹੁੰਦਾ ਅਸਲ ਵਿੱਚ ਉਹੋ ਹੀ ਸਿਆਣਾ ਕਿਹਾ ਜਾ ਸਕਦਾ ਹੈ। ਉਹ ਬੰਧਨ ਤੋਂ ਖਲਾਸੀ ਪ੍ਰਾਪਤ ਕਰਕੇ ਆਪਣੇ ਨਿੱਜ ਘਰ ਦਾ ਸੁਖ ਮਾਨਣ ਯੋਗ ਹੋ ਜਾਂਦਾ ਹੈ ਜਿਸ ਨਾਲ ਧੋਖਾ ਵੀ ਨਹੀਂ ਖਾਂਦਾ।

**ਧੂਪ ਛਾਵ ਜੇ ਸਮ ਕਰਿ ਜਾਣੈ॥ ਬੰਧਨ ਕਾਟਿ ਮੁਕਤਿ ਘਰਿ ਆਣੈ॥**
**ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥**
(932)

ਮਾਇਆ ਦੀ ਇਕ ਬਹੁਤ ਵੱਡੀ ਤਾਕਤ ਹੈ, ਆਖਿਰਕਾਰ ਜਿਹੜੀ ਰੱਬ

ਭੁਲਾ ਦਿੰਦੀ ਹੈ, ਜਿਹੜੀ ਸਾਰੀ ਦੁਨੀਆਂ ਨੂੰ ਆਪਣੀਆਂ ਪ੍ਰਕਰਮਾਂ ਕਰਨ ਲਾ ਦਿੰਦੀ ਹੈ, ਜਿਹੜੀ ਵਿਕਾਰੀ ਬੰਧਨਾਂ ਵਿੱਚ ਬੰਨ ਦਿੰਦੀ ਹੈ। ਜਿਹੜੇ ਰਾਹੇ ਜਾਂਦਿਆਂ ਨੂੰ ਕੁਰਾਹੇ ਪਾ ਦਿੰਦੀ ਹੈ, ਜਿਹੜੀ ਅਕਲਾਂ ਵਾਲਿਆਂ ਦੀਆਂ ਅਕਲਾਂ ਨੂੰ ਜਿੰਦਰੇ ਮਾਰ ਬਦਨਾਮੀ ਜਾਂ ਪਾਪਾਂ ਭਰੇ ਕਰਮ ਕਰਵਾ ਦਿੰਦੀ ਹੈ ਉਸ ਦੀ ਤਾਕਤ ਆਮ ਨਹੀਂ ਬਲਵਾਨ ਹੈ। ਸਤਿਗੁਰੂ ਜੀ ਨੇ ਆਪਣੇ ਹੀ ਵਿਹੜੇ ਅੰਦਰ ਇਨ੍ਹਾਂ ਮਾਇਆ ਦੀਆਂ ਖੇਡਾਂ ਨੂੰ ਖੇਡ ਕੇ ਮਨੁੱਖ ਦੇ ਸਾਹਮਣੇ ਨਤੀਜੇ ਕੱਢ ਕੇ ਰੱਖ ਦਿੱਤੇ ਹਨ ਤਾਂ ਕਿ ਇਸ ਨੂੰ ਫੈਸਲਾ ਕਰਨਾ ਸੌਖਾ ਹੋ ਜਾਵੇ। ਇਹ ਵਿਹੜਾ ਹੈ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਜਿਥੇ ਬਾਬਾ ਪ੍ਰਿਥੀ ਚੰਦ ਮਾਇਆ ਦੀ ਖੇਡ ਖੇਡਦੇ ਹਨ ਪਰ ਧੰਨ ਗੁਰੂ ਅਰਜਨ ਸਾਹਿਬ ਜੀ ਬਖਸ਼ਿਸ਼ ਤੇ ਭਰੋਸਾ ਕਰਦੇ ਹਨ। ਬਾਬਾ ਪ੍ਰਿਥੀ ਚੰਦ ਜੀ ਕੋਲ ਹਰ ਵਕਤ ਚਲਾਕੀ, ਧੋਖਾ, ਝੂਠ, ਫਰੇਬ ਆਦਿਕ ਹਨ ਪਰ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਕੋਲ ਆਗਿਆ ਵਿਚ ਰਹਿਣਾ, ਭਾਣਾ ਮਿੱਠਾ ਕਰਕੇ ਮੰਨਣਾ, ਨੇਕ ਰੱਬੀ ਰਾਹ 'ਤੇ ਤੁਰਨਾ ਤੇ ਤੋਰਨਾ। ਵਕਤ ਦਾ ਕੱਢਿਆ ਨਤੀਜਾ ਸਾਡੇ ਸਾਹਮਣੇ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਤਾਂ ਪ੍ਰਤੱਖ ਹਰਿ ਦੀ ਪਦਵੀ ਤੇ ਪਹੁੰਚ ਗਏ ਪਰ ਬਾਬਾ ਪ੍ਰਿਥੀ ਚੰਦ ਜੀ ਦੀ ਦਸ਼ਾ ਦਾ ਬਿਆਨ ਭਾਈ ਗੁਰਦਾਸ ਜੀ ਦੀ 36ਵੀਂ ਵਾਰ ਦੀ ਪਉੜੀ ਵਿਚੋਂ ਵੀਚਾਰਦੇ ਹਾਂ।

ਹਰਿ ਚੰਦਉਰੀ ਦੇਖਿਕੈ ਕਰਦੇ ਭਰਵਾਸਾ॥
ਥਲ ਵਿਚ ਤਪਨਿ ਭਠੀਆ ਕਿਉ ਲਹੈ ਪਿਆਸਾ॥
ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ॥
ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ॥
ਬਾਜੀਗਰ ਦੀ ਖੇਡ ਜਿਉ ਸਭ ਕੂੜੁ ਤਮਾਸਾ॥
ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ॥ ੭॥

ਜ਼ਿੰਦਗੀ ਦੇ ਵਾਰਿਸ ਨੂੰ ਆਪਣੀ ਵਿਰਾਸਤ ਤੋਂ ਜਾਣੂ ਕਰਵਾਉਂਦਿਆਂ ਗੁਰੂ ਅਮਰਦਾਸ ਜੀ ਪਵਿੱਤਰ ਸਲਾਹ ਦਿੰਦੇ ਹਨ ਕਿ—

ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥
ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥ (1087)

ਇਕ ਵਿਦਵਾਨ ਪੁਰਸ਼ ਦੇ ਬੋਲ ਬੜੇ ਪਿਆਰੇ ਹਨ—

ਏਥੇ ਰਹਿਣਾ ਨਾਹੀ ਕਾਈ ਬਾਤ ਚੱਲਣ ਦੀ ਕਰ ਬੰਦਿਆ॥
ਸਾਢੇ ਤ੍ਰੈ ਹਥ ਮਿਲਖ ਬਸ ਤੇਰੀ ਏ, ਗੋਰ ਨਿਮਾਣੀ ਘਰ ਬੰਦਿਆਂ॥
ਉਚੇ ਮੰਦਿਰ ਸੁਨਹਿਰੀ ਛੱਜਿਆਂ ਦੇ ਵਿਚ ਰਖਾਇਆ ਦਰ ਬੰਦਿਆਂ॥
ਜਿਸ ਮਾਇਆ ਦਾ ਮਾਣ ਕਰੇਂਦਾ ਏ ਸੌ ਦੂਤਾਂ ਦਾ ਘਰ ਬੰਦਿਆਂ॥

ਉਜੈਨ ਦੀ ਧਰਤੀ 'ਤੇ ਇਕ ਰਾਜਾ ਬਹੁਤ ਸੁੱਖਾਂ ਭਰਿਆ ਜੀਵਨ ਗੁਜ਼ਾਰ ਰਿਹਾ ਸੀ। ਪਰਜਾ ਅੰਦਰ ਵੀ ਅਦਬ ਸਤਿਕਾਰ ਸੀ। ਦਰਬਾਰੀ ਵਜ਼ੀਰ ਸਾਰੇ ਹੀ

ਸੁਖ ਦੇਣੇ ਲੱਗਦੇ ਸਨ। ਘਰ ਅੰਦਰ ਵੀ ਪਦਮਨੀ ਪਤਨੀ ਮਾਨੋ ਸਵਰਗੀ ਸੁਖਾਂ ਦੀ ਪਟਾਰੀ ਸੀ। ਜ਼ਿੰਦਗੀ ਦੇ ਦਿਨਾਂ ਦਾ ਪਤਾ ਵੀ ਨਹੀਂ ਲੱਗ ਰਿਹਾ ਸੀ। ਇਕ ਦਿਨ ਜ਼ਿੰਦਗੀ ਦੇ ਸਾਰੇ ਭਰਮ ਭੁਲੇਖੇ ਦੂਰ ਹੋ ਗਏ ਅਸਲੀਅਤ ਸਾਹਮਣੇ ਆਈ ਤਾਂ ਦੁਨੀਆਂ ਹੀ ਬਦਲ ਗਈ। ਇਕ ਜੜੀਆਂ ਬੂਟੀਆਂ ਦਾ ਪਾਰਖੂ ਕਿਸੇ ਜੰਗਲ ਅੰਦਰ ਵਿਚਰ ਰਿਹਾ ਸੀ, ਉਸ ਨੂੰ ਇਕ ਫਲ ਮਿਲਿਆ। ਇਸ ਦੀ ਖ਼ੂਬੀ ਇਹ ਸੀ ਕਿ ਇਹ ਲੰਮਾ ਸਮਾਂ ਦੇਹ ਅਰੋਗਤਾ ਦੇ ਸਕਦਾ ਸੀ। ਆਮ ਲੋਕਾਂ ਦੇ ਮਨਾਂ ਅੰਦਰ ਰਾਜੇ ਦਾ ਚੰਗਾ ਅਦਬ ਸਤਿਕਾਰ ਸੀ ਜਿਸ ਕਰਕੇ ਇਸ ਨੇ ਇਹ ਫਲ ਉਜੈਨ ਦੇ ਰਾਜੇ ਕੋਲ ਵੇਚ ਦਿੱਤਾ। ਰਾਜੇ ਦਾ ਆਪਣੀ ਘਰ ਵਾਲੀ ਨਾਲ ਬਹੁਤ ਨਿਘਾ ਤੇ ਸੱਚਾ ਸਨੇਹ ਸੀ ਉਸ ਨੇ ਇਹ ਫਲ ਆਪਣੀ ਘਰਵਾਲੀ ਨੂੰ ਦੇ ਦਿੱਤਾ ਪਰ ਘਰਵਾਲੀ ਦਾ ਪ੍ਰੇਮ ਕਿਸੇ ਮਹਾਵਤ ਨਾਲ ਸੀ ਉਸ ਨੇ ਪ੍ਰੇਮ ਭੇਟਾ ਅਰਪਨ ਕਰਨ ਦੀ ਭਾਵਨਾ ਨਾਲ ਆਪਣੇ ਪ੍ਰੇਮੀ ਨੂੰ ਦੇ ਦਿੱਤਾ। ਹੈਰਾਨੀ ਦੀ ਗੱਲ ਹੈ ਕਿ ਇਹ ਲੜੀ ਇਥੇ ਹੀ ਨਹੀਂ ਟੁੱਟੀ ਸਗੋਂ ਉਸ ਮਹਾਵਤ ਨੇ ਇਹ ਫਲ ਕਿਸੇ ਵੇਸ਼ਵਾ ਨੂੰ ਦੇ ਦਿੱਤਾ ਜਿਸ ਦੇ ਪ੍ਰੇਮ ਜਾਲ ਵਿੱਚ ਉਹ ਆਪ ਫਸਿਆ ਹੋਇਆ ਸੀ। ਉਹ ਵੇਸ਼ਵਾ ਵਿਚਾਰੀ ਆਪਣੀ ਜ਼ਿੰਦਗੀ ਤੋਂ ਤੰਗ ਆਈ ਹੋਈ ਸੀ ਉਸ ਨੇ ਇਹ ਫਲ ਮੁੜ ਰਾਜੇ ਕੋਲ ਭੇਟ ਕਰ ਦਿੱਤਾ। ਰਾਜਾ ਫਲ ਦੇਖ ਕੇ ਹੈਰਾਨ ਰਹਿ ਗਿਆ। ਰਾਜੇ ਨੇ ਤਫਤੀਸ਼ ਕੀਤੀ ਤਾਂ ਅਕਲਾਂ ਦੇ ਤੋਤੇ ਉਡ ਗਏ। ਹਰ ਕੋਈ ਖਾ ਲੈਣ ਦਾ ਬਹਾਨਾ ਲਾ ਕੇ ਅੱਗੇ ਆਪਣੇ ਪ੍ਰੇਮੀ ਨੂੰ ਦਿੰਦਾ ਰਿਹਾ। ਸਭ ਦੇ ਝੂਠ ਪਾਖੰਡ ਨੂੰ ਨੰਗਾ ਕਰ ਦਿੱਤਾ ਸੀ। ਰਾਜੇ ਨੇ ਦੇਖਿਆ ਕਿ ਕੋਈ ਇਕ ਅੱਧਾ ਧੋਖੇਬਾਜ਼ ਹੁੰਦਾ ਗੱਲ ਵੱਖਰੀ ਸੀ ਪਰ ਇਥੇ ਤਾਂ ਬਹੁਤਾਤ ਧੋਖੇਬਾਜ਼ਾਂ ਦੀ ਹੈ। ਮੈਂ ਘਰ ਵਾਲੀ ਨੂੰ ਸੱਚਾ ਪਿਆਰ ਕਰਦਾ ਸੀ ਜਦਕਿ ਰਾਜੇ ਮਹਾਰਾਜੇ ਅਕਸਰ ਮਨ ਮਰਜ਼ੀਆਂ ਕਰਨ ਵਾਲੇ ਹੁੰਦੇ ਹਨ ਪਰ ਇਥੇ ਕਿੰਨਾ ਧੋਖਾ ਹੋਇਆ ਹੈ। ਮਨ ਇਤਨਾ ਬੇਚੈਨ ਹੋਇਆ ਕਿ ਸਭ ਕੁਝ ਛੱਡ ਛਡਾਕੇ ਇਕ ਰੱਬ ਦਾ ਸੱਚਾ ਪਿਆਰ ਪਾਉਣ ਲਈ ਜੋਗੀ ਬਣਕੇ ਇਸ ਦੁਨੀਆਂ ਦੀ ਝੂਠੀ ਛਾਂ ਦੀ ਥਾਂ ਰੱਬ ਦੀ ਸੱਚੀ ਛਾਂ ਹਾਸਿਲ ਕਰ ਲਈ। ਇਹ ਸੰਸਾਰ ਅਸਲ ਵਿਚ ਇਕ ਨਾ ਸਥਿਰ ਰਹਿਣ ਵਾਲੀ ਛਾਂ ਹੀ ਹੈ ਜਿਸ ਨੂੰ ਹਾਲੇ ਅਸਲੀਅਤ ਨਹੀਂ ਦਿਸੀ। ਉਹ ਇਸ ਛਾਂ ਦਾ ਸਦੀਵੀ ਸੁੱਖ ਸਮਝਕੇ ਮਾਣ ਰਿਹਾ ਹੈ ਪਰ ਜਿਸ ਨੇ ਅਸਲੀਅਤ ਨੂੰ ਜਾਣ ਲਿਆ ਉਹ ਇਸ ਦੀ ਪਕੜ ਵਿਚੋਂ ਨਿਕਲ ਜਾਂਦਾ ਹੈ। ਇਸ ਰਾਜੇ ਤੋਂ ਭਰਥਰੀ ਜੋਗੀ ਬਣਨ ਵਾਲੇ ਜੋਗੀਸਰ ਬਾਰੇ ਬਚਨ ਲਿਖਦੇ ਹਨ ਕਿ—

ਜਿਨ ਕੋ ਚਿਤ ਮੈ ਚਿਤਵੋ ਸਦਾ ਤਿਨਕੀ,
ਰਤ ਮੋਹਿ ਤਨ ਮਾਹਿ ਰਤੀ ਨਾ॥
ਵੋ ਆਨ ਪਮਾਨ ਕੇ ਸੰਗ ਰਤੀ,
ਪੁੰਨ ਤਾਂ ਮਨ ਮੈਂ ਗਨਿਕਾ ਗ੍ਰਿਹ ਕੀਨਾ॥
ਧ੍ਰਿਗ ਹੈ ਅਬਲਾ ਬ੍ਰਿਤ ਕੰਧਰਪ ਪੈ,

ਪੁੰਨ ਮੋਹਿ ਧ੍ਰਿਕਾਰ ਜੋ ਮਾਰ ਅਧੀਨਾ॥
ਇਹ ਭਾਂਤ ਸਮੂਹ ਕੇ ਪ੍ਰੀਤ ਤਜੀ,
ਨਿਰਪ ਹੋਇ ਯੋਗੀਸ਼ਵਰ ਈਸ਼ਵਰ ਚੀਨਾ॥

(ਪ੍ਰਿੰ. ਗੰਗਾ ਸਿੰਘ ਸਿੱਖ ਫਿਲਾਸਫ਼ੀ-88)

ਰੱਬ ਦੀ ਵੀ ਇਕ ਛਾਇਆ ਹੈ ਪਰ ਉਹ ਦਰੱਖਤ ਦੀ ਛਾਂ ਭਾਵ ਮਾਇਆ ਦੇ ਭੁਲੇਖੇ ਵਰਗੀ ਛਾਂ ਨਹੀਂ ਉਹ ਸਗੋਂ ਔਖੇ ਵੇਲੇ ਸਾਥ ਛੱਡਣ ਦੀ ਥਾਂ ਸਾਥ ਨਿਭਾਉਂਦੀ ਹੈ। ਜਿਥੇ ਕੋਈ ਸਹਾਇਤਾ ਕਰਨ ਵਾਲਾ ਸਹਾਈ ਨਹੀਂ ਹੋ ਸਕਦਾ ਉਹ ਉਥੇ ਵੀ ਸਹਾਈ ਹੁੰਦੀ ਹੈ। **ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥** ਸੰਸਾਰ ਅੰਦਰ ਚਾਰੇ ਪਾਸੇ ਅੱਗ ਹੀ ਅੱਗ ਵਰ੍ਹਦੀ ਹੈ। ਕਦੇ ਵਿਕਾਰਾਂ ਦੀ ਅੱਗ, ਕਦੇ ਤ੍ਰਿਸ਼ਨਾ ਦੀ ਅੱਗ, ਕਦੇ ਈਰਖਾ ਦਵੈਸ਼ ਦੀ ਅੱਗ, ਕਦੇ ਹੰਕਾਰ ਦੀ ਅੱਗ ਭਾਵ ਇਸ ਅੱਗ ਦੇ ਸੇਕ ਤੋਂ ਬਚਣ ਲਈ ਬੰਦਾ ਕੋਈ ਨਿੱਘੀ ਛਾਂ ਭਾਲਦਾ ਫਿਰਦਾ ਹੈ ਪਰ ਇਸ ਵਿਚਾਰੇ ਨਾਲ ਮਾਇਆ ਝੂਠਾ ਲਾਰਾ ਲਾ ਕੇ ਆਪਣੀ ਛਾਂ ਦਿੰਦੀ ਹੈ ਪਰ ਓਨੀ ਛਾਂ ਨਹੀਂ ਦਿੰਦੀ ਜਿੰਨੀ ਫਿਰ ਛਾਂ ਦੇ ਘੁੰਮ ਜਾਣ ਨਾਲ ਤਪਸ਼ ਮਿਲਦੀ ਹੈ। ਰੱਬੀ ਛਾਂ ਜਦੋਂ ਮਿਲ ਜਾਵੇ ਇਸ ਦੀ ਖਾਸ ਖੂਬੀ ਹੈ ਕਿ ਇਹ ਬੰਦੇ ਦੇ ਨਾਲ-ਨਾਲ ਘੁੰਮਦੀ ਹੈ ਪਰ ਮਾਇਆ ਦੀ ਛਾਂ ਦੇ ਮਗਰ ਬੰਦਾ ਘੁੰਮਦਾ ਹੈ ਜਿਸ ਕਰਕੇ ਇਹ ਰੱਬ ਵੱਲ ਪਿੱਠ ਕਰਵਾ ਦਿੰਦੀ ਹੈ ਅਤੇ ਆਪ ਦੁੱਖ ਦਿੰਦੀ ਹੈ। ਰੱਬੀ ਛਾਂ ਤਾਂ ਸਗੋਂ ਬੰਦੇ ਦੇ ਸਾਰੇ ਦੁੱਖਾਂ ਦਾ ਨਾਸ਼ ਕਰ ਦਿੰਦੀ ਹੈ। ਉਹ ਆਪਣੀ ਜ਼ਿੰਦਗੀ ਦੇ ਮਕਸਦ ਨੂੰ ਵੀ ਪੂਰਾ ਕਰ ਲੈਂਦਾ ਹੈ। ਗੁਰਬਾਣੀ ਦੀ ਸੇਧ ਨਾਲ ਆਪਾ ਸੁਧਾਰੀਏ।

**ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ॥**
**ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ॥**
**ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ॥**
**ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ॥**

**(781)**

# ਜਤ ਸਤ

ਮਨੁੱਖੀ ਮਨ ਰਸ ਕਸ ਦਾ ਬਹੁਤ ਸ਼ੌਕੀਨ ਹੈ ਜਿਸ ਕਰਕੇ ਇਹ ਵਿਕਾਰਾਂ ਵਿਚੋਂ ਹੋਛੇ ਰਸਾਂ ਵੱਲ ਜਲਦੀ ਪ੍ਰੇਰਿਤ ਹੋ ਜਾਂਦਾ ਹੈ। ਜਿਹੜੀਆਂ ਚੀਜ਼ਾਂ ਇਨ੍ਹਾਂ ਰਸਾਂ ਦੀ ਪ੍ਰਾਪਤੀ ਵਿੱਚ ਮਦਦ ਕਰਦੀਆਂ ਹਨ ਇਹ ਉਨ੍ਹਾਂ ਵੱਲ ਵੀ ਆਕਰਸ਼ਿਤ ਰਹਿੰਦਾ ਹੈ ਜਿਵੇਂ ਮਾਇਆ, ਕਾਮ, ਤਾਮਸੀ ਖਾਣੇ ਆਦਿਕ। ਸੰਸਾਰ ਦਾ ਬਹੁਤਾ ਹਿੱਸਾ ਮਨ ਕਰਕੇ ਰਸ ਕਸ ਦਾ ਗੁਲਾਮ ਹੈ। ਪ੍ਰਾਪਤੀ ਜਾਂ ਪੂਰਤੀ ਦੇ ਢੰਗ ਤਰੀਕੇ ਅਲੱਗ ਹੋ ਸਕਦੇ ਹਨ ਪਰ ਗੁਲਾਮੀ ਇਕੋ ਜਿਹੀ ਹੀ ਹੁੰਦੀ ਹੈ। ਆਮ ਮਨੁੱਖ ਲਈ ਇਸ ਦੀ ਗੁਲਾਮੀ ਵਿਚੋਂ ਨਿਕਲਣਾ ਬਹੁਤ ਹੀ ਕਠਿਨ ਹੁੰਦਾ ਹੈ। ਕੁਝ ਇਕ ਲੋਕ ਹੌਸਲਾ ਕਰਕੇ ਉੱਠੇ ਉਹ ਬਹੁਤਾ ਸਮਾਂ ਲੜੇ ਜ਼ਰੂਰ, ਫਿਰ ਵੀ ਕਿਧਰੇ ਨਾ ਕਿਧਰੇ ਠੇਢਾ ਖਾ ਹੀ ਗਏ। ਦੋ ਸ਼ਬਦ ਸਾਡੀ ਜ਼ਿੰਦਗੀ ਅੰਦਰ ਆਮ ਵਰਤੇ ਜਾਂਦੇ ਹਨ। ਇਕ ਮਾਰਨਾ ਦੂਜਾ ਸੰਵਾਰਨਾ। ਸੰਸਾਰ ਵਿਚ ਆਮ ਲੋਕਾਂ ਦੀ ਗਿਣਤੀ ਵੀ ਤਿੰਨ ਤਰ੍ਹਾਂ ਦੀ ਹੀ ਨਜ਼ਰ ਆਉਂਦੀ ਹੈ। ਇਕ ਉਹ ਜਿਹੜੇ ਇਨ੍ਹਾਂ ਵਿਕਾਰੀ ਰਸਾਂ ਅੱਗੇ ਹਾਰ ਗਏ ਦੂਜੇ ਉਹ ਜਿਹੜੇ ਮਾਰਨ ਤੁਰ ਪਏ ਪਰ ਤੀਜੀ ਧਿਰ ਗੁਰਮਤਿ ਨੇ ਪੈਦਾ ਕੀਤੀ ਕਿ ਇਨ੍ਹਾਂ ਨੂੰ ਮਾਰਨਾ ਨਹੀਂ ਸਗੋਂ ਇਨ੍ਹਾਂ ਨੂੰ ਸੰਵਾਰਨਾ (ਠੀਕ ਕਰਨਾ) ਹੈ। ਜਿਨ੍ਹਾਂ ਲੋਕਾਂ ਨੇ ਸੰਸਾਰ ਅੰਦਰ ਰਹਿ ਕੇ ਇਨ੍ਹਾਂ ਦੀ ਗੁਲਾਮੀ ਤੋਂ ਆਜ਼ਾਦੀ ਹਾਸਿਲ ਕਰ ਲਈ ਭਾਵ ਇਨ੍ਹਾਂ ਨੂੰ ਸੁਵਾਰ ਲਿਆ ਉਨ੍ਹਾਂ ਨੂੰ ਗੁਰਮਤਿ ਨੇ ਜਤੀ ਸਤੀ ਮੰਨਿਆ ਹੈ। ਉਹ ਜਤ ਸਤ ਦੇ ਧਾਰਨੀ ਹਨ। ਕਾਮ ਲਈ ਘਰ ਗ੍ਰਹਿਸਥੀ, ਮਾਇਆ ਲਈ ਸੰਜਮ ਦੀ ਵਰਤੋਂ ਕਰਕੇ ਇਨ੍ਹਾਂ ਦੀ ਵਰਤੋਂ ਦਾ ਢੰਗ ਸਿੱਖ ਲਿਆ। ਗੁਰਮਤਿ ਅਨੁਸਾਰ ਉਹ ਜਤੀ ਸਤੀ ਨਹੀਂ ਜਿਹੜੇ ਗੈਰ ਕੁਦਰਤੀ ਢੰਗ ਦੀ ਵਰਤੋਂ ਕਰਦੇ ਹਨ। ਪਾਵਨ ਬਚਨ ਹੈ—

**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥**

**(324)**

ਦੁਨੀਆਂ ਅੰਦਰ ਛੇ ਜਤੀਆਂ ਦੀ ਚਰਚਾ ਹੈ। ਲਛਮਣ, ਹਨੂੰਮਾਨ, ਭੀਸ਼ਮ, ਦੱਤਾ ਤ੍ਰੇਯ, ਭੈਰਉ ਅਤੇ ਗੋਰਖ। ਗੁਰਬਾਣੀ ਵਿਚ ਭਗਤ ਕਬੀਰ ਸਾਹਿਬ ਜੀ ਦੇ ਪਵਿੱਤਰ ਬੋਲ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਇਹ ਛੇ ਜਤੀ ਵੀ ਅਸਲ ਵਿਚ ਮਾਇਆ ਦੀ ਪਕੜ ਵਿੱਚ ਹੀ ਹਨ।

**ਛਿਅ ਜਤੀ ਮਾਇਆ ਕੇ ਬੰਦਾ॥ ਨਵੈ ਨਾਥ ਸੂਰਜ ਅਰੁ ਚੰਦਾ॥ (1160)**

ਗੁਰਮਤਿ ਅਨੁਸਾਰ ਜਤ ਸਤ ਦੇ ਅਰਥ ਕੁਝ ਵੱਖਰੀ ਕਿਸਮ ਦੇ ਹਨ। ਜਿਵੇਂ ਇਕ ਲੜਕੀ ਆਪਣੇ ਜੀਵਨ ਦੇ ਸਰਮਾਇ ਨੂੰ ਆਪਣੇ ਪਤੀ ਦੀ ਅਮਾਨਤ ਸਮਝ ਕੇ ਬਾਕੀ ਸੰਸਾਰ ਅੰਦਰ ਵਿਚਰਦੀ ਹੋਈ ਵੀ ਸਾਂਭ ਕੇ ਰੱਖਦੀ ਹੈ ਇਸ ਤਰ੍ਹਾਂ ਹੀ ਜਿਹੜਾ ਜਗਿਆਸੂ ਸੰਸਾਰ ਅੰਦਰ ਵਿਚਰਦਾ ਹੋਇਆ ਮਾਨਸਿਕ ਪੱਧਰ 'ਤੇ ਕੋਈ ਵਿਕਾਰ ਆਪਣੇ ਮਨ ਨੂੰ ਛੂਹਣ ਨਹੀ ਦਿੰਦਾ ਅਸਲ ਵਿਚ ਉਹ ਜਤੀ ਹੈ। ਤਨ ਦਾ ਜਤੀ ਕੋਈ ਜਤੀ ਨਹੀਂ ਉਹ ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ 'ਤੇ ਥਿੜਕ ਸਕਦਾ ਹੈ ਪਰ ਜਿਸ ਦਾ ਮਨ ਜਤ ਦਾ ਧਾਰਨੀ ਹੋ ਗਿਆ ਉਹ ਫਿਰ ਕਦੇ ਡੋਲ ਨਹੀਂ ਸਕਦਾ। ਰੱਬ ਦੀ ਬਾਣੀ ਸਾਨੂੰ ਬਹੁਤ ਪਿਆਰੀ ਸੂਝ ਬੂਝ ਬਖਸ਼ਿਸ਼ ਕਰਦੀ ਹੈ। ਜਪੁਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰੰਭਿਕ ਬਾਣੀ ਹੈ ਉਥੇ ਸਤਿਗੁਰੂ ਜੀ ਨੇ ਜਤ ਪਹਾਰਾ ਦੀ ਦਾਤਿ ਦੇ ਕੇ ਜਤ ਸਤ ਦੀ ਵੀਚਾਰ ਸਮਝਾਈ ਸੀ ਫਿਰ ਜਦੋਂ ਸਮਾਪਤੀ ਦੇ ਬਚਨਾਂ ਵੱਲ ਆਉਂਦੇ ਹਾਂ ਇਥੇ ਸਤ ਸੰਤੋਖ ਵੀਚਾਰੋ ਦੀ ਦਾਤਿ ਫਿਰ ਮਿਲਦੀ ਹੈ। ਗੁਰਬਾਣੀ ਅਨੁਸਾਰ ਵੀ ਜਤ ਸਤ ਜੀਵਨ ਦੀ ਉਹ ਪੂੰਜੀ ਹੈ ਜਿਹੜੇ ਸੱਚੇ ਸਾਈਂ ਦੇ ਦਰ ਸਾਨੂੰ ਸਚਿਆਰ ਸਿੱਧ ਕਰਦੀ ਹੈ। ਜਿਹੜੇ ਲੋਕ ਘਰ ਬਾਰ ਤਿਆਗ ਕੇ ਜੰਗਲਾਂ ਵਿੱਚ ਜਾ ਕੇ ਇਨ੍ਹਾਂ ਵਿਕਾਰਾਂ ਨਾਲ ਲੜੇ, ਕਈ ਤਰ੍ਹਾਂ ਦੇ ਹੋਰ ਤਸੀਹੇ ਆਪਣੀ ਕਾਇਆ ਨੂੰ ਦਿਤੇ ਪਰ ਉਨ੍ਹਾਂ ਦਾ ਮਨ ਉਸ ਆਤਮਿਕ ਉਡਾਰੀ ਨੂੰ ਨਹੀਂ ਮਾਣ ਸਕਿਆ, ਅਜਿਹੇ ਲੋਕਾਂ ਲਈ ਗੁਰਬਾਣੀ ਦੀ ਵੀਚਾਰ ਹੈ :—

**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥ (469)**

ਜਤ ਸ਼ਬਦ ਦਾ ਅਰਥ ਮਹਾਨ ਕੋਸ਼ ਦੇ ਕਰਤਾ ਨੇ ਇੰਦਰੀਆਂ ਨੂੰ ਕਾਬੂ ਕਰਨਾ ਲਿਖਿਆ ਹੈ। ਇਸ ਤੋਂ ਥੋੜਾ ਜਿਹਾ ਅੱਗੇ ਚਲੀਏ ਤਾਂ ਇੰਦਰੀਆਂ ਆਪ ਕੁਝ ਵੀ ਨਹੀਂ ਕਰਦੀਆਂ ਭਾਵ ਅੱਖਾਂ ਉਹੋ ਦੇਖਦੀਆਂ ਹਨ ਜਿਸ ਤਰ੍ਹਾਂ ਦਾ ਮਨ ਅੰਦਰ ਵਿਚਾਰ ਹੈ। ਮਨ ਵਿਕਾਰੀ ਹੈ ਤਾਂ ਸਾਰੇ ਸੰਸਾਰ ਵਿਚੋਂ ਵਿਕਾਰ ਹੀ ਦੇਖਾਂਗੇ ਜੇ ਕਰ ਮਨ ਹੀ ਆਪਣੇ ਮੂਲ ਦੀ ਪਹਿਚਾਣ ਕਰਕੇ ਜੋਤਿ ਸਰੂਪ ਹੈ ਤਾਂ ਹਰ ਪਾਸੇ ਉਸ ਦੀ ਜੋਤਿ ਹੀ ਦੇਖਾਂਗੇ।

ਅਸਲ ਵਿੱਚ ਮਨੁੱਖ ਦੀ ਕਰਨੀ ਨੂੰ ਸਭ ਤੋਂ ਉੱਚਾ ਸਥਾਨ ਹਾਸਿਲ ਹੈ।

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ (62)**

ਸਚ ਕਰਣੀ ਦਾ ਹੀ ਮੁੱਲ ਪੈਂਦਾ ਹੈ। ਸੱਚ ਕਰਣੀ ਦੇ ਮੂਲਿਕ ਸੂਤਰ ਜਤ ਸਤ ਹੀ ਹਨ। ਖਾਲਸੇ ਦੀ ਅਸੀਂ ਬਾਹਰੀ ਰਹਿਤ ਵੱਲ ਕਈ ਵਾਰੀ ਆਮ ਲਿਖਤਾਂ ਵਿਚੋਂ ਇਸ਼ਾਰੇ ਪੜ੍ਹਦੇ ਹਾਂ ਪਰ ਅਸਲ ਰਹਿਤ ਦੀ ਬੁਨਿਆਦ ਅੰਦਰੋਂ ਹੀ ਸ਼ੁਰੂ ਹੁੰਦੀ ਹੈ। ਅੰਦਰਲਾ ਜਤ ਸਤ ਹੀ ਜਦੋਂ ਕਰਨੀ ਦਾ ਰੂਪ ਧਾਰਨ ਕਰਦਾ ਹੈ ਤਾਂ ਹੀ

ਬਾਹਰਲੀ ਰਹਿਣੀ ਰਹਿ ਸਕਦਾ ਹੈ। ਸਭ ਤੋਂ ਪਹਿਲਾਂ ਅੰਦਰਲਾ ਜਤ ਸਤ ਦਾ ਕਿਲਾ ਢਹਿੰਦਾ ਹੈ ਫਿਰ ਹੀ ਜੀਵਨ ਦੇ ਲੁਟੇਰੇ ਅੰਦਰੋਂ ਲੁਟਦੇ ਹਨ। ਇਕ ਸਿਆਣਾ ਬੰਦਾ ਹਰ ਵਕਤ ਖਿਆਲ ਰੱਖਦਾ ਹੈ ਕਿ ਮੈਨੂੰ ਕੋਈ ਰੋਗ ਨਾ ਲੱਗੇ। ਇਸ ਤਰ੍ਹਾਂ ਹੀ ਚੰਗੀ ਸੋਚ ਵਾਲਾ ਬੰਦਾ ਖਿਆਲ ਕਰ੍ਦਾ ਹੈ ਕਿ ਜਤ ਸਤ ਦੀ ਢਿਲ ਅਜਿਹੀ ਗਲਤੀ ਕਰਵਾ ਸਕਦੀ ਹੈ ਜਿਸ ਨਾਲ ਪਛਤਾਵੇ ਦਾ ਲਾਇਲਾਜ ਰੋਗ ਲੱਗਦਾ ਹੈ। ਗਲਤੀ ਮਗਰੋ ਬੰਦਾ ਕਿੰਨਾ ਹੀ ਸੁਧਾਰ ਕਰ ਲਵੇ ਪਰ ਗਲਤੀ ਦਾ ਦਾਗ ਸਦਾ ਹੀ ਚੇਤੇ ਕਰਵਾਉਂਦਾ ਰਹਿੰਦਾ ਹੈ ਅਤੇ ਮਾਨਸਿਕ ਤਸੀਹਾ ਦਿੰਦਾ ਰਹਿੰਦਾ ਹੈ। ਇਸ ਕਰਕੇ ਬੰਦਾ ਬਾਕੀ ਕੰਮਾਂ ਲਈਂ ਭਾਵੇਂ ਕਿਸੇ ਵੇਲੇ ਅਵੇਸਲਾ ਹੋ ਜਾਵੇ ਪਰ ਜੇਕਰ ਜਤ ਸਤ ਪ੍ਰਤੀ ਅਵੇਸਲਾ ਹੋ ਗਿਆ ਤਾਂ ਜ਼ਿੰਦਗੀ ਦਾ ਕੀਮਤੀ ਖਜ਼ਾਨਾ ਬਰਬਾਦ ਕਰ ਲੈਂਦਾ ਹੈ।

ਗੁਰੂ ਇਤਿਹਾਸ ਦੇ ਪੰਨਿਆਂ 'ਤੇ ਉਕਰੀ ਇਕ ਗਾਥਾ ਸਾਡੇ ਮਨ ਅੰਦਰ ਪਏ ਹੋਏ ਵਿਕਾਰਾਂ ਦੇ ਗੰਦ ਨੂੰ ਕੱਢ ਕੇ ਸਾਫ ਸੁਥਰਾ ਕਰ ਦੇਵੇਗੀ। ਇਹ ਸਾਫ ਸੁਥਰਾ ਮਨ ਰੱਬੀ ਨਿਵਾਸ ਦਾ ਆਲ੍ਹਣਾ ਬਣ ਜਾਵੇਗਾ। ਸੰਸਾਰ ਦੀ ਨਾ ਛੁਪਾਈ ਜਾਣ ਵਾਲੀ ਸਚਾਈ ਹੈ ਕਿ ਜਵਾਨੀ ਪਹਿਰੇ ਅੰਦਰ ਵਿਕਾਰਾਂ ਦਾ ਬਹੁਤ ਜ਼ੋਰ ਹੁੰਦਾ ਹੈ । ਜਵਾਨੀ ਪਹਿਰੇ ਵਿੱਚ ਵਿਕਾਰਾਂ ਦੀ ਮਾਰ ਤੋਂ ਜੀਵਨ ਬਚਾ ਕੇ ਰੱਖਣਾ ਇਹ ਹਾਰੀ ਸਾਰੀ ਭਾਵ ਆਮ ਬੰਦੇ ਦਾ ਕੰਮ ਨਹੀਂ। ਧੰਨ ਗੁਰੂ ਅੰਗਦ ਸਾਹਿਬ ਜੀ ਦਾ ਪ੍ਰਕਾਸ਼ ਮਤੇ ਦੀ ਸਰਾਂ ਵਿਚ 1504 ਈਸਵੀ ਨੂੰ ਹੋਇਆ। ਭਾਈ ਜੋਧ ਕੋਲੋਂ ਗੁਰਬਾਣੀ ਦਾ ਸ਼ਬਦ ਸੁਣ ਕੇ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨਾਂ ਦੀ ਲਾਲਸਾ ਦਾ ਜਨਮ ਹੋ ਗਿਆ। ਆਖਿਰ 1532 ਵਿਚ ਗੁਰੂ ਨਾਨਕ ਸਾਹਿਬ ਜੀ ਦੀ ਸ਼ਰਨ ਵਿੱਚ ਆ ਗਏ। ਸੰਨ 1532 ਵਿਚੋਂ 1504 ਨੂੰ ਘਟਾ ਦੇਈਏ ਤਾਂ ਕਰੀਬ 28 ਸਾਲ ਦੀ ਉਮਰ ਸੀ ਜਦੋਂ ਧੰਨ ਬਾਬਾ ਲਹਿਣਾ ਜੀ ਗੁਰੂ ਨਾਨਕ ਸਾਹਿਬ ਜੀ ਦੀ ਪਵਿੱਤਰ ਸ਼ਰਨ ਵਿਚ ਆਏ ਸਨ। ਸਤਿਕਾਰਯੋਗ ਮਾਤਾ ਖੀਵੀ ਜੀ, ਗੁਰੂ ਅੰਗਦ ਸਾਹਿਬ ਜੀ ਦੇ ਸੁਪਤਨੀ ਉਦੋਂ ਦੋ ਚਾਰ ਸਾਲ ਗੁਰੂ ਅੰਗਦ ਸਾਹਿਬ ਜੀ ਤੋਂ ਛੋਟੇ ਹੀ ਹੋਣਗੇ ਕਿਉਂਕਿ ਪੰਜਾਬੀ ਸੱਭਿਆਚਾਰ ਇਸਤਰੀ ਦੀ ਉਮਰ ਪਤੀ ਤੋਂ ਛੋਟੀ ਹੀ ਪ੍ਰਵਾਨ ਕਰਦਾ ਹੈ। ਲਿਖਣ ਤੋਂ ਮੁਰਾਦ ਹੈ ਕਿ ਮਾਤਾ ਖੀਵੀ ਜੀ ਦੀ ਉਮਰ 25 ਕੁ ਸਾਲਾਂ ਦੀ ਹੋਵੇਗੀ। ਗੁਰੂ ਅੰਗਦ ਸਾਹਿਬ ਜੀ ਗੁਰਗੱਦੀ ਵੇਲੇ 35 ਕੁ ਸਾਲਾਂ ਦੇ ਸਨ ਤਾਂ ਮਾਤਾ ਜੀ ਕਰੀਬ 32 ਕੁ ਸਾਲਾਂ ਦੇ ਹੋਣਗੇ। 25 ਸਾਲ ਤੋਂ ਪਤੀ ਜੀ ਨੂੰ ਗੁਰੂ ਸੇਵਾ ਵਿਚ ਤੋਰ ਕੇ ਘਰ ਗ੍ਰਿਹਸਥੀ ਦਾ ਭਾਰ ਆਪਣੇ ਕੰਧਿਆਂ 'ਤੇ ਚੁੱਕ ਕੇ ਤੁਰਨਾ ਅਤੇ 32 ਕੁ ਸਾਲਾਂ ਦੀ ਉਮਰ ਵਿੱਚ ਮਾਤਾ ਦਾ ਖਿਤਾਬ ਪ੍ਰਾਪਤ ਕਰਨਾ ਇਹ ਅਸਲ ਵਿਚ ਜਤ ਸਤ ਦੀ ਸੱਚੀ ਸੁੱਚੀ ਤਸਵੀਰ ਹੈ। 32 ਸਾਲਾਂ ਦੀ

ਜਵਾਨ ਬੀਬੀ ਖੀਵੀ ਜੀ ਨੂੰ ਉਨ੍ਹਾਂ ਦੀ ਉਮਰ ਤੋਂ ਦੁਗਣੀ ਉਮਰ ਦੇ ਬਜ਼ੁਰਗ ਵੀ ਮਾਤਾ ਜੀ ਕਹਿ ਕੇ ਸਨਮਾਨਦੇ ਸਨ। ਇਹ ਸਨਮਾਨ ਉਮਰ ਦਾ ਸਨਮਾਨ ਨਹੀਂ ਸੀ। ਉਮਰ ਕਰਕੇ ਤਾਂ ਬਜ਼ੁਰਗ ਹੋਈ ਇਸਤਰੀ ਨੂੰ ਕੋਈ ਵੀ ਮਾਤਾ ਜੀ ਕਹਿ ਸਕਦਾ ਹੈ ਪਰ ਉਮਰੋਂ ਜਵਾਨ ਨੂੰ ਬੁੱਢੇ ਵੀ ਮਾਤਾ ਜੀ ਕਹਿ ਕੇ ਸਨਮਾਨ ਦੇਂਦੇ ਸਨ ਤਾਂ ਇਹ ਸਨਮਾਨ ਅਸਲ ਵਿਚ ਜਤ ਸਤ ਦਾ ਹੀ ਸੀ। ਗੁਰੂ ਸਵਾਰੇ ਭਾਈ ਬਲਵੰਡ ਰਾਇ ਅਤੇ ਭਾਈ ਸਤਾ ਜੀ ਦੀ ਵਾਰ ਵਿਚੋਂ ਇਹ ਬਚਨ ਕਿੰਨੇ ਪਿਆਰੇ ਹਨ ਕਿ—

**ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥ (967)**

ਸੰਸਾਰ ਅਕਸਰ ਮਾਵਾਂ ਠੰਢੀਆਂ ਛਾਵਾਂ ਦੀਆਂ ਕਹਾਵਤਾਂ ਤਾਂ ਬੋਲਦਾ ਸੀ ਪਰ ਮਾਤਾ ਖੀਵੀ ਜੀ ਨੇ ਮਾਵਾਂ ਠੰਢੀਆਂ ਛਾਵਾਂ ਦੀ ਉਦਾਹਰਣ ਵੀ ਪੇਸ਼ ਕਰ ਦਿੱਤੀ। ਗੁਰੂ ਮਹਿਲਾਂ ਵਿਚੋਂ ਮਹਾਨ ਪਦਵੀ ਹੈ ਮਾਤਾ ਖੀਵੀ ਜੀ ਕੋਲ ਕਿ ਇਨ੍ਹਾਂ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਅੰਕਿਤ ਹੈ। ਭਾਵੇਂ ਗੁਰੂ ਘਰ ਦੇ ਸਾਰੇ ਹੀ ਮਹਿਲ ਜਤ ਸਤ ਦੀ ਜਿਊਂਦੀ ਜਾਗਦੀ ਮਿਸਾਲ ਸਨ ਪਰ ਮਾਤਾ ਖੀਵੀ ਜੀ ਦਾ ਨਾਮ ਗੁਰਬਾਣੀ ਵਿੱਚ ਆਉਣ ਕਰਕੇ ਆਪਾਂ ਉਨ੍ਹਾਂ ਦੇ ਜਤ ਸਤ ਦੀ ਤਸਵੀਰ ਦੇ ਦਰਸ਼ਨ ਕੀਤੇ ਹਨ। ਕਾਮ ਦਾ ਨਸ਼ਾ ਤਾਂ ਬਹੁਤ ਹੀ ਹੋਛਾ ਨਸ਼ਾ ਹੈ। ਜਤ ਸਤ ਦਾ ਇਕ ਆਪਣਾ ਹੀ ਖੇੜਾ ਹੈ ਜਿਹੜਾ ਰੂਹਾਂ ਦੀ ਖੁਰਾਕ ਬਣਦਾ ਹੈ।

ਗੁਰਮਤਿ ਨੇ ਹਮੇਸ਼ਾਂ ਹੀ ਹਰ ਪੱਖ ਅੰਦਰ ਇਕ ਨਿਵੇਕਲੀ ਸੋਚ ਦੀ ਦਾਤ ਬਖਸ਼ੀ ਹੈ। ਇਥੇ ਅਜਿਹੇ ਜਤੀ ਸਤੀ ਦੀ ਕੋਈ ਥਾਂ ਨਹੀਂ ਜਿਸ ਨੇ ਜਤ ਸਤ ਉਤੇ ਵੀ ਹੰਕਾਰ ਦਾ ਮਹਲ ਉਸਾਰ ਲਿਆ। ਬਲਕਿ ਜਤ ਸਤ ਵੀ ਉਹੋ ਹੀ ਕਬੂਲ ਹੈ ਜਿਸ ਨਾਲ ਜੀਵਨ ਅੰਦਰ ਧਰਮ ਦੀ ਖੁਸ਼ਬੋ ਪੈਦਾ ਕਰ ਲਈ। ਭਾਈ ਗੁਰਦਾਸ ਜੀ ਨੇ ਅਜਿਹੇ ਕੁਝ ਸੰਸਾਰ ਦੀ ਚਰਚਾ ਦਾ ਵਿਸ਼ਾ ਰਹੇ ਜਤੀ ਸਤੀਆਂ ਦਾ ਜ਼ਿਕਰ ਕਰਕੇ ਕਿਸੇ ਨਿਰੰਕਾਰੀ ਗੁਰਸਿੱਖ ਦੀ ਤੁਲਨਾ ਕੀਤੀ ਹੈ। ਨਿਰਹੰਕਾਰੀ ਧਰਮੀ ਪੁਰਖ ਸੱਚੇ ਦੇ ਦਰਬਾਰ ਅੰਦਰ ਸੱਚੀ ਢੋਈ ਪ੍ਰਾਪਤ ਕਰ ਲੈਂਦਾ ਹੈ। ਹਰੀ ਚੰਦ ਤ੍ਰਿਸ਼ੰਕੂ ਦਾ ਪੁੱਤਰ ਸੀ। ਇਕ ਵਾਰੀ ਸ਼ਿਕਾਰ ਖੇਡਦਾ ਵਿਸ਼ਵਾਮਿੱਤਰ ਦੇ ਆਸ਼ਰਮ ਚਲਾ ਗਿਆ। ਵਿਸ਼ਵਾਮਿੱਤਰ ਨੇ ਬ੍ਰਾਹਮਣ ਹੋ ਕੇ ਮੰਗ ਰੱਖ ਦਿੱਤੀ ਕਿ ਮੈਨੂੰ ਦੱਛਣਾ ਦਿਓ। ਹਰੀ ਚੰਦ ਸਭ ਕੁਝ ਰਾਜ ਭਾਗ ਦਾਨ ਕਰ ਗਿਆ। ਪਸ਼ੂਆਂ ਦੀ ਮੰਡੀ ਅੰਦਰ ਬਨਾਰਸ ਜਾ ਕੇ ਵਿਕਿਆ। ਚੰਡਾਲ ਨੇ ਖਰੀਦ ਕੇ ਸਮਸ਼ਾਨ ਭੂਮੀ ਅੰਦਰ ਮੁਰਦਿਆਂ ਦਾ ਸੰਸਕਾਰ ਕਰਨ ਲਾ ਦਿੱਤਾ ਇਸ ਦਾ ਖੁਦ ਦਾ ਹੀ ਪੁੱਤਰ ਮਰ

ਗਿਆ ਪਰ ਜਦੋਂ ਰਾਣੀ ਕੋਲੋਂ ਬਿਨਾਂ ਪੈਸੇ ਦਿੱਤੇ ਇਸ ਨੇ ਆਪਣੀ ਹੀ ਰਾਣੀ ਨੂੰ ਸਮਸ਼ਾਨ ਭੂਮੀ ਵਿਚ ਸੰਸਕਾਰ ਨਾ ਕਰਨ ਦਿੱਤਾ ਤਾਂ ਇਸ ਦੇ ਇਸ ਕੌਤਕ ਨੂੰ ਸੰਸਾਰ ਨੇ ਬਹੁਤ ਵੱਡਾ ਕਰਕੇ ਸਲਾਹਿਆ।

**ਹਰੀ ਚੰਦ ਸਤਿ ਰਖਿਆ ਨਿਖਾਸ ਵਿਕਾਣਾ॥ (ਨਿਖਾਸ-ਪਸ਼ੂ ਮੰਡੀ)**
**ਬਲ ਛਲਿਆ ਸਤੁ ਪਾਲਦਾ ਪਾਤਾਲਿ ਸਿਧਾਣਾ॥ (ਵਾਰ 38, ਪਉੜੀ 8)**

ਬਲਿ ਰਾਜਾ ਪ੍ਰਹਿਲਾਦ ਦਾ ਪੋਤਰਾ ਸੀ। ਸਾਰੇ ਦੇਵਤਿਆਂ ਨੇ ਜਿੱਤ ਕੇ ਇੰਦ੍ਰ ਦੀ ਪਦਵੀ 'ਤੇ ਕਾਬਜ਼ ਹੋਣ ਦੀ ਤਮੰਨਾ ਨਾਲ ਇਕ ਸੌ ਇਕ ਜੱਗ ਕਰਨੇ ਆਰੰਭ ਕਰ ਦਿੱਤੇ, ਇਸ ਦੀ ਅਜਿਹਾ ਧਾਰਨਾ ਨੂੰ ਤੋੜਨ ਲਈ ਵਿਸ਼ਨੂੰ ਨੇ ਬ੍ਰਾਹਮਣ ਰੂਪ ਹੋ ਕੇ ਆਪਣੀ ਕੁਟੀਆ ਲਈ ਢਾਈ ਕਦਮ ਧਰਤੀ ਮੰਗੀ, ਛਲ ਕਪਟ ਨਾਲ ਅਕਾਸ਼ ਲੋਕ, ਮਾਤ ਲੋਕ ਮਿਣ ਲਿਆ। ਅੱਧੇ ਕਦਮ ਦੀ ਖਾਤਰ ਰਾਜਾ ਬਲ ਆਪ ਲੇਟ ਗਿਆ। ਵਿਸ਼ਨੂੰ ਨੇ ਕਦਮ ਰੱਖ ਕੇ ਪਾਤਾਲ ਵਿੱਚ ਉਤਾਰ ਦਿੱਤਾ ਤਾਂ ਰਾਜੇ ਨੇ ਆਪਣਾ ਹੱਠ ਨਾ ਛੱਡਿਆ। ਏਨਾ ਕੁਝ ਕਰਕੇ ਵੀ ਹੰਕਾਰ ਦੇ ਕਾਰਨ ਉਸ ਦੀ ਗਿਣਤੀ ਦੈਂਤਾਂ ਅੰਦਰ ਹੀ ਹੈ। ਅਜਿਹੇ ਜਤ ਸਤ ਨਾਲ ਵੀ ਪ੍ਰਵਾਨ ਨਹੀਂ ਹੋਇਆ। **ਕਰਨ ਸੁ ਕੰਚਨ ਦਾਨ ਕਰਿ ਅੰਤੁ ਪਛੋਤਾਣਾ॥** ਕਰਣ ਨੇ ਆਪਣੀ ਹਯਾਤੀ ਵਿੱਚ ਬਹੁਤ ਸੋਨਾ ਦਾਨ ਕੀਤਾ ਪਰ ਇਸ ਨੂੰ ਵੀ ਸੋਨਾ ਹੀ ਪ੍ਰਾਪਤ ਹੋਇਆ ਫਿਰ ਹੰਕਾਰ ਟੁੱਟਿਆ ਅਤੇ ਅੰਨ ਪਾਣੀ ਦਾਨ ਕਰਨ ਲੱਗਾ। ਇਤਨਾ ਕੁਝ ਕਰਕੇ ਵੀ ਅਧੂਰਾ ਹੀ ਹੈ। ਧਰਮ ਪੁੱਤਰ ਤਕ ਦਾ ਨਾਮ ਰੱਖ ਕੇ ਸਤਿਵਾਦੀ ਹੋ ਕੇ ਵੀ ਇਕ ਝੂਠ ਬੋਲਣ ਕਰਕੇ ਜਮਾਂ ਦੀ ਪੁਰੀ ਹੀ ਗਿਆ।

**ਸਤਿਵਾਦੀ ਹੁਇ ਧਰਮਪੁਤੁ ਕੂੜ ਜਮਪੁਰਿ ਜਾਣਾ॥**
**ਜਤੀ ਸਤੀ ਸੰਤੋਖੀਆ ਹਉਮੈ ਗਰਬਾਣਾ॥ (ਵਾਰ 38, ਪਉੜੀ 8)**

ਅਜਿਹੇ ਜਤੀ ਸਤੀ ਸੰਤੋਖੀ ਬਹੁਤ ਹੋਏ ਹਨ ਪਰ ਹੰਕਾਰ ਹੋਣ ਕਰਕੇ ਮਹਾਨ ਪਦਵੀ ਦੀ ਥਾਂ ਸਗੋਂ ਭਟਕਦੇ ਹੀ ਨਜ਼ਰ ਆਉਂਦੇ ਹਨ। ਗੁਰਸਿਖ, ਜਿਸ ਨੇ ਗੁਰਮਤਿ ਅਨੁਸਾਰ ਅਜਿਹੇ ਜਤ ਸਤ ਦੀ ਥਾਂ ਸਗੋਂ ਗੁਰੂ ਉਪਦੇਸ਼ ਦੀ ਕਮਾਈ ਕਰਕੇ ਹਿਰਦਾ ਨਿਰਹੰਕਾਰੀ ਕਰ ਲਿਆ ਤਾਂ ਅਜਿਹੇ ਗੁਰਸਿੱਖ ਨਾਲ ਇਕ ਰੋਗ ਦੇ ਬਰਾਬਰ ਵੀ ਇਨ੍ਹਾਂ ਦੀ ਤੁਲਨਾ ਨਹੀਂ ਦਿੱਤੀ ਜਾ ਸਕਦੀ। ਉਸ ਨੇ ਤਾਂ ਨਿਮਾਣਾ ਹੋ ਕੇ ਮਾਣ ਪ੍ਰਾਪਤ ਕੀਤਾ ਹੈ। **ਗੁਰਸਿੱਖ ਰੋਮਨ ਪੁਜਨੀ ਬਹੁ ਮਾਣ ਨਿਮਾਣਾ॥** (38/8) ਇਸ ਕਰਕੇ ਗੁਰਮੁਖ ਜਤ ਸਤ ਦੀ ਪਾਲਣਾ ਕਰਦਾ ਹੋਇਆ ਵੀ ਨਿਰਹੰਕਾਰੀ ਹੋਣ ਲਈ ਸਗੋਂ ਦਿਲੋਂ ਅਰਦਾਸ ਕਰਦਾ ਹੈ ਕਿ ਮੈਂ ਨਾ ਤਾਂ ਜਤੀ ਸਤੀ ਹੀ ਹਾਂ ਅਤੇ ਨਾ ਹੀ ਮੈਨੂੰ ਕੋਈ ਧਰਮ ਦਾ ਗਿਆਨ ਹੈ। ਮੇਰਾ ਤਾਂ ਜਨਮ ਸਗੋਂ ਮੂਰਖਾਂ ਵਰਗਾ ਹੈ ਪਰ ਹੇ ਸਾਈਆਂ ਮੇਰੀ ਤਾਂ ਇਹੋ ਹੀ ਬੇਨਤੀ ਹੈ ਕਿ ਆਪਣੇ

ਸੱਚੇ ਸੁੱਚੇ ਚੰਗੇ ਲੋਕਾਂ ਦੀ ਸੰਗਤ ਬਖਸ਼ ਜਿਨ੍ਹਾਂ ਨਾਲ ਰਲ ਕੇ ਮੈਂ ਵੀ ਉਪਦੇਸ਼ ਕਮਾ ਕੇ ਤੇਰੇ ਘਰ ਸੁਰਖਰੂ ਹੋ ਸਕਾਂ।

ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥
ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ॥ (12)

ਭਾਈ ਗੁਰਦਾਸ ਜੀ ਨੇ ਸਮਾਜ ਅੰਦਰ ਜਮ ਦੀ ਜੋ ਤਸਵੀਰ ਸਾਡੇ ਮਨਾਂ ਵਿੱਚ ਬਣੀ ਹੋਈ ਹੈ ਉਸ ਨੂੰ ਹੀ ਅਧਾਰ ਬਣਾ ਕੇ ਬੜੀ ਬਚਿੱਤਰ ਵੀਚਾਰ ਸਮਝਾਉਂਦੇ ਹਨ ਕਿ ਸੂਰਜ ਦੇ ਘਰ ਅਵਤਾਰ ਲੈ ਕੇ ਜਮ ਧਰਮਰਾਜ ਬਣ ਕੇ ਨਿਆਂ ਕਰਨ ਵਾਲੀ ਕੁਰਸੀ 'ਤੇ ਜਾ ਬੈਠਾ। ਮੂਰਤੀ ਇਕ ਹੀ ਹੈ ਪਰ ਸਿਰਫ ਨਾਮ ਦੋ ਪੈ ਗਏ। ਚੰਗੀ ਜ਼ਿੰਦਗੀ ਗੁਜ਼ਾਰਨ ਵਾਲੇ ਵਾਸਤੇ ਉਹੋ ਹੀ ਧਰਮਰਾਜ ਹੈ ਅਤੇ ਮਾੜੇ ਪਾਸੇ ਜ਼ਿੰਦਗੀ ਦੀ ਪੂੰਜੀ ਉਜਾੜਨ ਵਾਲੇ ਲਈ ਇਹੋ ਹੀ ਧਰਮ ਰਾਜ ਜਮ ਬਣ ਜਾਂਦਾ ਹੈ। ਇਹ ਪਾਪੀ ਨੂੰ ਮਾੜੇ ਕਰਮਾਂ ਦੀ ਸਜ਼ਾ ਦਿੰਦਾ ਹੈ ਅਤੇ ਧਰਮੀ ਪੁਰਖ ਨਾਲ ਬਹੁਤ ਪ੍ਰੇਮ ਅਤੇ ਮਿਠਾਸ ਭਰੇ ਬਚਨਾਂ ਨਾਲ ਗੱਲਬਾਤ ਕਰਦਾ ਹੈ। ਪਾਪੀ ਅਤੇ ਧਰਮੀ ਦੇ ਕੰਮ ਵੱਖੋ-ਵੱਖਰੇ ਹੋਣ ਕਰਕੇ ਉਸ ਧਰਮਰਾਜ ਦਾ ਵਿਹਾਰ ਵੀ ਵੱਖੋ ਵੱਖਰਾ ਹੋ ਗਿਆ ਜਿਸ ਕਰਕੇ ਵੈਰੀ ਭਾਵ ਮਾੜੇ ਕੰਮ ਕਰਨ ਵਾਲਿਆਂ ਨੂੰ ਉਹ ਵੈਰੀ ਤੇ ਚੰਗੇ ਕਰਮ ਕਰਨ ਵਾਲਿਆਂ ਨੂੰ ਉਹ ਮਿੱਤਰ ਨਜ਼ਰ ਆਉਂਦਾ ਹੈ। ਨਰਕ ਜਾਂ ਸਵਰਗ ਦੀ ਪ੍ਰਾਪਤੀ ਪਾਪਾਂ ਜਾਂ ਪੁੰਨਾਂ ਕਰਕੇ ਹੀ ਹੋਣੀ ਹੈ। ਜਿਵੇਂ ਸ਼ੀਸ਼ੇ ਦੇ ਸਾਹਮਣੇ ਜਿਹੋ ਜਿਹੀ ਸ਼ਕਲ ਵਾਲਾ ਖਲੋਂਦਾ ਹੈ। ਸ਼ੀਸੇ ਅੰਦਰ ਉਹੋ ਜਿਹਾ ਹੀ ਅਕਸ ਬਣ ਜਾਂਦਾ ਹੈ।

ਸੂਰਜੁ ਘਰਿ ਅਵਤਾਰੁ ਲੈ ਧਰਮ ਵੀਚਾਰਣਿ ਜਾਇ ਬਹਿਠਾ॥
ਮੂਰਤਿ ਇਕਾ ਨਾਉ ਦੁਇ ਧਰਮਰਾਇ ਜਮ ਦੇਖਿ ਸਰਿਠਾ॥
ਧਰਮੀ ਡਿਠਾ ਧਰਮਰਾਇ ਪਾਪੁ ਕਮਾਇ ਪਾਪੀ ਜਮ ਡਿਠਾ॥
ਪਾਪੀ ਨੋ ਪਛੜਾਇੰਦਾ ਧਰਮੀ ਨਾਲਿ ਬੁਲੇਂਦਾ ਮਿਠਾ॥
ਵੈਰੀ ਦੇਖਨਿ ਵੈਰ ਭਾਇ ਮਿਤ੍ਰ ਭਾਇ ਕਰਿ ਦੇਖਨਿ ਇਠਾ॥
ਨਰਕ ਸੁਰਗ ਵਿਚਿ ਪੁੰਨ ਪਾਪ ਵਰ ਸਰਾਪ ਜਾਣਨਿ ਅਭਰਿਠਾ॥
ਦਰਪਣਿ ਰੂਪ ਜਿਵੇਹੀ ਪਿਠਾ॥ ੫॥ (ਵਾਰ 31, ਪਉੜੀ 5)

ਜਿਹੜਾ ਵੀ ਮਨੁੱਖ ਆਪਣੇ ਦਿਲ ਦੀ ਦਰਗਾਹ ਅੰਦਰ ਉਸ ਦੀ ਯਾਦ ਦਾ ਦੀਵਾ ਜਗਾ ਲੈਂਦਾ ਹੈ ਤਾਂ ਉਥੋਂ ਪ੍ਰੇਸ਼ਾਨੀਆਂ, ਦੁੱਖਾਂ ਮੁਸੀਬਤਾਂ ਦਾ ਹਨੇਰਾ ਆਪੇ ਹੀ ਚਲਾ ਜਾਂਦਾ ਹੈ। ਇਸ ਯਾਦ ਦੇ ਦੀਵੇ ਦੇ ਚਾਨਣ ਕਰਕੇ ਉਸ ਨੂੰ ਰੱਬੀ ਹੋਂਦ ਦਾ ਅਹਿਸਾਸ ਹੋਣ ਲੱਗ ਪੈਂਦਾ ਹੈ। ਆਪਣੀ ਇਕਲਤਾ ਵਿਚੋਂ ਕਿਸੇ ਦਾ ਸਾਥ ਮਾਨਣ ਦੀ ਖੁਸ਼ੀ ਦਾ ਆਰੰਭ ਹੋ ਜਾਂਦਾ ਹੈ। ਇਸ ਤਰ੍ਹਾਂ ਰੱਬ ਦਾ ਅੰਗ ਸੰਗ

ਮਹਿਸੂਸ ਹੋਣਾ ਹੀ ਸਭ ਤੋਂ ਚੰਗਾ ਅਤੇ ਖੇੜਿਆਂ ਭਰਿਆ ਅਨੰਦ ਹੈ। ਅਜਿਹੇ ਅਨੰਦ ਵਿੱਚ ਹੀ ਮੌਤ ਅਨੰਦ ਬਣਦੀ ਹੈ। ਮਰਨਾ ਵੀ ਚਾਉ ਦਾ ਰੂਪ ਵਟਾ ਲੈਂਦਾ ਹੈ। ਜਮ ਵੀ ਰੱਬ ਦਾ ਚਾਕਰ ਹੀ ਨਜ਼ਰ ਆਉਂਦਾ ਹੈ। ਰੱਬ ਦਾ ਚਾਕਰ ਜਮ, ਰੱਬ ਦਾ ਰੂਪ ਬਣ ਚੁੱਕੇ ਕਿਸੇ ਮਹਾਤਮਾ ਜਾਂ ਗੁਰਸਿੱਖ ਧਰਮੀ ਨਾਲ ਵਾਸਤਾ ਨਹੀਂ ਪਾ ਸਕਦਾ।

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥**
**ਣਾ ਹਉ ਣਾ ਤੂ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥** (256)

ਭਾਈ ਨੰਦ ਲਾਲ ਸਿੰਘ ਜੀ ਨੇ ਜ਼ਿੰਦਗੀ ਦੇ ਦੂਜੇ ਪਾਸੇ ਦੇ ਵੀ ਦਰਸ਼ਨ ਕਰਵਾਏ ਹਨ ਕਿ ਜਿਹੜਾ ਬੰਦਾ ਰੱਬ ਦੀ ਯਾਦ ਤੋਂ ਟੁੱਟ ਕੇ ਬੇਅਦਬਾਂ ਵਾਲਾ ਜੀਵਨ ਗੁਜ਼ਾਰ ਰਿਹਾ ਹੈ ਤਾਂ ਅਜਿਹਾ ਪੁਰਸ਼ ਰੱਬੀ ਰਾਹ ਨੂੰ ਕਿਵੇਂ ਲੱਭ ਸਕਦਾ ਹੈ? ਅਜਿਹੇ ਪੁਰਖ ਨੂੰ ਤਾਂ ਕੇਵਲ ਰੱਬ ਦੀ ਕਰੋਪੀ ਹੀ ਨਸੀਬ ਹੁੰਦੀ ਹੈ। ਇਸ ਕਰੋਪੀ ਨੂੰ ਵੀ ਰੱਬੀ ਸਜ਼ਾ ਹੀ ਕਿਹਾ ਜਾਂਦਾ ਹੈ ਤਾਂ ਕਿ ਬੰਦਾ ਸੁਧਰ ਸਕੇ।

**ਬੇਅਦਬ ਰਾਹਿ ਖੁਦਾ ਕੈ ਦਾਮਦਸ॥**
**ਹਰ ਕੇ ਗ ਕਹਿਰੇ ਖੁਦਾ ਮੇ ਗਨਦਸ਼॥** (315, ਜ਼ਿੰਦਗੀਨਾਮਾ)

ਗੁਰਬਾਣੀ ਦਾ ਪਵਿੱਤਰ ਕਥਨ ਹੈ ਕਿ ਮੈਂ ਐਸੇ ਗੁਰੂ ਤੋਂ ਬਲਿਹਾਰੇ ਜਾਂਦਾ ਹਾਂ ਜਿਹੜਾ ਆਪ ਤਾਂ ਮੁਕਤ ਹੈ ਹੀ ਪਰ ਉਹ ਆਪਣੇ ਮੁਰੀਦਾਂ ਨੂੰ ਵੀ ਮੁਕਤ ਕਰ ਦਿੰਦਾ ਹੈ। ਪਾਵਨ ਬਚਨ ਹਨ—

**ਨਾਰਾਇਨ ਨਰਪਤਿ ਨਮਸਕਾਰੈ॥**
**ਐਸੇ ਗੁਰ ਕਉ ਬਲਿ ਬਲਿ ਜਾਈਐ ਆਪ ਮੁਕਤੁ ਮੋਹਿ ਤਾਰੈ॥** (1301)

ਇਨ੍ਹਾਂ ਬਚਨਾਂ ਨੂੰ ਸਤਿਗੁਰੂ ਜੀ ਨੇ ਸ੍ਰੀ ਹਰਿਗੋਬਿੰਦਪੁਰੇ ਦੀ ਧਰਤੀ 'ਤੇ ਸੱਚ ਕਰ ਕੇ ਦਿਖਾ ਦਿੱਤਾ ਸੀ। ਇਕ ਨਿਤਯਨੰਦ ਪੰਡਿਤ ਸ਼ਾਸਤਰਾਂ ਦੀ ਕਥਾ ਕਰਨ ਦੀ ਬੜੀ ਮੁਹਾਰਤ ਰੱਖਦਾ ਸੀ। ਉਸ ਦੀ ਕਥਨੀ ਦਾ ਢੰਗ ਸਰੋਤਿਆਂ ਨੂੰ ਆਪਣੀ ਗੱਲ ਸਹਿਜੇ ਹੀ ਮਨਾ ਲੈਂਦਾ ਸੀ। ਨਿਤਯਨੰਦ ਨੂੰ ਵੀ ਇਸ ਗੱਲ 'ਤੇ ਬੜਾ ਮਾਣ ਭਰੋਸਾ ਸੀ। ਇਕ ਵਾਰੀ ਇਹ ਪੰਡਿਤ ਨਿਤਯਨੰਦ ਸ੍ਰੀ ਹਰਿਗੋਬਿੰਦਪੁਰ ਆ ਕੇ ਕਥਾ ਦਾ ਵਕਤ ਲੈ ਕੇ ਕਥਾ ਕਰਨ ਲੱਗ ਪਿਆ। ਕਥਾ ਗਰੁੜ ਪੁਰਾਣ ਦੀ ਸ਼ੁਰੂ ਕੀਤੀ। ਕਥਾ ਵਿੱਚ ਜ਼ਿਕਰ ਆਇਆ ਕਿ ਜਦੋਂ ਪ੍ਰਾਣੀ ਮਰ ਜਾਂਦਾ ਹੈ ਤਾਂ 360 ਦੀਵੇ ਜਗਾਉਣੇ ਚਾਹੀਦੇ ਹਨ ਕਿਉਂਕਿ ਜੀਵ ਨੂੰ ਰੱਬ ਘਰ ਤੱਕ ਜਾਣ ਲਈ 360 ਦਿਨ ਲੱਗਦੇ ਹਨ। ਕਥਾ ਦੀ ਸਮਾਪਤੀ ਤੋਂ ਮਗਰੋਂ ਕੁਝ ਇਕ ਸ਼ਰਧਾਲੂ ਗੁਰਸਿੱਖਾਂ ਨੇ ਪੰਡਿਤ ਜੀ ਨੂੰ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਰੱਬ ਦੇ ਘਰ

ਜਾਣ ਲਈ ਤੁਸੀਂ ਬਹੁਤ ਵਕਤ ਬਰਬਾਦ ਕਰਦੇ ਹੋ ਅਸੀਂ ਤਾਂ ਕੁਝ ਹੀ ਸਮੇਂ ਅੰਦਰ ਮਾਲਿਕ ਦੀ ਅਭੇਦਤਾ ਹਾਸਿਲ ਕਰ ਲੈਂਦੇ ਹਾਂ। ਇਹ ਚਰਚਾ ਕਰਨ ਵਾਲੇ ਤਿੰਨ ਗੁਰਸਿੱਖ ਪ੍ਰਮੁੱਖ ਤੌਰ 'ਤੇ ਵੀਚਾਰ ਕਰ ਰਹੇ ਸਨ। ਇਨ੍ਹਾਂ ਸਿੱਖਾਂ ਦੇ ਨਾਮ ਇਤਿਹਾਸ ਨੇ ਭਾਈ ਸੁੰਦਰ ਜੀ, ਭਾਈ ਲਾਲ ਜੀ ਅਤੇ ਭਾਈ ਨਿਹਾਲਾ ਜੀ ਲਿਖੇ ਹਨ। ਪੰਡਿਤ ਜੀ ਨੇ ਇਨ੍ਹਾਂ ਤਿੰਨਾਂ ਹੀ ਸਿੱਖਾਂ ਦੀ ਸ਼ਿਕਾਇਤ ਗੁਰੂ ਸਾਹਿਬ ਜੀ ਕੋਲ ਕੀਤੀ। ਗੁਰਦੇਵ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਬਹੁਤ ਪਿਆਰ ਨਾਲ ਪੰਡਿਤ ਨਿਤਯਨੰਦ ਨੂੰ ਸਮਝਾਇਆ ਹੀ ਨਹੀਂ ਸਗੋਂ ਉਸਦੀ ਪੂਰਨ ਤਸੱਲੀ ਕਰਵਾ ਦਿੱਤੀ ਕਿ ਭਾਈ ਇਹ ਸਿੱਖ ਨਹੀਂ ਬਲਕਿ ਸਤਿਗੁਰੂ ਜੀ ਦਾ ਕਥਿਆ ਪੂਰਨ ਸੱਚ ਹੈ ਕਿ ਰੱਬੀ ਨਾਮ ਵਾਲਿਆਂ ਦਾ ਰਸਤਾ ਹੀ ਵੱਖਰਾ ਹੈ ਉਨ੍ਹਾਂ ਨੂੰ ਅਜਿਹੇ ਜਮ ਦੇ ਕਸ਼ਟ ਨਹੀਂ ਸਹਾਰਨੇ ਪੈਂਦੇ ਸਗੋਂ ਉਨ੍ਹਾਂ ਤੋਂ ਤਾਂ ਜਮ ਦਾ ਰਸਤਾ ਹੀ ਦੂਰ ਹੈ। ਸਾਡਾ ਉਸ ਨਾਲ ਵਾਸਤਾ ਨਹੀਂ। ਇਨ੍ਹਾਂ ਗੁਰਸਿੱਖਾਂ ਨੇ ਗੁਰਬਾਣੀ ਦੇ ਇਨ੍ਹਾਂ ਬਚਨਾਂ ਨੂੰ ਕਮਾ ਕੇ ਸੱਚ ਧਾਰਨ ਕਰ ਲਿਆ ਹੈ ਕਿ—

**ਸਤਿਗੁਰ ਪੂਰੈ ਸਾਚੁ ਕਹਿਆ॥**
**ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ॥ (393)**

ਯੂਨਾਨ ਦੀ ਧਰਤੀ ਨੂੰ ਇਹ ਮਾਣ ਹਾਸਿਲ ਹੈ ਕਿ ਉਸਨੇ ਇਕ ਅਜਿਹੇ ਮਹਾਨ ਸਪੂਤ ਨੂੰ ਜਨਮ ਦਿੱਤਾ ਹੈ ਜਿਸ ਦੇ ਨੇਕ ਕਾਰਨਾਮਿਆਂ ਨਾਲ ਮਨੁੱਖਤਾ ਦਾ ਇਤਿਹਾਸ ਮਾਣ ਮੱਤਾ ਬਣ ਗਿਆ। ਇਸ ਮਹਾਨ ਸਪੂਤ ਦਾ ਨਾਮ ਸੁਕਰਾਤ ਹੈ। ਸੁਕਰਾਤ ਦਾ ਪਿਤਾ ਸੈਫਰੋਨੈਕਿਸ ਇਕ ਬੁੱਤ ਘਾੜਾ ਸੀ। ਸੁਕਰਾਤ ਬੁੱਤ ਪੂਜਾ ਦੇ ਸਖ਼ਤ ਖਿਲਾਫ਼ ਸੀ। ਇਸ ਕਾਰਨ ਕਰਕੇ ਨਿੱਕੀ ਸੋਚ ਦੇ ਬਿਮਾਰ ਲੋਕ ਸੁਕਰਾਤ ਦੇ ਵਿਰੋਧੀ ਬਣ ਗਏ। ਹਾਕਮੀ ਧਿਰ ਨੂੰ ਆਪਣੇ ਪੱਖ ਵਿਚ ਕਰਕੇ ਕੁਝ ਅਖੌਤੀ ਧਰਮੀਆਂ ਨੇ ਸੁਕਰਾਤ ਨੂੰ ਕੈਦੀ ਬਣਾ ਦਿੱਤਾ, ਮੁਕੱਦਮਾ ਚੱਲਿਆ। ਸੁਕਰਾਤ ਨੂੰ ਦੋਸ਼ੀ ਠਹਿਰਾ ਕੇ ਜ਼ਹਿਰ ਦਾ ਪਿਆਲਾ ਪਿਲਾ ਕੇ ਮੌਤ ਦਾ ਹੁਕਮ ਦੇ ਦਿੱਤਾ ਗਿਆ। ਸੁਕਰਾਤ ਨੇ ਜ਼ਹਿਰ ਦਾ ਪਿਆਲਾ ਭਰੇ ਦਰਬਾਰ ਅੰਦਰ ਪ੍ਰਵਾਨ ਕੀਤਾ। ਸਹਜੇ ਸਹਜੇ ਜਿਵੇਂ ਕੋਈ ਬਹੁਤ ਸੁਆਦਲੀ ਚੀਜ਼ ਪੀ ਰਿਹਾ ਹੋਵੇ ਇਸ ਤਰ੍ਹਾਂ ਸੁਕਰਾਤ ਜ਼ਹਿਰ ਦਾ ਪਿਆਲਾ ਪੀ ਰਿਹਾ ਸੀ, ਹੱਸ ਹੱਸ ਕੇ ਬਾਕੀ ਸਾਥੀਆਂ ਨਾਲ ਗੱਲਾਂ ਕਰ ਰਿਹਾ ਸੀ। ਸੁਕਰਾਤ ਦੇ ਅਨੇਕਾਂ ਸ਼ਗਿਰਦਾਂ ਵਿੱਚ ਇਕ ਸੀਮਸ ਨਾਮ ਦਾ ਸ਼ਗਿਰਦ ਸੀ। ਉਸ ਨੇ ਅਤਿਅੰਤ ਹੈਰਾਨ ਹੋ ਕੇ ਆਖਿਰ ਪੁੱਛ ਹੀ ਲਿਆ ਕਿ ਸੁਕਰਾਤ ਜਿਹੜਾ ਪਿਆਲਾ ਤੁਸੀਂ ਪੀ ਰਹੇ ਹੋ ਕਿ ਕਿਸੇ ਅਮ੍ਰਿਤ ਦਾ ਨਹੀਂ ਸਗੋਂ ਜ਼ਹਿਰ ਦਾ ਹੈ। ਇਸ ਨੇ ਜ਼ਿੰਦਗੀ ਨਹੀਂ ਸਗੋਂ ਮੌਤ ਦੇਣੀ ਹੈ ਪਰ ਤੁਸੀਂ ਹੱਸ ਹੱਸ ਕੇ ਗੱਲਾਂ ਕਰ ਰਹੇ ਹੋ? ਸੁਕਰਾਤ ਨੇ ਬਹੁਤ ਹੀ ਧੀਰਜ ਨਾਲ ਜਵਾਬ ਦਿੱਤਾ

ਸੀ ਕਿ ਸੀਮਸ ਜਿਵੇਂ ਕੋਈ ਕਿਰਸਾਣ ਸਖ਼ਤ ਮਿਹਨਤ ਕਰਦਾ ਹੈ ਕਿ ਮੇਰੀ ਮਿਹਨਤ ਦੀ ਫਸਲ ਮੇਰੇ ਘਰ ਆ ਜਾਵੇ ਪਰ ਜਦੋਂ ਫਸਲ ਆਉਣ ਦਾ ਵਕਤ ਆਵੇ ਤਾਂ ਉਹ ਰੋਣ ਲੱਗ ਜਾਵੇ, ਏਹ ਸਿਆਣਿਆਂ ਦਾ ਕਰਮ ਨਹੀਂ ਸਗੋਂ ਮੂਰਖਾਂ ਦਾ ਕਰਮ ਹੈ। ਮੈਂ ਸਾਰੀ ਜ਼ਿੰਦਗੀ ਦੀ ਮਿਹਨਤ ਨਾਲ ਅੱਜ ਆਪਣੇ ਮਾਲਿਕ ਦੇ ਘਰ ਜਾ ਰਿਹਾ ਹਾਂ। ਮੈਨੂੰ ਤਾਂ ਮੌਤ ਦੀ ਖ਼ੁਸ਼ੀ ਹੈ ਨਾ ਕਿ ਸੋਗ। ਅਜਿਹੇ ਪੁਰਖਾਂ ਲਈ ਜਮ ਦਾ ਕੀ ਅਰਥ ਰਹਿ ਜਾਂਦਾ ਹੈ। ਇਹ ਤਾਂ ਰੱਬੀ ਹੁਕਮ ਵਿਚ ਅਮਰ ਹੋ ਜਾਂਦੇ ਹਨ।

# ਜਨ

ਕੋਸ਼ਕਾਰਾਂ ਦੀਆਂ ਕਲਮਾਂ ਨੇ ਜਨ ਦੇ ਅਰਥ ਕਾਫੀ ਖੁੱਲ੍ਹੇਪਣ ਨਾਲ ਕੀਤੇ ਹਨ। ਜਨ ਦੇ ਅਰਥ ਪੈਦਾ ਕਰਨਾ, ਉਤਪਨ ਹੋਇਆ, ਸੰਗਯਾ–ਲੋਕ, **ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ।** ਸਮੂਹ, **ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ॥** ਸਾਧੂ, ਸੇਵਕ, ਦਾਸ, ਪੁਰਖ, ਪ੍ਰਾਣੀ, ਪੁਰਾਣਾਂ ਅਨੁਸਾਰ ਉਪਰਲੇ ਸਤ ਲੋਕਾਂ ਵਿਚੋਂ ਪੰਜਵਾਂ ਲੋਕ ਜਿਥੇ ਬ੍ਰਹਮਾ ਦੇ ਪੁੱਤਰ ਸਨਕਾਦਿ ਰਹਿੰਦੇ ਹਨ। ਜਨ–ਇਸਤਰੀ। ਮਾਰ, ਪ੍ਰਹਾਰ ਆਦਿਕ ਅਰਥ ਕੀਤੇ ਹਨ ਪਰ ਇਨ੍ਹਾਂ ਵਿਚੋਂ ਸੇਵਕ ਅਤੇ ਦਾਸ ਵਾਲਾ ਅਰਥ ਧਾਰਮਕ ਦੁਨੀਆਂ ਅੰਦਰ ਆਮ ਵੀਚਾਰਿਆ ਜਾਂਦਾ ਹੈ। ਇਸ ਜਨ ਸ਼ਬਦ ਦੀ ਮਹਿਮਾ ਅਤਿਅੰਤ, ਅਤਿਅੰਤ ਵਧ ਗਈ ਜਦੋਂ ਇਹ ਜਨ ਸ਼ਬਦ ਮਿਹਰਾਂ ਦੇ ਸਾਈਂ ਸਤਿਗੁਰੂ ਦਾਤੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਨਾਮ ਨਾਲ ਲਾ ਲਿਆ। ਇਸ ਜਨ ਦਾ ਅਰਥ ਤਾਂ ਸੇਵਕ ਹੀ ਰਿਹਾ ਪਰ ਜਿਵੇਂ ਸਭ ਤੇ ਵੱਡਾ ਸਤਿਗੁਰੂ ਨਾਨਕ ਸੀ। ਉਸੇ ਤਰ੍ਹਾਂ ਜਨ ਸ਼ਬਦ ਨਾਲ ਲੱਗ ਕੇ ਖਾਸ ਵਡਿਆਈ ਦਾ ਪਾਤਰ ਬਣ ਗਿਆ। ਪ੍ਰਭੂ ਮਿਲਾਪ ਦੀ ਤੜਪ ਰੱਖਣ ਵਾਲਿਆਂ ਨੂੰ ਜਦੋਂ ਦੇਖਦੇ ਹਾਂ ਤਾਂ ਕੋਈ ਘਰ ਬਾਰ ਤਿਆਗ ਕੇ ਤੁਰਿਆ, ਕੋਈ ਸਰੀਰਕ ਕਸ਼ਟ ਸਹਾਰ ਰਿਹਾ, ਕੋਈ ਜਪ ਤਪ ਕਰਦਾ ਹੈ, ਕੋਈ ਤੀਰਥਾਂ 'ਤੇ ਫਿਰਦਾ ਹੈ, ਕੋਈ ਦੇਵੀ ਦੇਵਤਿਆਂ ਦੀ ਪੂਜਾ ਵਿੱਚ ਲੱਗਾ ਹੋਇਆ ਹੈ ਭਾਵ **ਤਉ ਕਾਰਣਿ ਸਾਹਿਬਾ ਰੰਗਿ ਰਤੇ** ਵਾਲੀ ਵੀਚਾਰ ਨਜ਼ਰ ਆਉਂਦੀ ਹੈ। ਸਤਿਗੁਰੂ ਜੀ ਨੇ ਇਨ੍ਹਾਂ ਸਾਰਿਆਂ ਵਿਚੋਂ ਉਤਮ ਵਸੀਲਾ ਚੁਣਿਆ ਹੈ, ਜੇਕਰ ਬੰਦਾ ਕਿਧਰੇ ਜਨ ਬਣ ਜਾਵੇ ਤਾਂ ਉਹ ਸਹਜੇ ਹੀ ਮਾਲਿਕ ਦੀ ਬਖਸ਼ਿਸ਼ ਦਾ ਪਾਤਰ ਬਣ ਸਕਦਾ ਹੈ। ਜਨ ਆਪਣੀ ਸਮਰੱਥਾ ਨਹੀਂ ਵਰਤਦਾ, ਜਨ ਆਪਣੀ ਅਕਲ ਦੇ ਪ੍ਰਗਟਾਵੇ ਵੀ ਨਹੀਂ ਕਰਦਾ। ਜਨ ਹੰਕਾਰ ਦੀ ਥਾਂ ਸੇਵਾ ਭਾਵ ਰੱਖਦਾ ਹੈ। ਜਨ ਮਾਲਿਕ ਦੇ ਲਾਗੇ ਲਾਗੇ ਰਹਿੰਦਾ ਹੈ। ਜਨ ਮਾਲਿਕ ਦੇ ਸੁਭਾਅ ਦਾ ਵਾਕਿਫ ਹੁੰਦਾ ਹੈ। ਜਨ ਮਾਲਿਕ ਨਾਲ ਦੁੱਖਾਂ ਸੁੱਖਾਂ ਦੀ ਸਾਂਝ ਪਾਉਂਦਾ ਹੈ। ਜਨ ਮਾਲਿਕ ਨੂੰ ਰਿਜ਼ਕ ਦਾਤਾ ਸਮਝਦਾ ਹੈ। ਜਨ ਦਾ ਕੇਵਲ ਮਾਲਿਕ ਕਰਕੇ ਹੀ ਮਾਣ ਸਤਿਕਾਰ ਹੁੰਦਾ ਹੈ। ਭਾਵ, ਜਨ ਕੋਲ ਬਹੁਤ ਕੁਝ ਅਜਿਹਾ ਨਿਮਰਤਾ ਭਾਵ ਵਾਲਾ ਹੁੰਦਾ ਹੈ ਜਿਸ ਨਾਲ ਉਹ ਮਾਲਿਕ ਦੀ ਬਖਸ਼ਿਸ਼ ਨਾਲ ਸੌਖਾ ਹੀ ਨਿਵਾਜਿਆ ਜਾਂਦਾ ਹੈ। ਜਨ ਦੀ ਹਰ ਵਕਤ ਇਹੋ ਅਰਜ਼ੋਈ ਹੁੰਦੀ ਹੈ ਕਿ—

**ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥**
**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ**
**ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥ (735)**

ਇਸ ਸ਼ਬਦ ਦੀ ਵਿਆਖਿਆ ਬਾਬਾ ਲਹਿਣਾ ਜੀ ਦੇ ਰੂਪ ਵਿੱਚ ਪ੍ਰਤੱਖ ਦੇਖੀ ਜਾ ਸਕਦੀ ਹੈ। ਬਾਬਾ ਲਹਿਣਾ ਜੀ ਬਾਬਾ ਸ੍ਰੀ ਚੰਦ ਜੀ ਤੋਂ ਉਮਰ ਵਿੱਚ ਕਰੀਬ ਦਸ ਸਾਲ ਛੋਟੇ ਸਨ। ਬਾਬਾ ਲਹਿਣਾ ਜੀ ਦਾ ਪ੍ਰਕਾਸ਼ 1504 ਈਸਵੀ ਦਾ ਹੈ ਜਦਕਿ ਬਾਬਾ ਸ੍ਰੀ ਚੰਦ ਜੀ 1494 ਈਸਵੀ ਵਿਚ ਜਨਮੇ ਸਨ। ਬਾਬਾ ਲਹਿਣਾ ਜੀ ਨੇ ਸਮਾਜ ਨੂੰ ਇਕ ਤਸਵੀਰ ਪੇਸ਼ ਕਰ ਦਿੱਤੀ ਕਿ ਜੇਕਰ ਜਨ ਬਣਨਾ ਆ ਜਾਵੇ ਤਾਂ ਇਹ ਜਨ ਵਾਲਾ ਭਾਵ ਸਭ ਤੋਂ ਨੇੜੇ ਦਾ ਰਿਸ਼ਤਾ ਬਣ ਜਾਂਦਾ ਹੈ। ਬਾਬਾ ਸ੍ਰੀ ਚੰਦ ਜੀ ਹਮੇਸ਼ਾ ਪਿਤਾ ਜੀ ਸਮਝਕੇ ਲਾਡ ਲਡਾਉਂਦੇ ਰਹੇ ਜਦਕਿ ਬਾਬਾ ਲਹਿਣਾ ਜੀ ਦੇ ਸੇਵਕ ਪੁਣੇ ਨੇ ਉਨ੍ਹਾਂ ਨੂੰ ਬਦਲਕੇ ਧੰਨ ਧੰਨ ਗੁਰੂ ਅੰਗਦ ਸਾਹਿਬ ਜੀ ਬਣਾ ਦਿੱਤਾ। ਹੈਰਾਨੀ ਦੀ ਗੱਲ ਹੈ ਕਿ ਜਿਸ ਭਾਵ ਨਾਲ ਧੰਨ ਗੁਰੂ ਅੰਗਦ ਸਾਹਿਬ ਜੀ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਰਿਝਾਇਆ ਸੀ ਉਸੇ ਤਰ੍ਹਾਂ ਨਿਮਾਣੇ ਤੇ ਨਿਤਾਣੇ ਹੋ ਕੇ ਬਾਬਾ ਅਮਰਦਾਸ ਜੀ ਨੇ ਸੇਵਾ ਕਰਕੇ ਨਿਮਾਣੇ ਹੋ ਕੇ ਮਾਣ ਪਾ ਲਿਆ। ਇਹੋ ਹੀ ਸੇਵਾ ਭਾਵਨਾ ਵਾਲੀ ਰੀਤ ਅੱਗੇ ਤੋਂ ਅੱਗੇ ਨਿਰੰਤਰ ਚਾਲ ਚਲਦੀ ਰਹੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅੰਦਰ ਪੰਦਰਾਂ ਭਗਤਾਂ ਦੀ ਮਹਾਨ ਰਚਨਾ ਵੀ ਅੰਕਿਤ ਹੈ। ਇਨ੍ਹਾਂ ਪੰਦਰਾਂ ਭਗਤਾਂ ਵਿਚੋਂ ਇਕ ਭਗਤ ਸਤਿਕਾਰਯੋਗ ਬਾਬਾ ਸਧਨਾ ਜੀ ਹੋਏ ਹਨ। ਇਹ ਸਿੰਧ ਪ੍ਰਾਂਤ ਦੇ ਸਿਹਵਾ ਨਗਰ ਅੰਦਰ ਜਨਮੇ ਸਨ। ਪਿਤਾ ਪੁਰਖੀ ਕਿੱਤਾ ਮਾਸ ਵੇਚਣਾ ਸੀ। ਸੋ ਭਗਤ ਸਧਨਾ ਜੀ ਨੇ ਵੀ ਵੱਡੇ ਹੋ ਕੇ ਇਹੋ ਹੀ ਕਿਰਤ ਨੂੰ ਆਪਣੇ ਗੁਜ਼ਰਾਨ ਦਾ ਸਾਧਨ ਬਣਾ ਲਿਆ। ਕਰਮ ਭਾਵੇਂ ਪਿਤਾ ਵਾਲਾ ਹੀ ਕਰਦੇ ਸਨ ਪਰ ਅੰਦਰ ਭਗਤੀ ਭਾਵਨਾ ਵਾਲੇ ਗੁਣ ਵੀ ਸਨ। ਅਜਿਹੇ ਗੁਣਾਂ ਤੋਂ ਉਹ ਲੋਕ ਬਹੁਤ ਈਰਖਾ ਕਰਨ ਲੱਗ ਪਏ ਜਿਹੜੇ ਜਾਤੀ ਕਰਕੇ, ਪਾਖੰਡ ਕਰਕੇ ਜਾਂ ਪਹਿਰਾਵੇ ਕਰਕੇ ਭਗਤ ਹੋਣ ਦਾ ਦਾਅਵਾ ਬੰਨਦੇ ਸਨ। ਕੁਝ ਲੋਕ ਬ੍ਰਾਹਮਣੀ ਸ਼੍ਰੇਣੀ ਵਾਲੇ ਅਤੇ ਕੁਝ ਲੋਕ ਮੁਸਲਮਾਨ ਫਿਰਕੇ ਨਾਲ ਸੰਬੰਧਿਤ, ਇਨ੍ਹਾਂ ਨੇ ਇਕੱਠੇ ਹੋ ਕੇ ਵਕਤੀ ਰਾਜੇ ਕੋਲ ਸ਼ਿਕਾਇਤ ਕੀਤੀ। ਰਾਜੇ ਨੇ ਵੀ ਬਹੁਤੇ ਲੋਕਾਂ ਦੀ ਰਾਏ ਅਤੇ ਸਮਾਜ ਵਿੱਚ ਉੱਘਾ ਨਾਮ ਰੱਖਣ ਵਾਲਿਆਂ ਦੀ ਸ਼ਿਕਾਇਤ 'ਤੇ ਅਮਲ ਕਰਦਿਆਂ ਬਾਬਾ ਸਧਨਾ ਜੀ ਨੂੰ ਬੁਰਜ ਵਿਚ ਚਿਣ ਦਿੱਤੇ ਜਾਣ ਦਾ ਹੁਕਮ ਦੇ ਦਿੱਤਾ। ਭਗਤ ਸਧਨਾ ਜੀ ਅੰਦਰੋਂ ਰੱਬ ਨਾਲ ਪ੍ਰੀਤਾਂ ਪਾ ਕੇ ਹਰ ਵਕਤ ਗਾਉਣ ਵਾਲੇ ਸਨ ਕਿ—

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨ ਤੋਰਾ॥ (858)**

ਰੱਬ ਦਾ ਸੁਭਾਅ ਹੈ ਕਿ ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥ ਭਗਤ ਸਧਨਾ ਜੀ ਨੂੰ ਜਦੋਂ ਬੁਰਜ ਵਿਚ ਚਿਣਿਆ ਗਿਆ ਤਾਂ ਕੁਝ ਦੂਰੀ ਤੱਕ ਕਾਰੀਗਰ ਇੱਟਾਂ ਦਾ ਬੁਰਜ ਬਣਾਉਂਦੇ ਗਏ ਪਰ ਕੋਈ ਕਾਰਨ ਵਰਤ ਗਿਆ ਉਹ ਬੁਰਜ ਢਹਿ ਗਿਆ। ਦੂਜੇ ਪਾਸੇ ਸ਼ਰਧਾ ਦੀ ਭਾਸ਼ਾ ਵਿਚ ਕਹਿ ਸਕਦੇ ਹਾਂ ਕਿ ਭਗਤ ਦੀ ਲਾਜ ਰੱਖ ਲਈ। ਨਿਰੰਕਾਰ ਦੀ ਰਹਿਮਤ ਨੇ ਫਿਰ ਸਪੱਸ਼ਟ ਕਰ ਦਿੱਤਾ ਕਿ ਉਚ ਜਾਤੀ ਜਾਂ ਝੂਠੇ ਪਹਿਰਾਵਿਆਂ ਦਾ ਮਾਣ ਕਰਨ ਵਾਲੇ ਜਾਂ ਵਕਤੀ ਹਾਕਮਾਂ ਦੀ ਤਾਕਤ ਨੂੰ ਰੱਬ ਨੇ ਮਿੱਟੀ ਵਿਚ ਰੋਲ ਕੇ ਆਪਣੇ ਸੇਵਕ ਦੀ ਪੈਜ ਰੱਖ ਕੇ ਜਨ ਦੀ ਪਦਵੀ ਨੂੰ ਸਪੱਸ਼ਟ ਕਰ ਦਿੱਤਾ। ਯਾਦ ਰੱਖਣਯੋਗ ਹੈ ਕਿ ਸਰਹੰਦ ਦੇ ਇਲਾਕੇ ਫਤਹਿਗੜ੍ਹ ਵਿੱਚ ਹੀ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫਤਹਿ ਸਿੰਘ ਜੀ ਨੂੰ ਨੀਹਾਂ ਭਾਵ ਦੀਵਾਰਾਂ ਵਿੱਚ ਚਿਣਿਆ ਗਿਆ ਸੀ। ਫਤਹਿਗੜ੍ਹ ਸਾਹਿਬ ਨਾਮ ਮਗਰੋਂ ਪਿਆ ਸੀ ਪਹਿਲਾਂ ਇਹ ਸਰਹੰਦ ਹੀ ਸੀ। ਦੋਵੇ ਸਾਹਿਬਜ਼ਾਦਿਆਂ ਨੇ ਸਰਹੰਦ ਅੰਦਰ ਸ਼ਹਾਦਤਾਂ ਦੇ ਜਾਮ ਪੀ ਕੇ ਦੂਜੀ ਵਾਰੀ ਸਪੱਸ਼ਟ ਕਰ ਦਿੱਤਾ ਸੀ ਕਿ ਰੱਬ ਆਪਣੇ ਪਿਆਰੇ ਨੂੰ ਕਦੇ ਧਰਮ ਤੋਂ ਡੋਲਣ ਨਹੀਂ ਦਿੰਦਾ ਅਤੇ ਪਾਪੀਆਂ ਦੇ ਮਨਸੂਬੇ ਪੂਰੇ ਨਹੀਂ ਹੋਣ ਦਿੰਦਾ। (ਗੁਰੂ ਗ੍ਰੰਥ ਸਾਹਿਬ ਦਰਸ਼ਨ, ਬਾਬਾ ਸੇਵਾ ਸਿੰਘ ਜੀ) ਅਸਲ ਵਿੱਚ ਇਹ ਸਾਡੀਆਂ ਹੀ ਨਜ਼ਰਾਂ ਵਿੱਚ ਹਰੀ ਤੇ ਹਰੀ ਦਾ ਜਨ ਵੱਖੋ ਵੱਖਰੇ ਲੱਗਦੇ ਹਨ ਪਰ ਹਰੀ ਦਾ ਜਨ ਬੰਦਗੀ ਕਰਕੇ ਹਰੀ ਦਾ ਹੀ ਰੂਪ ਹੋ ਚੁੱਕਾ ਹੁੰਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਬਚਨ ਹੈ ਕਿ—

ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ (1427)

ਭਾਈ ਗੁਰਦਾਸ ਜੀ ਆਖਦੇ ਹਨ ਕਿ ਜਿਥੇ ਆਮ ਲੋਕ ਵੱਡਾ ਹੋਣ ਵਿੱਚ ਮਾਣ ਸਮਝਦੇ ਹਨ ਪਰ ਸੇਵਕ ਜਨ ਉਹੋ ਹੀ ਬਣ ਸਕਦਾ ਹੈ ਜਿਸ ਅੰਦਰ ਵੱਡੇ ਦੀ ਥਾਂ ਛੋਟਾ ਬਣਨਾ ਪਸੰਦ ਹੋਵੇ। ਧਰਮ ਦੀ ਦੁਨੀਆਂ ਅੰਦਰ ਜਿੰਨਾ ਕੋਈ ਛੋਟਾ ਹੁੰਦਾ ਹੈ ਪਰ ਚੰਗੇ ਗੁਣਾਂ ਨਾਲ ਅੰਦਰੋਂ ਭਰਦਾ ਜਾਂਦਾ ਹੈ ਓਨਾ ਹੀ ਉਸ ਦਾ ਰੁਤਬਾ ਜਾਂ ਮੁੱਲ ਵੱਧਦਾ ਜਾਂਦਾ ਹੈ। ਭਾਈ ਸਾਹਿਬ ਜੀ ਨੇ ਕੁਝ ਦ੍ਰਿਸ਼ਟਾਂਤ ਦੇ ਕੇ ਜਨ ਦੀ ਵੀਚਾਰ ਨੂੰ ਸਮਝਾਇਆ ਹੈ ਕਿ ਜਿਵੇਂ ਭਾਨ ਭਾਵ ਟੁੱਟੇ ਪੈਸੇ ਦੇਖਣ ਨੂੰ ਭਾਵੇਂ ਕਾਫੀ ਲੱਗਦੇ ਹਨ ਪਰ ਜਦੋਂ ਉਨ੍ਹਾਂ ਦੇ ਬਦਲੇ ਰੁਪਏ ਦਾ ਨੋਟ ਲੈ ਲਈਏ ਤਾਂ ਉਹ ਖਿਲਾਰੇ ਪੱਖੋਂ ਛੋਟਾ ਹੈ ਪਰ ਮੁੱਲ ਪੱਖੋਂ ਵਧੀਕ ਹੋ ਜਾਂਦਾ ਹੈ। ਇਸ ਤਰ੍ਹਾਂ ਹੀ ਰੁਪਈਆਂ ਨੂੰ ਦੇ ਕੇ ਇਕ ਮੋਹਰ ਖਰੀਦ ਲਈਏ ਤਾਂ ਉਹ ਵੀ ਕਈ ਨੋਟਾਂ ਦੀ ਥਾਂ ਇਕੋ ਬਣ ਜਾਂਦੀ ਹੈ। ਇਨ੍ਹਾਂ ਮੋਹਰਾਂ ਨੂੰ ਵੀ ਵੇਚ ਕੇ ਇਕ ਹੀਰਾ ਖਰੀਦ ਲਈਏ ਤਾਂ ਉਸ ਦਾ ਖਿਲਾਰਾ ਵੀ ਹੋਰ ਘੱਟ ਜਾਂਦਾ ਹੈ ਪਰ ਮੁੱਲ ਵਧੀਕ ਹੁੰਦਾ ਚਲਾ ਜਾਂਦਾ ਹੈ। ਸੇਵਕ ਮਾਣ ਹੰਕਾਰ ਦੇ ਖਿਲਾਰੇ ਦਾ ਤਿਆਗ ਕਰਕੇ ਸਗੋਂ ਪੈਰੀਂ ਪੈ ਕੇ ਖਾਕ ਬਣ ਜਾਂਦੇ ਹਨ। ਉਨ੍ਹਾਂ ਦੇ ਮਨ ਵਿੱਚ ਕਰਮਾਂ ਵਿੱਚ ਅਤੇ ਬਚਨਾਂ ਦੇ ਅੰਦਰ ਭਰਮ

ਨਹੀਂ ਸਗੋਂ ਧਰਮ ਹੀ ਹੁੰਦਾ ਹੈ। ਬਾਹਰੀ ਖਿਲਾਰੇ ਨਾਲੋਂ ਮਨ ਤੋੜ ਕੇ ਸਗੋਂ ਅੰਦਰ ਹੀ ਇਕੱਠਾ ਕਰ ਲੈਂਦੇ ਹਨ। ਅਜਿਹਾ ਪੁਰਖ ਜਦੋਂ ਬੋਲਦਾ ਹੈ ਤਾਂ ਉਸ ਦਾ ਬੋਲ ਹੀ ਹੀਰਾ ਹੁੰਦਾ ਹੈ।

**ਨੀਚਹੁ ਨੀਚ ਸਦਾਵਣਾ ਗੁਰ ਉਪਦੇਸੁ ਕਮਾਵੈ ਕੋਈ॥**
**ਤ੍ਰੈ ਵੀਹਾਂ ਦੇ ਦੰਮ ਲੈ ਇਕੁ ਰੁਪਈਆ ਹੋਛਾ ਹੋਈ॥**
**ਦਸੀ ਰੁਪਯੀਂ ਲਈਦਾ ਇਕ ਸੁਨਈਆ ਹਉਲਾ ਸੋਈ॥**
**ਸਹਸ ਸੁਨਈਏ ਮੁਲੁ ਕਰਿ ਲੱਯੈ ਹੀਰਾ ਹਾਰ ਪਰੋਈ॥**
**ਪੈਰੀ ਪੈ ਪਾਖਾਕ ਹੋਇ ਮਨ ਬਚ ਕਰਮ ਭਰਮ ਭਉ ਖੋਈ॥**
**ਹੋਇ ਪੰਚਾਇਣੁ ਪੰਜਿਮਾਰ ਬਾਹਰਿ ਜਾਦਾ ਰਖਿ ਸਗੋਈ॥**
**ਬੋਲ ਅਮੋਲੁ ਸਾਧ ਜਨ ਓਈ॥** (ਵਾਰ 23, ਪਉੜੀ-21)

ਸੰਤ ਵਲੀ ਰਾਮ ਜੀ ਦਾ ਇਕ ਬਚਨ ਸਾਨੂੰ ਦੁਨੀਆਂ ਤੋਂ ਬੇਖਬਰ ਹੋ ਕੇ ਸੇਵਾ ਵਿੱਚ ਮਸਤ ਹੋਣ ਦੀ ਪ੍ਰੇਰਨਾ ਦਿੰਦਾ ਹੈ। ਅਸਲ ਵਿਚ ਸੇਵਾ ਵਿਚ ਲੱਗ ਕੇ ਜਨ ਬਣ ਹੀ ਉਹ ਸਕਦਾ ਹੈ ਜਿਸ ਅੰਦਰ ਦੁਨੀਆਂ ਦੀ ਲੋਕ ਲਾਜ ਦੀ ਪ੍ਰਵਾਹ ਨਾ ਹੋਵੇ। ਸੰਤ ਵਲੀ ਰਾਮ ਜੀ ਕਹਿੰਦੇ ਹਨ ਕਿ ਮੈਂ ਸਾਧਾਂ ਦੀ ਗੋਲੀ ਬਣ ਕੇ ਪਾਣੀ ਪੱਖੇ ਦੀ ਸੇਵਾ ਅਤੇ ਜੂਠੇ ਭਾਂਡੇ ਮਾਂਜ ਕੇ ਸੇਵਾ ਕਰਾਂ, ਪੱਤਲਾਂ ਬਣਾਉਣ ਲਈ ਮੈਂ ਖੁਦ ਜਾ ਕੇ ਪਿੱਪਲ ਦੇ ਪੱਤੇ ਇਕੱਠੇ ਕਰਾਂ, ਅਜਿਹੇ ਕਰਮ ਕਰਦਿਆਂ ਦੇਖ ਕੇ ਲੋਕ ਦੀਵਾਨੀ ਕਹਿਣਗੇ ਪਰ ਮੈਨੂੰ ਪ੍ਰਵਾਹ ਨਹੀਂ ਕਿਉਂਕਿ ਮੇਰੇ ਅੰਦਰ ਤਾਂ ਬਿਰਹੁ ਦੀ ਲਗਨ ਹੈ। ਮੈਨੂੰ ਕੋਈ ਕੁਝ ਵੀ ਕਹੇ ਪਰ ਮੈਂ ਬੇਪ੍ਰਵਾਹ ਹੋ ਕੇ, ਸੇਵਾ ਕਰਕੇ ਲਾਹਾ ਲੈਣਾ ਚਾਹੁੰਦੀ ਹਾਂ।

**ਸਾਧਾਂ ਦੀ ਮੈਂ ਦਾਸੀ ਥੀਵਾਂ ਵਾਂਗ ਗੋਲੀਆਂ ਕਾਰ ਕਰੇਸਾਂ॥**
**ਪਾਣੀ ਢੋਵਾਂ ਪੱਖਾ ਫੇਰਾਂ ਝੂਠੇ ਬਾਸਨ ਧੋਸਾਂ॥**
**ਪਿਪਲ ਪਤ ਚੁਣੇਂਦੀ ਵਤਾਂ ਮੈਨੂੰ ਲੋਕੀਂ ਕਹਿਣ ਦੀਵਾਨੀ॥**
**ਗਹਿਲਾ ਲੋਕ ਕੀ ਹਾਲ ਦਾ ਮਹਰਮ ਮੈਨੂੰ ਬ੍ਰਿਹੁ ਮਾਰੀ ਕਾਨੀ॥**
**ਲੋਕਾਂ ਸੁਣਿਆਂ ਮੁਲਕਾਂ ਸੁਣਿਆ ਹੀਰ ਦੀਵਾਨੀ ਹੋਈ॥**
**ਇਕ ਸੁਣੇਂਦਾ ਲਖ ਸੁਣੇ ਖਾਂ, ਮੇਰਾ ਕੀ ਕਰੇਸੀ ਕੋਈ॥**
(ਪੰਨਾ–109 ਸਿੱਖ ਫਿਲਾਸਫੀ–ਪ੍ਰਿੰ. ਗੰਗਾ ਸਿੰਘ)

ਸੇਵਕ ਨੂੰ ਮਾਲਿਕ ਦੇ ਕੋਲ ਰਹਿਣ ਕਰਕੇ ਘਰ ਦਾ ਸਾਰਾ ਭੇਦ ਹੁੰਦਾ ਹੈ। ਸੇਵਕ ਨੂੰ ਪਤਾ ਹੁੰਦਾ ਹੈ ਕਿ ਪ੍ਰਮਾਤਮਾ ਦੇ ਦਰ 'ਤੇ ਮਸਕੀਨ ਬੰਦਾ ਸੁਖੀ ਰਹਿੰਦਾ ਹੈ ਪਰ ਹੰਕਾਰੀ ਬੰਦਾ ਦੁੱਖ ਪਾਉਂਦਾ ਹੈ। ਇਸ ਕਰਕੇ ਜਨ ਆਪਣੇ ਅੰਦਰੋਂ ਹੰਕਾਰ ਦਾ ਨਾਸ਼ ਕਰਕੇ ਮਸਕੀਨੀ (ਨਿਮਰਤਾ) ਧਾਰਨ ਕਰਦਾ ਹੈ। ਸੇਵਕ ਕੋਲ ਗੁਰੂ ਨਾਲ ਮਿਲ ਕੇ ਪੈਦਾ ਹੋਈ ਦਿਬ ਦ੍ਰਿਸ਼ਟੀ ਹੁੰਦੀ ਹੈ ਜਿਸ ਨਾਲ ਸਪੱਸ਼ਟ ਦੇਖ ਸਕਦਾ ਹੈ ਕਿ ਜੇਕਰ ਕੋਈ ਮਨੁੱਖ ਧੰਨ ਉਤੇ ਮਾਣ ਹੰਕਾਰ ਕਰਦਾ ਹੈ ਪਰ ਇਹ

ਅਹੰਕਾਰ ਨਿਰਾ ਝੂਠਾ ਹੈ ਕਿਉਂਕਿ ਇਕ ਤੀਲੇ ਜਿਨੀ ਚੀਜ਼ ਨੇ ਨਾਲ ਸਾਥ ਨਹੀਂ ਦੇਣਾ। ਜੇਕਰ ਕਿਸੇ ਦੇ ਕੋਲ ਫੌਜਾਂ ਹੋਵਣ ਪਰ ਇਨ੍ਹਾਂ ਬੰਦਿਆਂ ਦਾ ਭਰੋਸਾ ਕਰਨ ਵਾਲਾ ਵੀ ਧੋਖਾ ਹੀ ਖਾਂਦਾ ਹੈ ਕਿਉਂਕਿ ਬੰਦਿਆਂ ਦਾ ਹੰਕਾਰ ਕਾਹਦਾ ਕਰਨਾ ਹੈ ਜੇਕਰ ਸਾਈਂ ਦੀ ਮੌਜ ਹੋਵੇ ਤਾਂ ਉਹ ਇਕ ਪਲ ਵਿਚ ਸਭ ਕੁਝ ਨਾਸ਼ ਕਰ ਦਿੰਦਾ ਹੈ। ਧੰਨ ਅਤੇ ਬੰਦਿਆਂ ਭਾਵ ਫੌਜਾਂ ਆਦਿਕ ਤੋਂ ਬਾਅਦ ਵਾਰੀ ਫਿਰ ਆਪਣੇ ਆਪ 'ਤੇ ਆਉਂਦੀ ਹੈ। ਬੰਦਾ ਆਪਣੇ ਆਪ ਨੂੰ ਵੀ ਜ਼ੋਰਾਵਰ ਸਮਝਦਾ ਹੈ ਪਰ ਇਹ ਸਾਰਾ ਕੂੜ ਹੰਕਾਰ ਹੀ ਹੈ। ਅਸਲ ਬਲਵੰਤ ਤਾਂ ਨਿਰੰਕਾਰ ਹੀ ਹੈ ਜਿਹੜਾ ਦੁਨੀਆਂ ਦੇ ਤਾਕਤ ਤੋਂ ਤਾਕਤਵਰ ਬਲਵਾਨਾਂ ਨੂੰ ਖਿਨ ਮਾਤਰ ਵਿਚ ਭਸਮ ਕਰ ਦਿੰਦਾ ਹੈ। ਧਰਮਰਾਜ ਭਾਵ ਰੱਬੀ ਰਜ਼ਾ ਮੁਤਾਬਿਕ ਉਹ ਮਨੁੱਖ ਰੱਜ ਕੇ ਆਪਣੀ ਜ਼ਿੰਦਗੀ ਅੰਦਰ ਖੱਜਲ ਖੁਆਰ ਹੁੰਦਾ ਹੈ ਜਿਹੜਾ ਹੋਰਾਂ ਦੇ ਮੁਕਾਬਲੇ ਆਪਣੇ ਆਪ ਨੂੰ ਹੀ ਉੱਤਮ ਜਾਣਦਾ ਹੈ। ਜਿਸ ਮਨੁੱਖ ਉੱਤੇ ਗੁਰੂ ਦੀ ਕਿਰਪਾ ਵਰਤ ਗਈ ਉਹ ਇਨ੍ਹਾਂ ਸਭ ਚੀਜ਼ਾਂ ਦਾ ਹੰਕਾਰ ਛੱਡ ਕੇ ਸਗੋਂ ਨਿਮਰਤਾ ਦਾ ਧਾਰਨੀ ਹੋ ਕੇ ਵਿਚਰਦਾ ਹੈ। ਇਹ ਸੇਵਕ ਜਨ ਵੀਚਾਰ ਚੰਗੀ ਤਰ੍ਹਾਂ ਸਮਝ ਕੇ ਆਪਣਾ ਜੀਵਨ ਮਸਕੀਨਾਂ ਵਾਲਾ ਗੁਜ਼ਾਰਦਾ ਹੈ ਜਿਸ ਕਰਕੇ ਅਜਿਹਾ ਜਨ ਸਾਰੀ ਖੁਆਰੀ ਤੋਂ ਬਚ ਹੀ ਨਹੀਂ ਜਾਂਦਾ ਸਗੋਂ ਰੱਬੀ ਦਰਗਾਹ ਵਿਚ ਪ੍ਰਵਾਨ ਵੀ ਹੋ ਜਾਂਦਾ ਹੈ। ਗੁਰੂ ਅਰਜਨ ਪਾਤਿਸ਼ਾਹ ਜੀ ਦੇ ਪਵਿੱਤਰ ਬਚਨ ਹਨ :—

ਧਨਵੰਤਾ ਹੋਇ ਕਰਿ ਗਰਬਾਵੈ ॥
ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥
ਪਲ ਭੀਤਰਿ ਤਾ ਕਾ ਹੋਇ ਬਿਨਾਸ ॥
ਸਭ ਤੇ ਆਪ ਜਾਨੈ ਬਲਵੰਤੁ ॥
ਖਿਨ ਮਹਿ ਹੋਇ ਜਾਇ ਭਸਮੰਤੁ ॥
ਕਿਸੈ ਨ ਬਦੈ ਆਪਿ ਅਹੰਕਾਰੀ ॥
ਧਰਮ ਰਾਇ ਤਿਸੁ ਕਰੇ ਖੁਆਰੀ ॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥
ਸੋ ਜਨੁ ਨਾਨਕ ਦਰਗਹ ਪਰਵਾਨੁ ॥ (278)

# ਜਪ ਤਪ

ਧਰਮ, ਜ਼ਿੰਦਗੀ ਲਈ ਰੱਬੀ ਗੁਣਾਂ ਨਾਲ ਭਰਪੂਰ ਇਕ ਪ੍ਰਮੇਸ਼ਰ ਦਾ ਪ੍ਰੇਮ ਤੋਹਫਾ ਹੁੰਦਾ ਹੈ। ਇਸ ਵਿਚਲੇ ਗੁਣਾਂ ਤੋਂ ਕੇਵਲ ਵਾਕਿਫ ਹੀ ਨਹੀਂ ਹੋਣਾ ਹੁੰਦਾ ਸਗੋਂ ਉਨ੍ਹਾਂ ਗੁਣਾਂ ਦਾ ਧਾਰਨੀ ਹੋਣਾ ਹੁੰਦਾ ਹੈ। ਇਨ੍ਹਾਂ ਗੁਣਾਂ ਦੇ ਧਾਰਨੀ ਨੂੰ ਹੀ ਸੱਚਾ ਧਰਮੀ ਕਹਿ ਸਕਦੇ ਹਾਂ। ਇਸ ਤਰ੍ਹਾਂ ਇਹ ਰੱਬੀ ਗੁਣ ਅਧਿਆਤਮਿਕ ਪੂੰਜੀ ਬਣਕੇ ਰੱਬੀ ਮਿਲਾਪ ਵਿੱਚ ਸਹਾਈ ਹੁੰਦੇ ਹਨ। ਸਮਾਂ ਆਪ ਤਬਦੀਲ ਹੁੰਦਾ ਹੈ ਇਸ ਕਰਕੇ ਜਿਹੜੇ ਸ਼ੁਭ ਗੁਣ ਲੈ ਕੇ ਧਰਮ ਸੱਚ ਦੇ ਮਾਰਗ ਤੇ ਤੁਰਦਾ ਹੈ ਉਹ ਸਮੇਂ ਦੀ ਤਬਦੀਲੀ ਨਾਲ ਤਬਦੀਲ ਹੋ ਜਾਂਦੇ ਹਨ। ਮਗਰੋਂ ਧਰਮ ਰਸਮਾਂ ਜਾਂ ਭਸਮਾਂ ਦਾ ਸੰਗਮ ਬਣਕੇ ਰਹਿ ਜਾਂਦਾ ਹੈ। ਜੋਗੀ ਆਦਿਕ ਨਿਰੀ ਭਸਮ ਨੂੰ ਹੀ ਧਰਮ ਸਮਝਣ ਲੱਗ ਪੈਂਦੇ ਹਨ ਅਤੇ ਬਾਕੀ ਧਰਮਾਂ ਦੇ ਮੰਨਣ ਵਾਲੇ ਕੇਵਲ ਫੋਕੀਆਂ ਰਸਮਾਂ ਵਿੱਚ ਹੀ ਉਲਝ ਕੇ ਸੱਚ ਨੂੰ ਕਿਨਾਰੇ ਛੱਡ ਕੇ ਆਪੋ ਧਾਪੀ ਦਾ ਮਾਰਗ ਪਕੜ ਲੈਂਦੇ ਹਨ। ਜਪ ਤਪ ਵੀ ਕਿਸੇ ਵਕਤ ਧਰਮ ਦਾ ਇਕ ਚੰਗਾ ਅੰਗ ਰਹੇ ਹੋਣਗੇ ਪਰ ਸਮੇਂ ਦੇ ਬਦਲਾ ਕਾਰਨ ਇਨ੍ਹਾਂ ਵਿਚਲੀ ਚੰਗੀ ਵੀਚਾਰ ਖਤਮ ਹੋ ਗਈ ਮਗਰੋਂ ਇਹ ਮੁਰਦਾ ਰਸਮ ਦਾ ਰੂਪ ਧਾਰਨ ਕਰ ਗਈ। ਜਪ ਸ਼ਬਦ ਦਾ ਅਰਥ ਹੈ ਕਿਸੇ ਥੋੜੇ ਅੱਖਰਾਂ ਦੇ ਮੰਤਰ ਦਾ ਵਾਰ ਵਾਰ ਜਾਪ ਕਰਨਾ। ਮਨਸ਼ਾ ਹੁੰਦੀ ਹੋਵੇਗੀ ਕਿ ਜਾਪ ਸਾਡੀ ਸੁਰਤੀ ਦਾ ਅੰਗ ਬਣਕੇ ਹਰ ਵਕਤ ਹੀ ਜੀਵਨ ਦੀ ਉਸਾਰੂ ਘਾੜਤ ਵਿੱਚ ਸਹਾਇਕ ਹੋਵੇਗਾ। ਜਾਪ ਕਾਰਨ ਦੁਨੀਆਂ ਦਾ ਧਿਆਨ ਵੀ ਖਿਚਿਆ ਗਿਆ ਜਿਸ ਕਰਕੇ ਜਪ ਕੇਵਲ ਦੁਨੀਆ ਦੀ ਮਾਣ ਵਡਿਆਈ ਵਿੱਚ ਹੀ ਉਲਝ ਕੇ ਮੰਜ਼ਿਲ 'ਤੇ ਪਹੁੰਚਣ ਦੀ ਥਾਂ ਕੋਹਾਂ ਦੂਰੀਆਂ ਹੋਰ ਪਾ ਬੈਠਾ ਹੈ। ਜਪ ਕਰਨਾ ਮਾੜਾ ਨਹੀਂ ਜੇਕਰ ਜਪ ਵਿਚੋਂ ਸਿਮਰਨ ਬਣਕੇ ਸਾਡੇ ਕਿਰਦਾਰ ਦਾ ਸ਼ਿੰਗਾਰ ਬਣ ਜਾਵੇ ਪਰ ਬਹੁਤੀਂ ਵਾਰੀ ਇਹ ਖੁਦ ਹੀ ਉਲਝਣ ਬਣ ਗਿਆ ਜਿਸ ਕਰਕੇ ਗੁਰੂ ਘਰ ਨੇ ਅਜਿਹੇ ਲੋਕ ਦਿਖਾਵੇ ਦੇ ਜਪ ਤੋਂ ਕਿਨਾਰਾ ਕਰਕੇ ਇਕ ਸੱਚੀ ਸੁੱਚੀ ਜੀਵਨ ਦੀ ਘਾੜਤ ਘੜਨ ਵਾਲਾ ਜਪੁ ਦਿੱਤਾ ਹੈ। ਇਹ ਜਪੁ ਸੁਣਨਾ, ਮੰਨਣਾ ਸਿਖਾ ਕੇ ਅਮੁਲ ਦੀਆਂ ਗਲੀਆਂ ਵਿਚੋਂ ਦੀ ਗੁਜ਼ਰਦਾ ਹੋਇਆ ਸੋ ਦਰ 'ਤੇ ਪਹੁੰਚ ਜਾਂਦਾ ਹੈ। ਕੇਵਲ ਦਰ ਤੱਕ ਹੀ ਛੱਡ ਕੇ ਆਪ ਵੱਖਰਾ ਨਹੀਂ ਹੋ ਜਾਂਦਾ ਸਗੋਂ ਖੰਡਾਂ ਵਿਚੋਂ ਦੀ ਕੱਢ ਕੇ ਸੱਚਖੰਡ ਵਸਦੇ ਨਿਰੰਕਾਰ ਨਾਲ ਇਸ ਸਚਿਆਰ ਦੀ ਸਾਂਝ ਪੁਵਾ ਕੇ ਉਸ ਦੀ ਕੀਤੀ ਹੋਈ ਘਾਲਿ ਮੁਸ਼ਕਤ ਪ੍ਰਵਾਨ ਕਰਵਾ ਕੇ ਮੁਖ ਉਜਲਾ ਕਰ ਦਿੰਦਾ

ਹੈ। ਸਿੱਖੀ ਦੇ ਜਪੁ ਨੂੰ ਜ਼ਿੰਦਗੀ ਦਾ ਅਧਾਰ ਬਣਾਉਣ ਵਾਲੇ ਨੂੰ ਕੇਵਲ ਦਾਤਾਂ ਹੀ ਨਹੀਂ ਬਲਕਿ ਦਾਤੇ ਦੀ ਪ੍ਰਾਪਤੀ ਹੋ ਜਾਂਦੀ ਹੈ।

ਭਾਰਤ ਦਾ ਮੂਲ ਧਰਮ ਹਿੰਦੂ ਧਰਮ ਹੀ ਹੈ। ਹਿੰਦੂ ਧਰਮ ਦੀ ਇਹ ਮਨੌਤ ਰਹੀ ਹੈ ਕਿ ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਵਾਸਤੇ ਉਨ੍ਹਾਂ ਦੇ ਮੰਤ੍ਰ ਦਾ ਜਾਪ ਕਰਨਾ ਚਾਹੀਦਾ ਹੈ। ਇਸ ਕਰਕੇ ਹਿੰਦੂ ਧਰਮ ਅੰਦਰ ਜਾਪ ਦੀ ਖਾਸ ਮਹਾਨਤਾ ਰਹੀ ਹੈ। ਬਾਕੀ ਕਈ ਧਰਮ ਹਿੰਦੂ ਧਰਮ ਵਿਚੋਂ ਇਹ ਪ੍ਰਭਾਵ ਕਬੂਲ ਕਰਦੇ ਰਹੇ ਹਨ ਕਿਉਂਕਿ ਜਿਸ ਸੰਸਕ੍ਰਿਤੀ ਵਿਚ ਕੋਈ ਧਰਮ ਉਗ ਕੇ ਵੱਡਾ ਹੁੰਦਾ ਹੈ ਉਸ ਉਤੇ ਉਸ ਸੰਸਕ੍ਰਿਤੀ ਦਾ ਅਸਰ ਲਾਜ਼ਮੀ ਹੁੰਦਾ ਹੈ ਸੋ ਬਾਕੀ ਧਰਮਾਂ ਅੰਦਰ ਵੀ ਜਾਪ ਦੀ ਮਹਾਨਤਾ ਵੱਧ ਗਈ। ਸਿੱਖ ਧਰਮ ਉੱਤੇ ਵੀ ਜਾਪ ਦਾ ਅਸਰ ਹੈ ਪਰ ਇਥੇ ਸਤਿਗੁਰੂ ਜੀ ਨੇ ਜਿਵੇਂ ਬਜ਼ਾਰੀ ਜਨੇਊ ਦੀ ਥਾਂ ਦਇਆ ਦਾ ਜਨੇਊ ਜਾਂ ਹੋਰ ਧਾਰਮਿਕ ਰਸਮਾਂ ਦਾ ਬਦਲਾ ਹਕੀਕਤ ਰੂਪ ਵਿਚ ਦਿੱਤਾ ਹੈ ਇਸ ਤਰ੍ਹਾਂ ਹੀ ਜਪ ਦਾ ਅਰਥ ਨਿਰਾ ਜਾਪ ਕਰਨਾ ਨਹੀਂ ਸਗੋਂ ਜਪ ਵਿਚਲੀ ਵੀਚਾਰਧਾਰਾ ਦਾ ਧਾਰਨੀ ਹੋ ਕੇ ਨੇਕ ਇਨਸਾਨੀਅਤ ਵਾਲਾ ਸਚਿਆਰ ਜੀਵਨ ਜਿਊਣ 'ਤੇ ਜ਼ੋਰ ਹੈ। ਹਿੰਦੂ ਧਰਮ ਦਾ ਇਹ ਦੁਖਾਂਤ ਰਿਹਾ ਹੈ ਕਿ ਉਹ ਵਿਦੇਸ਼ੀ ਜਾਲਮ ਹਾਕਮਾਂ ਦਾ ਮੁਕਾਬਲਾ ਸ਼ਸਤਰ ਦੀ ਥਾਂ ਸ਼ਾਸ਼ਤ੍ਰ ਨਾਲ ਕਰਦੇ ਰਹੇ ਭਾਵ ਉਨ੍ਹਾਂ ਦੀਆਂ ਫੌਜਾਂ ਦੇ ਹਥਿਆਰਾਂ ਦਾ ਮੁਕਾਬਲਾ ਜਾਪ (ਸ਼ਾਸ਼ਤ੍ਰ) ਨਾਲ ਕਰਨ ਦੀ ਕੋਸ਼ਿਸ਼ ਕਰਦੇ ਰਹੇ ਜਿਸ ਕਰਕੇ ਹਿੰਦੁਸਤਾਨ ਲੰਮਾ ਸਮਾਂ ਵਿਦੇਸ਼ੀ ਤਾਕਤਾਂ ਦੀ ਲੁੱਟ ਦਾ ਕੇਂਦਰ ਬਣਿਆ ਰਿਹਾ। ਸਿੱਖੀ ਅੰਦਰ ਜਪ ਦਾ ਅਰਥ ਨਿਰਾ ਮੰਤ੍ਰ ਜਾਪ ਨਹੀਂ ਇਸ ਕਰਕੇ ਹੀ ਇਨ੍ਹਾਂ ਨੇ ਸ਼ਸ਼ਤ੍ਰ ਦਾ ਮੁਕਾਬਲਾ ਸ਼ਸ਼ਤ੍ਰ ਨਾਲ ਤੇ ਸ਼ਾਸ਼ਤ੍ਰ (ਗ੍ਰੰਥ) ਦਾ ਮੁਕਾਬਲਾ ਸ਼ਾਸ਼ਤ੍ਰ ਨਾਲ ਕੀਤਾ ਹੈ।

ਜਾਪ ਦੇ ਤਿੰਨ ਰੂਪ ਮੰਨੇ ਜਾਂਦੇ ਹਨ। ਵਾਚਿਕ, ਉਪਾਂਸੂ ਅਤੇ ਮਾਨਯ। ਵਾਚਿਕ ਜਪ ਉਹ ਜਪ ਹੈ ਜਿਸ ਨੂੰ ਜਪਣ ਵਾਲਾ ਉੱਚੀ ਉੱਚੀ ਜਪਦਾ ਹੈ। ਉਪਾਂਸੂ ਜਪ ਕਰਨ ਲਈ ਉੱਚੀ ਅਵਾਜ਼ ਦੀ ਲੋੜ ਨਹੀਂ ਪਰ ਬੁਲ ਇਥੇ ਵੀ ਹਿਲਦੇ ਸਨ ਤੀਜਾ ਮਾਨਸ ਜਪ ਉਹ ਹੈ ਜਿਹੜਾ ਕੇਵਲ ਮਨ ਨਾਲ ਹੀ ਕਰਨਾ ਹੈ। ਇਹ ਜਪ ਕਰਨ ਦਾ ਢੰਗ ਹੈ। ਜਪ ਕਰਨਾ ਕਿਸ ਵਾਸਤੇ ਹੈ ਇਸ ਦੇ ਵੀ ਕੁਝ ਕਾਰਨ ਹਨ। ਕਾਮਨਾ ਜਪ, ਨਿਸ਼ਧਿ ਜਪ ਆਦਿਕ। ਪੁਰਾਤਨ ਗ੍ਰੰਥ ਵੇਦ ਜਪ ਮੰਤ੍ਰਾਂ ਨਾਲ ਹੀ ਭਰੇ ਪਏ ਹਨ। ਜੱਗ ਕਰਨ ਦੇ ਮੰਤ੍ਰ, ਬਲੀ ਦੇਣ ਦੇ ਮੰਤ੍ਰ, ਕਾਰਜ ਰਾਸ ਕਰਨ ਦੇ ਮੰਤ੍ਰ, ਭੈੜੀਆਂ ਰੂਹਾਂ ਤੋਂ ਬਚਾ ਲਈ ਮੰਤ੍ਰ ਆਦਿਕ। ਸਿੱਖ ਧਰਮ ਬਿਲਕੁਲ ਨਿਵੇਕਲੀ ਵੀਚਾਰਧਾਰਾ ਦਾ ਹਾਮੀ ਹੈ। ਸਿੱਖ ਧਰਮ ਅੰਦਰ ਤਾਂ ਬਹੁਤਾ ਜ਼ੋਰ ਵੀਚਾਰ 'ਤੇ ਹੈ ਜਦੋਂ ਰੱਬੀ ਪਿਆਰ ਹਾਸਿਲ ਹੋ ਗਿਆ ਫਿਰ ਕਿਸੇ ਕਾਰਜ

ਰਾਸ, ਦੁੱਖਾਂ ਤੋਂ ਛੁਟਕਾਰਾ ਆਦਿਕ ਲਈ ਕੁਝ ਵੱਖਰਾ ਕਰਨ ਦੀ ਲੋੜ ਨਹੀਂ ਬਲਕਿ ਗੁਰੂ ਅਮਰਦਾਸ ਜੀ ਦਾ ਪਵਿੱਤਰ ਬਚਨ ਹੈ ਕਿ—

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥ (917)

ਇਥੇ ਜਪ ਕਰਨ ਦਾ ਢੰਗ ਵੀ ਸਿਰਫ ਇਕੋ ਹੈ ਕਿ 'ਭਾਈ ਰੇ ਰਾਮ ਕਹਹੁ ਚਿਤ ਲਾਇ॥ ਕਿਉਂਕਿ ਮੁਖਹੁ ਕਹਿਣਾ ਤਾਂ ਬਹੁਤ ਸੌਖਾ ਹੈ ਪਰ ਹਿਰਦੇ ਅੰਦਰ ਵਸਣਾ ਔਖਾ ਹੈ। ਅਸਲ ਅਵਸਥਾ ਤਾਂ ਹਿਰਦੇ ਅੰਦਰ ਵਸਣ ਨਾਲ ਹੀ ਹੋਣੀ ਹੈ।

ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥ (565)

ਜਪ ਕੇਵਲ ਜੁਬਾਨ ਤੱਕ ਹੀ ਨਹੀਂ ਬਲਕਿ ਹਿਰਦੇ ਤੱਕ ਚਲਾ ਜਾਵੇ। ਸਾਡੀ ਮਾਨਸਿਕ ਰਹਿਣੀ ਦਾ ਅੰਗ ਬਣ ਜਾਵੇ। ਇਸ ਨੂੰ ਹੀ ਲਿਵ ਜਾਪ ਦਾ ਨਾਮ ਮਿਲ ਜਾਂਦਾ ਹੈ। ਹਰ ਸਰੀਰ ਦਾ ਅੰਗ ਅੰਗ ਧਰਮ ਕਮਾਉਣ ਵਿੱਚ ਸਹਾਈ ਹੋ ਜਾਣਾ ਹੀ ਗੁਰਮੁਖ ਰੋਮ ਰੋਮ ਹਰਿ ਧਿਆਵੈ ਦੀ ਅਵਸਥਾ ਨੂੰ ਪ੍ਰਾਪਤ ਕਰਨਾ ਹੈ।

ਇਸ ਲੇਖ ਦਾ ਦੂਜਾ ਪੱਖ ਸੀ ਤਪ। ਮਨੁੱਖੀ ਸੋਚ ਅੰਦਰ ਦੁੱਖ ਤੋਂ ਬਚਣ ਦਾ ਹਮੇਸ਼ਾਂ ਉਪਰਾਲਾ ਰਿਹਾ ਹੈ। ਦੁਖੀ ਨੂੰ ਦੇਖ ਕੇ ਹਮਦਰਦੀ ਪੈਦਾ ਹੋਣੀ ਇਹ ਮਨੁੱਖੀ ਸੁਭਾਅ ਦਾ ਅੰਗ ਰਿਹਾ ਹੈ। ਅਸੀਂ ਸੋਚਦੇ ਹਾਂ ਕਿ ਦੁਖ ਸਹਿਣ ਵਾਲਾ ਸਾਡੇ ਤੋਂ ਕਾਫੀ ਬਲਵਾਨ ਹੈ। ਇਸ ਗੱਲ ਦੇ ਕਾਰਨ ਹੀ ਤਪ ਦੀ ਮਹਾਨਤਾ ਵੱਧ ਗਈ। ਜਿਹੜਾ ਮਨੁੱਖ ਸਿੱਧਾ ਸਾਧਾ ਜੀਵਨ ਜੁਗਤਿ ਵਾਲਾ ਧਰਮ ਕਮਾਉਂਦਾ ਹੈ ਸਾਡੀ ਨਜ਼ਰ ਅੰਦਰ ਉਹ ਧਰਮੀ ਨਹੀਂ ਪਰ ਜਿਹੜਾ ਰੋਟੀ ਦਾ ਤਿਆਗ ਕਰਕੇ, ਕੱਪੜੇ ਦਾ ਤਿਆਗ ਕਰਕੇ, ਘਰ ਬਾਰ ਦਾ ਤਿਆਗ ਕਰਕੇ, ਭਾਵ ਹਰ ਉਹ ਸੁਖ ਦੇਣ ਵਾਲੀ ਚੀਜ਼ ਦਾ ਤਿਆਗ ਕਰਕੇ ਤਪੱਸਿਆ ਕਰਨ ਵਾਲਾ ਨੇਕ ਚੰਗਾ ਧਰਮੀ ਹੈ ਇਸ ਵੀਚਾਰ ਨੇ ਸਾਡੇ ਅੰਦਰ ਆਪਣਾ ਘਰ ਬਣਾ ਲਿਆ। ਧਰਮ ਦੀ ਵੀਚਾਰ ਥੋੜੀ ਜਿਹੀ ਵੀ ਧਿਆਨ ਨਾਲ ਪੜੀਏ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਰੱਬ ਸੁੱਖਾਂ ਦਾ ਦਾਤਾ ਹੈ ਜਿਵੇਂ ਕੋਈ ਮਾਤਾ ਪਿਤਾ ਨਹੀਂ ਚਾਹੁੰਦਾ ਕਿ ਮੇਰੀ ਔਲਾਦ ਨੂੰ ਦੁੱਖ ਮਿਲੇ ਇਸ ਤਰ੍ਹਾਂ ਹੀ ਰੱਬ ਦੁੱਖ ਦੇ ਬਦਲੇ ਸੁੱਖ ਨਹੀਂ ਦਿੰਦਾ ਬਲਕਿ ਦੁੱਖ ਮਨੁੱਖ ਆਪ ਸਹੇੜਕੇ ਦੁਖੀ ਹੋ ਰਿਹਾ ਹੈ। ਇਨ੍ਹਾਂ ਤਪ ਕਰਨ ਵਾਲਿਆਂ ਨੇ ਆਪਣਾ ਮਨ

ਇੰਨਾ ਤਪਾ ਲਿਆ ਕਿ ਨਿੱਕੀ ਜਿਹੀ ਗੱਲ ਬਰਦਾਸ਼ਤ ਕਰਨੀ ਔਖੀ ਹੋ ਗਈ। ਕੋਈ ਇਸਤਰੀ ਮਿਲੀ ਉਸ ਨੂੰ ਸਰਾਪ, ਕੋਈ ਨਿੱਕੀ ਗਲਤੀ ਹੋਈ ਤਾਂ ਸਰਾਪ ਲਿਖਣ ਤੋਂ ਮੁਰਾਦ ਹੈ ਕਿ ਤਪੇ ਹੋਏ ਨੇ ਹੋਰਾਂ ਨੂੰ ਵੀ ਤਪਾਉਣਾ ਸ਼ੁਰੂ ਕਰ ਦਿੱਤਾ ਇਸ ਤਰ੍ਹਾਂ ਇਹ ਤਪਸਿਆ ਨਿਰੰਕਾਰ ਦੇ ਨੇੜੇ ਹੋਣ ਦੀ ਥਾਂ ਸਗੋਂ ਹੰਕਾਰ ਦੇ ਨੇੜੇ ਕਰ ਦਿੰਦੀ ਹੈ। ਜਿਸ ਤਪੱਸਿਆ ਨਾਲ ਹੰਕਾਰ ਵਧਦਾ ਹੈ ਉਹ ਜੀਵਨ ਦੀ ਭਟਕਣਾ ਤੋਂ ਮੁਕਤ ਨਹੀਂ ਕਰ ਸਕਦੀ।

**ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥**(278)

ਗੁਰਮਤਿ ਅਨੁਸਾਰ ਜੀਵ ਤਪਿਆ ਤਾਂ ਪਹਿਲਾਂ ਹੀ ਬਹੁਤ ਹੋਇਆ ਹੈ। ਇਸ ਨੂੰ ਤਾਂ ਸਗੋਂ ਸ਼ਾਂਤੀ ਦੀ ਲੋੜ ਸੀ। ਪੰਜ ਵਿਕਾਰਾਂ ਦੀ ਅੱਗ, ਈਰਖਾ ਦੀ ਅੱਗ, ਤ੍ਰਿਸ਼ਨਾ ਦੀ ਅੱਗ, ਉਦਰ ਦੀ ਅੱਗ, ਮਾਇਆ ਦੀ ਅੱਗ ਹਰ ਪਾਸੇ ਅੱਗ ਹੀ ਅੱਗ ਤਾਂ ਹੈ ਇਹ ਤਾਂ ਵਿਚਾਰਾਂ ਉਸ ਸਰੋਵਰ ਵਿਚ ਰਹਿੰਦਾ ਹੈ ਜਿਸ ਪਾਣੀ ਪਾਵਕ ਦਾ ਮੇਲ ਹੈ। ਹੰਸ ਹੇਤ ਲੋਭ ਕੋਪ ਚਾਰੇ ਨਦੀਆਂ ਅੱਗ ਦਾ ਹੀ ਰੂਪ ਹਨ ਸੋ ਸਤਿਗੁਰੂ ਜੀ ਨੇ ਇਸ ਨੂੰ ਹੋਰ ਤਪਣ ਦੇ ਰਾਹ ਤੋਂ ਰੋਕ ਕੇ ਸਤਿਗੁਰੂ ਜੀ ਦੀ ਸੇਵਾ ਵਿੱਚ ਲਾ ਕੇ ਦੱਸਿਆ ਕਿ ਭਲਿਆ "ਗੁਰ ਸੇਵਾ ਤਪਾਂ ਸਿਰ ਤਪ ਸਾਰ ਹੈ।" ਇਸ ਤਪ ਨਾਲ ਬੰਦਾ ਤਪਦਾ ਨਹੀਂ ਸਗੋਂ **ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥** ਜੇਕਰ ਫਿਰ ਵੀ ਵਿਸ਼ਵਾਸ ਨਾ ਆਵੇ ਤਾਂ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦੀ ਤਪੱਸਿਆ ਵੱਲ ਨਜ਼ਰ ਮਾਰ ਲੈਣਾ ਜਿਨ੍ਹਾਂ ਨੇ ਤੱਤੀ ਤਵੀ 'ਤੇ ਬੈਠ ਕੇ ਵੀ ਸਪੱਸ਼ਟ ਕਰ ਦਿੱਤਾ ਸੀ ਕਿ ਭਾਈ ਸਾਡੇ ਅੰਦਰ ਤਾਂ **ਤਪਤਿ ਮਾਹਿ ਠਾਢਿ ਵਰਤਾਈ॥ ਅਨਦੁ ਭਇਆ ਦੂਖ ਨਾਠੇ ਭਾਈ॥** ਜਿਨ੍ਹਾਂ ਨੇ ਅੰਦਰ ਸ਼ਾਂਤੀ ਧਾਰਨ ਕਰ ਲਈ ਉਨ੍ਹਾਂ ਨੇ ਜਗਤ ਜਲੰਦੇ ਨੂੰ ਦੇਖ ਕੇ ਕਦੇ ਪਿਆਰੀਆਂ ਅਰਦਾਸਾਂ ਕੀਤੀਆਂ ਅਤੇ ਬਾਬੇ ਭੇਖ ਬਣਾ ਕੇ ਤਪਦੀ ਦੁਨੀਆਂ ਨੂੰ ਨਾਮ ਦੇ ਛੱਟੇ ਦੇ ਕੇ ਠੰਢੀ ਠਾਰ ਕੀਤਾ। ਜਪ ਤਪ ਦੀ ਅਸਲੀਅਤ ਗੁਆਚਣ ਕਰਕੇ ਇਹ ਕੇਵਲ ਰਸਮ ਜਾਂ ਭਸਮ ਹੀ ਰਹਿ ਗਈ। ਗੁਰ ਸ਼ਬਦ ਤੋਂ ਬਿਨਾਂ ਸੱਚੀ ਸੇਧ ਨਹੀਂ ਮਿਲ ਸਕਦੀ। ਇਸੇ ਕਰਕੇ ਭਾਈ ਗੁਰਦਾਸ ਜੀ ਦਾ ਬਚਨ ਬਹੁਤ ਪਿਆਰਾ ਹੈ।

**ਜਤ ਸਤ ਸੰਜਮ ਹੋਮ ਜਗ, ਜਪੁ ਤਪੁ ਦਾਨ ਪੁੰਨ ਬਹੁਤੇਰੇ॥**
**ਰਿਧਿ ਸਿਧਿ ਨਿਧਿ ਪਾਖੰਡ ਬਹੁ, ਤੰਤ੍ਰ ਮੰਤ੍ਰ ਨਾਟਕ ਅਗਲੇਰੇ॥**
**ਵੀਰਾਰਾਧਣ ਜੋਗਣੀ, ਮੜ੍ਹੀ ਮਸਾਣ ਵਿਡਾਣ ਘਨੇਰੇ॥**
**ਪੂਰਕ ਕੁੰਭਕ ਰੇਚਕਾ, ਨਿਵਲੀ ਕਰਮ ਭੁਇਅੰਗਮ ਘੇਰੇ॥**
**ਸਿਧਾਸਣਿ ਪਰਚੇ ਘਣੇ, ਹਠ ਨਿਗ੍ਰਹ ਕਉਤਕ ਲਖ ਹੇਰੇ॥**
**ਪਾਰਸ ਮਣੀ ਰਸਾਇਣਾ, ਕਰਾਮਾਤ ਕਾਲਖ ਆਨ੍ਹੇਰੇ॥**

ਪੂਜਾ ਵਰਤ ਉਪਾਰਣੇ, ਵਰ ਸਰਾਪ ਸਿਵ ਸਕਤਿ ਲਵੇਰੇ॥
ਸਾਧ ਸੰਗਤਿ ਗੁਰ ਸਬਦ ਵਿਣੁ, ਥਾਉ ਨ ਪਾਇਨ ਭਲੇ ਭਲੇਰੇ॥
ਕੂੜ ਇਕ ਗੰਢੀ ਸਉ ਫੇਰੇ॥ ੭॥ (ਵਾਰ-5, ਪਉੜੀ-7)

ਇਹ ਸਾਰੇ ਕਰਮ ਹਉਮੈ ਦੀ ਹੀ ਪ੍ਰਪੱਕਤਾ ਕਰਦੇ ਹਨ ਜਿਸ ਨਾਲ ਸੁਖ ਦੀ ਥਾਂ ਦੁਖ ਹੀ ਨਸੀਬ ਹੁੰਦਾ ਹੈ। ਇਹ ਕਰਮ ਕੂੜ ਹੀ ਹਨ। ਕੂੜ ਨੂੰ ਸੌ ਵਾਰੀ ਲਪੇਟ ਕੇ ਫੇਰ ਕੇ ਗੰਢ ਦੇਈਏ ਤਦ ਵੀ ਉਹ ਸੱਚ ਨਹੀਂ ਬਣਦਾ ਭਾਵ ਸੌ ਵਾਰੀ ਕੂੜ ਕਰਮ ਸੱਚ ਨਹੀਂ ਬਣਦੇ ਆਖਿਰ ਕੂੜ ਹੀ ਹੁੰਦੇ ਹਨ।

ਸ਼ੇਖ ਫਰੀਦ ਜੀ ਦੇ ਸਲੋਕਾਂ ਵਿਚੋਂ ਦੋ ਸਲੋਕ ਸੁਆਲ ਜੁਆਬ ਬਣ ਕੇ ਸਾਡੇ ਮਨ ਅੰਦਰੋਂ ਭਰਮ ਦੇ ਪੜਦੇ ਖੋਲ੍ਹ ਕੇ ਸੱਚ ਦੇ ਦੀਦਾਰ ਕਰਵਾਉਂਦੇ ਹਨ।

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍॥ ੧੧੯॥
ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥ ੧੨੦॥ (1384)

ਸਿਧ ਲੋਕ ਨਿਰੇ ਜਪ ਤਪ ਦੇ ਆਸਰੇ ਹੀ ਆਪਣੇ ਹੰਕਾਰ ਨੂੰ ਉਨ੍ਹਾਂ ਪਰਬਤਾਂ ਵਰਗਾ ਹੀ ਉਚਾ ਕਰੀ ਬੈਠੇ ਸਨ ਜਿਨ੍ਹਾਂ ਉੱਚੇ ਪਹਾੜਾਂ ਤੇ ਉਹ ਆਪ ਰਹਿੰਦੇ ਸਨ। ਨੀਵੀਂ ਥਾਂ 'ਤੇ ਵਸਣ ਵਾਲੇ ਗ੍ਰਿਹਸਥੀ ਲੋਕ ਜਿਨ੍ਹਾਂ ਨੂੰ ਜੋਗੀ ਬਹੁਤ ਨੀਵਾਂ ਸਮਝਦੇ ਸਨ। ਸਤਿਗੁਰੂ ਜੀ ਨੇ ਵੀਚਾਰ ਚਰਚਾ ਨਾਲ ਅਹਿਸਾਸ ਕਰਵਾਇਆ ਸੀ ਕਿ ਤੁਹਾਡੇ ਜਪ ਤਪ ਤੋਂ ਗ੍ਰਿਹਸਥੀ ਦਾ ਜੀਵਨ ਧੰਨ ਹੈ। ਗ੍ਰਿਹਸਥੀ ਆਪ ਮਿਹਨਤ ਕਰਕੇ ਆਪਣਾ ਪਰਿਵਾਰ ਵੀ ਪਾਲਦਾ ਹੈ ਅਤੇ ਤੁਹਾਡੇ ਵਰਗੇ ਲੋਕਾਂ ਦੀ ਸਾਰ ਵੀ ਲੈਂਦਾ ਹੈ। ਜਪ ਤਪ ਨਾਲੋਂ ਸਤਿਗੁਰੂ ਜੀ ਦੇ ਸ਼ਬਦ ਨੇ ਸਿਧਾਂ ਨੂੰ ਸਿੱਧਾ ਰਸਤਾ ਦਿਖਾ ਦਿੱਤਾ ਸੀ। ਸ਼ਬਦ ਹੀ ਕੁਰਾਹੇ ਪਏ ਨੂੰ ਰੱਬੀ ਰਾਹ ਦਾ ਰਸਤਾ ਦਿਖਾ ਸਕਦਾ ਹੈ। ਭਾਈ ਗੁਰਦਾਸ ਜੀ ਨੇ ਇਕ ਬਚਨ ਹੋਰ ਕੀਤਾ ਹੈ ਕਿ—

ਮਾਂ ਪਿਓ ਪਰਹਰਿ ਕਰੇ ਤਪ ਵਣਖੰਡਿ ਭੁਲਾ ਫਿਰੈ ਬੇਬਾਣੀ॥

ਘਰ ਦੇ ਫਰਜ਼ ਹੀ ਨਿਭਾਅ ਲੈਂਦਾ ਇਸ ਨੇ ਹੀ ਜਪ ਤਪ ਬਣ ਜਾਣਾ ਸੀ। ਸ਼ਬਦ ਜ਼ਿੰਦਗੀ ਅੰਦਰ ਮੋੜ ਪੈਦਾ ਕਰ ਦਿੰਦਾ ਹੈ। ਗੁਰੂ ਗ੍ਰੰਥ ਵਿਸ਼ਵਕੋਸ਼ ਵਿੱਚ ਡਾ. ਰਤਨ ਸਿੰਘ ਜੱਗੀ ਨੇ ਪੰਨਾ 203 'ਤੇ ਯਾਦ ਰੱਖਣਯੋਗ ਬਾਤ ਲਿਖੀ ਹੈ ਕਿ ਸੁਆਮੀ ਦਇਆ ਨੰਦ ਸ਼ਿਵਰਾਤਰੀ ਮਨਾ ਰਹੇ ਸਨ। ਸ਼ਿਵਰਾਤਰੀ ਨੂੰ ਸ਼ਿਵਜੀ ਦਾ ਤੇ ਪਾਰਬਤੀ ਦਾ ਵਿਆਹ ਮਨਾਇਆ ਜਾਂਦਾ ਹੈ। ਉਸ ਰਾਤ ਲੋਕ ਆਮ ਕਰਕੇ ਮਠਿਆਈ ਆਦਿਕ ਚੜ੍ਹਾਉਂਦੇ ਹਨ। ਇਕ ਮੰਦਰ ਵਿਚ ਸ਼ਿਵਲਿੰਗ 'ਤੇ ਪਈ

ਮਠਿਆਈ ਚੂਹਾ ਖਾਣ ਲੱਗ ਪਿਆ। ਸੁਆਮੀ ਦਇਆ ਨੰਦ ਨੂੰ ਅਹਿਸਾਸ ਹੋਇਆ ਕਿ ਮੂਰਤੀ ਪੂਜਾ ਦੀ ਥਾਂ ਸਾਨੂੰ ਆਪਣੇ ਧਾਰਮਿਕ ਗ੍ਰੰਥਾਂ ਦੀ ਸਿੱਖਿਆ ਨੂੰ ਘੋਖਣਾ ਚਾਹੀਦਾ ਹੈ। ਉਸ ਤੋਂ ਬਾਅਦ ਉਸ ਨੇ ਬਹੁਤ ਖੋਜ ਕੀਤੀ। ਇਹ ਗੱਲ ਵੱਖਰੀ ਹੈ ਕਿ ਫਿਰ ਵੀ ਉਹ ਹੰਕਾਰੀ ਹੋ ਗਿਆ ਸੀ। ਉਸ ਦਾ ਹੰਕਾਰ ਫਿਰ ਗਿਆਨੀ ਦਿੱਤ ਸਿੰਘ ਜੀ ਨੇ ਉਤਾਰਿਆ ਸੀ। ਗੁਰਬਾਣੀ ਅੰਦਰ ਜਪ ਤਪ ਦਾ ਹੰਕਾਰ ਛੱਡ ਕੇ ਸੱਚੇ ਸਾਈਂ ਦੀ ਸ਼ਰਣਿ ਵਿਚ ਰਹਿਣ ਦੀ ਅਰਦਾਸ ਕੀਤੀ ਜਾਂਦੀ ਹੈ।

ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥
ਸੇਵਾ ਸਾਧ ਨ ਜਾਨਿਆ ਹਰਿ ਰਾਇਆ॥
ਕਹੁ ਨਾਨਕ ਹਮ ਨੀਚ ਕਰੰਮਾ॥
ਸਰਣਿ ਪਰੇ ਕੀ ਰਾਖਹੁ ਸਰਮਾ॥ (12)

# ਜਵਾਨੀ

ਜ਼ਿੰਦਗੀ ਅੰਦਰ ਪੰਜ ਤਰ੍ਹਾਂ ਦੀ ਕਮਾਈ ਮੰਨੀ ਜਾਂਦੀ ਹੈ। ਇਹ ਪੰਜ ਹੀ ਤਰ੍ਹਾਂ ਦੀ ਕਮਾਈ ਕਰਨ ਦਾ ਵਕਤ ਵੀ ਜਵਾਨੀ ਹੀ ਹੈ। ਪੰਜ ਤਰ੍ਹਾਂ ਦੀ ਕਮਾਈ ਹੈ :—
(1) ਨਾਮ ਨੂੰ ਚਮਕਾਉਣਾ ਭਾਵ ਨਾਮਣਾ ਖੱਟਣ ਦਾ ਵਕਤ ਵੀ ਜਵਾਨੀ ਹੈ। (2) ਵਿਕਾਰ ਕਮਾਉਣ ਦਾ ਵਕਤ ਵੀ ਜਵਾਨੀ ਹੈ। (3) ਪਾਪ ਕਮਾਉਣ ਦਾ ਸਮਾਂ ਵੀ ਜਵਾਨੀ ਵਿੱਚ ਹੀ ਹੁੰਦਾ ਹੈ। (4) ਧੰਨ ਕਮਾਉਣ ਲਈ ਵੀ ਜਵਾਨੀ ਦੀ ਹੀ ਦਰਕਾਰ ਹੈ। (5) ਧਰਮ ਕਮਾਉਣ ਦਾ ਵਕਤ ਵੀ ਜਵਾਨੀ ਹੈ। (ਧਰਮ ਭਾਵੇਂ ਬਾਕੀ ਉਮਰ ਵਿੱਚ ਵੀ ਕਮਾ ਸਕਦੇ ਹਾਂ ਪਰ ਜੋ ਸਰੀਰ ਦਾ ਸਾਥ ਜਵਾਨੀ ਪਹਿਰੇ ਵਿੱਚ ਹੁੰਦਾ ਹੈ ਉਹ ਬੁਢੇਪਾ ਜਾਂ ਬਚਪਨ ਵਿੱਚ ਨਹੀਂ ਹੁੰਦਾ) ਇਸ ਪੰਜ ਤਰ੍ਹਾਂ ਦੀ ਕਮਾਈ ਵਿਚੋਂ ਚਾਰ ਤਰ੍ਹਾਂ ਦੀ ਕਮਾਈ ਬੰਦਾ ਬਹੁਤ ਚਾਉ ਸ਼ੌਕ ਨਾਲ ਕਮਾਉਂਦਾ ਹੈ। ਨਾਮ ਪ੍ਰਗਟਾਉਣ ਲਈ ਕਦੇ ਕਸਰ ਨਹੀਂ ਛੱਡਦਾ। ਵਿਕਾਰਾਂ ਲਈ ਤਾਂ ਹਰ ਵਕਤ ਹੀ ਸ਼ੇਰ ਬਣ ਕੇ ਰਹਿੰਦਾ ਹੈ। ਪਾਪਾਂ ਲਈ ਵੀ ਆਲਸੀ ਨਹੀਂ ਸਗੋਂ ਹੁਸ਼ਿਆਰ ਹੀ ਰਹਿੰਦਾ ਹੈ। ਧੰਨ ਦੀ ਕਮਾਈ ਲਈ ਤਾਂ ਜ਼ਿੰਦਗੀ ਦੇ ਬਾਕੀ ਸੁੱਖ ਅਰਾਮ ਰਿਸ਼ਤੇ ਨਾਤੇ ਸੁਭ ਕੁਝ ਦੀ ਕਮਾਈ ਕਰਨ ਆਇਆ ਸੀ ਪਰ ਜ਼ਿੰਦਗੀ ਵੱਲ ਝਾਤ ਮਾਰੀਏ ਤਾਂ ਸਭ ਤੋਂ ਘੱਟ ਧਰਮ ਦੀ ਕਮਾਈ ਕਰਦਾ ਹੈ। ਸ਼ੇਖ ਫ਼ਰੀਦ ਜੀ ਦਾ ਇਕ ਅੰਮ੍ਰਿਤ ਬੋਲ ਵੀਚਾਰੀਏ, ਹੋ ਸਕਦਾ ਹੈ ਕਿ ਸਾਡੀ ਵੀ ਅਕਲ ਦਾ ਦਰਵਾਜ਼ਾ ਖੁੱਲ੍ਹ ਜਾਵੇ।

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥ (1378)**

ਹੇ ਫਰੀਦ ਜਦੋਂ ਤੇਰਾ ਅਸਲ ਖੱਟੀ ਖੱਟਣ ਦਾ ਵੇਲਾ ਸੀ ਤਦ ਦੁਨੀਆਂ ਨਾਲ ਰੰਗਿਆ ਰਿਹਾ। ਮੌਤ ਦੀ ਨੀਂਹ ਪੱਕੀ ਹੋ ਗਈ, ਮੌਤ ਦਾ ਦਮਾਮਾ ਸਿਰ ਵੱਜਿਆ, ਆਖਿਰ ਕੂਚ ਕਰਨਾ ਪਿਆ।

ਜਵਾਨੀ ਜ਼ਿੰਦਗੀ ਦੀ ਦੁਪਹਿਰ ਹੈ। ਸਵੇਰੇ ਵੀ ਬਚਪਨ ਆਲਿਸ ਭਾਵ ਆਗਿਆਨਤਾ ਦਾ ਪਹਿਰਾ ਹੁੰਦਾ ਹੈ। ਸ਼ਾਮ ਬੁਢੇਪਾ ਵੀ ਥੱਕਿਆ ਹਾਰਿਆ ਹੁੰਦਾ ਹੈ ਪਰ ਦੁਪਹਿਰ ਤਾਂ ਪੂਰੇ ਜੋਬਨ ਦਾ ਨਾਮ ਹੈ। ਇਸ ਦੁਪਹਿਰ ਨੂੰ ਵੈਸੇ ਹੀ ਅਜਾਈਂ ਬਰਬਾਦ ਕਰ ਲਿਆ। ਲਾਹਾ ਲੈਣ ਤੋਂ ਸੱਖਣਾ ਹੀ ਰਹਿ ਗਿਆ।

**ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥**
**ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥ ੩॥ (1426)**

ਜਵਾਨੀ ਮਾਨੋ ਪਹਾੜ ਦੀ ਚੋਟੀ ਹੈ। ਪਹਾੜੀ 'ਤੇ ਚੜ੍ਹਨ ਦਾ ਚਾਅ ਹੁੰਦਾ ਹੈ ਇਸ ਕਰਕੇ ਹੀ ਬੰਦਾ ਬਚਪਨ ਤੋਂ ਜਵਾਨੀ ਵੱਲ ਬਹੁਤ ਖੁਸ਼ੀ ਨਾਲ ਜਾਂਦਾ ਹੈ ਪਰ ਪਹਾੜ ਦੀ ਚੋਟੀ 'ਤੇ ਚੜ੍ਹ ਕੇ ਸਭ ਨਜ਼ਾਰੇ ਦਿਸਦੇ ਹਨ। ਬਾਕੀ ਦੁਨੀਆਂ ਨੂੰ ਘੁੰਮ ਫਿਰ ਕੇ ਦੇਖਦਾ ਹੈ। ਥੋੜੇ ਸਮੇਂ ਮਗਰੋਂ ਹੀ ਬੁਢਾਪਾ ਬਾਂਹ ਪਕੜਕੇ ਖਿੱਚਣ ਲੱਗ ਪੈਂਦਾ ਹੈ। ਆਉਣ ਨੂੰ ਜੀ ਨਹੀਂ ਕਰਦਾ ਪਰ ਬੁਢਾਪਾ ਬਹੁਤ ਜ਼ੋਰ ਨਾਲ ਪਕੜਦਾ ਹੈ। ਛਟਪਟਾਉਣ ਦੇ ਬਾਵਜੂਦ ਵੀ ਬਾਂਹ ਛੁਡਾਈ ਨਹੀਂ ਜਾਂਦੀ। ਥੱਕਿਆ ਹਾਰਿਆ ਆ ਗਿਆ ਫਿਰ ਪਤਾ ਲੱਗਾ ਕਿ ਜਿਹੜਾ ਪਹਾੜ ਦੀ ਚੋਟੀ 'ਤੇ ਧਾਰਮਿਕ ਅਸਥਾਨ ਸੀ ਜਿਥੇ ਸਿਜਦਾ ਕਰਨਾ ਸੀ ਉਹ ਤਾਂ ਕੀਤਾ ਹੀ ਨਹੀਂ। ਦੁਨੀਆਂ ਦੇ ਨਜ਼ਾਰੇ ਦੇਖ ਕੇ ਹੀ ਵਾਪਿਸ ਉੱਤਰ ਆਇਆ ਹਾਂ ਹੁਣ ਦੁਬਾਰਾ ਨਾ ਜਾਣ ਜੋਗੀ ਤਾਕਤ ਹੈ ਅਤੇ ਨਾ ਹੀ ਬੁਢੇਪੇ ਨੇ ਜਾਣ ਦੇਣਾ ਹੈ ਭਾਵ ਸਮਾਂ ਹੀ ਵੀ ਨਹੀਂ। ਫਿਰ ਪਛਤਾਉਂਦਾ ਹੋਇਆ ਗੁਰੂ ਜੀ ਦੇ ਬਚਨ ਯਾਦ ਕਰਕੇ ਝੂਰਦਾ ਹੈ ਤੇ ਕਹਿੰਦਾ ਹੈ :—

**ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ॥**
**ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥ (856)**

ਦੁਨੀਆਂ ਦੇ ਨਸ਼ਿਆਂ ਵਿਚੋਂ ਜਵਾਨੀ ਦਾ ਵੀ ਇਕ ਅਜੀਬ ਕਿਸਮ ਦਾ ਨਸ਼ਾ ਹੁੰਦਾ ਹੈ। ਸ਼ਾਇਦ ਇਸ ਕਰਕੇ ਹੀ ਦੁਨੀਆਂ ਦੀਆਂ ਕਲਮਾਂ ਨੇ ਜਵਾਨੀ ਮਸਤਾਨੀ ਕਹਿ ਦਿੱਤੀ। ਗੁਰਦੇਵ ਜੀ ਦੇ ਵੀ ਬਚਨ ਹਨ ਕਿ—

**ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥ ੧॥**
**ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ॥**
**(685)**

ਜਵਾਨੀ ਦੇ ਨਸ਼ੇ ਅੰਦਰ ਕੇਵਲ ਆਪਣੇ ਤਨ ਨੂੰ ਹੀ ਦੇਖ ਦੇਖ ਕੇ ਖੁਸ਼ ਹੋਈ ਜਾਂਦਾ ਹੈ। ਸ਼ੀਸ਼ੇ ਨਾਲ ਦੋਸਤੀ ਵੱਧ ਜਾਂਦੀ ਹੈ। ਗੱਲ ਗੱਲ 'ਤੇ ਸ਼ੀਸ਼ੇ ਨੂੰ ਪੁੱਛਦਾ ਰਹਿੰਦਾ ਹੈ। ਸੁਹੱਪਣ ਦੇਖ-ਦੇਖ ਕੇ ਨਸ਼ਾ ਹੋਰ ਗੂੜ੍ਹਾ ਕਰਦਾ ਰਹਿੰਦਾ ਹੈ ਜਦਕਿ ਸਤਿਗੁਰੂ ਜੀ ਇਸ ਨੂੰ ਨਸ਼ੇ ਵਿੱਚ ਮਸਤ ਹੋਏ ਨੂੰ ਵੀ ਅਸਲੀਅਤ ਸਮਝਾਉਂਦੇ ਹਨ ਪਰ ਜਿਵੇਂ ਨਸ਼ੇ ਅੰਦਰ ਬੰਦੇ ਨੂੰ ਜਿੰਨੀ ਮਰਜੀ ਨਸੀਹਤ ਕਰੋ ਉਸ ਨੂੰ ਸਮਝ ਨਹੀਂ ਲੱਗਦੀ ਇਸ ਤਰ੍ਹਾਂ ਹੀ ਜਵਾਨੀ ਵਿਚ ਬੰਦਾ ਗੁਰੂ ਦੀ ਮਤਿ ਨਾਲੋਂ ਆਪਣੇ ਆਪ 'ਤੇ ਜ਼ਿਆਦਾ ਵਿਸ਼ਵਾਸ ਕਰਦਾ ਹੈ।

**ਜਿਹ ਸਿਰਿ ਰਚਿ ਰਚਿ ਬਾਧਤ ਪਾਗ॥**
**ਸੋ ਸਿਰੁ ਚੁੰਚ ਸਵਾਰਹਿ ਕਾਗ॥ ੧॥**
**ਇਸ ਤਨ ਧਨ ਕੋ ਕਿਆ ਗਰਬਈਆ॥**
**ਰਾਮ ਨਾਮੁ ਕਾਹੇ ਨ ਦ੍ਰਿੜ੍ਹੀਆ॥੧॥ ਰਹਾਉ॥**
**ਕਹਤ ਕਬੀਰ ਸੁਨਹੁ ਮਨ ਮੇਰੇ॥**
**ਇਹੀ ਹਵਾਲ ਹੋਹਿਗੇ ਤੇਰੇ॥ (330)**

ਭਗਤ ਕਬੀਰ ਸਾਹਿਬ ਜੀ ਦਾ ਹੀ ਇਕ ਬਚਨ ਹੋਰ ਬਹੁਤ ਪਿਆਰਾ ਹੈ। ਜਿਹੜਾ ਸਾਨੂੰ ਹੰਕਾਰ ਵਿਚੋਂ ਕੱਢ ਕੇ ਕਰਤਾਰ ਦੇ ਨੇੜੇ ਕਰਦਾ ਹੈ।

**ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ॥ ੧॥**
**ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ॥**
**(1106)**

ਸਤਿਗੁਰੂ ਜੀ ਇਸ ਭੁਲੜੇ ਮਨ ਨੂੰ ਵਾਰ ਵਾਰ ਸੁਚੇਤ ਕਰਦੇ ਹਨ ਕਿ ਹਕੂਮਤਿ ਜ਼ਮੀਨ ਦੀ ਮਾਲਕੀ, ਜੋਬਨ ਘਰ ਬਾਰ ਇੱਜ਼ਤ ਪਤਿ ਸੁੰਦਰਤਾ ਅਤੇ ਜਵਾਨੀ। ਬਹੁਤ ਧਨੀ ਹੋਵੇ ਹਾਥੀ ਘੋੜੇ ਭਾਵ ਸ਼ਾਨਦਾਰ ਸਵਾਰੀਆਂ ਕੋਲ ਹੋਵਣ ਹੀਰੇ ਮੋਤੀ ਲਾਲ ਪੈਸੇ ਨਾਲ ਖਰੀਦ ਲਵੇ। ਹੇ ਅਭਿਮਾਨੀ ਇਹ ਸਭ ਕੁਝ ਛੱਡ ਕੇ ਹੀ ਜਾਣਾ ਹੈ। ਅੱਗੇ ਰੱਬੀ ਦਰਗਾਹੇ ਕੰਮ ਨਹੀਂ ਆਉਣਾ। ਜਵਾਨੀ ਪਹਿਰੇ ਅੰਦਰ ਰੱਬੀ ਗੁਣਾਂ ਦੀ ਦਾਤ ਇਕੱਠੇ ਕਰ।

**ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ॥**
**ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥**
**ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥ (379)**

ਸ਼ਾਹ ਮੁਹੰਮਦ ਦੀ ਕਲਮ ਨੇ ਵੀ ਪੁਕਾਰ ਪਾਈ ਹੈ ਕਿ ਸਮੇਂ ਦੀ ਕਦਰ ਕਰ, ਜਵਾਨੀ ਸੰਭਾਲ।

**ਸਦਾ ਨਹੀਂ ਜਵਾਨੀ ਤੇ ਐਸ਼ ਮਾਪੇ,**
**ਸਦਾ ਨਹੀਂ ਜੇ ਬਾਲ ਬਰੇਸ ਮੀਆਂ॥**
**ਸਦਾ ਨਹੀਂ ਜੇ ਦੌਲਤਾਂ ਫੀਲ ਘੋੜੇ,**
**ਸਦਾ ਨਹੀਂ ਜੇ ਰਾਜਿਆਂ ਦੇਸ਼ ਮੀਆਂ॥**
**ਸ਼ਾਹ ਮੁਹੰਮਦਾ ਸਦਾ ਨਾ ਰੂਪ ਦੁਨੀਆ,**
**ਸਦਾ ਰਹਿਣ ਨਾ ਕਾਲੜੇ ਕੇਸ ਮੀਆਂ॥ (ਕਥਨ ਕੋਸ਼-119)**

ਗੁਰੂ ਜੀ ਦੇ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਹੈਰਾਨੀ ਹੁੰਦੀ ਹੈ ਕਿ ਬਹੁਤਾ ਸਮਾਂ ਗੁਰੂ ਗੱਦੀ ਕਰੀਬ ਜਵਾਨੀ ਪਹਿਰੇ ਕੋਲ ਹੀ ਰਹੀ ਹੈ। ਗੁਰੂ ਨਾਨਕ ਸਾਹਿਬ ਜੀ ਦੀ ਸਰੀਰਕ ਯਾਤਰਾ ਤਾਂ ਚਲੋ ਬਚਪਨ ਜਵਾਨੀ ਅਤੇ ਬੁਢਾਪੇ ਤਿੰਨਾਂ ਦੀ ਹੀ ਵਿਆਖਿਆ ਕਰ ਦਿੰਦੀ ਹੈ। ਦੂਜੇ ਗੁਰੂ ਅੰਗਦ ਸਾਹਿਬ ਜੀ ਦੀ ਉਮਰ 28 ਸਾਲ ਦੀ ਸੀ। ਚੌਥੇ ਗੁਰੂ ਰਾਮਦਾਸ ਜੀ ਦੀ ਵੀ 40 ਦੇ ਕਰੀਬ ਸਨ। ਪੰਜਵੇਂ ਪਾਤਿਸ਼ਾਹ ਜੀ 18 ਸਾਲਾਂ ਦੀ ਸੰਸਾਰੀ ਲੋਕਾਂ ਦੇ ਕਹਿਣ ਮੁਤਾਬਿਕ ਅਲ੍ਹੜ ਉਮਰ ਸੀ। ਉਹ ਪ੍ਰਤੱਖ ਹਰਿ ਹੋ ਕੇ ਭਟਕਿਆਂ ਦੀ ਤਸੱਲੀ ਕਰਵਾ ਰਹੇ ਹਨ। ਭਾਰੀ ਗੁਰੂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ 11 ਸਾਲ ਦੀ ਉਮਰ ਵਿਚ ਸਨ। ਸੱਤਵੇਂ ਗੁਰਦੇਵ ਜੀ ਦੀ ਵੀ ਉਮਰ 14 ਸਾਲ ਦੀ ਸੀ। ਅੱਠਵੇਂ ਪਾਤਿਸ਼ਾਹ ਜੀ ਗੁਰਗੱਦੀ ਮਿਲਣ ਵੇਲੇ 5

ਕੁ ਸਾਲ ਦੇ ਸਨ। ਨੌਵੇਂ ਸਤਿਗੁਰੂ ਜੀ 43 ਸਾਲਾਂ ਦੇ ਤੇ ਦਸ਼ਮੇਸ਼ ਜੀ 9 ਸਾਲਾਂ ਦੇ ਕਰੀਬ ਸਨ। ਇਹ ਵੀ ਮਾਨੋ ਸਾਡੇ ਲਈ ਸੁਨਹਿਰੀ ਉਪਦੇਸ਼ ਹੈ ਕਿ ਸਿੱਖ ਦੀ ਜਵਾਨੀ ਕਿਹੋ ਜਿਹੀ ਹੋਵੇ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 1609 ਈਸਵੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਐਲਾਨ ਕੀਤਾ ਸੀ ਕਿ ਮੈਨੂੰ ਜਵਾਨੀ ਭੇਟ ਦਿਓ ਤਾਂ ਕਿ ਮੈਂ ਸੰਸਾਰ ਨੂੰ ਦੱਸ ਸਕਾਂ ਕਿ ਧਰਮ ਦੀ ਜਵਾਨੀ ਕਿਹੋ ਜਿਹੀ ਹੁੰਦੀ ਹੈ। ਇਹ ਜਵਾਨੀ ਇੱਜ਼ਤਾਂ ਲੁੱਟਦੀ ਨਹੀਂ ਸਗੋਂ ਇੱਜ਼ਤਾਂ ਦੀ ਰਾਖੀ ਕਰਦੀ ਹੈ। ਇਹ ਜਵਾਨੀ ਦੇ ਨਸ਼ੇ ਵਿੱਚ ਨਹੀਂ ਸਗੋਂ ਹੰਕਾਰੀਆਂ ਦੇ ਨਸ਼ੇ ਉਤਾਰਦੀ ਹੈ। ਇਹ ਜਵਾਨੀ ਆਪ ਹੁਦਰੀ ਨਹੀਂ ਸਗੋਂ ਗੁਰੂ ਦੀ ਸੇਵਕ ਬਣਕੇ ਚਾਕਰੀ ਕਰਦੀ ਹੈ। ਇਹ ਜਵਾਨੀ ਧਰਮ ਤੋਂ ਬਾਗੀ ਨਹੀਂ ਸਗੋਂ ਧਰਮ ਵਿੱਚ ਮਿਸਾਲਾਂ ਕਾਇਮ ਕਰਨ ਵਾਲੀ ਹੁੰਦੀ ਹੈ। ਇਸ ਜਵਾਨੀ 'ਤੇ ਮਾਤਾ ਪਿਤਾ ਨੂੰ, ਗੁਰੂ ਜੀ ਨੂੰ, ਸਮਾਜ ਨੂੰ, ਕੌਮ ਤੇ ਦੇਸ਼ ਨੂੰ ਮਾਣ ਹੁੰਦਾ ਹੈ। ਅਜਿਹੀਆਂ ਜਵਾਨੀਆਂ ਦਾ ਜ਼ੋਰ ਹੀ ਮਨੁੱਖਤਾ ਦਾ ਰਾਹ ਪੱਧਰਾ ਕਰਦਾ ਹੈ। ਗੁਰੂ ਜੀ ਦੀ ਸ਼ਰਨ ਪੈ ਕੇ ਗੁਰਮੁਖ ਬਣਕੇ ਜ਼ਿੰਦਗੀ ਦਾ ਤੌਰ ਤਰੀਕਾ ਹੀ ਬਦਲ ਲੈਂਦੇ ਹਨ। ਭਾਈ ਗੁਰਦਾਸ ਜੀ ਦੀ ਕਲਮ ਨੇ ਗੁਰਮੁਖ ਦੀ ਜ਼ਿੰਦਗੀ ਦਾ ਚਿੱਤਰ ਪ੍ਰਗਟ ਕੀਤਾ ਹੈ। ਗੁਰਮੁਖ ਸ਼ਬਦ ਨੂੰ ਸੁਰਤਿ ਨਾਲ ਸੰਭਾਲ ਕੇ ਰੱਖਦਾ ਹੈ। ਜਿਹੜੀ ਸੁਰਤਿ ਵਿੱਚ ਸ਼ਬਦ ਦਾ ਨਿਵਾਸ ਹੋਵੇ ਉਹ ਵਿਕਾਰ ਇਕੱਠੇ ਨਹੀਂ ਕਰਦੀ। ਉਹ ਗੁਰਮੁਖ ਤਾਂ ਸਗੋਂ ਚਰਨ ਬਣਨ ਦੀ ਕੋਸ਼ਿਸ਼ ਕਰਦਾ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ :—

**ਪੈਰੀ ਪੈ ਪਾਖਾਕੁ ਮੁਰੀਦੈ ਥੀਵਣਾ॥**
**ਗੁਰ ਮੂਰਤਿ ਮੁਸਤਾਕੁ ਮਰਿ ਮਰਿ ਜੀਵਣਾ॥**
**ਪਰਹਰਿ ਸਭੇ ਸਾਕ ਸੁਰੰਗ ਰੰਗੀਵਣਾ॥**
**ਹੋਰ ਨ ਝਖਣੁ ਝਾਕ ਸਰਣਿ ਮਨੁ ਸੀਵਣਾ॥**
**ਪਿਰਮ ਪਿਆਲਾ ਪਾਕ ਅਮਿਅ ਰਸੁ ਪੀਵਣਾ॥**
**ਮਸਕੀਨੀ ਅਉਤਾਕ ਅਸਥਿਰੁ ਥੀਵਣਾ॥**
**ਦਸ ਅਉਰਾਤਿ ਤਲਾਕ ਸਹਜਿ ਅਲੀਵਣਾ॥**
**ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ॥**
**ਸਬਦ ਸੁਰਤਿ ਹੁਸਨਾਕ ਪਾਰਿ ਪਰੀਵਣਾ॥ ੧੯॥**

**(ਵਾਰ 3, ਪਉੜੀ-19)**

ਮੁਰੀਦ ਬਣਨ ਲਈ ਚਰਨ ਧੂੜ ਬਣਨਾ ਪੈਂਦਾ ਹੈ। ਰੱਬੀ ਮੂਰਤ ਭਾਵ ਰੱਬ ਦਾ ਸੱਚਾ ਆਸ਼ਿਕ ਬਣਕੇ ਸੰਸਾਰ ਜਾਵੇ ਤੇ ਰੱਬ ਲਈ ਮਰ ਕੇ ਜੀਵੇ। ਗੁਰ ਜੀਵੇ ਦਾ ਅਰਥ ਹੈ ਕਿ ਦੁਨੀਆਂ ਦੇ ਝੂਠੇ ਸਾਕਾਂ ਦਾ ਮਾਣ ਛੱਡ ਕੇ ਰੱਬ ਦੇ ਸੋਹਣੇ ਪ੍ਰੇਮ ਰੰਗ ਵਿੱਚ ਰੰਗਿਆ ਜਾਵੇ। ਆਪਣਾ ਮਨ ਸਾਈਂ ਦੀ ਯਾਦ ਵਿੱਚ ਪਰੋ ਲਵੇ, ਹੋਰ ਝੱਖ ਨਾ ਮਾਰੇ। ਪਿਆਰੇ ਦੇ ਪਿਆਰ ਦਾ ਪਿਆਲਾ ਪੀ ਲਵੇ, ਹੋਰ ਵਿਕਾਰੀ ਰਸ

ਖਤਮ ਹੋ ਜਾਣ। ਇਹ ਸਭ ਕੁਝ ਕਰਕੇ ਵੀ ਨਿਮਰਤਾ ਧਾਰਨ ਕਰੇ। ਕਿਧਰੇ ਅਜਿਹੇ ਜੀਵਨ ਦਾ ਵੀ ਮਾਣ ਨਾ ਕਰੇ। ਦਸ ਇੰਦ੍ਰੀਆਂ ਜਿਹੜੀਆਂ ਬਾਕੀ ਰਸਾਂ ਕਸਾਂ ਵੱਲ ਪ੍ਰੇਰਿਤ ਕਰਦੀਆਂ ਹਨ ਉਨ੍ਹਾਂ ਨੂੰ ਤਲਾਕ ਹੀ ਦੇ ਦੇਵੇ। ਗੁਰੂ ਜੀ ਦੇ ਉਪਦੇਸ਼ ਨਾਲ ਸੁਚੇਤ ਰਹੇ ਧਰਮ ਕਮਾਵੇ ਭਰਮ ਭਜਾਵੇ ਦੀ ਵੀਚਾਰ ਹੋਵੇ। ਇਸ ਤਰ੍ਹਾਂ ਸ਼ਬਦ ਸੁਰਤਿ ਦੇ ਮਿਲਾਪ ਨਾਲ ਪੈਦਾ ਹੋਈ ਹੁਸ਼ਿਆਰੀ ਨਾਲ ਉਹ ਸੰਸਾਰ ਸਾਗਰੋਂ ਪਾਰ ਹੋ ਜਾਂਦਾ ਹੈ। ਅਜਿਹੀ ਜਵਾਨੀ ਫਿਰ ਕਿਵੇਂ ਕੁਰਾਹੇ ਪੈ ਸਕਦੀ ਹੈ ਇਹ ਤਾਂ ਸਗੋਂ ਹੋਰਨਾਂ ਨੂੰ ਵੀ ਮਾਰਗ 'ਤੇ ਪਾ ਦਿੰਦੀ ਹੈ। ਪੰਚਮ ਗੁਰਦੇਵ ਜੀ ਦਾ ਬਚਨ ਹੈ ਕਿ ਜਿਨ੍ਹਾਂ ਲੋਕਾਂ ਨੂੰ ਪੈਸੇ ਜੋਬਨ ਜਵਾਨੀ ਦਾ ਮਾਣ ਹੁੰਦਾ ਹੈ ਉਹ ਮਾਲਿਕ ਦੀ ਬਖਸ਼ਿਸ਼ ਤੋਂ ਖਾਲੀ ਰਹਿ ਜਾਂਦੇ ਹਨ। (ਨੋਟਃ ਇਸ ਸ਼ਬਦ ਤੋਂ ਪਹਿਲਾਂ ਮਹਲਾ ੫ ਹੈ)

**ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨ ਜੋਬਨ ਆਗਾਹ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥ (੧੦੫) (1383)**

ਗੁਰਸਿੱਖੀ ਕਰਨੀ ਅਤੇ ਕਥਨੀ ਦਾ ਸੁਮੇਲ ਹੈ। ਇਸ ਲਈ ਜੋ ਕਿਹਾ ਜਾਂਦਾ ਹੈ ਕਿ ਉਹੋ ਜਿਹਾ ਕਰਕੇ ਵੀ ਦਿਖਾਇਆ ਜਾਂਦਾ ਹੈ। ਜੇ ਕਥਨੀ ਰੂਪ ਵਿੱਚ ਅਜਿਹੀ ਜਵਾਨੀ ਦਾ ਜ਼ਿਕਰ ਹੈ ਤਾਂ ਕਰਨੀ ਰੂਪ ਵਿੱਚ ਅਜਿਹੇ ਮਹਾਨ ਸਪੂਤ ਹੋਏ ਹਨ ਜਿਨ੍ਹਾਂ ਨੇ ਇਤਿਹਾਸ ਦਾ ਸਿਰ ਉੱਚਾ ਕਰ ਦਿੱਤਾ ਹੈ। ਫਰਖਸੀਅਰ ਦੇ ਵੇਲੇ ਦੀ ਘਟਨਾ ਕਿ ਮੇਰੀ ਮਾਂ ਝੂਠ ਬੋਲਦੀ ਹੈ ਗੁਰਸਿੱਖੀ ਦੇ ਪਿਆਰੀ ਭਿੱਜੀ ਜਵਾਨੀ ਦੀ ਹੀ ਗੱਲ ਹੈ। ਸ਼ਾਹਬਾਜ਼ ਸਿੰਘ ਸਃ ਸੁਬੇਗ ਸਿੰਘ ਦਾ ਬੇਟਾ ਵੀ ਆਪਣੀ ਜਵਾਨੀ ਵਾਰ ਕੇ ਇਤਿਹਾਸਿਕ ਅੱਖਰਾਂ ਨੂੰ ਜਵਾਨ ਕਰ ਗਿਆ। ਬਾਬਾ ਅਜੀਤ ਸਿੰਘ ਜੀ ਬਾਬਾ ਜੁਝਾਰ ਸਿੰਘ ਜੀ ਦੀ ਜਵਾਨੀ ਅਜਿਹਾ ਜੋਸ਼ ਭਰ ਗਈ ਜਿਸ ਨਾਲ ਸ਼ਹਾਦਤਾਂ ਦਾ ਕਦੇ ਵੀ ਨਾ ਬੁਝਣ ਵਾਲਾ ਚਿਰਾਗ ਜਗਾ ਗਈ। ਹੋਰ ਵੀ ਅਜਿਹੀਆਂ ਅਨੇਕਾਂ ਉਦਾਹਰਣਾਂ ਹਨ ਪਰ ਆਪਾ ਇਕ ਹੀ ਅਵਲੜੀ ਕਿਸਮ ਦੀ ਜਵਾਨੀ ਦੀ ਵੀਚਾਰ ਕਰਦੇ ਹਾਂ। ਬਾਬਾ ਦੀਪ ਸਿੰਘ ਜੀ ਦੀ ਜਵਾਨੀ ਵੱਖਰੀ ਕਿਸਮ ਦੀ ਹੈ। ਬਾਬਾ ਜੀ ਦਾ ਜਨਮ 26 ਜਨਵਰੀ, 1682 ਨੂੰ ਪਹੁਵਿੰਡ ਵਿਖੇ ਭਾਈ ਭਗਤਾ ਜੀ ਦੇ ਘਰ ਮਾਤਾ ਜੀਊਣੀ ਦੀ ਕੁੱਖੋਂ ਹੋਇਆ। ਬਚਪਨ ਦਾ ਪਘੂੰੜਾ ਛੱਡ ਕੇ ਜਦੋਂ ਜਵਾਨੀ ਨੇ ਕਦਮ ਪੁੱਟਿਆ ਤਾਂ ਉਹ ਪਹਿਲਾ ਕਦਮ ਹੀ ਗੁਰੂ ਦੇ ਵਿਹੜੇ ਵਿੱਚ ਸੀ। ਜਵਾਨੀ ਵਿੱਚ ਹੀ ਗੁਰੂ ਜੀ ਦਾ ਮਿਹਰ ਭਰਿਆ ਹੱਥ ਸਿਰ ਉਤੇ ਹੋਣ ਕਰਕੇ ਜਵਾਨੀ ਨੇ ਵਿਦਵਾਨੀ ਦਾ ਕੰਮ ਕੀਤਾ। ਭਰ ਜਵਾਨੀ ਵੇਲੇ ਕਲਮ ਪਕੜ ਕੇ ਸਤਿਗੁਰੂ ਜੀ ਦੀ ਪਵਿੱਤਰ ਬਾਣੀ ਦੀਆਂ ਚਾਰ ਬੀੜਾਂ ਲਿਖੀਆਂ। ਜਦੋਂ ਵਕਤ ਬੁਢਾਪੇ ਦਾ ਆਇਆ ਤਾਂ ਜਿਥੇ ਲੋਕ ਬਿਸਤਰਿਆਂ ਦਾ ਸ਼ਿੰਗਾਰ ਬਣ ਜਾਂਦੇ ਹਨ ਉਥੇ ਬਾਬਾ ਦੀਪ ਸਿੰਘ ਜੀ ਬਿਰਧ ਅਵਸਥਾ ਵਿੱਚ ਸਗੋਂ ਜਵਾਨੀਆਂ ਨੂੰ ਵੰਗਾਰ ਪਾ ਰਹੇ ਸਨ। ਬਾਬਾ ਜੀ ਮੌਤ ਦੇ ਗਾਨੇ ਬੰਨ ਰਹੇ ਸਨ। ਮੌਤ ਲਾੜੀ ਨੂੰ ਵਿਆਉਣ ਲਈ ਖੰਡੇ ਨਾਲ ਲਕੀਰਾਂ ਖਿੱਚ ਰਹੇ ਸਨ। ਜਦੋਂ

ਲੜਾਈ ਦਾ ਵਕਤ ਆਇਆ ਤਾਂ ਸਿਰ ਧਰਿ ਤਲੀ ਗਲੀ ਮੇਰੀ ਆਓ ਦੀ ਵਿਆਖਿਆ ਕਰ ਰਹੇ ਸਨ। ਸੱਚ ਹੈ ਕਿ ਅਜਿਹੀਆਂ ਜਵਾਨੀਆਂ ਦਾ ਹੀ ਦਿੱਤਾ ਹੋਇਆ ਰੰਗ ਰੂਪ ਖੇੜਾ ਹੈ ਜਿਸ ਨੂੰ ਸਿੱਖੀ ਹੰਢਾ ਰਹੀ ਹੈ।

ਅਜੋਕੇ ਸਮੇਂ ਦੀ ਮਾਰ ਨੇ ਹੱਥ ਮੱਥੇ 'ਤੇ ਰੱਖ ਕੇ ਸੋਚਣ ਲਈ ਮਜ਼ਬੂਰ ਕਰ ਦਿੱਤਾ ਹੈ ਕਿ ਜਿਥੇ ਪੰਜਾਬ ਦੀ ਜਵਾਨੀ ਸੰਸਾਰ ਲਈ ਨਿਸ਼ਾਨੀ ਹੁੰਦੀ ਸੀ ਉਹ ਜਵਾਨੀ ਸਾਡੇ ਬੇਈਮਾਨ ਲੀਡਰਾਂ ਦੇ ਕਾਰਨ, ਪੈਸੇ ਦੇ ਪੁਜਾਰੀ ਮਾਪਿਆਂ ਦੇ ਕਾਰਨ ਅੱਜ ਨਸ਼ੇ ਦੀ ਨਾਮੁਰਾਦ ਬਿਮਾਰੀ ਦੀ ਸ਼ਿਕਾਰ ਹੋ ਗਈ ਹੈ। ਸਕੂਲਾਂ ਕਾਲਜਾਂ ਅੰਦਰ ਉਹ ਜਵਾਨੀ ਦੀਆਂ ਲਹਿਰਾਂ ਕਿਸੇ ਹੋਰ ਹੀ ਰੰਗ ਵਿੱਚ ਰੰਗੀਆਂ ਮੌਤ ਦੇ ਪਘੂੰੜੇ ਵਿੱਚ ਦੁੱਖਾਂ ਦੇ ਝੂਟੇ ਲੈ ਰਹੀਆਂ ਹਨ। ਕਿਧਰੇ ਲੀਡਰ, ਪ੍ਰਚਾਰਕ, ਟੀਚਰ ਅਤੇ ਮਾਪੇ ਰਲਕੇ ਹੰਭਲਾ ਮਾਰਨ ਤਾਂ ਉਜੜੇ ਜਾਂਦੇ ਪੰਜਾਬ ਦੀਆਂ ਰੌਣਕਾਂ ਪਰਤ ਸਕਦੀਆਂ ਹਨ। ਜਵਾਨੀ ਕੌਮ ਦੇ, ਗੁਰੂ ਦੇ ਦੇਸ਼ ਦੇ, ਭਲੇ ਦੇ ਲੇਖੇ ਲਾਉਣ ਜੋਗੀ ਹੋਵੇ। ਸ਼ਹੀਦ ਭਗਤ ਸਿੰਘ ਵਰਗਿਆਂ ਨੇ ਆਪਣੀਆਂ ਜਵਾਨੀਆਂ ਤਾਂ ਵਾਰੀਆਂ ਸਨ ਤਾਂ ਕਿ ਸਾਡੇ ਉੱਤੇ ਕਦੇ ਬੁਢਾਪਾ ਨਾ ਆਵੇ ਪਰ ਅੱਜ ਹਰ ਪਾਸੇ ਉਦਾਸੀ ਛਾ ਜਾਂਦੀ ਹੈ। ਸਤਿਗੁਰੂ ਦਾਤੇ ਅੱਗੇ ਅਰਦਾਸ ਹੈ ਕਿ ਅੰਮ੍ਰਿਤ ਦੇ ਵਪਾਰੀ ਨੂੰ ਛੁਛੇ ਮਦ ਵਿਚੋਂ ਕੱਢ ਕੇ ਮੁੜ ਅਨੰਦਪੁਰ ਦਾ ਵਾਸੀ ਬਣਾਉਣ ਅਤੇ ਆਪਣੀ ਨਿੱਘੀ ਪਿਆਰੀ ਗੋਦ ਦੇ ਕੇ ਚੜ੍ਹਦੀ ਕਲਾ ਵਾਲੀ ਜਵਾਨੀ ਪ੍ਰਾਪਤ ਹੋਵੇ। ਵਜੀਦ ਦਾ ਬਚਨ ਬਹੁਤ ਪਿਆਰਾ ਹੈ :—

**ਨਾ ਕਰਿ ਖੁਦੀ ਗੁਮਾਨ ਜੁਆਨ ਮਰਿ ਜਾਹਿੰਗਾ॥**
**ਧਨ ਜੋਬਨ ਥਿਰ ਨਾਹਿ ਅੰਤ ਪਛਤਾਵਹਿੰਗਾ॥**

**(ਕਥਨ ਕੋਸ਼, ਪੰਨਾ 71)**

# ਜਾਤ ਪਾਤ

ਆਦਿ ਕਾਲ ਤੋਂ ਮਨੁੱਖ ਕੋਲ ਜੀਵਨ ਜਾਂ ਜ਼ਿੰਦਗੀ ਤਾਂ ਸੀ ਪਰ ਜ਼ਿੰਦਗੀ ਗੁਜ਼ਾਰਨ ਦੀਆਂ ਸਹੂਲਤਾਂ ਨਹੀਂ ਸਨ। ਜ਼ਿੰਦਗੀ ਗੁਜ਼ਾਰਨ ਦੀਆਂ ਸਹੂਲਤਾਂ ਨੂੰ ਪੈਦਾ ਕਰਨ ਦੀ ਲਗਨ ਨੇ ਕੁਦਰਤ ਨਾਲ ਜਾਣ ਪਹਿਚਾਣ ਕਰਵਾਈ ਕਿਹੜੀ ਚੀਜ਼ ਮੇਰੇ ਲਈ ਲਾਭਦਾਇਕ ਅਤੇ ਕਿਹੜੀ ਚੀਜ਼ ਖਤਰਾ ਪੈਦਾ ਕਰਦੀ ਹੈ। ਅਨੇਕਾਂ ਹੋਰ ਜੀਵਨ ਦੀਆਂ ਦੁਸ਼ਵਾਰੀਆਂ ਨੇ ਇਕੱਠੇ ਹੋ ਕੇ ਰਹਿਣਾ ਸਿਖਾਇਆ। ਇਕੱਠ ਵਿਚੋਂ ਕੰਮਕਾਰ ਕਰਨ ਦੀ ਰੁਚੀ ਨੇ ਇਸ ਨੂੰ ਕਿਰਤੀ ਬਣਾ ਦਿੱਤਾ। ਸਭ ਤੋਂ ਵਡੀ ਖੂਬੀ ਇਹ ਸੀ ਕਿ ਉਦੋਂ ਕਿਰਤ, ਕਿਰਤ ਹੁੰਦੀ ਸੀ ਭਾਵ ਕੰਮ, ਕੰਮ ਹੁੰਦਾ ਸੀ। ਕੰਮ ਛੋਟਾ ਵੱਡਾ ਜਾਂ ਚੰਗਾ ਮਾੜਾ ਨਹੀਂ ਹੁੰਦਾ ਸੀ। ਕੰਮ ਦੀ ਪਹਿਚਾਣ ਕੰਮ ਅਤੇ ਕੰਮ ਕਰਨ ਵਾਲੇ ਦੀ ਪਹਿਚਾਣ ਬੰਦਾ ਜਾਂ ਮਨੁੱਖ ਹੁੰਦੀ ਸੀ। ਚਾਰ ਤਰੀਕਿਆਂ ਨਾਲ ਕੰਮ ਦੀ ਵੰਡ ਬਣੀ ਹੋਈ ਸੀ। ਚੰਗੇ ਦਿਮਾਗੀ ਲੋਕਾਂ ਨੇ ਵਿੱਦਿਆ ਦਾ ਪੱਖ ਲੈ ਲਿਆ। ਨਿਰੀ ਵਿੱਦਿਆ ਨਾਲ ਪੇਟ ਨਹੀਂ ਭਰਨਾ ਸੀ ਇਸ ਲਈ ਕੁਝ ਲੋਕ ਸਖਤ ਕੰਮ ਕਰਨ ਲੱਗ ਪਏ। ਦਿਮਾਗੀ ਬੰਦਾ ਕੰਮ ਕਰਵਾਉਣ ਭਾਵ ਜੁਗਤਿ ਦੱਸਣ ਲੱਗ ਪਿਆ। ਤੀਜੇ ਬੰਦੇ ਉਹ ਸਨ ਜਿਨ੍ਹਾਂ ਕੋਲ ਤਾਕਤ ਤਾਂ ਸੀ ਪਰ ਉਨ੍ਹਾਂ ਦੀ ਤਾਕਤ ਨੂੰ ਕੰਮਾਂ ਵਿੱਚ ਖਰਚਣ ਦੀ ਥਾਂ ਜ਼ਿੰਦਗੀ ਦੇ ਖਤਰਿਆਂ ਪੱਖੋਂ ਵੀ ਬਹੁਤੇ ਬਲਵਾਨ ਅਤੇ ਦਿਮਾਗੀ ਤੌਰ 'ਤੇ ਵੀ ਵਿਦਵਾਨ ਨਹੀਂ ਸਨ ਐਸੇ ਲੋਕਾਂ ਲਈ ਇਨ੍ਹਾਂ ਤਿੰਨਾਂ ਦੀ ਸੇਵਾ ਕਰਨਾ ਜਾਂ ਮਦਦ ਕਰਨਾ ਨਿਸ਼ਚਿਤ ਕਰ ਦਿੱਤਾ। ਵਿਦਵਾਨ ਨੇ ਤਾਂ ਪੜਨ ਲਿਖਣ ਦਾ ਹੀ ਕੰਮ ਕਰਨਾ ਸੀ ਇਸ ਲਈ ਉਸ ਦਾ ਕੰਮ ਸਾਫ ਸੁਥਰਾ ਸੀ ਦੂਜਾ ਉਸ ਨੇ ਹੀ ਜੁਗਤਿ ਦੱਸਣੀ ਸੀ ਜਿਸ ਕਰਕੇ ਉਸ ਵਿਦਵਾਨ ਨੇ ਆਪਣੇ ਸੁਆਰਥ ਨੂੰ ਅੱਗੇ ਰੱਖ ਕੇ ਬਾਕੀ ਤਿੰਨਾਂ ਨੂੰ ਗੁੰਮਰਾਹ ਕਰਨਾ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾਂ ਇਸ ਵਿਦਵਾਨ ਨੇ ਕੰਮਾਂ ਨੂੰ ਛੋਟਾ ਵੱਡਾ ਜਾਂ ਚੰਗਾ ਮਾੜਾ ਬਣਾ ਕੇ ਪ੍ਰਗਟ ਕਰਨਾ ਸ਼ੁਰੂ ਕਰ ਦਿੱਤਾ। ਤਾਕਤ ਦਾ ਸਾਰਾ ਖਿਲਾਰਾ ਹੈ। ਇਸ ਕਰਕੇ ਸਰੀਰਕ ਤਾਕਤ ਵਾਲਾ ਆਪਣੇ ਨੇੜੇ ਭਾਵ ਦੂਜੇ ਨੰਬਰ 'ਤੇ ਕਰਕੇ ਆਪ ਪਹਿਲੇ ਨੰਬਰ 'ਤੇ ਬ੍ਰਾਹਮਣ ਬਣਕੇ ਬੈਠ ਗਿਆ। ਦੂਜੇ ਨੂੰ ਕੋਲ ਰੱਖਣਾ ਸੀ ਉਸ ਨੂੰ ਖੱਤਰੀ (ਛੱਤਰੀ) ਕਹਿਣ ਲੱਗ ਪਿਆ। ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਵਾਲੇ ਨੂੰ ਤੀਜੇ ਨੰਬਰ 'ਤੇ ਰੱਖ ਕੇ ਵੈਸ਼ ਦੇ ਨਾਮ ਨਾਲ ਪੁਕਾਰਨ ਲੱਗ ਪਿਆ। ਚੌਥਾ ਵਿਚਾਰਾ ਜਿਹੜਾ ਸਾਰਿਆਂ ਦੀ ਸੇਵਾ ਕਰਨ ਵਾਲਾ ਸੀ ਉਸ ਨੂੰ ਸਭ ਤੋਂ ਥੱਲੇ ਰੱਖ ਕੇ ਉਸ ਦਾ ਨਾਮ ਸ਼ੂਦਰ ਰੱਖ ਦਿੱਤਾ। ਸ਼ੂਦਰ ਜਿਥੇ ਬਾਕੀ ਸਾਰਿਆਂ ਦੀ ਆਗਿਆ ਦਾ ਪਾਲਨ ਕਰਨ ਵਾਲਾ ਸੀ ਉਥੇ ਉਹ

ਕਿਧਰੇ ਸਿਆਣਾ ਨਾ ਹੋ ਜਾਵੇ ਉਸ ਉਤੇ ਇਕ ਕਹਿਰ ਇਹ ਟੁੱਟ ਗਿਆ ਕਿ ਨਾ ਉਸ ਨੂੰ ਧਰਮ ਦੀ ਨੇੜਤਾ ਅਤੇ ਨਾ ਹੀ ਉਸ ਨੂੰ ਕੋਈ ਦੁਨਿਆਵੀ ਗਿਆਨ ਦਿੱਤਾ ਗਿਆ। ਹਰ ਵੇਲੇ ਮਦਦ ਕਰਨ ਵਾਲੇ ਨਾਲ ਪਿਆਰ ਤਾਂ ਕੀ ਕਰਨਾ ਸੀ ਸਗੋਂ ਉਸ ਲਈ ਵੀਚਾਰ ਬਣਾ ਦਿੱਤੀ ਕਿ—

**ਢੋਰ ਗੁਵਾਰ ਸ਼ੂਦਰ ਪਸ ਨਾਰੀ॥ ਇਹ ਸਭ ਤਾੜਨ ਕੇ ਅਧਿਕਾਰੀ॥**

ਇਸ ਕਿਰਤ ਨੂੰ ਹੀ ਪਹਿਚਾਣ ਬਣਾ ਕੇ ਜਾਤ ਪਾਤ ਦਾ ਜਨਮ ਹੋ ਗਿਆ।

ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਇਹ ਜਾਤ ਪਾਤ ਦੇ ਕੋਹੜ ਨੇ ਮਨੁੱਖੀ ਸੋਚ ਨੂੰ ਬਹੁਤ ਬੁਰੀ ਤਰ੍ਹਾਂ ਨਾਲ ਰੋਗੀ ਕੀਤਾ ਹੋਇਆ ਸੀ। ਸਾਹਿਬ ਜੀ ਦਾ ਆਪਣਾ ਪ੍ਰਕਾਸ਼ ਉੱਚੇ ਘਰਾਣੇ ਵਿਚ ਹੋਣ ਦੇ ਬਾਵਜੂਦ ਵੀ ਉਨ੍ਹਾਂ ਹਮੇਸ਼ਾ ਹੋਕਾ ਇਹੋ ਹੀ ਲਾਇਆ ਸੀ ਕਿ—

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ (15)**

ਇਹ ਵੀਚਾਰ ਕਹਿਣ ਦਾ ਹੀ ਨਹੀਂ ਸਗੋਂ ਭਾਈ ਮਰਦਾਨੇ ਜੀ ਨੂੰ ਸਾਥੀ ਬਣਾ ਕੇ ਭਾਈ ਲਾਲੋ ਦੀਆਂ ਪ੍ਰਸ਼ਾਦੀਆਂ ਛੱਕ ਕੇ ਇਸ ਵੀਚਾਰ ਨੂੰ ਪ੍ਰੈਕਟੀਕਲ ਰੂਪ ਵੀ ਦੇ ਦਿੱਤਾ। ਇਕ ਲੰਗਰ ਇਕੋ ਪੰਗਤ ਵਿਚ ਇਕੱਠੇ ਕਰਨਾ ਵੀ ਇਕ ਇਨਕਲਾਬੀ ਕਦਮ ਸੀ। ਵੱਡੀਆਂ ਜਾਤਾਂ ਸਮਝਣ ਵਾਲੇ ਖੜੇ ਪਾਣੀ ਨੂੰ ਅਪਵਿੱਤਰ ਅਤੇ ਵਗਦੇ ਪਾਣੀ ਨੂੰ ਪਵਿੱਤਰ ਮੰਨਦੇ ਸਨ। ਗੁਰੂ ਅਮਰਦਾਸ ਜੀ ਮਹਾਰਾਜ ਵਲੋਂ ਬਉਲੀ ਸਾਹਿਬ ਬਣਾ ਕੇ ਸਭ ਲਈ ਇਕੋ ਥਾਂ 'ਤੇ ਉਹ ਵੀ ਖੜ੍ਹੇ ਪਾਣੀ ਅੰਦਰ ਇਸ਼ਨਾਨ ਕਰਨ ਦੀ ਪਿਰਤ ਪਾਉਣੀ ਜਾਤ ਪਾਤ ਦੇ ਭਰਮ ਜਾਲ ਤੇ ਇਕ ਕਰਾਰੀ ਚੋਟ ਸੀ। ਮਗਰੋਂ ਸ੍ਰੀ ਤਰਨਤਾਰਨ ਸਾਹਿਬ ਜਾਂ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਵੀ ਸਭ ਨੂੰ ਸਾਂਝੀਵਾਲਤਾ ਦਾ ਨਿੱਘਾ ਤੇ ਪਿਆਰਾ ਸੁਨੇਹਾ ਦਿੰਦੇ ਹਨ।

ਕਈ ਰੋਗ ਬਹੁਤ ਗੰਭੀਰ ਹੁੰਦੇ ਹਨ ਉਨ੍ਹਾਂ ਦਾ ਲੰਮਾ ਇਲਾਜ ਵੀ ਪੂਰਨ ਤੌਰ 'ਤੇ ਜੜ੍ਹਾਂ ਦਾ ਨਾਸ਼ ਨਹੀਂ ਕਰ ਪਾਉਂਦਾ ਅਜਿਹਾ ਹੀ ਹਾਲ ਇਸ ਜਾਤ ਪਾਤ ਦੀ ਬਿਮਾਰੀ ਦਾ ਹੈ। ਸਤਿਗੁਰੂ ਜੀ ਨੇ ਸਾਨੂੰ **"ਏਕ ਪਿਤਾ ਏਕਸ ਕੇ ਹਮ ਬਾਰਿਕ"** ਕਹਿ ਕੇ ਬਰਾਬਰ ਕਰ ਦਿੱਤਾ ਸੀ ਪਰ ਅਸੀਂ ਨਾ ਸ਼ੁਕਰੇ, ਅਕ੍ਰਿਤਘਣ ਫਿਰ ਗੁਰੂ ਜੀ ਦੀ ਪਿਆਰ ਪ੍ਰੇਮ ਭਰੀ ਗਲਵਕੜੀ ਵਿਚੋਂ ਨਿਕਲ ਕੇ ਮੁੜ ਉਹੀ ਜ਼ਿਲਤ ਭਰੀ ਜ਼ਿੰਦਗੀ ਜਿਊਣੀ ਪਸੰਦ ਕਰਦੇ ਹਾਂ। ਹੰਕਾਰ ਦੇ ਸਹਾਰਿਆਂ ਵਿਚੋਂ ਇਕ ਹੰਕਾਰ ਦਾ ਸਹਾਰਾ ਜਾਤ ਬਰਾਦਰੀ ਦਾ ਮਾਣ ਵੀ ਹੈ। ਇਸ ਕਰਕੇ ਹੀ ਗੁਰੂ ਪਾਤਿਸ਼ਾਹ ਜੀ ਤਾੜਨਾ ਵੀ ਕਰਦੇ ਹਨ ਕਿ ਜਾਤ ਦਾ ਹੰਕਾਰ ਕਰਨ ਵਾਲੇ ਅੰਦਰ ਦੋ ਚੀਜਾਂ ਲਾਜ਼ਮੀ ਪੈਦਾ ਹੁੰਦੀਆਂ ਹਨ। ਪਹਿਲੀ ਚੀਜ਼ ਹੈ ਕਿ ਉਸ ਅੰਦਰੋ ਦਾਨਾਪੋਣ ਖਤਮ ਹੋ ਕੇ ਮੂਰਖਤਾਈ ਕਬਜਾ ਕਰ ਲੈਂਦੀ ਹੈ। ਦੂਜੀ ਉਸ ਅੰਦਰ ਵਿਕਾਰ ਪੈਦਾ ਹੋ ਜਾਂਦਾ ਹੈ ਕਿਉਂਕਿ ਹੰਕਾਰ ਦੀ ਗਿਣਤੀ ਵਿਕਾਰਾਂ ਵਿਚ ਕੀਤੀ ਜਾਂਦੀ ਹੈ।

ਜਿਹੜਾ ਪੁਰਖ ਬ੍ਰਹਮ ਦੀ ਪਹਿਚਾਣ ਕਰ ਲੈਂਦਾ ਹੈ ਉਹ ਤਾਂ ਬ੍ਰਾਹਮਣ ਬਣ ਜਾਂਦਾ ਹੈ।

ਜਾਤਿ ਕਾ ਗਰਬੁ ਨ ਕਰੀਅਹੁ ਕੋਈ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬੁ ਤੇ ਚਲਹਿ ਬਹੁਤੁ ਵਿਕਾਰਾ॥ (1128)

ਕਬੀਰ ਸਾਹਿਬ ਜੀ ਨੇ ਬਹੁਤ ਹੀ ਪਿਆਰੀ ਉਦਾਹਰਣ ਦਿੱਤੀ ਹੈ ਕਿ ਐਸੀ ਪ੍ਰੀਤ ਤੋਂ ਕੁਰਬਾਨ ਜਾਈਏ ਜਿਸ ਪ੍ਰੀਤ ਨਾਲ ਜਾਤ ਬਰਨ ਸਭ ਕੁਝ ਗਵਾ ਕੇ ਉਸ ਜਾਤ ਵਰਨਾ ਤੋਂ ਬਾਹਰੇ ਰੱਬ ਨਾਲ ਅਭੇਦ ਹੋ ਜਾਈਦਾ ਹੈ। ਜਿਹੜਾ ਧਰਮ ਧਾਰਨ ਕਰਕੇ ਹਾਲੇ ਜਾਤ ਬਰਾਦਰੀਆਂ ਦੀ ਕੈਦ ਦਾ ਕੈਦੀ ਹੈ ਉਹ ਭਾਵੇਂ ਸੋ ਵਾਰੀ ਆਪਣੇ ਆਪ ਨੂੰ ਧਰਮੀ ਹੋਣ ਦੇ ਹੋਕੇ ਲਾਵੇ ਉਹ ਅਸਲ ਵਿਚ ਪਾਖੰਡ ਦਾ ਪਰਦਾ ਪਾਈ ਬੈਠਾ ਹੈ। ਹਲਦੀ ਪੀਲੀ ਅਤੇ ਚੂਨਾ ਚਿੱਟਾ ਹੁੰਦਾ ਹੈ। ਜਦੋਂ ਦੋਨੋਂ ਮਿਲਦੇ ਹਨ ਤਾਂ ਹਲਦੀ ਦਾ ਪੀਲਾ ਰਗ ਖਤਮ ਹੋ ਜਾਂਦਾ ਹੈ ਅਤੇ ਚੂਨੇ (ਸਫੈਦੀ) ਦਾ ਸਫੇਦ ਰੰਗ ਖਤਮ ਹੋ ਕੇ ਦੋਨਾਂ ਦੀ ਪ੍ਰੀਤ ਦਾ ਇਕ ਨਵਾਂ ਹੀ ਰੰਗ ਪੈਦਾ ਹੋ ਜਾਂਦਾ ਹੈ। ਇਸ ਤਰ੍ਹਾਂ ਹੀ ਜੀਵ ਅਤੇ ਰੱਬੀ ਪਿਆਰ ਦੀ ਬਾਤ ਹੁੰਦੀ ਹੈ।

ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥
ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥ ੫੬॥
ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ॥
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥ ੫੭॥
(1367)

ਸਤਿਗੁਰੂ ਜੀ ਨੇ ਜਾਤ ਬਰਾਦਰੀਆਂ ਦੇ ਕਿਸੇ ਵਿਤਕਰੇ ਵੀਚਾਰਣ ਤੋਂ ਬਿਨਾਂ ਹੀ ਰੱਬੀ ਦਰਵੇਸ਼ਾਂ ਦੇ ਬੋਲ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅੰਦਰ ਦਰਜ ਕੀਤੇ ਸਨ। ਇਥੇ ਬ੍ਰਾਹਮਣ, ਰਾਜੇ, ਜੁਲਾਹੇ, ਚਮਾਰ, ਨਾਈ, ਛੀਂਬੇ, ਜੱਟ ਆਦਿਕ ਬਿਨਾਂ ਵਿਤਕਰੇ ਤੋਂ ਅਟੁੱਟ ਸਾਂਝ ਪਾਈ ਬੈਠੇ ਹਨ। ਸ. ਚਰਨ ਸਿੰਘ ਸਫਰੀ ਜੀ ਦੀ ਕਲਮ ਨੇ ਬਹੁਤ ਪਿਆਰਾ ਬਚਨ ਲਿਖਿਆ ਹੈ—

ਇਸ ਗੁਰੂ ਗ੍ਰੰਥ ਦੀ ਜੋਤੀ ਵਿਚ ਦਿਸਦਾ ਪ੍ਰਤੱਖ ਨਜ਼ਾਰਾ ਹੈ॥
ਇਕ ਸਫੇ 'ਤੇ ਨਾਨਕ ਬੈਠਾ ਹੈ ਦੂਜੇ ਰਵਿਦਾਸ ਪਿਆਰਾ ਹੈ॥
ਇਥੇ ਸੋਨੇ ਵਾਂਗੂੰ ਉਘੜੀਆਂ ਸਭ ਲਿਖਤਾਂ ਸ਼ੇਖ ਫ਼ਰੀਦ ਦੀਆਂ॥
ਇਥੇ ਕਲੀਆਂ ਬਣਕੇ ਮਹਿਕਦੀਆਂ ਸਧਨੇ ਦੀ ਪਾਕ ਉਮੀਦ ਦੀਆਂ॥
ਇਥੇ ਰੱਬ ਬਰਾਬਰ ਮਿਲਿਆ ਹੈ ਸਨਮਾਨ ਕਬੀਰ ਜੁਲਾਹੇ ਨੂੰ॥
ਇਥੇ ਨਾਮਦੇਵ ਵੀ ਛੀਂਬਾ ਕੋਈ ਬੈਠਾ ਹੈ ਖੱਟਕੇ ਲਾਹੇ ਨੂੰ॥

ਇਥੇ ਸੈਨ ਨਾਈ ਵੀ ਉਧਰ ਗਿਆ, ਇਥੇ ਰੁਤਬਾ ਪਾਇਆ ਧੰਨੇ ਨੇ॥
ਇਹਦੇ ਇਕ-ਇਕ ਸੁੰਦਰ ਪੰਨੇ 'ਤੇ ਖਿਲਰੇ ਹੋਏ ਸੁੰਦਰ ਪੰਨੇ ਨੇ॥
ਜਦ ਮਨ ਚਿਤ ਲਾ ਕੇ ਸੁਣੇ ਕੋਈ ਗੁਰ ਨੌਵੇਂ ਦਿਆਂ ਸਲੋਕਾਂ ਨੂੰ॥
ਤਦ ਲੱਭਦਾ ਰਾਹ ਹਕੀਕਤ ਦਾ ਕਲਯੁੱਗ ਦੇ ਭੁਲੜੇ ਲੋਕਾਂ ਨੂੰ॥

(ਸਿੱਖੀ ਦੀਆਂ ਵਾਟਾਂ)

ਭਾਈ ਗੁਰਦਾਸ ਜੀ ਦਾ ਬਚਨ ਕਿੰਨਾ ਪਿਆਰਾ ਹੈ ਕਿ ਰੱਬੀ ਰੂਹਾਂ ਦੀ ਕੋਈ ਜਾਤ ਨਹੀਂ ਹੁੰਦੀ ਇਹ ਤਾਂ ਅਸਲ ਵਿੱਚ ਸੰਸਾਰ ਜੋਤਿ ਕਰਕੇ ਹੈ ਨਾ ਕਿ ਜਾਤ ਕਰਕੇ। ਭਾਈ ਸਾਹਿਬ ਜੀ ਨੇ ਕੁਝ ਸੁੰਦਰ ਉਦਾਹਰਨਾਂ ਦੇ ਕੇ ਸਾਡੇ ਹਿਰਦੇ ਦੀ ਮੈਲ ਨੂੰ ਧੋਣ ਦੀ ਕੋਸ਼ਿਸ਼ ਕੀਤੀ ਹੈ। ਭਗਤ ਭੀਖਣ ਜੀ ਰਾਖਸ਼ ਸਨ ਪਰ ਉਨ੍ਹਾਂ ਦੇ ਚੰਗੇ ਗੁਣ ਕਰਕੇ ਬਾਕੀ ਕੋਈ ਯਾਦ ਨਹੀਂ ਕਰਦਾ ਕੇਵਲ ਚੰਗਾ ਹੋਣ ਕਰਕੇ ਭਗਤ ਨਾਮ ਹੈ। ਬਿਦਰ ਵਰਗੇ, ਧ੍ਰੂ ਵਰਗੇ ਜਾਤਾਂ ਕਰਕੇ ਨਹੀਂ ਚੰਗੇ ਗੁਣਾਂ ਕਰਕੇ ਜਾਣੇ ਜਾਂਦੇ ਹਨ। ਧੰਨਾ ਜੀ ਨੂੰ ਭਗਤ ਜੱਟ ਹੋਣ ਕਰਕੇ ਨਹੀਂ ਜਾਂ ਭਗਤ ਸਧਨਾ ਜੀ ਨੂੰ ਕੋਈ ਅੱਜ ਦੁਰਕਾਰਦਾ ਨਹੀਂ ਬਲਕਿ ਉਨ੍ਹਾਂ ਦੀ ਭਗਤੀ ਨੂੰ ਨਮਸਕਾਰ ਕੀਤੀ ਜਾਂਦੀ ਹੈ। ਭਗਤ ਕਬੀਰ ਸਾਹਿਬ ਜੀ, ਭਗਤ ਨਾਮਦੇਵ ਜੀ ਹਰੀ ਦੇ ਗੁਣ ਗਾ ਕੇ ਮਹਾਨ ਰੁਤਬਾ ਪਾਈ ਬੈਠੇ ਹਨ। ਭਗਤ ਰਵੀਦਾਸ ਜੀ ਅਤੇ ਭਗਤ ਸੈਣ ਨਾਈ ਜੀ ਰੱਬੀ ਬਾਣੀ ਅੰਦਰ ਇਕ ਦੂਜੇ ਨਾਲ ਅਭੇਦ ਹਨ ਕਿਉਂਕਿ ਇਥੇ ਜਾਤੀ ਝਗੜੇ ਨਹੀਂ। ਜਿਵੇਂ ਕੋਇਲ ਆਪਣੇ ਬੱਚਿਆਂ ਨੂੰ ਜਨਮ ਦੇ ਕੇ ਕਾਂਉ ਦੇ ਆਲਣੇ ਛੱਡ ਆਉਂਦੀ ਹੈ। ਕਾਂ ਆਪਣੀ ਔਲਾਦ ਜਾਣ ਕੇ ਪਾਲਦਾ ਹੈ ਪਰ ਜਦੋਂ ਕੋਇਲ ਬੋਲਦੀ ਹੈ ਤਾਂ ਬੱਚੇ ਆਪਣੀ ਮਾਂ ਦੀ ਅਵਾਜ਼ ਸੁਣ ਕੇ ਉਸ ਕੋਲ ਚਲੇ ਜਾਂਦੇ ਹਨ। ਇਸ ਤਰ੍ਹਾਂ ਹੀ ਰੱਬ ਭਗਤਾਂ ਨੂੰ ਵੀ ਸੰਸਾਰ ਦੇ ਆਲਣੇ ਅੰਦਰ ਹੀ ਭੇਜਦਾ ਹੈ ਪਰ ਇਹ ਰੱਬ ਦੀ ਅਵਾਜ਼ ਸੁਣ ਕੇ ਮੁੜ ਰੱਬ ਵਿਚ ਅਭੇਦ ਹੋ ਜਾਂਦੇ ਹਨ। ਕ੍ਰਿਸ਼ਨ ਜੀ ਦੀ ਮਿਸਾਲ ਕਿੰਨੀ ਅਜੀਬੋ ਗਰੀਬ ਹੈ ਕਿ ਕ੍ਰਿਸ਼ਨ ਜੀ ਦਾ ਮਾਮਾ ਕੰਸ ਆਪਣੀ ਹੀ ਭੈਣ ਦੀ ਔਲਾਦ ਦਾ ਦੁਸ਼ਮਣ ਹੋਣ ਕਰਕੇ ਜੰਮਦੇ ਬੱਚੇ ਨੂੰ ਮਾਰ ਦਿੰਦਾ ਸੀ। ਪਰ ਕ੍ਰਿਸ਼ਨ ਜੀ ਦਾ ਜਨਮ ਹੁੰਦਿਆਂ ਸਾਰ ਇਸ ਨੂੰ ਯਸ਼ੋਦਾ ਦੀ ਝੋਲੀ ਵਿੱਚ ਪਾ ਦਿੱਤਾ। ਕੰਸ ਤੋਂ ਚੋਰੀ ਬਾਰਾਂ ਸਾਲ ਯਸ਼ੋਦਾ ਨੇ ਪਾਲਿਆ ਪਰ ਜਦੋਂ ਵੱਡਾ ਹੋਇਆ ਤਾਂ ਲੋਕ ਉਸ ਯਸ਼ੋਦਾ ਦੇ ਘਰ ਪਾਲਣ ਕਰਕੇ ਯਸ਼ੋਦਾ ਦਾ ਪੁੱਤਰ ਨਹੀਂ ਸਗੋਂ ਆਪਣੇ ਹੀ ਮਾਪਿਆਂ ਦਾ ਪੁੱਤਰ ਕਹਿਲਾਇਆ। ਇਸ ਤਰ੍ਹਾਂ ਰੱਬੀ ਪਿਆਰ ਵਾਲੇ ਸੰਸਾਰ ਅੰਦਰ ਰਹਿੰਦੇ ਹਨ ਪਰ ਉਹ ਸੰਸਾਰ ਦੇ ਨਹੀਂ ਬਲਕਿ ਨਿਰੰਕਾਰ ਦੇ ਹੀ ਹੁੰਦੇ ਅਤੇ ਜਾਣੇ ਜਾਂਦੇ ਹਨ। ਕਿਸੇ ਭਾਂਡੇ ਵਿਚ ਘਿਓ ਹੋਵੇ ਤਾਂ ਲੋਕੀਂ ਘਿਓ ਨੂੰ ਤਾਂ ਪਰਖਦੇ ਹਨ ਕਿ ਅਸਲੀ ਹੈ ਜਾਂ ਨਕਲੀ ਪਰ ਕੋਈ ਭਾਂਡੇ ਦੀ ਵੀਚਾਰ ਨਹੀਂ ਕਰਦਾ। ਇਹ ਸਾਰੀ ਹੀ ਕਰਾਮਾਤ ਗੁਰੂ ਜੀ ਦੇ ਚਰਨ ਕਮਲਾਂ ਵਿਚ ਰਹਿਣ ਕਰਕੇ ਵਾਪਰਦੀ ਹੈ।

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਸੁ ਵਿਖਲੀ ਪਤ ਸਰਣਾਈ॥

**ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ॥**
**ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ॥**
**ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ॥**
**ਕੋਇਲ ਪਾਲੈ ਕਾਵਣੀ ਅੰਤਿ ਮਿਲੈ ਅਪਣੇ ਕੁਲ ਜਾਈ॥**
**ਕਿਸਨੁ ਜਸੋਧਾ ਪਾਲਿਆ ਵਾਸਦੇਵ ਕੁਲ ਕਵਲ ਸਦਾਈ॥**
**ਘਿਅ ਭਾਂਡਾ ਨ ਵਿਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ॥**
**ਚਰਣ ਕਵਲ ਸਤਿਗੁਰੁ ਸਰਣਾਈ॥ ੫॥ (ਵਾਰ 25/5)**

ਜਾਤ ਪਾਤ ਦੀ ਕੂੜੀ ਦੀਵਾਰ ਨੂੰ ਤੋੜ ਕੇ ਸਾਹਿਬ ਜੀ ਨੇ ਅਥਾਹ ਬਖਸ਼ਿਸ਼ਾਂ ਕੀਤੀਆਂ ਸਨ ਪਰ ਇਹ ਦੁੱਖ ਨਾਲ ਲਿਖਣਾ ਪੈਂਦਾ ਹੈ ਕਿ ਅਸੀਂ ਫਿਰ ਦੁਬਾਰਾ ਉਸੇ ਚਿੱਕੜ ਵਿਚ ਫਸੀ ਬੈਠੇ ਹਾਂ। ਅਸੀਂ ਆਪਣੀ ਜਾਤਾਂ ਪਾਤਾਂ ਤੋਂ ਤਾਂ ਕ੍ਰੀ ਮੁਕਤ ਹੋਣਾ ਸੀ ਸਗੋਂ ਜਾਤਾਂ ਪਾਤਾਂ ਦੇ ਨਾਂ ਤੇ ਗੁਰੂ ਘਰ ਬਣਾ ਕੇ ਸਤਿਗੁਰੂ ਜੀ ਦੀ ਸੱਚੀ ਸੁੱਚੀ ਵੀਚਾਰਧਾਰਾ ਦੇ ਕਾਤਲ ਬਣੀ ਬੈਠੇ ਹਾਂ। ਗੁਰੂ ਜੀ ਫੁਰਮਾਉਂਦੇ ਹਨ ਕਿ—

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥ (469)**

ਭਗਤ ਨਾਮਦੇਵ ਜੀ ਦੀ ਅਧਿਆਤਮਿਕ ਅਵਸਥਾ ਕੈਸੀ ਨਿਰਾਲੀ ਹੋਵੇਗੀ ਜਿਸ ਕਰਕੇ ਰੱਬ ਨੇ **ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥** ਦੀ ਸੱਚੀ ਰਹਿਮਤ ਬਰਸਾਈ ਸੀ। ਹਾਲਾਂਕਿ ਧਰਮ ਦੇ ਠੇਕੇਦਾਰ ਬਣੀ ਬੈਠੇ ਉਨ੍ਹਾਂ ਬ੍ਾਹਮਣਾਂ ਨੇ ਘਰ ਆਏ ਰੱਬ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਸੀ। ਦੋਸ਼ ਵੀ ਉਹ ਲਾਇਆ ਸੀ ਜਿਹੜਾ ਉਨ੍ਹਾਂ ਦੇ ਵੱਸ ਦੀ ਬਾਤ ਨਹੀਂ ਕਿਉਂਕਿ ਜਨਮ ਸਾਡੀ ਮਰਜ਼ੀ ਨਾਲ ਨਹੀਂ ਬਲਕਿ ਰੱਬੀ ਰਜ਼ਾ ਦੀ ਖੇਡ ਨਾਲ ਹੁੰਦਾ ਹੈ। ਪਰ ਬ੍ਾਹਮਣ ਕਹਿ ਰਿਹਾ ਸੀ ਕਿ ਜੇਕਰ ਮੰਦਰਾਂ ਵਿੱਚ ਬੈਠ ਕੇ ਰੱਬ ਦੀ ਗੱਲ ਕਰਨ ਦਾ ਸ਼ੌਕ ਹੈ ਤਾਂ ਫਿਰ ਛੀਂਬੇ ਦੇ ਜਨਮ ਵਿੱਚ ਕਿਉਂ ਆਉਣਾ ਸੀ? ਉਸ ਭਗਤ ਨਾਮਦੇਵ ਜੀ ਕੋਲੋਂ ਅਸਲ ਵਿੱਚ ਰੱਬ ਨੇ ਹੀ ਇਹ ਕਾਰਨਾਮਾ ਕਰਵਾ ਕੇ ਸੱਚ ਪ੍ਰਗਟ ਕਰਨਾ ਸੀ ਕਿ ਜਿਸ ਨੂੰ ਤੁਸੀਂ ਮੰਨਦੇ ਹੋ ਕੀ ਇਹ ਬ੍ਰਹਮ ਦਾ ਗਿਆਤਾ ਹੈ ਇਹ ਤਾਂ ਅਸਲੋਂ ਹੀ ਅੰਨਾ ਹੈ ਜਿਸ ਨੂੰ ਭਗਤ ਨਾਮਦੇਵ ਜੀ ਵਰਗੇ ਮਹਾਨ ਮਹਾਂਪੁਰਖ ਵਿਚੋਂ ਜਾਤ ਤਾਂ ਦਿਸਦੀ ਹੈ ਪਰ ਰੱਬੀ ਜੋਤ ਨਹੀਂ ਦਿਸਦੀ। ਭਗਤ ਨਾਮਦੇਵ ਜੀ ਦੇ ਬੋਲ ਅੱਜ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਚੋਂ ਮਿਲਦੇ ਹਨ ਕਿਉਂਕਿ ਇਥੇ ਕਿਸੇ ਨੂੰ ਜਾਤ ਕਰਕੇ ਨਹੀਂ ਸਗੋਂ ਰੱਬੀ ਜੋਤਿ ਕਰਕੇ ਸਤਿਕਾਰਿਆਂ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਕਿਰਪਾ ਕੀਤੀ ਕਿ ਭਗਤ ਨਾਮਦੇਵ ਜੀ ਜਿਸ ਨੂੰ ਰੱਬ ਤਾਂ ਮੁਖ ਲਾਉਂਦਾ ਹੈ ਪਰ ਇਹ ਜਾਤਿ ਅਭਿਮਾਨੀ ਤੁਹਾਨੂੰ ਢੇਢ ਕਹਿੰਦਾ ਹੈ ਭਾਵ

ਸ਼ੂਦਰ ਕਹਿੰਦਾ ਹੈ ਅਸਲ ਵਿੱਚ ਇਹ ਆਪ ਹੀ ਨੀਵੀਂ ਜਾਤੀ ਦਾ ਹੈ। ਜਿਸ ਕਰਕੇ ਇਸ ਨੂੰ ਬਾਕੀ ਵੀ ਨੀਵੀਂ ਜਾਤ ਦੇ ਹੀ ਪ੍ਰਤੀਤ ਹੁੰਦੇ ਹਨ। ਸਾਡੀਆਂ ਨਜ਼ਰਾਂ ਵਿੱਚ ਨੀਵੀਂ ਜਾਤ ਉਹ ਹੈ ਜਿਸ ਨੇ ਰੱਬੀ ਯਾਦ ਨੂੰ ਭੁਲਾ ਦਿੱਤਾ ਹੈ।

**ਖਸਮੁ ਵਿਸਾਰਹਿ ਤੇ ਕਮਜਾਤਿ॥ ਨਾਨਕ ਨਾਵੈ ਬਾਝੁ ਸਨਾਤਿ॥** (10)

ਹੇ ਬ੍ਰਹਮਣ ਮੇਰੀ ਜਾਤ 'ਤੇ ਹੱਸਣ ਵਾਲਿਆਂ ਮੈਂ ਤੇਰੇ ਤੋਂ ਚੰਗਾ ਹਾਂ ਮੈਂ ਆਪਣੀ ਜਾਤ ਨੂੰ ਨਫਰਤ ਨਹੀਂ ਸਗੋਂ ਬਲਿਹਾਰ ਜਾਂਦਾ ਹਾਂ ਜਿਸ ਕਰਕੇ ਮੈਂ ਰੱਬ ਦੀ ਬੰਦਗੀ ਕਰ ਸਕਿਆ ਹਾਂ। ਜੇ ਮੈਂ ਵੀ ਤੇਰੇ ਵਰਗਾ ਹੀ ਹੁੰਦਾ ਤਾਂ ਸ਼ਾਇਦ ਮੈਨੂੰ ਵੀ ਅਵਲ ਅਲਾਹ ਦਾ ਨੂਰ ਜਾਂ ਕੁਦਰਤਿ ਦੇ ਸਭ ਬੰਦੇ ਨਾ ਨਜ਼ਰ ਆਉਂਦੇ। ਮੇਰਾ ਜੀਅ ਕਰਦਾ ਹੈ ਕਿ ਮੈਂ ਤੈਨੂੰ ਪੁਛਾਂ ਕਿ ਤੂੰ ਤਾਂ ਸਵਰਨ ਜਾਤੀ ਦਾ ਸੀ। ਤੂੰ ਤਾਂ ਬ੍ਰਹਮ ਦਾ ਨਜ਼ਦੀਕੀ ਸੀ। ਫਿਰ ਤੈਨੂੰ ਮਾਂ ਦੇ ਗਰਭ ਰਾਹੀਂ ਕਿਉਂ ਆਉਣਾ ਪਿਆ ਤੇਰਾ ਜਨਮ ਤਾਂ ਦਰੱਖਤਾਂ ਨੂੰ ਲੱਗੇ ਫਲਾਂ ਵਾਂਗ ਹੋਣਾ ਚਾਹੀਦਾ ਸੀ ਕਿਉਂਕਿ ਦਰੱਖਤਾਂ ਦੇ ਫਲ ਤਾਂ ਗਰਭ ਦਾ ਦੁੱਖ ਨਹੀਂ ਸਹਾਰਦੇ ਜਾਂ ਅਜਿਹੇ ਕਿਸੇ ਹੋਰ ਤਰੀਕੇ ਨਾਲ ਪਰ ਤੇਰਾ ਜਨਮ ਵੀ ਸਾਡੇ ਵਾਂਗ ਹੀ ਹੋਇਆ ਹੈ।

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ॥**
**ਹਮ ਕਤ ਲੋਹੂ ਤੁਮ ਕਤ ਦੂਧ॥** (324)

ਧਨੀ ਰਾਮ ਚਾਤ੍ਰਿਕ ਦਾ ਵੀਚਾਰ ਕਿੰਨਾ ਚੰਗਾ ਹੈ :—

**ਬਾਮਣ ਖਤਰੀ ਟਿਕਿਆਂ ਵਾਲੇ ਜਾਤਾਂ ਦੇ ਹੰਕਾਰੀ॥**
**ਸੰਤ ਮਹੰਤ ਸੰਭਾਲੀ ਬੈਠੇ ਰੱਬ ਦੀ ਠੇਕੇਦਾਰੀ॥**
**ਛੂਹ ਛਾਇਆ ਦਾ ਕੋਹੜ ਸੰਭਾਲੀ ਤੁਰਦਿਆਂ ਸ਼ਰਮ ਨਾ ਆਵੇ,**
**ਮਨੁੱਖਤਾ ਦੇ ਜ਼ੌਹਰ ਬਾਝਹੁ ਲਾਹਨਤ ਹੈ ਇਹ ਸਾਰੀ॥**

(ਕਥਨ ਕੋਸ਼-141)

ਇਕ ਪੁਰਾਤਨ ਵੀਚਾਰ ਹੈ ਕਿ ਰਾਜੇ ਜਨਕ ਦੇ ਦਰਬਾਰ ਅੰਦਰ ਰਾਜੇ ਦੇ ਇਕ ਸੁਆਲ ਦਾ ਜੁਆਬ ਦੇਣ ਲਈ ਵਿਦਵਾਨ ਬ੍ਰਾਹਮਣਾਂ ਦੀ ਇਕੱਤਰਤਾ ਹੋ ਰਹੀ ਸੀ। ਇਨ੍ਹਾਂ ਸਾਰਿਆਂ ਕੋਲੋਂ ਰਾਜੇ ਦੇ ਇਸ ਸੁਆਲ ਕਿ ਇਹ ਸੱਚਾ ਹੈ ਜਾਂ ਉਹ ਸੱਚਾ ਹੈ ਦਾ ਜੁਆਬ ਨਹੀਂ ਮਿਲ ਰਿਹਾ ਸੀ। ਰਾਜੇ ਜਨਕ ਨੂੰ ਸੁਪਨਾ ਆਇਆ ਸੀ ਉਹ ਪੁੱਛ ਰਿਹਾ ਸੀ ਕਿ ਉਹ ਸੁਪਨਾ ਸੱਚ ਹੈ ਜਾਂ ਉਹ ਜਿਹੜਾ ਮੈਂ ਜਗਤ ਦਾ ਸੁਪਨਾ ਰੋਜ ਦੇਖਦਾ ਹਾਂ ਉਹ ਸੱਚ ਹੈ। ਹਰ ਕੋਈ ਅੰਦਾਜ਼ੇ ਲਾ ਰਿਹਾ ਸੀ ਪਰ ਤਸੱਲੀ ਬਖਸ਼ ਜਵਾਬ ਨਹੀਂ ਸੀ। ਅਚਾਨਕ ਅੱਠ ਅੰਗਾਂ ਤੋਂ ਟੇਡਾ ਅਸ਼ਟਾ ਵਕਰ ਆ ਗਿਆ। ਸਾਰੇ ਲੋਕ ਹੱਸ ਪਏ। ਸ਼ਾਂਤ ਹੋਣ ਤੇ ਅਸ਼ਟਾਵਕਰ ਬੋਲਿਆ ਕਿ

ਰਾਜਨ ਜਿਨ੍ਹਾਂ ਨੂੰ ਤੂੰ ਪੰਡਿਤ ਸਮਝ ਕੇ ਸੁਆਲ ਪੁੱਛ ਰਿਹਾ ਹੈਂ ਇਹ ਤਾਂ ਅਸਲ ਵਿੱਚ ਮੇਰੇ ਵਰਗੇ ਦਾ ਚੰਮ ਪਰਖਣ ਵਾਲੇ ਚਮਾਰ ਹਨ ਤਦ ਹੀ ਸਾਰੇ ਚੰਮ ਦਾ ਸਰੀਰ ਦੇਖ ਕੇ ਹੱਸ ਪਏ। ਅਸ਼ਟਾਵਕਰ ਨੇ ਸਪੱਸ਼ਟ ਕੀਤਾ ਕਿ ਉਹ ਬੰਦ ਅੱਖ ਦਾ ਸੁਪਨਾ ਸੀ ਇਹ ਖੁੱਲ੍ਹੀ ਅੱਖ ਦਾ ਸੁਪਨਾ ਹੈ ਦੋਵੇਂ ਹੀ ਬਿਨਸਨਹਾਰ ਹਨ। ਸੱਚ ਹੈ, ਚੰਮ ਦੀ ਕਿਰਤ ਕਰਨ ਵਾਲੇ ਚਮਾਰ ਨਹੀਂ ਸਗੋਂ ਚੰਮ ਦੀ ਨਿੰਦਾ ਕਰਕੇ ਉਚੀਆਂ ਨੀਵੀਆਂ ਜਾਤਾਂ ਦੀ ਵੰਡ ਪਾਉਣ ਵਾਲੇ ਨੀਵੀਂ ਜਾਤ ਦੇ ਹੁੰਦੇ ਹਨ।

# ਜੀਵਨ ਜੁਗਤਿ

ਜਗਤ ਦੀ ਨਗਰੀ ਅੰਦਰ ਮਨੁੱਖ ਇਕ ਮਹਿਮਾਨ ਬਣ ਕੇ ਆਇਆ ਹੈ। ਸ਼ਾਇਦ ਇਸ ਕਰਕੇ ਹੀ ਧਰਤੀ ਨੂੰ ਧਰਮਸ਼ਾਲਾ ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। ਮੁਸਾਫਿਰ ਕਿਸੇ ਕਾਰਜ ਲਈ ਆਇਆ ਕਰਦਾ ਹੈ ਅਤੇ ਕੁਝ ਦਿਨ ਆਪਣੇ ਅਸਲੀ ਘਰ ਤੋਂ ਦੂਰ ਇਕ ਆਰਜ਼ੀ ਘਰ ਵਿਚ ਰਹਿ ਕੇ ਮੁੜ ਆਪਣੇ ਘਰ ਚਲੇ ਜਾਣਾ ਹੁੰਦਾ ਹੈ। ਮਾਇਆ ਦੀ ਮੋਹ ਮਮਤਾ ਨੇ ਇਸ ਸੱਚੇ ਰਾਹੀ ਨੂੰ ਕੁਰਾਹੇ ਪਾ ਦਿੱਤਾ। ਜਾਣ ਦੀ ਬਜਾਇ ਸਾਰੇ ਉਹ ਪ੍ਰਬੰਧ ਕਰਨ ਲੱਗ ਪਿਆ ਕਿ ਮੈਂ ਹੁਣ ਇਸ ਜਗਤ ਨਗਰੀ ਵਿਚੋਂ ਕਦੇ ਵਾਪਸ ਨਾ ਜਾਵਾਂ ਪਰ ਇਹ ਮੁਸਾਫਿਰ ਦੀ ਨਿਰੀ ਭੁੱਲ ਹੈ। ਸੱਚ ਇਹ ਹੈ ਕਿ—

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥ (474)**

ਜਿਨ੍ਹਾਂ ਨੇ ਇਸ ਜਗਤ ਤੋਂ ਚਲਾਣੇ ਦੀ ਹਕੀਕਤ ਨੂੰ ਯਾਦ ਰੱਖਿਆ ਉਨ੍ਹਾਂ ਨੇ ਬਹੁਤੇ ਖਿਲਾਰੇ ਖਿਲਾਰਨ ਦੀ ਥਾਂ ਆਪਣੀ ਜ਼ਿੰਦਗੀ ਦੇ ਮਕਸਦ ਨੂੰ ਸਾਹਮਣੇ ਰੱਖ ਕੇ ਜੀਵਨ ਗੁਜ਼ਾਰਿਆ। ਐਸਾ ਮਹਿਮਾਨ ਦੋਨਾਂ ਥਾਵਾਂ 'ਤੇ ਆਪਣੀ ਪਤਿ ਵਧਾ ਲੈਂਦਾ ਹੈ।

**ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥ (787)**

ਬੰਦੇ ਨੂੰ ਰਿਜ਼ਕ ਵੀ ਰੱਬ ਨੇ ਦੇਣਾ ਹੈ, ਸਰੀਰ ਵੀ ਰੱਬ ਨੇ ਦਿੱਤਾ, ਜ਼ਿੰਦਗੀ ਵੀ ਰੱਬ ਨੇ ਦਿੱਤੀ ਭਾਵ ਸਾਰੇ ਸੁਖ ਰੱਬ ਨੇ ਦਿੱਤੇ ਹਨ। ਬੱਸ ਬੰਦੇ ਨੇ ਬੰਦੇ ਵਾਂਗ ਰਹਿਣਾ ਸੀ। ਇਕੋ ਇਕ ਕੰਮ ਇਸ ਦੇ ਜ਼ਿੰਮੇ ਸੀ ਕਿ ਇਹ ਰਹਿੰਦਾ ਕਿਵੇਂ ਹੈ ? ਰਹਿਣ ਦੀ ਜੁਗਤਿ ਹੀ ਸਿਖਣੀ ਸੀ। ਮਹਿਮਾਨ ਵਾਂਗ ਰਹਿਣ ਦੀ ਜੁਗਤਿ ਬਹੁਤ ਸਫਲ ਅਤੇ ਚੰਗੀ ਜੁਗਤਿ ਹੈ। ਜੇ ਕਿਧਰੇ ਮਨੁੱਖ ਦੁਨੀਆਂ ਵਿਚ ਮਹਿਮਾਨ ਬਣ ਕੇ ਜਿਊਣ ਲੱਗ ਪਏ ਤਾਂ ਹਰ ਤਰ੍ਹਾਂ ਦੇ ਵਿਕਾਰ, ਦੁੱਖ ਕਲੇਸ਼, ਝਗੜੇ, ਝਮੇਲੇ ਸਭ ਕੁਝ ਵਿਚੋਂ ਮੁਕਤ ਹੋ ਕੇ ਸੁੱਖਾਂ ਭਰਿਆ ਜੀਵਨ ਗੁਜ਼ਾਰੇਗਾ।

ਮਹਿਮਾਨ ਦੀਆਂ ਪੰਜ ਖਾਸ ਖ਼ੂਬੀਆਂ ਹੁੰਦੀਆਂ ਹਨ। ਪਹਿਲੀ ਖ਼ੂਬੀ ਹੈ ਕਿ ਮਹਿਮਾਨ ਜੀਵਨ ਦੇ ਗੁਜ਼ਾਰੇ ਲਈ ਵਰਤਦਾ ਸਭ ਕੁਝ ਹੈ ਪਰ ਉਹ ਕਿਸੇ ਵੀ ਚੀਜ਼ ਨੂੰ ਆਪਣੀ ਨਹੀਂ ਸਮਝਦਾ। ਸਭ ਕੁਝ ਆਪਣੇ ਕੋਲ ਅਮਾਨਤ ਸਮਝਦਾ ਹੈ। ਜਿਸ ਕਰਕੇ ਉਸ ਦੇ ਹਿਰਦੇ ਅੰਦਰ ਕਦੇ ਹੰਕਾਰ ਪੈਦਾ ਨਹੀਂ ਹੁੰਦਾ। ਅਮਾਨਤ ਨੂੰ ਜਿਥੇ ਯੋਗ ਢੰਗ ਨਾਲ ਵਰਤਦਾ ਹੈ ਉਥੇ ਹਰ ਵਕਤ ਸੁਚੇਤ ਰਹਿੰਦਾ ਹੈ ਕਿ ਮੈਂ ਕਿਸੇ ਅਮਾਨਤ ਵਿਚ ਖਿਆਨਤ ਨਹੀਂ ਕਰਨੀ। ਧੰਨ ਪਦਾਰਥ, ਘਰ ਬਾਰ,

ਕਾਰੋਬਾਰ, ਧੀਆਂ ਪੁੱਤਰ ਇਹ ਸਭ ਕੁਝ ਅਮਾਨਤ ਹੀ ਤਾਂ ਹਨ।

**ਤੀਨਿ ਸੇਰ ਕਾ ਦਿਹਾੜੀ ਮਿਹਮਾਨੁ॥**
**ਅਵਰ ਵਸਤੁ ਤੁਝ ਪਾਹਿ ਅਮਾਨ॥** (374)

ਮਹਿਮਾਨ ਦੀ ਦੂਜੀ ਖੂਬੀ ਇਹ ਹੈ ਕਿ ਉਹ ਆਪ ਵੀ ਖੁਸ਼ ਰਹਿੰਦਾ ਹੈ ਅਤੇ ਦੂਜਿਆਂ ਨੂੰ ਵੀ ਖੁਸ਼ੀਆਂ ਵੰਡਦਾ ਹੈ। ਅਜਿਹੇ ਮਹਿਮਾਨ ਦੇ ਅੰਦਰ ਸਾੜਾ ਈਰਖਾ, ਦਵੈਸ਼ ਨਹੀਂ ਹੁੰਦੀ। ਇਹ ਈਰਖਾ ਵਿਚੋਂ ਹੀ ਝਗੜਿਆਂ ਦਾ ਜਨਮ ਹੁੰਦਾ ਹੈ। ਕਿਸੇ ਕੋਲ ਕੀ ਅਤੇ ਕਿੰਨਾ ਹੈ, ਇਸ ਨਾਲ ਮਹਿਮਾਨ ਦਾ ਵਾਸਤਾ ਨਹੀਂ ਹੁੰਦਾ। ਅਜਿਹਾ ਪੁਰਖ ਕਿਸੇ ਪਦਵੀਆਂ ਦੀ ਪਕੜ ਤੋਂ ਵੀ ਆਜ਼ਾਦ ਹੀ ਰਹਿੰਦਾ ਹੈ। ਜਗਤ ਵਿੱਚ ਜਗਤ ਦਾ ਰੂਪ ਹੋ ਕੇ ਨਹੀਂ ਸਗੋਂ ਭਗਤ ਰੂਪ ਹੋ ਕੇ ਰਹਿੰਦਾ ਹੈ।

**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥**
**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥**
**ਮੂਰਖੈ ਨਾਲਿ ਨ ਲੁਝੀਐ॥** (473)

ਅਜਿਹੇ ਮਹਿਮਾਨ ਦੀਆਂ ਜੀਵਨ ਖੁਸ਼ੀਆਂ ਦਾ ਅੰਤ ਨਹੀਂ ਹੁੰਦਾ ਉਹ ਸਦਾ ਬਿਗਾਸ ਅਤੇ ਖੇੜਿਆਂ ਭਰਿਆ ਜੀਵਨ ਬਸਰ ਕਰਦਾ ਹੈ। **ਹਰਿ ਜਨੁ ਗੁਨ ਗਾਵਤ ਹਸਿਆ** ਵਾਲੀ ਅਵਸਥਾ ਹੁੰਦੀ ਹੈ।

ਮਹਿਮਾਨ ਦੀ ਤੀਜੀ ਖੂਬੀ ਇਹ ਹੈ ਕਿ ਉਹ ਮਿੱਠਾ ਬੋਲਦਾ ਹੈ। ਚੰਗੇ ਸਲੀਕੇ ਨਾਲ ਰਹਿੰਦਾ ਹੈ। ਮਹਿਮਾਨ ਨੂੰ ਪਤਾ ਹੁੰਦਾ ਹੈ ਕਿ ਮੇਰਾ ਟਿਕਾਣਾ ਥੋੜ ਚਿਰੀ ਹੈ ਇਸ ਲਈ ਸਾਰਿਆਂ ਦੇ ਨਾਲ ਹੀ ਮਿਠਾ ਤੇ ਪਿਆਰਾ ਬੋਲਦਾ ਹੈ। ਜਿਸ ਕਰਕੇ ਸਾਰਿਆਂ ਨੂੰ ਚੰਗਾ ਲੱਗਦਾ ਹੈ। ਕਠੋਰ ਅਤੇ ਹੰਕਾਰ ਦੇ ਬਚਨ ਹੀ ਅਸਲ ਵਿਚ ਮਨੁੱਖ ਦੇ ਦੁਸ਼ਮਣ ਵਧਾ ਦਿੰਦੇ ਹਨ ਅਤੇ ਮਿੱਤਰ ਘਟਾ ਦਿੰਦੇ ਹਨ। ਅਜਿਹੇ ਮਨੁੱਖ ਨੂੰ ਕਿਸੇ ਵੱਖਰੀ ਕੈਦ ਦੀ ਲੋੜ ਨਹੀਂ ਬਲਕਿ ਉਸ ਦੀ ਆਪਣੀ ਜ਼ਿੰਦਗੀ ਹੀ ਕੈਦ ਬਣ ਜਾਂਦੀ ਹੈ। ਅਜਿਹੇ ਲੋਕ ਕਹਿਣ ਨੂੰ ਤਾਂ ਮਨੁੱਖ ਹੀ ਹਨ ਪਰ ਕਰਣੀ ਕਰਕੇ ਮਾਨੋ ਕੁੱਤੇ ਵਾਲੀ ਬਿਰਤੀ ਹੈ। ਜੇ ਕਿਧਰੇ ਗੁਰੂ ਜੀ ਦੀ ਕਿਰਪਾ ਨਾਲ ਆਪਣੇ ਆਪ ਨੂੰ ਜਗਤ ਨਗਰੀ ਦਾ ਮਹਿਮਾਨ ਸਮਝ ਲਵੇ ਤਾਂ ਦਰਗਾਹੀ ਸਤਿਕਾਰ ਪ੍ਰਾਪਤ ਹੋ ਸਕਦਾ ਹੈ।

**ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥**
**ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥** (350)

ਮਹਿਮਾਨ ਦੀ ਜ਼ਿੰਦਗੀ ਦੀ ਚੌਥੀ ਖੂਬੀ ਬਣ ਜਾਂਦੀ ਹੈ ਜਦੋਂ ਉਹ ਨੁਕਸ, ਸ਼ਿਕਵੇ ਸ਼ਿਕਾਇਤਾਂ ਕਰਨ ਦੀ ਥਾਂ ਸਗੋਂ ਸ਼ੁਕਰ ਨੂੰ ਆਪਣੀ ਜ਼ਿੰਦਗੀ ਦਾ ਅੰਗ ਬਣਾ ਲੈਂਦਾ ਹੈ। ਮਹਿਮਾਨ ਆਪਣੇ ਅੰਦਰ ਸ਼ਹਿਨਸ਼ੀਲਤਾ ਪੈਦਾ ਕਰਦਾ ਹੈ ਜਿਸ ਦਾ ਸਦਕਾ, ਉਸ ਦੀ ਗੁਣਾਂ ਨਾਲ ਸਾਂਝ ਪਾਉਣ ਵਾਲੀ ਬਿਰਤੀ ਬਣ ਜਾਂਦੀ ਹੈ। ਅਜਿਹੀ ਬਿਰਤੀ ਰੱਬ ਦੇ ਸ਼ੁਕਰ ਵਿੱਚ ਜੀਵਨ ਗੁਜ਼ਾਰਦੀ ਹੈ। ਆਮ ਬੰਦਾ ਹਮੇਸ਼ਾ

ਉਲ੍ਹਾਮੇ ਦਿੰਦਾ ਹੈ ਕਿ ਮੈਨੂੰ ਅਜਿਹਾ ਕਿਉਂ ਬਣਾਇਆ ਹੈ, ਮੈਨੂੰ ਇਹ ਕਿਉਂ ਨਹੀਂ ਦਿੱਤਾ? ਮੈਨੂੰ ਉਹ ਕਿਉਂ ਨਹੀਂ ਦਿੱਤਾ? ਭਾਵ ਹਜ਼ਾਰਾਂ ਹੀ ਸ਼ਿਕਾਇਤਾਂ ਹੁੰਦੀਆਂ ਹਨ ਪਰ ਸ਼ੁਕਰ ਕਰਨਾ ਕਰੀਬ ਅਸੰਭਵ ਜਿਹੀ ਬਾਤ ਹੁੰਦੀ ਹੈ। ਧਰਮੀ ਪੁਰਖ ਇਕ ਮਹਿਮਾਨ ਵਾਂਗ ਰਹਿੰਦਿਆਂ ਇਹ ਸਮਝ ਲੈਂਦਾ ਹੈ ਕਿ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਹੀ ਜੀਵਨ ਦਾ ਸੱਚਾ ਰਾਹ ਹੈ। ਪ੍ਰੇਮਾ ਭਗਤੀ ਤੋਂ ਬਗੈਰ ਭਟਕਣਾ ਹੀ ਹੁੰਦੀ ਹੈ। ਜਿਹੜਾ ਮਨੁੱਖ ਗੁਰੂ ਜੀ ਦੀ ਦਿੱਤੀ ਮਤਿ ਨੂੰ ਧਾਰਨ ਕਰਕੇ ਮਹਿਮਾਨਾਂ ਵਾਂਗ ਰਹਿੰਦਾ ਹੈ। ਉਹ ਮਨੁੱਖ ਹੀ ਹਰੀ ਦੇ ਪ੍ਰੇਮ ਰਸ ਵਿਚ ਮਸਤ ਰਹਿੰਦਾ ਹੈ ਅਤੇ ਰੱਬੀ ਦਰਗਹ ਦੀ ਪ੍ਰਵਾਨਗੀ ਵੀ ਹਾਸਿਲ ਕਰ ਲੈਂਦਾ ਹੈ।

**ਏਕਾ ਭਗਤਿ ਏਕੋ ਹੈ ਭਾਉ॥ ਬਿਨੁ ਭੈ ਭਗਤੀ ਆਵਉ ਜਾਉ॥**
**ਗੁਰ ਤੇ ਸਮਝਿ ਰਹੈ ਮਿਹਮਾਣੁ॥ ਹਰਿ ਰਸਿ ਰਾਤਾ ਜਨੁ ਪਰਵਾਣੁ॥ (1188)**

ਮਹਿਮਾਨ ਦੀ ਜ਼ਿੰਦਗੀ ਵਿਚੋਂ ਪੰਜਵੀਂ ਖ਼ੂਬੀ ਲੱਭੇਗੀ ਕਿ ਉਹ ਹਮੇਸ਼ਾ ਆਪਣੇ ਕੰਮ ਦੇ ਪ੍ਰਤੀ ਹੀ ਸੁਚੇਤ ਹੁੰਦਾ ਹੈ। ਦੁਨੀਆਂ ਅੰਦਰ ਜਿੰਨੇ ਮਰਜੀ ਰੰਗ ਤਮਾਸ਼ੇ, ਖੁਸ਼ੀਆਂ ਗਮੀਆਂ ਹੋਣ ਉਸ ਨੂੰ ਮੋਹ ਨਹੀਂ ਸਕਦੀਆਂ ਕਿਉਂਕਿ ਉਹ ਤਾਂ ਮਹਿਮਾਨ ਹੈ। ਅਜਿਹਾ ਧਰਮੀ ਪੁਰਖ ਵਿਕਾਰਾਂ ਦੀ ਪਕੜ ਵਿਚੋਂ ਨਿਕਲਕੇ ਭਵਜਲ ਤਰਨ ਦੇ ਸਰੰਜਾਮ (ਪ੍ਰਬੰਧ) ਵਿਚ ਲੱਗ ਜਾਂਦਾ ਹੈ।

**ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥**
**ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥**
**ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥**
**ਜਿਤ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥**
**ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥**
**ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥ (579)**

ਅਜਿਹਾ ਮਹਿਮਾਨ ਦੁਨੀਆ ਅੰਦਰ ਆਪ ਹੀ ਗੁਆਚਦਾ ਨਹੀਂ ਸਗੋਂ ਉਹ ਤਾਂ ਲਾਹਾ ਖੱਟ ਕੇ ਜਾਂਦਾ ਹੈ।

ਹੈਰਾਨ ਹੋ ਜਾਈਦਾ ਹੈ ਕਿ ਜਦੋਂ ਬੰਦੇ ਕੋਲ ਘਰ ਨਹੀਂ ਸੀ ਪਰ ਉਦੋਂ ਇਹ ਬੇਘਰਾ ਨਹੀਂ ਸੀ। ਜਦੋਂ ਬੰਦੇ ਕੋਲ ਅੱਜ ਵਰਗੀ ਰੋਟੀ ਨਹੀਂ ਸੀ ਪਰ ਬੰਦਾ ਉਦੋਂ ਭੁੱਖਾ ਨਹੀਂ ਸੀ। ਜਦੋਂ ਬੰਦੇ ਕੋਲ ਅਜੋਕੇ ਸਮੇਂ ਵਰਗੇ ਮੋਬਾਈਲ ਆਦਿਕ ਫੋਨ ਨਹੀਂ ਸਨ ਕਿਸੇ ਨਾਲ ਸੰਪਰਕ ਨਾ ਹੋ ਕੇ ਵੀ ਨੇੜੇ ਨੇੜੇ ਰਹਿੰਦਾ ਸੀ ਪਰ ਅੱਜ ਬਹੁਤ ਨੇੜੇ ਹੋ ਕੇ ਵੀ ਬਹੁਤ ਦੂਰ ਹੈ। ਅਨੇਕਾਂ ਸੁਖ ਸਹੂਲਤਾਂ ਹਨ ਪਰ ਬੰਦਾ ਪ੍ਰੇਸ਼ਾਨ ਹੈ। ਅੱਗੇ ਮਨੋਰੰਜਨ ਦੇ ਸਾਧਨ ਨਹੀਂ ਸਨ ਪਰ ਬੰਦਾ ਬਹੁਤ ਖੁਸ਼ ਸੀ। ਅੱਜ ਬਹੁਤ ਕੁਝ ਹੈ ਪਰ ਬੰਦਾ ਬਹੁਤ ਉਦਾਸ ਹੈ। ਇਹ ਸਭ ਕੁਝ ਬਸ ਜੀਵਨ ਜੁਗਤਿ ਦੇ ਕਾਰਨ ਹੀ ਹੈ। ਜੀਵਨ ਦੀ ਸਫਲਤਾ ਜੀਵਨ ਜੁਗਤਿ ਅੰਦਰ ਹੀ ਹੈ।

ਇਕ ਦਾਨੀ ਸੋਚ ਦਾ ਬਾਟਾ ਪਕੜ ਕੇ ਭਾਈ ਗੁਰਦਾਸ ਜੀ ਦਾ ਬੂਹਾ ਖੜਕਾਈਏ, ਹੋ ਸਕਦਾ ਹੈ ਸੁਚੱਜੀ ਜੀਵਨ ਜਾਚ ਦੀ ਖੈਰ ਪੈ ਜਾਵੇ। ਭਾਈ ਗੁਰਦਾਸ ਜੀ ਆਖਦੇ ਹਨ ਕਿ ਗੁਰਮੁਖ ਨੂੰ ਗੁਰੂ ਨੇ ਜੀਵਨ ਜਾਚ ਸਿਖਾ ਦਿੱਤੀ। ਗੁਰਮੁਖ ਪੁਰਖ ਸੰਸਾਰ ਦੀ ਮਜਲਸ ਵਿੱਚ ਇਸ ਤਰ੍ਹਾਂ ਰਹਿੰਦਾ ਹੈ ਜਿਵੇਂ ਕਿ ਪ੍ਰਾਹੁਣਾ ਕਿਸੇ ਮਜਲਸ (ਪਾਰਟੀ) ਵਿਚ ਰਹਿੰਦਾ ਹੈ। ਮਜਲਸ ਅੰਦਰ ਜੋ ਕੁਝ ਖਾਣ ਲਈ ਵੰਡਿਆ ਜਾਂਦਾ ਹੈ ਮਹਿਮਾਨ ਖਾਂਦੇ ਰਹਿੰਦੇ ਹਨ। ਜੋ ਕੁਝ ਪੀਣ ਲਈ ਵਰਤਾਇਆ ਜਾਂਦਾ ਹੈ ਉਹ ਪੀ ਲੈਂਦੇ ਹਨ। ਉਹ ਹੰਕਾਰ ਗੁਮਾਨ ਦੀਆਂ ਗੱਲਾਂ ਦੀ ਥਾਂ ਸਗੋਂ ਹਾਸੇ ਮਖੌਲ ਨਾਲ ਸਾਰਾ ਮਾਹੌਲ ਹੀ ਖੁਸ਼ੀਆਂ ਭਰਿਆ ਬਣਾ ਲੈਂਦੇ ਹਨ। ਅਜਿਹਾ ਮਹਿਮਾਨ ਸਾਰੀ ਮਜਲਸ ਵਿਚ ਪ੍ਰਵਾਨ ਹੁੰਦਾ ਹੈ ਕਿਉਂਕਿ ਇਹ ਤਾਂ ਸ਼ਰਾਬਾਂ ਆਦਿਕ ਪੀ ਕੇ ਪਾਰਟੀ ਦਾ ਮਜ਼ਾ ਕਿਰਕਿਰਾ ਨਹੀਂ ਕਰਦਾ ਸਗੋਂ ਖੁਸ਼ੀਆਂ ਵਿਚ ਵਾਧੇ ਕਰਦਾ ਹੈ। ਅਜਿਹਾ ਗੁਰਮੁਖ ਦੁਨੀਆਂ ਵਿਚੋਂ ਇਸ ਤਰ੍ਹਾਂ ਜਾਂਦਾ ਹੈ ਜਿਸ ਤਰ੍ਹਾਂ ਕੋਈ ਚੰਗਾ ਨੇਕ ਇਨਸਾਨ ਮਜਲਸ ਵਿਚੋਂ ਜਾਂਦਾ ਹੈ ਉਸ ਦੇ ਸ਼ੁਭ ਗੁਣਾਂ ਦੇ ਕਾਰਨ ਉਸ ਦੀ ਸੁਚੱਜੀ ਜੀਵਨ ਜਾਚ ਦੇ ਕਾਰਨ ਹਰ ਕੋਈ ਉਸ ਦੇ ਗੁਣਾਂ ਦੀ ਚਰਚਾ ਕਰਕੇ ਉਸ ਦੀ ਵਡਿਆਈ ਕਰਦਾ ਹੈ। ਅਜਿਹੀ ਜੀਵਨ ਜਾਚ ਸੰਸਾਰ ਨੂੰ ਹੈਰਾਨ ਕਰ ਦਿੰਦੀ ਹੈ। ਇਹ ਲੋਕ ਆਪ ਵੀ ਸੁਖੀ ਹੁੰਦੇ ਹਨ ਅਤੇ ਸੁਖ ਹੀ ਵੰਡਦੇ ਰਹਿੰਦੇ ਹਨ।

**ਗੁਰਮੁਖਿ ਸੁਘੜੁ ਸੁਜਾਣੁ ਗੁਰ ਸਮਝਾਇਆ॥**
**ਮਿਹਮਾਣੀ ਮਿਹਮਾਣੁ ਮਜਲਸਿ ਆਇਆ॥**
**ਖਾਵਾਲੇ ਸੋ ਖਾਣੁ ਪੀਐ ਪੀਆਇਆ॥**
**ਕਰੈ ਨ ਗਰਬੁ ਗੁਮਾਣੁ ਹਸੈ ਹਸਾਇਆ॥**
**ਪਾਹੁਨੜਾ ਪਰਵਾਣੁ ਕਾਜੁ ਸੁਹਾਇਆ॥**
**ਮਜਲਸ ਕਰਿ ਹੈਰਾਣੁ ਉਠਿ ਸਿਧਾਇਆ॥ ੩॥ (ਵਾਰ-19, ਪਉੜੀ 3)**

ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਨੇ ਤੀਜਾ ਜਾਮਾ ਪਹਿਨ ਕੇ ਅਨੇਕਾਂ ਹੀ ਲੋਕਾਂ ਦੀਆਂ ਜੀਵਨ ਬੇੜੀਆਂ ਨੂੰ ਭਵਸਾਗਰ ਦੇ ਦੂਸਰੇ ਕਿਨਾਰੇ ਲਾਇਆ। ਧੰਨ ਗੁਰੂ ਅਮਰਦਾਸ ਜੀ ਦੀ ਚਰਨ ਸ਼ਰਨ ਵਿੱਚ ਪੈਸੇ ਪੱਖੋਂ ਬਹੁਤ ਅਮੀਰ ਤਿੰਨ ਪੁਰਖ ਆਏ। ਕਵੀ ਸੰਤੋਖ ਸਿੰਘ ਜੀ ਨੇ ਤਿੰਨਾਂ ਦੇ ਨਾਮ ਇਸ ਤਰ੍ਹਾਂ ਲਿਖੇ ਹਨ।

**ਇਕ ਲਾਲੂ ਬੁਧਿਵਾਨ ਨਰ, ਦੂਸਰਾ ਦੁਰਗਾ ਨਾਮ॥**
**ਜੀਵੰਦਾ ਮਿਲ ਤੀਸਰੋ ਚਲਿ ਆਏ ਗੁਰ ਸ਼ਾਮ॥ (ਰਾਸਿ 1 ਅੰਸੂ 39)**

ਇਨ੍ਹਾਂ ਤਿੰਨਾਂ ਸਿੱਖਾਂ ਨੇ ਗੋਇੰਦਵਾਲ ਸਾਹਿਬ ਦੀ ਧਰਤੀ ਉੱਤੇ ਗੁਰੂ

ਅਮਰਦਾਸ ਜੀ ਦੀ ਚਰਨ ਸ਼ਰਨ ਵਿੱਚ ਬੈਠ ਕੇ ਆਪਣੇ ਜੀਵਨ ਦੇ ਉਧਾਰ ਦਾ ਤਰੀਕਾ ਪੁਛਿਆ। ਇਹ ਸਤਿਗੁਰੂ ਦੀ ਅਥਾਹ ਰਹਿਮਤ ਹੈ ਕਿ ਕੋਈ ਜਿੰਨਾ ਵੀ ਹਾਲਾਤਾਂ ਵਿੱਚ ਵਿਚਰਦਾ ਹੈ ਉਸ ਨੂੰ ਸਤਿਗੁਰੂ ਜੀ ਦੁਰਕਾਰਦੇ ਨਹੀਂ ਸਗੋਂ ਉਨ੍ਹਾਂ ਹਾਲਾਤਾਂ ਵਿਚੋਂ ਹੀ ਰੱਬੀ ਰਾਹ ਦਿਖਾ ਦਿੰਦੇ ਹਨ। ਇਨ੍ਹਾਂ ਤਿੰਨੇ ਅਮੀਰ ਜਗਿਆਸੂਆਂ ਨੂੰ ਵੀ ਸਾਹਿਬ ਜੀ ਨੇ ਬਚਨ ਸਮਝਾਏ ਕਿ ਭਾਈ, ਮਨੁੱਖ ਧਰਤੀ 'ਤੇ ਮਹਿਮਾਨ ਦੀ ਤਰ੍ਹਾਂ ਹੈ। ਸਾਡੇ ਕਰਮ ਹੀ ਇਥੇ ਵੀਚਾਰੇ ਜਾਣੇ ਹਨ। ਸੋ ਮਨੁੱਖ ਨੂੰ ਚੰਗੇ ਕੰਮ ਕਰਨੇ ਚਾਹੀਦੇ ਹਨ। ਜਿਵੇਂ ਤੁਹਾਡੇ ਕੋਲ ਧਨ ਹੈ ਤੁਸੀਂ ਪਰਉਪਕਾਰ ਕਰਕੇ ਆਪਣੇ ਮਾਲਿਕ ਵਿਚ ਅਭੇਦ ਹੋ ਸਕਦੇ ਹੋ। ਇਹ ਪਰਉਪਕਾਰ ਤਿੰਨ ਤਰ੍ਹਾਂ ਦੇ ਹੁੰਦੇ ਹਨ। ਪਹਿਲਾ ਪਰਉਪਕਾਰ ਹੈ ਕਿ ਜਿਹੜਾ ਧਨ ਰੱਬ ਨੇ ਤੁਹਾਨੂੰ ਦਿੱਤਾ ਹੈ ਉਸ ਵਿਚੋਂ ਕੁਝ ਇਕ ਕਿਸੇ ਗਰੀਬ ਦੁਖੀਏ ਨੂੰ ਦੇ ਕੇ ਰੱਬੀ ਅਸੀਸਾਂ ਪ੍ਰਾਪਤ ਕਰਿਆ ਕਰੋ।

**ਜੇਤਿਕ ਆਪਨੇ ਢਿਗ ਧਨ ਅਹੈ ॥**
**ਦੇਹੁ ਰੰਕ ਜੋ ਦੁਖੀਆ ਲਹੈ ॥ (ਰਾਸਿ-1 ਅੰਸ਼ੂ 39)**

ਦੂਜੀ ਤਰ੍ਹਾਂ ਦਾ ਪਰਉਪਕਾਰ ਹੈ ਕਿ ਕਿਸੇ ਦੁਖੀਏ ਨੂੰ ਦੇਖੋ ਤਾਂ ਉਸ ਦਾ ਦੁਖ ਦੂਰ ਕਰਨ ਦਾ ਉਪਰਾਲਾ ਕਰੋ। ਉਸ ਨੂੰ ਮਿੱਠੇ ਪਿਆਰੇ ਬੋਲਾਂ ਨਾਲ ਹੌਂਸਲਾ ਦੇਣਾ ਚਾਹੀਦਾ ਹੈ। ਜਿਹੜਾ ਗਿਆਨ ਆਪਣੇ ਕੋਲ ਹੋਵੇ ਉਸ ਨਾਲ ਦੂਜੇ ਦੀ ਜ਼ਿੰਦਗੀ ਵੀ ਰੌਸ਼ਨ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਵਿਚੋਂ ਵੀ ਰੱਬੀ ਪ੍ਰੇਮ ਪ੍ਰਾਪਤ ਹੁੰਦਾ ਹੈ।

**ਨਿਜ ਬਾਨੀ ਤੇ ਸ਼ੁਭ ਬਨ ਆਵੈ ॥**
**ਬਿਗਰਯੋ ਕਾਰਜ ਪਰ ਸੁਧਰਾਵੈ ॥**
**ਕੈ ਬਿਦਯਾ ਹੋਇ ਆਪਨ ਪਾਸ ॥**
**ਅਪਰ ਪਢਾਵਹਿ ਧਰਹਿ ਹੁਲਾਸ ॥ 6 ॥ (ਰਾਸਿ-1 ਅੰਸ਼ੂ 39)**

ਤੀਜਾ ਪਰਉਪਕਾਰ ਹੈ ਕਿ ਮਨ ਕਰਕੇ ਕਦੇ ਵੀ ਕਿਸੇ ਦਾ ਬੁਰਾ ਨਹੀਂ ਸੋਚਣਾ ਕਿਉਂਕਿ ਪਹਿਲਾਂ ਤਾਂ ਬੁਰਾ ਆਪਣੇ ਹੀ ਹਿਰਦੇ ਅੰਦਰ ਆਉਂਦਾ ਹੈ ਫਿਰ ਹੀ ਬਾਹਰ ਪ੍ਰਗਟ ਹੋ ਕੇ ਦੂਜੇ ਦਾ ਬੁਰਾ ਕਰਦਾ ਹੈ। ਇਸ ਲਈ ਬੁਰਾ ਨਹੀਂ ਸੋਚਣਾ ਸਗੋਂ ਸਭ ਦੇ ਭਲੇ ਦੀ ਲੋਚਾ ਰੱਖਣੀ ਹੈ।

**ਪੁੰਨ ਮਨ ਤੇ ਸਭ ਕੋ ਭਲਾ ਚਾਹੈ ॥**
**ਬੁਰਾ ਕਰਨ ਹਿਤ ਕਬਿਨ ਉਮਾਹੈ ॥ (ਰਾਸਿ-1 ਅੰਸ਼ੂ 39)**

ਇਸ ਤਰ੍ਹਾਂ ਇਨ੍ਹਾਂ ਤਿੰਨਾਂ ਗੁਰਸਿੱਖਾਂ ਨੇ ਕੇਵਲ ਬਚਨ ਸੁਣੇ ਹੀ ਨਹੀਂ ਸਗੋਂ ਮੰਨ ਕੇ ਆਪਣੇ ਆਪ ਨੂੰ ਸੁਚੱਜੀ ਜੀਵਨ ਜੁਗਤਿ ਨਾਲ ਸ਼ਿੰਗਾਰ ਕੇ ਗੁਰੂ ਜੀ ਦੇ

ਚਰਨਾਂ ਵਿੱਚ ਆਪਣੀ ਥਾਂ ਬਣਾਉਣ ਵਿਚ ਸਫਲ ਹੋ ਗਏ।

**ਸ੍ਰੀ ਗੁਰੂ ਅਮਰਦਾਸ ਕੀ ਬਾਨੀ॥**
**ਸ਼ਰਧਾ ਧਰਿ ਉਰ ਤੀਨੋਂ ਮਾਨੀ॥**
**ਗੁਰ ਕੋ ਸਿਖ ਭਇਓ ਇਸ ਰੀਤਿ॥**
**ਆਵਹਿ ਦਰਸ਼ਨ ਕੋ ਧਰਿ ਪ੍ਰੀਤਿ॥**
**ਸੇਵਤਿ ਰਹੇ ਭਗਤਿ ਕੋ ਪਾਇ॥**
**ਅੰਤ ਗੁਰੂ ਢਿਗ ਪਹੁੰਚੇ ਜਾਇ॥ 12॥ (ਰਾਸਿ-1 ਅੰਸ਼ੂ-29)**

ਸੋ, ਆਉ ਅਸੀਂ ਵੀ ਸਤਿਗੁਰੂ ਜੀ ਦੀ ਸੁਚੱਜੀ ਜੀਵਨ ਜਾਚ ਨੂੰ ਧਾਰਨ ਕਰੀਏ। ਜੰਗਲਾਂ ਵਿਚ ਜਾ ਕੇ, ਤੀਰਥਾਂ ਤੇ ਭਟਕ ਕੇ, ਭੁੱਖੇ ਰਹਿ ਕੇ, ਤਪ ਤਾਪ ਕੇ ਜਾਂ ਹੋਰ ਕਿਸੇ ਕਰਮ ਕਾਂਡ ਕਰਕੇ ਜੀਵਨ ਬਰਬਾਦ ਕਰਨ ਦੀ ਲੋੜ ਨਹੀਂ ਸਗੋਂ ਗੁਰਮਤਿ ਦੇ ਧਾਰਨੀ ਹੋ ਜਾਈਏ। ਗੁਰੂ ਜੀ ਆਪੇ ਹੀ ਕਿਰਪਾ ਕਰਕੇ ਸਾਡੇ ਜੀਵਨ ਨੂੰ ਇਸ ਤਰ੍ਹਾਂ ਦਾ ਬਣਾ ਦਿੰਦੇ ਹਨ ਜਿਸ ਨਾਲ ਮਾਲਿਕ ਦੀ ਅਭੇਦਤਾ ਮਿਲ ਜਾਂਦੀ ਹੈ।

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ (462)**

# ਜੈਕਾਰਾ

ਗੁਰੂ ਸਾਹਿਬ ਜੀ ਨੇ ਸਿੱਖੀ ਵਿਰਸੇ ਨੂੰ ਰੱਬੀ ਬਖਸ਼ਿਸ਼ ਦੀ ਦੌਲਤ ਨਾਲ ਮਾਲਾ ਮਾਲ ਕੀਤਾ ਹੋਇਆ ਹੈ। ਇਸ ਦੇ ਘਰ ਬਾਰ ਲੁੱਟੇ ਜਾਣ, ਚਰਖੜੀਆਂ ਸਿਦਕ ਪਰਖ ਲੈਣ, ਤਿਖੀਆਂ ਰੰਬੀਆਂ ਤਾਂ ਖੁੰਡੀਆਂ ਹੋ ਸਕਦੀਆਂ ਹਨ ਪਰ ਸਿੱਖੀ ਸਿੱਦਕ ਦੀ ਅਡੋਲਤਾ ਨੂੰ ਖਤਮ ਨਹੀਂ ਕਰ ਸਕਦੀਆਂ। ਤੱਤੀ ਤਵੀਆਂ, ਉਬਲਦੀਆਂ ਦੇਗਾਂ, ਆਰਿਆਂ ਦੇ ਦੰਦੇ, ਬੰਦ ਬੰਦ ਕੱਟਣ ਵਾਲੇ ਤਿੱਖੇ ਗੰਡਾਸੇ ਆਦਿਕ ਸਭ ਚੀਜ਼ਾਂ ਸਿੱਖੀ ਨੂੰ ਪਰਖ ਵੇਖ ਹਟੀਆਂ ਹਨ। ਨਤੀਜਾ ਇਕੋ ਸ਼ਬਦ ਵਿੱਚ ਮਿਲਦਾ ਰਿਹਾ ਹੈ ਕਿ ਸਿੱਖੀ ਪਾਸ ਹੀ ਹੁੰਦੀ ਆਈ ਹੈ। ਅਜਿਹੇ ਅਨੇਕਾਂ ਸੰਕਟਾਂ ਅੰਦਰ ਸਿੱਖੀ ਦੀ ਅੰਦਰੂਨੀ ਤਾਕਤ ਇਸ ਨੂੰ ਬਲਵਾਨ ਬਣਾਈ ਰੱਖਦੀ ਹੈ। ਇਸ ਅੰਦਰੂਨੀ ਤਾਕਤ ਦੇ ਹੋਰ ਕਈ ਸੋਮਿਆਂ ਵਿਚੋਂ ਇਕ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦਾ ਜੈਕਾਰਾ ਵੀ ਅਜਿਹਾ ਹੀ ਸੋਮਾ ਹੈ।

ਗੁਰਬਾਣੀ ਅੰਦਰ ਸਭ ਤੋਂ ਵਧੀਕ ਮਹਾਨਤਾ ਰੱਬੀ ਯਾਦ ਦੀ ਹੈ। ਗੁਰੂ ਪਾਤਿਸ਼ਾਹ ਜੀ ਨੇ ਸਿੱਖੀ ਦੀ ਹਰ ਗੱਲ ਹੀ ਰੱਬੀ ਯਾਦ ਨਾਲ ਜੋੜੀ ਹੋਈ ਹੈ। ਜੇਕਰ ਸਿੱਖ ਦੇ ਸਿੱਖ ਨਾਲ ਮਿਲਣ ਵੇਲੇ ਬੁਲਾਈ ਜਾਂਦੀ ਫਤਹਿ ਦੇ ਦਰਸ਼ਨ ਕਰੀਏ ਤਾਂ ਉਹ ਵੀ ਰੱਬੀ ਸਿਮਰਨ ਨਾਲ ਓਤਪੋਤ ਹੈ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਭਾਵ ਹਰ ਪਾਸੇ ਰੱਬੀ ਯਾਦ ਨੂੰ ਪ੍ਰਮੁੱਖ ਰੱਖਿਆ ਹੈ। ਇਸ ਤਰ੍ਹਾਂ ਹੀ ਇਸ ਜੈਕਾਰੇ ਦੇ ਬੋਲਾਂ ਅੰਦਰ ਹੈ। 'ਬੋਲੇ' ਦੀ ਲੰਮੀ ਹੇਕ ਮਗਰੋਂ ਇਕ ਸਿੱਖ ਫਿਰ ਦੂਜੇ ਦੋ ਸ਼ਬਦ ਇਕੱਠੇ ਬੋਲਦਾ ਹੈ ਕਿ 'ਸੋ ਨਿਹਾਲ'। ਇਸ ਦੇ ਮਗਰੋਂ ਜਿੰਨੀ ਵੀ ਸਿੱਖ ਸੰਗਤ ਹੋਵੇ ਉਹ ਸਾਰੇ ਰਲ ਕੇ ਉੱਚੀ ਸਾਰੀ ਆਖਦੇ ਹਨ ਕਿ 'ਸਤਿ ਸ੍ਰੀ ਅਕਾਲ'। ਇਸ ਦੇ ਅੱਖਰੀ ਅਰਥ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ। ਭਾਵ ਇਹ ਗੱਲ ਬੋਲਣ ਵਾਲਾ ਨਿਹਾਲ ਹੋ ਜਾਵੇਗਾ ਕਿ ਸੰਸਾਰ ਅੰਦਰ ਕੇਵਲ ਇਕ ਹੀ ਸਤਿ ਹੈ ਉਹ ਅਕਾਲ ਹੀ ਸਤਿ ਹੈ। ਇਹ ਅਸਲ ਵਿਚ ਜੈਕਾਰ ਸਿੱਖੀ ਦੀ ਸੰਖੇਪ ਵਿਆਖਿਆ ਹੀ ਹੈ। ਸਿੱਖੀ ਅੰਦਰ ਸਤਿ ਕੇਵਲ ਅਕਾਲ ਹੈ ਇਸ ਦੀ ਗਵਾਹੀ ਗੁਰਬਾਣੀ ਵਿਚੋਂ ਬਹੁਤ ਪਿਆਰੀ ਮਿਲਦੀ ਹੈ।

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥
ਤੂ ਪੁਰਖੁ ਅਲੇਖ ਅਗੰਮ ਨਿਰਾਲਾ॥ (1038)

ਹੇ ਪ੍ਰਮੇਸ਼ਰ ਤੂੰ ਅਜਿਹੀ ਸਰਬ ਥਾਵਾਂ ਤੇ ਪੂਰਨ ਤਾਕਤ ਹੈ ਜਿਸ ਨੂੰ ਕਦੇ ਕਾਲ ਨਹੀਂ ਖਾ ਸਕਦਾ।

**ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥ (1082)**

ਮੌਤ ਤੋਂ ਰਹਿਤ ਸਰੂਪ ਵਾਲੇ ਪ੍ਰਭੂ ਦਾ ਕਦੇ ਨਾਸ਼ ਨਹੀਂ ਹੋ ਸਕਦਾ। ਇਹ ਅਕਾਲ ਸ਼ਬਦ ਅਸਲ ਵਿਚ ਸਿੱਖੀ ਦੇ ਮੂਲ ਮੰਤ੍ਰ ਦਾ ਹੀ ਅੰਗ ਹੈ ਜਿਸ ਤੋਂ ਭਾਵ ਹੈ ਕਿ ਸਿੱਖ ਧਰਮ ਅੰਦਰ ਕਿਹੋ ਜਿਹੇ ਰੱਬ ਦੀ ਇਬਾਦਤ ਕੀਤੀ ਜਾਂਦੀ ਹੈ ਇਹ ਮਾਨੋ ਇਸ ਗੱਲ ਦੀ ਹੀ ਵਿਆਖਿਆ ਹੈ। ਜਿਸ ਨੇ ਅਕਾਲ ਨੂੰ ਜਪਿਆ ਹੋਵੇ ਉਹ ਮੌਤ ਨੂੰ ਮਖੌਲ ਤਾਂ ਕਰ ਸਕਦਾ ਹੈ ਪਰ ਮੌਤ ਤੋਂ ਕਦੇ ਡਰਦਾ ਨਹੀਂ। ਉਸ ਲਈ ਤਾਂ **ਮੋਹਿ ਮਰਨੇ ਕਾ ਚਾਉ** ਵਾਲੀ ਅਵਸਥਾ ਬਣ ਜਾਂਦੀ ਹੈ। ਸੋ ਖਾਲਸਾ ਅਕਾਲ ਪੁਰਖ ਦਾ ਪੁਜਾਰੀ ਹੈ ਜੋ ਕਿ ਸਦੀਵ ਸਤਿ ਹੈ।

**ਸਤਿ ਸਤਿ ਸਤਿ ਪ੍ਰਭੁ ਸੁਆਮੀ॥ (279)**

ਸਿੱਖ ਜਦੋਂ ਬੰਦਗੀ ਕਰਦਿਆਂ ਜਾਂ ਰੱਬੀ ਰਾਹ 'ਤੇ ਤੁਰਦਿਆਂ ਵਿਸਮਾਦ ਅਵਸਥਾ ਵਿੱਚ ਪਹੁੰਚ ਜਾਂਦਾ ਹੈ ਤਾਂ ਉਥੇ ਵਰਤਣ ਵਾਲੇ ਅਨੰਦ ਨਾਲ ਆਤਮਿਕ ਇਸ਼ਨਾਨ ਕਰਕੇ ਨਿਹਾਲੋ ਨਿਹਾਲ ਹੋ ਜਾਂਦਾ ਹੈ। ਜਪੁਜੀ ਸਾਹਿਬ ਜੀ ਦੀ ਪਵਿੱਤਰ ਬਾਣੀ ਸਾਡੀ ਸੁਰਤਿ ਦੀ ਬਾਂਹ ਪਕੜ ਕੇ ਸਾਨੂੰ ਇਸੇ ਅਵਸਥਾ ਵਿੱਚ ਹੀ ਲੈ ਕੇ ਜਾਂਦੀ ਹੈ।

**ਜਿਨ ਕਉ ਨਦਰਿ ਕਰਮੁ ਤਿਨ ਕਾਰ॥**
**ਨਾਨਕ ਨਦਰੀ ਨਦਰਿ ਨਿਹਾਲ॥ (8)**

ਪੂਰੇ ਗੁਰੂ ਦਾ ਸਿਮਰਨ ਸਾਨੂੰ ਨਿਹਾਲ ਦੀ ਅਵਸਥਾ ਬਖਸ਼ਿਸ਼ ਕਰਦਾ ਹੈ।

**ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ॥**
**ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ॥ (1425)**

ਪ੍ਰਮੇਸਰ ਸਾਰੀ ਕਾਇਨਾਤ ਦਾ ਦਾਤਾ ਹੈ ਬਾਕੀ ਲੋਕਾਈ ਉਸਦੇ ਦਰ ਦੀ ਜਾਚਕ ਹੈ ਪਰ ਜਿਹੜਾ ਨਾਮ ਨਾਲ ਆਪਣੀ ਸਾਂਝ ਪਾ ਲੈਂਦਾ ਹੈ ਉਹ ਕੇਵਲ ਦਾਤਾਂ ਪੱਖੋਂ ਹੀ ਨਹੀਂ ਰੱਜਦਾ ਬਲਕਿ ਨਿਹਾਲ ਹੀ ਹੋ ਜਾਂਦਾ ਹੈ।

**ਸਭਿ ਜਾਚਿਕ ਪ੍ਰਭ ਤੁਮ੍ ਦਇਆਲ॥ ਨਾਮੁ ਜਪਤ ਹੋਵਤ ਨਿਹਾਲ॥**
**(1181)**

ਸੋ ਭਾਵ ਸਾਡੇ ਸਾਹਮਣੇ ਹੈ ਕਿ ਇਕ ਤਾਂ ਇਬਾਦਤ ਅਕਾਲ ਦੀ ਕਰਨੀ, ਦੂਜਾ ਅਕਾਲ ਦੀ ਇਬਾਦਤ ਹੀ ਇਸ ਅਨੰਦ ਜਾਂ ਨਿਹਾਲ ਦੀ ਅਵਸਥਾ ਤੱਕ ਲੈ ਜਾਂਦੀ ਹੈ। ਬੋਲੇ ਸੋ ਨਿਹਾਲ ਦਾ ਜੈਕਾਰਾ ਅਸਲ ਵਿੱਚ ਸਿੱਖੀ ਦੇ ਪ੍ਰਮੁੱਖ ਅਸੂਲਾਂ ਦੀ ਹੀ ਵਿਆਖਿਆ ਹੈ।

ਸਿੱਖ ਧਰਮ ਅੰਦਰ ਪਹਿਲੇ ਜੈਕਾਰੇ ਦਾ ਜ਼ਿਕਰ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਗੁਰੂ ਨਾਨਕ ਸਾਹਿਬ ਜੀ ਬਾਰੇ ਵਿੱਚ ਮਿਲਦਾ ਹੈ। ਜਦੋਂ ਸਤਿਗੁਰੂ ਜੀ ਬਗਦਾਦ ਗਏ ਤਾਂ ਹਜ਼ੂਰ ਜੀ ਨੇ ਵਸੋਂ ਤੋਂ ਬਾਹਰ ਹੀ ਨਿਵਾਸ ਕਰ ਲਿਆ। ਗੁਰੂ

ਨਾਨਕ ਸਾਹਿਬ ਜੀ ਆਪ ਅਤੇ ਉਨ੍ਹਾਂ ਦਾ ਲਾਡਲਾ ਪਿਆਰਾ ਸਿੱਖ ਭਾਈ ਮਰਦਾਨਾ ਜੀ ਵੀ ਨਾਲ ਸਨ। ਜਦੋਂ ਗਰੀਬ ਨਿਵਾਜ ਜੀ ਨੇ ਭਜਨ ਬੰਦਗੀ ਕਰਕੇ ਬਾਂਗ ਦਿੱਤੀ ਤਦ ਸਾਰਾ ਹੀ ਜਹਾਨ ਭਾਵ ਬਗਦਾਦ ਦੇ ਲੋਕਾਂ ਦਾ ਧਿਆਨ ਖਿੱਚਿਆ ਗਿਆ। ਅਜਿਹੀ ਅਵਸਥਾ ਦੇਖ ਕੇ ਪੀਰ ਹੈਰਾਨ ਹੋ ਗਿਆ ਕਿ ਮੈਂ ਅਜਿਹਾ ਕੰਮ ਰੋਜ਼ ਕਰਦਾ ਹਾਂ ਪਰ ਇਸ ਪੁਰਖ ਦੀ ਬਾਂਗ (ਭਾਵ ਜੈਕਾਰੇ) ਨਾਲ ਸਾਰੇ ਲੋਕ ਹੀ ਸੁੰਨ ਸਮਾਧ ਦੀ ਅਵਸਥਾ ਭਾਵ ਰੱਬੀ ਪ੍ਰੇਮ ਵਿਚ ਰੰਗੇ ਗਏ ਹਨ। ਪੀਰ ਦੀ ਹੈਰਾਨੀ ਦੀ ਹੱਦ ਨਾ ਰਹੀ। ਆਖਿਰ ਉਸ ਨੇ ਘੋਖ ਪੜਤਾਲ ਕੀਤੀ ਤਾਂ ਪਤਾ ਲੱਗਾ ਕਿ ਇਕ ਬੇਪ੍ਰਵਾਹ ਫਕੀਰ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਹ ਅਗੰਮੀ ਖੇਡ ਵਰਤਾਈ ਹੈ। ਦਸਤਗੀਰ ਹੋਰ ਪੁਛ ਪੜਤਾਲ ਕਰਦਾ ਹੈ ਕਿ ਇਹ ਫਕੀਰ ਕੌਣ ਹੈ ਤੇ ਇਸ ਦਾ ਘਰਾਣਾ ਕੀ ਹੈ? ਪਤਾ ਲੱਗਾ ਕਿ ਗੁਰੂ ਨਾਨਕ ਸਾਹਿਬ ਜੀ ਸੱਚੇ ਫਕੀਰ ਹਨ ਜਿਹੜੇ ਰੱਬ ਰੂਪ ਹਨ। ਇਨ੍ਹਾਂ ਦੀ ਮਹਿਮਾ ਚਾਰੇ ਹੀ ਦਿਸ਼ਾਵਾਂ ਵਿਚ ਫੈਲੀ ਹੋਈ ਹੈ। ਭਾਈ ਗੁਰਦਾਸ ਜੀ ਦੇ ਬਚਨ ਹਨ :

**ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ॥**
**ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ॥**
**ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ॥**
**ਸੁੰਨਿ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ॥**
**ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ॥**
**ਪੁਛਿਆ ਫਿਰਿ ਕੈ ਦਸਤਗੀਰ ਕਉਣ ਫਕੀਰੁ ਕਿਸ ਕਾ ਘਰਿਆਨਾ॥**
**ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ॥**
**ਧਰਤਿ ਆਕਾਸ ਚਹੂਦਿਸਿ ਜਾਨਾ॥ ੩੫॥ (ਵਾਰ-1, ਪਉੜੀ 35)**

ਇਥੇ ਵਿਦਵਾਨਾਂ ਨੇ ਬਾਂਗ ਦੇ ਅਰਥ ਵੱਖੋ ਵੱਖਰੇ ਕੀਤੇ ਹਨ। ਕੁਝ ਇਕ ਗੁਰ ਬਰ ਅਕਾਲ ਕਹਿੰਦੇ ਹਨ, ਕੁਝ ਇਕ ਸਤਿ ਸ੍ਰੀ ਅਕਾਲ ਕਹਿੰਦੇ ਹਨ। ਇਕ ਗੱਲ ਤਾਂ ਸਪੱਸ਼ਟ ਹੈ ਕੋਈ ਅਜਿਹਾ ਨਾਅਰਾ ਜਾਂ ਜੈਕਾਰਾ ਹੀ ਹੋਵੇਗਾ ਜਿਹੜਾ ਨਿਹਾਲ ਕਰ ਗਿਆ ਸੀ। ਰੱਬੀ ਯਾਦ ਤਾਂ ਸਦੀਵ ਖੇੜਾ ਭਾਵ ਨਿਹਾਲੋ ਨਿਹਾਲ ਹੋਣ ਦੀ ਦਾਤ ਦਿੰਦੀ ਹੈ।

ਡਾ. ਰਤਨ ਸਿੰਘ ਜੱਗੀ ਨੇ ਸਿੱਖ ਪੰਥ ਵਿਸ਼ਵਕੋਸ਼ ਵਿੱਚ ਜ਼ਿਕਰ ਕੀਤਾ ਹੈ ਕਿ ਜਿਵੇਂ ਹਿੰਦੂ ਵੀਰ ਹਰਿ ਹਰਿ ਮਹਾਂਦੇਵ ਦਾ ਜਾਂ ਜੈਕਾਰਾ ਸ਼ੇਰਾਂ ਵਾਲੀ ਆਦਿਕ ਦਾ ਵਰਤਦੇ ਹਨ ਅਤੇ ਮੁਸਲਮਾਨ ਵੀਰ ਅਲਾਹ ਹੂ ਅਕਬਰ ਸ਼ਬਦ ਵਰਤਦੇ ਹਨ ਇਸ ਤਰ੍ਹਾਂ ਹੀ ਸਿੱਖਾਂ ਅੰਦਰ **ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥** ਦਾ ਜੈਕਾਰਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮਤਿ ਮਾਰਤੰਡ ਅੰਦਰ ਜ਼ਿਕਰ ਕੀਤਾ ਹੈ ਕਿ ਜੈਕਾਰਾ ਇਨ੍ਹਾਂ ਸਮਿਆਂ ਤੇ ਬੁਲਾਇਆ ਜਾਂਦਾ ਹੈ :— ਦੀਵਾਨ ਦੀ ਸਮਾਪਤੀ ਵੇਲੇ, ਕੂਚ ਪ੍ਰਸਥਾਨ ਕਰਨ ਵੇਲੇ ਅਤੇ ਝਟਕਾ ਕਰਨ ਵੇਲੇ ਜਾਂ ਕਿਸੇ ਵੇਲੇ ਕੋਈ

ਬੁਲਾਰਾ ਬਹੁਤ ਚੰਗਾ ਬੋਲ ਰਿਹਾ ਹੋਵੇ ਤਾਂ ਉਸ ਦੀ ਗੱਲ ਦੀ ਪੁਸ਼ਟੀ ਕਰਨ ਲਈ ਵੀ ਸੰਗਤਾਂ ਜੈਕਾਰਾ ਲਾ ਦਿੰਦੀਆਂ ਹਨ। (ਮਾਰਤੰਡ-ਪੰਨਾ 821) **ਸ. ਜਸਵੰਤ ਸਿੰਘ ਨੇਕੀ** ਨੇ ਆਪਣੀ ਕਿਤਾਬ **ਅਰਦਾਸ** ਵਿੱਚ ਜੈਕਾਰੇ ਦੀ ਬਾਬਤ ਵੀ ਬਹੁਤ ਪਿਆਰਾ ਲਿਖਿਆ ਹੈ ਕਿ ਖਾਲਸਾ ਹਮੇਸ਼ਾ ਫਤਹਿ ਲਈ ਜੂਝਦਾ ਹੈ। ਇਹ ਜੈਕਾਰਾ ਵੀ ਫਤਹਿ ਪਾਉਣ ਲਈ ਸੱਚ ਲਈ ਜੂਝਣ ਦਾ ਸੰਕਲਪ ਹੈ। ਖਾਲਸਾ ਸਦਾ ਹੀ ਹੱਕ ਦੀ ਜੰਗ ਕਰਦਾ ਹੈ। ਖਾਲਸਾ ਆਪ ਹੀ ਅਤੇ ਕਿਸੇ ਦੂਜੇ ਨੂੰ ਵੀ ਨਿਹਾਲ ਕਰਨ ਲਈ ਚੜ੍ਹਾਈ ਕਰਦਾ ਹੈ। ਇਹ ਈਰਖਾ ਵਸ ਨਹੀਂ ਸਗੋਂ ਨਿਹਾਲ ਕਰਨ ਲਈ ਹੈ।

ਗੁਰੂ ਕਲਗੀਧਰ ਪਿਤਾ ਅਨੰਦਪੁਰ ਸਾਹਿਬ ਦੇ ਲੰਮੇ ਸਮੇਂ ਦੇ ਘੇਰੇ ਮਗਰੋਂ ਹਾਕਮਾਂ ਦੀਆਂ ਝੂਠੀਆਂ ਕਸਮਾਂ ਅਤੇ ਫਰੇਬੀ ਧਰਮ ਦਾ ਪਾਜ ਉਘੇੜਨ ਲਈ ਅਨੰਦਪੁਰ ਸਾਹਿਬ ਨੂੰ ਛੱਡ ਆਏ। ਕਾਲੀ ਬੋਲੀ ਰਾਤ, ਵਰਖਾ ਦਾ ਮੌਸਮ, ਪੋਹ ਦੀ ਠੰਢ, ਸਰਸਾ ਨਦੀ ਦਾ ਜੋਬਨ 'ਤੇ ਚੜ੍ਹ ਆਉਣਾ, ਮਗਰੋਂ ਬੇਈਮਾਨ ਦੁਸ਼ਮਣ ਦਾ ਧੋਖਾ ਕਰਕੇ ਚੜ੍ਹ ਆਉਣਾ ਇਨ੍ਹਾਂ ਸਾਰਿਆਂ ਕਾਰਨਾਂ ਨੇ ਪ੍ਰੀਵਾਰ ਨੂੰ ਵਿਛੋੜਨ ਦਾ ਕੰਮ ਕੀਤਾ। ਤਿੰਨ ਟੁਕੜਿਆਂ ਵਿੱਚ ਵੰਡਿਆ ਪਰਿਵਾਰ ਜਿਧਰ ਕੋਈ ਸਾਧਨ ਬਣਿਆ ਉਧਰ ਦੀ ਨਿਕਲ ਗਿਆ। ਆਪ ਗੁਰੂ ਗੋਬਿੰਦ ਸਿੰਘ ਜੀ, ਦੋ ਵੱਡੇ ਸਾਹਿਬਜ਼ਾਦੇ ਅਤੇ ਕੁਝ ਸਿੰਘਾਂ ਸਮੇਤ ਵਿਚਰਦਿਆਂ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਅੰਦਰ ਬੁੱਧੀ ਚੰਦ ਰਾਵਤ ਦੀ ਬੇਨਤੀ ਮੰਨ ਕੇ ਆ ਗਏ। ਇਥੇ ਪਹੁੰਚ ਕੇ ਸਿੰਘਾਂ ਨੇ ਪਹਿਲਾਂ ਤਾਂ ਗੱਜ ਕੇ ਫਤਹਿ ਗਜਾਈ, ਫਿਰ ਦੱਬ ਕੇ ਜੈਕਾਰਾ ਲਾਇਆ। ਇਸ ਫਤਹਿ ਅਤੇ ਜੈਕਾਰੇ ਨੇ ਮਾਨੋ ਭੁਚਾਲ ਲੈ ਆਂਦਾ ਹੋਵੇ। ਖਾਲਸਾ ਜੀ ਦੇ ਇਸ ਇਲਾਹੀ ਨਾਦ ਨਾਲ ਮਾਨੋਂ ਸਾਰੀ ਸ੍ਰਿਸ਼ਟੀ ਸੁੰਨ ਮੁੰਨ ਹੋ ਗਈ ਹੋਵੇ ਅਤੇ ਅਕਾਸ਼ ਅਹਿਲ ਹੋ ਗਿਆ ਹੋਵੇ। ਅਸਲ ਵਿਚ ਇਹ ਉਹੋ ਹੀ ਗੁਰੂ ਨਾਨਕ ਸਾਹਿਬ ਦੀ ਜੋਤਿ ਸੀ। ਉਦੋਂ ਵੀ ਬਗਦਾਦ ਦੇ ਲੋਕ ਪੱਥਰ ਮਾਰਨ ਲਈ ਉਮੱਡ ਪਏ ਸਨ ਪਰ ਬਾਬੇ ਦੇ ਜੈਕਾਰੇ ਨੇ ਸਮੁੱਚੀ ਨਗਰੀ ਸੁੰਨ ਮੁੰਨ ਕਰ ਦਿੱਤੀ ਸੀ ਭਾਵ ਹੈਰਾਨ ਹੋ ਗਏ ਸਨ ਅਤੇ ਉਸੇ ਜੋਤਿ ਨੇ ਦਸਵੇਂ ਜਾਮੇ ਅੰਦਰ ਫਿਰ ਜੋਸ਼ੀਲੇ ਜੈਕਾਰੇ ਲਾਏ। ਸਾਰਾ ਸੰਸਾਰ ਮਾਨੋ ਸੁੰਨ ਮੁੰਨ ਨਗਰੀ ਹੀ ਹੋ ਗਿਆ ਸੀ। ਅਲਾਹ ਯਾਰ ਖਾਂ ਜੋਗੀ ਦੀ ਕਲਮ ਦੇ ਸ਼ਬਦ ਹਨ :—

**ਜਬ ਕਿਲਾ ਮੇ ਜਾ ਉਤਰੀ ਥੀ ਸਤਿਗੁਰ ਕੀ ਸਵਾਰੀ॥**
**ਵਾਹਿਗੁਰੂ ਕੀ ਫਤਹਿ ਦਲੇਰੈਂ ਨੇ ਪੁਕਾਰੀ॥**
**ਵੁਹ ਹੁਮ ਹੁਮਾ ਸੇਰੋਂ ਕਾ ਵੁਹ ਅਵਾਜ਼ ਥੀ ਭਾਰੀ॥**
**ਥਰਗ ਗਿਆ ਚਮਕੌਰ ਹੁਆ ਜ਼ਲਾ ਜਲਾ ਭਾਰੀ॥**
**ਸਕਤੇ ਮੈਂ ਖੁਦਾਈ ਥੀ, ਤੋ ਹੈਰਤ ਮੈਂ ਜਹਾਂ ਥਾਂ॥**
**ਨਾਅਰਾ ਸੇ ਹੁਆ ਚਰਖ ਭੀ ਸਾਕਨ ਯਿਹ ਗੁਮਾਂ ਥਾਂ॥**

**(ਸ਼ੇਅਰ ਨੰਬਰ 7) (ਨਾਅਰਾ-ਭਾਵ-ਜੈਕਾਰਾ)**

ਪਿਛੋਂ ਮਿਲੀ ਸੂਹ (ਖਬਰ) ਅਨੁਸਾਰ ਜ਼ਾਲਮ ਵੀ ਪਿੱਛਾ ਕਰਦੇ ਹੋਏ ਇਥੇ ਆ ਕੇ ਮੁੜ ਘੇਰਾ ਪਾ ਬੈਠੇ। ਦੂਜੇ ਦਿਨ ਜੰਗ ਸ਼ੁਰੂ ਹੋਇਆ। ਇਥੇ ਹੀ ਗੁਰੂ ਕਲਗੀਧਰ ਜੀ ਦੇ ਦੋ ਵਡੇ ਸਾਹਿਬਜ਼ਾਦੇ ਸ਼ਹੀਦ ਹੋਏ। ਬਾਕੀ ਸਾਰੇ ਜੰਗ ਦਾ ਨਹੀਂ ਸਗੋਂ ਕੁਝ ਕੁ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਹੀ ਜ਼ਿਕਰ ਕਰਨਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਾਬਾ ਅਜੀਤ ਸਿੰਘ ਜੀ ਨੂੰ ਸਜਾ ਕੇ ਪਿਆਰ ਕਰਕੇ ਜੰਗ ਦੇ ਮੈਦਾਨ ਵਿੱਚ ਭੇਜਿਆ ਉਹ ਗੁਰੂ ਵੀ ਧੰਨ ਹੈ ਜਿਸ ਨੇ ਆਪਣੇ ਹੱਥੀਂ ਆਪਣੇ ਪੁੱਤਰ ਸ਼ਹਾਦਤ ਲਈ ਭੇਜੇ ਅਤੇ ਧੰਨ ਹਨ ਉਹ ਗੁਰਸਿੱਖ ਜਿਹੜੇ ਗੁਰੂ ਜੀ ਕੋਲ ਬੈਠੇ ਇਹ ਸਾਰਾ ਕੌਤਕ ਦੇਖ ਰਹੇ ਸਨ। ਬਾਬਾ ਅਜੀਤ ਸਿੰਘ ਜੀ ਨੇ ਅਨੇਕਾਂ ਨੂੰ ਆਪਣੀ ਕਿਰਪਾਨ ਨਾਲ ਪਾਰ ਬੁਲਾ ਕੇ ਆਖਿਰ ਆਪ ਵੀ ਸ਼ਹਾਦਤ ਦਾ ਜਾਮ ਪੀ ਗਏ। ਜਦੋਂ ਬਾਬਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ ਧਰਤੀ 'ਤੇ ਡਿੱਗੇ ਉਦੋਂ ਧਰਤੀ ਤਾਂ ਡੋਲ ਗਈ ਪਰ ਗੁਰੂ ਗੋਬਿੰਦ ਸਿੰਘ ਜੀ ਦਾ ਹਿਰਦਾ ਨਹੀਂ ਡੋਲਿਆ ਸਗੋਂ ਆਪਣੇ ਪੁੱਤਰ ਦੀ ਸ਼ਹਾਦਤ 'ਤੇ ਆ ਖੁਦ ਜੈਕਾਰਾ ਛੱਡਿਆ ਜਿਸ ਦਾ ਜਵਾਬ ਗੜ੍ਹੀ ਅੰਦਰ ਬੈਠੇ ਸਿੱਖਾਂ ਨੇ ਭਰੇ ਹੋਏ ਮਨ ਨਾਲ ਦਿੱਤਾ ਸੀ। ਦੂਜਾ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਨੂੰ ਵੀ ਪਿਆਰ ਨਾਲ ਤਿਆਰ ਕਰਕੇ ਭੇਜਿਆ। ਉਹ ਵੀ ਬਹਾਦਰੀ ਦੇ ਕਰਤਬ ਦਿਖਾਉਂਦਿਆਂ ਬਹਾਦਰੀ ਨਾਲ ਹੀ ਸ਼ਹਾਦਤ ਦਾ ਜਾਮ ਪੀ ਗਏ। ਭਰਾ ਭਰਾ ਨਾਲ ਤਾਂ ਮਿਲ ਗਿਆ ਸੀ ਪਰ ਗੁਰੂ ਗੋਬਿੰਦ ਸਿਘ ਜੀ ਦੀ ਗੋਦ ਖਾਲੀ ਕਰ ਗਿਆ ਸੀ ਤਾਂ ਕਿ ਇਹ ਪਿਆਰ ਅਤੇ ਨਿੱਘ ਭਰੀ ਗੋਦ ਖਾਲਸੇ ਨੂੰ ਦਿੱਤੀ ਜਾ ਸਕੇ। ਕਲਗੀ ਵਾਲੇ ਮਹਾਨ ਸਤਿਗੁਰੂ ਜੀ ਨੇ ਫਿਰ ਦੁਬਾਰਾ ਜੈਕਾਰਾ ਲਾ ਕੇ ਆਪਣੇ ਪੁੱਤਰਾਂ ਨੂੰ ਮਨੁੱਖਤਾ ਖਾਤਰ, ਖਾਲਸੇ ਦੀ ਖਾਤਰ ਸ਼ਹੀਦ ਕਰਾ ਕੇ ਖੁਸ਼ੀਆਂ ਮਨਾਈਆਂ ਸਨ।

ਇਥੇ ਫਿਰ ਦੁੱਖ ਨਾਲ ਹੀ ਕਲਮ ਲਿਖ ਰਹੀ ਹੈ ਕਿ ਕੁਝ ਇਕ ਸਾਡੇ ਅਵੇਸਲੇਪਣ ਕਾਰਨ ਤੇ ਕੁਝ ਸਿੱਖੀ ਵੀਚਾਰਧਾਰਾ ਦੇ ਕਾਤਲਾਂ ਦੇ ਕਾਰਨ ਅਸੀਂ ਆਪਣੇ ਵਿਰਸੇ ਨੂੰ ਉਜਾੜੀ ਜਾ ਰਹੇ ਹਾਂ। ਇਕ ਦੂਜੇ ਨੂੰ ਮਿਲਣ ਵੇਲੇ ਫਤਹਿ ਦਾ ਵਿਧਾਨ ਹੈ ਜਿਸ ਦਾ ਸਰੂਪ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ ਹੈ ਪਰ ਅਸੀਂ ਦੋਵੇਂ ਚੀਜਾਂ ਵਿਗਾੜ ਲਈਆਂ ਅੱਜਕੱਲ੍ਹ ਮਿਲਣ ਲੱਗਿਆਂ ਸਤਿ ਸ੍ਰੀ ਅਕਾਲ ਕਹਿ ਕੇ ਹੀ ਸਾਰ ਲੈਂਦੇ ਹਾਂ। ਜਦਕਿ ਸਤਿ ਸ੍ਰੀ ਅਕਾਲ ਜੈਕਾਰੇ ਦਾ ਅੰਗ ਹੈ। ਦੂਜਾ ਅੱਜ-ਕਲ ਇਕ ਪਿਕਚਰ ਨੇ ਇਹ ਸਾਡਾ ਖਾਲਸਾਈ ਬੋਲ ਵੀ ਵਿਗਾੜ ਦਿੱਤਾ। ਉਹ ਹੈ ਕਿ ਬੋਲੇ ਸੋ ਨਿਹਾਲ ਦੀ ਥਾਂ ਜੋ ਬੋਲੇ ਸੋ ਨਿਹਾਲ ਕਹਿਣ ਲੱਗ ਪਏ ਹਾਂ ਪਰ ਜੋ ਸ਼ਬਦ ਬਿਲਕੁਲ ਵੀ ਨਹੀਂ ਹੈ। ਸੁਚੇਤ ਹੋ ਕੇ ਆਪ ਆਪਣੀ ਵਿਰਾਸਤ ਸੰਭਾਲੀਏ ਅਤੇ ਦੂਜਿਆਂ ਨੂੰ ਤਾੜਨਾ ਕਰੀਏ। ਜੈਕਾਰਾ ਸਿੱਖੀ ਦੀ ਆਨ ਸ਼ਾਨ ਹੈ।

# ਜੋਗੀ

ਕਿਸੇ ਵਕਤ ਕਿਸੇ ਪਵਿੱਤਰ ਆਤਮਾ ਨੇ ਰੱਬੀ ਮਿਲਾਪ ਦੀ ਤਮੰਨਾ ਲੈ ਕੇ ਸਾਈਂ ਦੇ ਦਰ ਪੁਕਾਰ ਕੀਤੀ ਕਿ ਹੇ ਮਿਹਰਾਂ ਦੇ ਦਾਤੇ ਆਪਣੇ ਮਿਲਾਪ ਦੀ ਦਾਤ ਬਖਸ਼। ਸੱਚੇ ਦੇ ਦਰਬਾਰ ਅਰਦਾਸ ਕਬੂਲ ਹੋਈ, ਆਤਮਾ ਦਾ ਪ੍ਰਮਾਤਮਾ ਨਾਲ ਮਿਲਾਪ ਹੋ ਗਿਆ। ਇਸ ਸੰਜੋਗ ਵਿਚੋਂ ਹੀ ਸ਼ਾਇਦ ਜੋਗ ਸ਼ਬਦ ਨਿਕਲਿਆ ਹੋਵੇਗਾ। ਜੋਗ ਦਾ ਅਰਥ ਵੀ ਤੇ ਸੰਜੋਗ ਦਾ ਅਰਥ ਵੀ ਮਿਲਾਪ ਹੀ ਹੁੰਦਾ ਹੈ। ਇਸ ਮਿਲੇ ਹੋਏ ਪੁਰਖ ਨੂੰ ਜੋਗੀ ਕਿਹਾ ਜਾਣ ਲੱਗ ਪਿਆ ਭਾਵ ਰੱਬ ਨਾਲ ਮਿਲਿਆ ਹੋਇਆ ਪੁਰਖ। ਪਹਿਲਾਂ ਪਹਿਲ ਇਹ ਜੋਗੀ ਵੀ ਸੁਖਮਨੀ ਸਾਹਿਬ ਜੀ ਦੇ ਬ੍ਰਹਮ ਗਿਆਨੀ, ਸੰਤ, ਸਾਧ ਜਾਂ ਪੂਰਨ ਪੁਰਖ ਵਰਗਾ ਹੀ ਹੋਵੇਗਾ। ਸਮੇਂ ਦੀ ਚਾਲ ਬਹੁਤ ਤਬਦੀਲੀਆਂ ਕਰ ਦਿੰਦੀ ਹੈ। ਇਸ ਕਰਕੇ ਜੋਗੀ ਲੋਕਾਂ ਵਿਚ ਵੀ ਕੁਝ ਕੁ ਨਿਰਾ ਦਿਖਾਵੇ ਦਾ ਧਰਮ ਕਮਾਉਣ ਵਾਲੇ ਲੋਕ ਸ਼ਾਮਿਲ ਹੋ ਗਏ। ਹਉਮੈ ਇਕ ਐਸੀ ਬਿਮਾਰੀ ਹੈ ਜਿਸ ਦੇ ਮੂਲ ਅੰਸ਼ ਸਭ ਦੇ ਅੰਦਰ ਮੌਜੂਦ ਹਨ, ਬਸ ਸਮਾਂ ਪਾ ਕੇ ਜੀਵ ਨੂੰ ਆਪਣੀ ਗ੍ਰਿਫਤ ਵਿਚ ਕਰ ਲੈਂਦੇ ਹਨ। ਜੋਗੀ ਲੋਕ ਔਖੇ ਢੰਗ ਦਾ ਧਰਮ ਕਮਾਉਂਦੇ ਸਨ ਜਿਸ ਕਰਕੇ ਸੰਸਾਰ ਦੇ ਲੋਕਾਂ ਦੀ ਸ਼ੋਭਾ ਦਾ ਪਾਤਰ ਬਣ ਗਏ। ਇਸ ਸ਼ੋਭਾ ਨਾਲ ਹੋਰ ਚੰਗਾ ਬਣਨ ਦੀ ਥਾਂ ਸਗੋਂ ਰਿਧੀਆਂ ਸਿੱਧੀਆਂ ਦਾ ਸਹਾਰਾ ਲੈ ਕੇ ਲੋਕਾਂ ਤੇ ਹੋਰ ਪ੍ਰਭਾਵਿਤ ਹੋਣ ਲਈ ਧਰਮ ਤੋਂ ਅਧਰਮ ਦੇ ਰਾਹ 'ਤੇ ਤੁਰ ਪਏ। ਉਹ ਸੱਚੇ ਪ੍ਰਭੂ ਮਿਲਾਪ ਦੀ ਅਵਸਥਾ ਵਾਲੀ ਜੋਗ ਸਾਧਨਾ ਕੇਵਲ ਦਿਖਾਵੇ ਦਾ ਅੰਗ ਬਣਕੇ ਰਹਿ ਗਈ। ਅਜਿਹੇ ਲੋਕ ਇਕ ਆਪਣੀ ਹੀ ਕਿਸਮ ਦਾ ਇਕੱਠ ਕਰਕੇ ਬਾਹਰ ਜੰਗਲਾਂ ਜਾਂ ਪਹਾੜਾਂ ਵਿਚ ਰਹਿਣ ਲੱਗ ਪਏ। ਰਿਧੀਆਂ ਸਿਧੀਆਂ ਨਾਲ ਆਪ ਹੀ ਕੁਰਾਹੇ ਪਏ ਹੋਣ ਕਰਕੇ ਲੋਕਾਂ ਦਾ ਭਲਾ ਕਰਨ ਦੀ ਥਾਂ ਸਗੋਂ ਉਨ੍ਹਾਂ ਨੂੰ ਵਰ ਸਰਾਪ ਆਦਿਕ ਸ਼ਬਦਾਂ ਨਾਲ ਡਰਾਉਣ ਲੱਗ ਪਏ। ਇਨ੍ਹਾਂ ਕਾਰਨਾਂ ਨੇ ਜੋਗੀ ਨੂੰ ਮਨੁੱਖਤਾ ਦਾ ਦਰਦੀ ਜਾਂ ਭਲਾ ਕਰਨ ਵਾਲਾ ਬਣਾਉਣ ਦੀ ਥਾਂ ਸਗੋਂ ਮਨੁੱਖਤਾ ਦਾ ਲੁਟੇਰਾ ਬਣਾ ਕੇ ਰੱਖ ਦਿੱਤਾ।

ਗੁਰੂ ਨਾਨਕ ਸਾਹਿਬ ਜੀ ਲੁੱਟੀ ਜਾਂਦੀ ਮਨੁੱਖਤਾ ਦੀ ਅਰਦਾਸ ਪ੍ਰਵਾਨ ਹੋਣ ਕਰਕੇ ਹੀ ਜਗਤ ਗੁਰ ਸੁਆਮੀ ਬਣ ਕੇ ਆਏ ਸਨ। ਅਸੀਂ ਕਈ ਵਾਰੀ ਸੱਜਣ ਜੀ ਜਿਹੜੇ ਪਹਿਲਾਂ ਠੱਗ ਸਨ ਜਾਂ ਭਾਈ ਕੌਡਾ ਜੀ ਦੀ ਗੱਲ ਹੀ ਕਰਦੇ ਹਾਂ ਪਰ ਹਕੀਕਤ ਹੈ ਕਿ ਅਜਿਹੇ ਜੋਗੀ ਵੀ ਸੱਜਣ ਠੱਗ ਦਾ ਹੀ ਦੂਜਾ ਰੂਪ ਸਨ। ਸੱਜਣ ਠੱਗ ਵੀ ਧਰਮ ਦਾ ਆਸਰਾ ਲੈ ਕੇ ਲੋਕਾਂ ਨੂੰ ਲੁੱਟਦਾ ਸੀ ਅਤੇ ਅਜਿਹੇ ਜੋਗੀ ਵੀ

ਧਰਮ ਦਾ ਹੀ ਆਸਰਾ ਲੈ ਕੇ ਲੋਕਾਂ ਨੂੰ ਲੁੱਟਦੇ ਸਨ। ਮਨੁੱਖਤਾ ਦੇ ਪ੍ਰਮੁਖ ਲੁਟੇਰਿਆਂ ਵਿਚ ਇਨ੍ਹਾਂ ਦਾ ਨਾਮ ਸ਼ਾਮਿਲ ਸੀ। ਗੁਰਵਾਕ ਹੈ :

**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥ (ਪੰਨਾ 662)**

ਅਜਿਹੇ ਜੋਗੀ ਕੇਵਲ ਤੇ ਕੇਵਲ ਜੀਵਨ ਬਰਬਾਦ ਕਰ ਰਹੇ ਸਨ। ਗੁਰੂ ਨਾਨਕ ਸਾਹਿਬ ਜੀ ਨੇ ਇਨ੍ਹਾਂ ਅੰਦਰੋਂ ਸੱਚੇ ਜੋਗੀ ਪ੍ਰਗਟ ਕਰਨ ਲਈ ਹੀ ਤਿੰਨ ਵਾਰੀ ਵੀਚਾਰਾਂ ਕੀਤੀਆਂ ਜਿਨ੍ਹਾਂ ਦਾ ਸਾਰ ਸਿਧ ਗੋਸ਼ਟਿ ਅੰਦਰ ਅੰਕਿਤ ਹੈ। ਗੁਰਮਤਿ ਅਸਲ ਵਿਚ ਕਿਸੇ ਵੀ ਧਰਮ ਦਾ ਵਿਰੋਧ ਨਹੀਂ ਕਰਦੀ ਸਗੋਂ ਉਸ ਵਿਚ ਆਈਆਂ ਕਮਜ਼ੋਰੀਆਂ ਤੋਂ ਵਾਕਿਫ ਕਰਵਾਉਂਦੀ ਹੈ। ਇਸ ਕਰਕੇ ਸਾਹਿਬ ਜੀ ਜੋਗੀ ਦਾ ਵਿਰੋਧ ਨਹੀਂ ਕਰਦੇ ਸਗੋਂ ਜੋਗੀ ਵਿਚਲੀਆਂ ਕਮਜ਼ੋਰੀਆਂ ਦਾ ਵਿਰੋਧ ਹੈ। ਸੱਚੇ ਜੋਗੀ ਲਈ ਤਾਂ ਬਹੁਤ ਹੀ ਅਦਬ ਸਤਿਕਾਰ ਵਾਲੇ ਬਚਨ ਹਨ :—

**ਨਿਰਭਉ ਜੋਗੀ ਨਿਰੰਜਨੁ ਧਿਆਵੈ॥**
**ਅਨਦਿਨੁ ਜਾਗੈ ਸਚਿ ਲਿਵ ਲਾਵੈ॥**
**ਸੋ ਜੋਗੀ ਮੇਰੈ ਮਨਿ ਭਾਵੈ॥ (223)**

ਅਸਲੀ ਜੋਗੀ ਉਹੋ ਹੀ ਹੈ ਜਿਸ ਕੋਲ ਪ੍ਰਮਾਤਮਾ ਦੇ ਮਿਲਾਪ ਦੀ ਜੁਗਤਿ ਹੈ ਕਿਉਂਕਿ ਜੁਗਤਿ ਨਾਲ ਜੋਗੀ ਆਪਣੇ ਹੰਕਾਰ ਦਾ ਨਹੀਂ ਸਗੋਂ ਰੱਬ ਦਾ ਦੀਦਾਰ ਕਰਨ ਵਾਲਾ ਬਣ ਜਾਂਦਾ ਹੈ। ਗੁਰ ਕਿਰਪਾ ਨਾਲ ਹਰ ਪਾਸੇ ਰੱਬੀ ਜੋਤਿ ਦੇ ਦੀਦਾਰਾਂ ਦਾ ਅਨੰਦ ਮਾਣਦਾ ਹੈ।

**ਸੋ ਜੋਗੀ ਜੋ ਜੁਗਤਿ ਪਛਾਣੈ॥**
**ਗੁਰ ਪਰਸਾਦੀ ਏਕੋ ਜਾਣੈ॥ (662)**

ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਐਸੇ ਪੁਰਖ ਨੂੰ ਚੰਗਾ ਜੋਗੀ ਸਮਝਦੇ ਹਨ ਜਿਸ ਦੇ ਜੀਵਨ ਅੰਦਰ ਛੇ ਨਿਸ਼ਾਨੀਆਂ ਹੁੰਦੀਆਂ ਹਨ। ਸਭ ਤੋਂ ਪਹਿਲੀ ਕਿ ਉਹ ਕਿਸੇ ਦੀ ਨਿੰਦਾ ਨਾ ਕਰਦਾ ਹੋਵੇ। ਦੂਜੀ ਉਹ ਆਪਣੀ ਉਸਤਤਿ ਦਾ ਭੁੱਖਾ ਨਾ ਹੋਵੇ। ਤੀਜੀ ਨਿਸ਼ਾਨੀ ਹੈ ਕਿ ਉਸ ਅੰਦਰ ਇਹੋ ਜਿਹੀ ਅਵਸਥਾ ਹੋਵੇ ਜਿਹੜੀ ਆਮ ਸੰਸਾਰੀਆਂ ਵਾਂਗੂੰ ਕੀਮਤੀ ਧਾਤਾਂ ਮਗਰ ਨਾ ਦੌੜਦੀ ਹੋਵੇ ਭਾਵ ਸੋਨਾ ਮਿਟੀ ਭਾਸਦਾ ਹੋਵੇ। ਲੋਹੇ ਨੂੰ ਦੁਰਕਾਰਨ ਵਾਲਾ ਨਾ ਹੋਵੇ। ਭਾਵ ਕਿਸੇ ਅਮੀਰ ਦੀਆਂ ਤਲੀਆਂ ਚਟਣ ਵਾਲਾ ਅਤੇ ਗਰੀਬਾਂ ਨੂੰ ਦੁਰਕਾਰਨ ਵਾਲਾ ਨਾ ਹੋਵੇ। ਲੋਹੇ ਨੂੰ ਭਾਵ ਗਰੀਬ ਨੂੰ ਬਰਾਬਰ ਸਤਿਕਾਰ ਦੇਣਾ ਇਹ ਚੌਥੀ ਨਿਸ਼ਾਨੀ ਹੈ। ਪੰਜਵੀਂ ਨਿਸ਼ਾਨੀ ਹੈ ਕਿ ਦੁਨੀਆਂ ਦੀਆਂ ਖੁਸ਼ੀਆਂ ਅੰਦਰ ਜ਼ਿੰਦਗੀ ਦੇ ਮਕਸਦ ਨੂੰ ਭੁੱਲ ਕੇ ਮਸਤਾਨਾ ਹੋਣ ਵਾਲਾ ਨਾ ਹੋਵੇ ਖੁਸ਼ੀ ਵੀ ਸਹਜ ਵਿਚ ਹੀ ਮਨਾਵੇ। ਛੇਵੀਂ

ਨਿਸ਼ਾਨੀ ਹੈ ਕਿ ਸੋਗ ਦੀਆਂ ਘੜੀਆਂ ਅੰਦਰ ਉਦਾਸ ਹੋਣ ਦੀ ਥਾਂ ਰੱਬੀ ਭਾਣਾ ਸਮਝ ਕੇ ਜੀਵਨ ਦੇ ਖੇੜੇ ਨੂੰ ਬਰਬਾਦ ਨਾ ਹੋਣ ਦੇਵੇ। ਉਹ ਅਸਲ ਵਿਚ ਜੋਗੀ ਹੈ।

**ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥**
**ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥ (685)**

ਧੰਨ ਗੁਰੂ ਅਰਜਨ ਸਾਹਿਬ ਜੀ ਦੇ ਸੁੱਚੇ ਜੋਗੀ ਲਈ ਕਿੰਨੇ ਪਿਆਰੇ ਅਤੇ ਸਤਿਕਾਰੇ ਸ਼ਬਦ ਹਨ ਕਿ ਜਿਸ ਜੋਗੀ ਨੇ ਉਸ ਆਤਮਿਕ ਅਵਸਥਾ ਵਿਚ ਆਪਣਾ ਆਸਣ ਬਣਾ ਲਿਆ ਹੈ ਜਿਥੇ ਦੁਨੀਆਂ ਦਾ ਕੋਈ ਡਰ ਪੋਹ ਨਹੀਂ ਸਕਦਾ। ਉਥੇ ਅਜਿਹੇ ਆਸਣ 'ਤੇ ਬੈਠ ਕੇ ਆਪਣੀ ਕਿਸੇ ਸਿੰਙੀ ਆਦਿਕ ਨੂੰ ਵਜਾਉਣ ਦੀ ਲੋੜ ਨਹੀਂ ਸਗੋਂ ਅਜਿਹਾ ਜੋਗੀ ਰੱਬੀ ਸਿਫਤ ਸਲਾਹ ਦੀ ਇਕ ਰਸ ਸਿੰਙੀ ਵਜਾਉਂਦਾ ਹੈ। ਜੋਗੀ ਲੋਕ ਜਦੋਂ ਕਦੇ ਕਿਸੇ ਨਗਰ ਆਦਿਕ ਵਿਚ ਕਿਸੇ ਲੋੜ ਦੀ ਪੂਰਤੀ ਲਈ ਜਾਂਦੇ ਸਨ ਤਾਂ ਉਨ੍ਹਾਂ ਦਾ ਅਜੀਬ ਜਿਹਾ ਬਾਣਾ ਦੇਖ ਕੇ ਅਕਸਰ ਪਿੰਡਾਂ ਦੇ ਕੁੱਤੇ ਉਨ੍ਹਾਂ ਮਗਰ ਪੈ ਜਾਂਦੇ ਸਨ ਜਿਸ ਕਰਕੇ ਜੋਗੀ ਲੋਕ ਆਪਣੇ ਕੋਲ ਇਕ ਡੰਡਾ ਰੱਖਦੇ ਸਨ ਪਰ ਸਾਹਿਬ ਜੀ ਆਖਦੇ ਹਨ ਕਿ ਜਿਸ ਜੋਗੀ ਨੇ ਵਿਕਾਰਾਂ ਰੂਪ ਕੁੱਤੇ ਰੋਕਣ ਲਈ ਆਪਣੇ ਕੋਲ ਵੀਚਾਰ ਰੂਪ ਡੰਡਾ ਰੱਖਿਆ ਹੋਇਆ ਹੈ। ਰੱਬੀ ਨਾਮ ਦੀ ਜੁਗਤਿ ਹੀ ਉਸ ਦੇ ਮਨ ਨੂੰ ਚੰਗੀ ਲੱਗਦੀ ਹੋਵੇ। ਅਜਿਹਾ ਜੋਗੀ ਆਪ ਤਾਂ ਮਾਇਕੀ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਉਹ ਤਾਂ ਸਗੋਂ ਜਿਨ੍ਹਾਂ ਲੋਕਾਂ ਨੂੰ ਮਿਲਦਾ ਹੈ ਉਨ੍ਹਾਂ ਨੂੰ ਵੀ ਰੱਬੀ ਉਪਦੇਸ਼ ਜੋੜ ਕੇ ਬੰਧਨ ਮੁਕਤ ਕਰ ਦਿੰਦਾ ਹੈ। ਅਜਿਹਾ ਜੋਗੀ ਵਡਭਾਗੀ ਜਨਾ ਨੂੰ ਮਿਲਦਾ ਹੈ। ਸਾਹਿਬ ਜੀ ਆਖਦੇ ਹਨ ਕਿ ਮੈਂ ਅਜਿਹੇ ਪ੍ਰਮੇਸ਼ਰ ਰੂਪ ਹੋਏ ਜੋਗੀ ਦੀ ਸੇਵਾ ਕਰਾਂ ਉਥੇ ਹੀ ਬੱਸ ਨਹੀਂ ਮੈਂ ਅਜਿਹੇ ਜੋਗੀ ਦੇ ਪੈਰ ਚੱਟਦਾ ਹਾਂ ਭਾਵ ਚਰਨ ਪਰਸਦਾ ਹਾਂ।

**ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ॥**
**ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ॥**
**ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ॥**
**ਸੇਵ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ॥ (208)**

ਪਾਤੰਜਲਿ ਕੇ ਜੋਗ ਸਾਸਤ੍ਰ ਲਿਖਿਆ ਗਿਆ ਹੈ। ਉਸ ਵਿਚ ਯੋਗ ਦੀ ਪ੍ਰੀਭਾਸ਼ਾ ਹੈ ਕਿ ਚਿਤ ਬਿਰਤੀਆਂ ਨੂੰ ਰੋਕ ਕੇ ਰੱਖਣਾ। ਜੋਗ ਅੰਦਰ ਅੱਠ ਤਰ੍ਹਾਂ ਦੇ ਅੰਗ ਮੰਨੇ ਜਾਂਦੇ ਹਨ ਜਿਨ੍ਹਾਂ ਨੂੰ ਅਸ਼ਟਾਂਗ ਕਿਹਾ ਜਾਂਦਾ ਹੈ। ਇਹ ਅੱਠ ਅੰਗ ਹਨ। ਯਹਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਗਿਆਨ ਸਮਾਧਿ। ਯੋਗ ਦੀਆਂ ਵੀ ਵਿਦਵਾਨਾਂ ਦੇ ਦੋ ਕਿਸਮਾਂ ਬਣਾਈਆਂ ਹਨ ਇਕ ਹਠ ਜੋਗ ਗੋਰਖ ਨਾਲ ਵਾਲਾ ਦੂਜਾ ਸਹਜ ਜੋਗ ਇਸੇ ਪਾਤੰਜਲੀ ਵਾਲਾ। ਹਠ ਜੋਗ ਗੋਰਖ ਨਾਥ ਵਾਲੇ ਜੋਗ ਦੇ ਜੋਗੀ ਹਠੀ ਹੋਣ ਕਰਕੇ ਹੰਕਾਰੀ ਵੀ ਬਹੁਤੇ ਸਨ।

ਇਨ੍ਹਾਂ ਨੇ ਹੀ ਗੁਰੂ ਨਾਨਕ ਸਾਹਿਬ ਜੀ ਨਾਲ ਵਾਰ ਵਾਰ ਚਰਚਾ ਕੀਤੀ ਸੀ। ਹਾਲਾਂਕਿ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਉਨ੍ਹਾਂ ਨੇ ਆਪਣੇ ਆਪ ਨੂੰ ਸਵੀਕਾਰ ਕਰ ਲਿਆ ਸੀ ਕਿ ਅਸੀਂ ਤੁਹਾਡੇ ਮੁਕਾਬਲੇ ਅਧੂਰੇ ਹਾਂ। ਪਰ ਫਿਰ ਵੀ ਉਹ ਸੁਧਾਰਵਾਦੀ ਨਹੀਂ ਬਣੇ ਸਨ। ਛੇਵੇਂ ਪਾਤਿਸ਼ਾਹ ਜੀ ਦੇ ਵੇਲੇ ਵਰਤੀ ਘਟਨਾ ਉਨ੍ਹਾਂ ਦੀ ਬਿਮਾਰ ਮਾਨਸਿਕਤਾ ਦਾ ਵਿਸ਼ਲੇਸ਼ਣ ਕਰਦੀ ਹੈ। ਭਾਈ ਹਰਦੱਤ ਅਤੇ ਮਾਤਾ ਪ੍ਰਭਾ ਜੀ ਦੇ ਘਰ ਜਨਮੇ ਸ੍ਰੀਨਗਰ ਨਿਵਾਸੀ ਭਾਈ ਅਲਮਸਤ ਜੀ ਗੁਰਮਤਿ ਦਾ ਪ੍ਰਚਾਰ ਕਰਨ ਅਤੇ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਪਵਿੱਤਰ ਅਸਥਾਨ ਸ੍ਰੀ ਨਾਨਕ ਮਤਾ ਸਾਹਿਬ ਦੇ ਸੇਵਾ ਸੰਭਾਲ ਲਈ ਉਥੇ ਜਾ ਕੇ ਸੇਵਾ ਕਰਨ ਲੱਗ ਪਏ। ਇਕ ਦਿਨ ਇਥੇ ਇਲਾਕੇ ਅੰਦਰ ਬਾਕੀ ਜੋਗੀਆਂ ਦਾ ਇਕ ਟੋਲਾ ਭਾਈ ਅਲਮਸਤ ਜੀ ਕੋਲ ਆ ਕੇ ਪ੍ਰੇਸ਼ਾਨ ਕਰ ਲੱਗ ਪਿਆ। ਜੋਗੀ ਕਿਹਾ ਕਰਦੇ ਸਨ ਕਿ ਨਾ ਤਾਂ ਗੁਰੂ ਨਾਨਕ ਜੀ ਰਹੇ ਹਨ ਅਤੇ ਨਾ ਹੀ ਇਹ ਥਾਂ ਰਹੇਗੀ। ਜੋਗੀਆਂ ਨੂੰ ਗੋਰਖ ਮਤੇ ਤੋਂ ਨਾਨਕ ਮਤਾ ਪ੍ਰਚਲਿਤ ਹੋ ਜਾਣ ਦਾ ਨਾ ਸਹਾਰਿਆ ਜਾਣ ਵਾਲਾ ਦੁੱਖ ਲੱਗ ਰਿਹਾ ਸੀ।

**ਪ੍ਰਥਮ ਹਮਾਰੇ ਗੁਰੁ ਕੋ ਥਾਨਾ॥**
**ਗੋਰਖ ਮਤਾ ਨਾਮ ਸਭ ਜਾਨਾ॥ 12 ॥ (ਕਵੀ ਸੰਤੋਖ ਸਿੰਘ)**

**ਗੁਰ ਕੋ ਨਾਮ ਅਲੋਪ ਹੋਇ ਗਯੋ॥**
**ਨਾਨਕ ਮਤਾ ਨਾਮ ਬਿਦਤਯੋ॥ (ਰਾਸਿ-5 ਅੰਸ਼ੂ-34)**

ਭਾਈ ਅਲਮਸਤ ਜੀ ਨੇ ਧੀਰਜ ਨਾਲ ਕਿਹਾ ਕਿ ਗੁਰੂ ਨਾਨਕ ਸਾਹਿਬ ਸਰੀਰ ਕਰਕੇ ਗੁਰੂ ਨਹੀਂ ਸਗੋਂ ਜੋਤਿ ਕਰਕੇ ਗੁਰੂ ਜੀ ਹਨ ਅਤੇ ਇਹ ਜੋਤਿ ਛੇਵੇਂ ਜਾਮੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਰੂਪ ਵਿੱਚ ਅੱਜ ਵੀ ਬਿਰਾਜਮਾਨ ਹੈ। ਰਹੀ ਗੱਲ ਥਾਂ ਦੀ ਇਥੇ ਪਿੱਪਲ ਗੁਰੂ ਨਾਨਕ ਸਾਹਿਬ ਜੀ ਦੀ ਜਿੱਤ ਦੀ ਨਿਸ਼ਾਨੀ ਹੈ ਜਿਥੇ ਗੁਰੂ ਨਾਨਕ ਸਾਹਿਬ ਜੀ ਬਿਰਾਜੇ ਸਨ। ਜੋਗੀ ਨੇ ਖੁੰਦਕ ਖਾ ਕੇ ਪਿੱਪਲ ਹੀ ਅੱਗ ਲਾ ਕੇ ਸਾੜ ਦਿੱਤਾ ਅਤੇ ਭਾਈ ਅਲਮਸਤ ਜੀ ਨਾਲ ਵੀ ਵਾਧ ਘਾਟ ਕੀਤੀ। ਇਸ ਘਟਨਾ ਦਾ ਪਤਾ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਲੱਗਾ ਤਾਂ ਸਾਹਿਬ ਜੀ ਆਪ ਹਾਜ਼ਰ ਹੋਏ। ਪਿੱਪਲ ਦੀ ਹੀ ਸੇਵਾ ਸੰਭਾਲ ਨਹੀਂ ਕੀਤੀ ਸਗੋਂ ਭਾਈ ਅਲਮਸਤ ਜੀ ਨੂੰ ਵੀ ਅਡੋਲ ਰਹਿਣ ਲਈ ਬਖਸ਼ਿਸ਼ ਦਾ ਥਾਪੜਾ ਦਿੱਤਾ। ਜੋਗੀਆਂ ਦੇ ਹੰਕਾਰ ਨੇ ਫਿਰ ਦੁਬਾਰਾ ਹੋਛਾ ਪਣ ਕੀਤਾ। ਕਈ ਤਰ੍ਹਾਂ ਦੀਆਂ ਰਿਧੀਆਂ ਸਿਧੀਆਂ ਨਾਲ ਪ੍ਰਭਾਵ ਪਾਉਣਾ ਚਾਹਿਆ ਪਰ ਸਭ ਕੁਝ ਬੇਅਰਥ ਹੀ ਰਿਹਾ ਸਗੋਂ ਜੋਗੀਆਂ ਨੇ ਆਪਣੇ ਮੁਖੀਏ ਕੋਲੋਂ ਝਿੜਕਾਂ ਖਾਧੀਆਂ। ਆਪਣੀ ਕੀਤੀ ਦਾ ਫਲ ਪਛਤਾਵੇ ਦੇ ਰੂਪ ਵਿਚ ਪ੍ਰਾਪਤ ਕਰ ਲਿਆ।

**ਜਰੇ ਜਾਹਿ ਤਨ ਜਤਨ ਕਰੰਤੇ॥**
**ਚਲੇ ਪਲਾਇ ਰਿਦੇ ਪਛੁਤੰਤੇ॥ 52 ॥ (ਰਾਸਿ-5-ਅੰਸ਼ੂ 34)**

ਅਜਿਹੇ ਹੋਛੇ ਜਿਹੇ ਕਰਮ ਕਰਕੇ ਹੰਕਾਰ ਵਧਾਉਣ ਨਾਲੋਂ ਤਾਂ ਕਿਧਰੇ ਜ਼ਿਆਦਾ ਉਤਮ ਉਹ ਗੁਰਸਿਖ ਜੋਗੀ ਹਨ ਜਿਹੜੇ ਘਰ ਬਾਰ ਤਿਆਗਣ ਦੀ ਥਾਂ ਮਾਇਆ ਅੰਦਰ ਹੀ ਉਦਾਸ ਰਹਿੰਦੇ ਹਨ। ਗੁਰਮੰਤਰ ਦੀਆਂ ਮੁੰਦਰਾਂ ਪਾ ਕੇ ਗੁਰਮੁਖਾਂ ਦੇ ਚਰਨਾਂ ਦੀ ਧੂੜ ਦੀ ਵਿਭੂਤੀ ਬਣਾਉਂਦੇ ਹਨ। ਖਿਮਾਂ ਦੀ ਖਿੰਥਾ, ਪ੍ਰੇਮ ਰੂਪ ਭਾਂਡਾ, ਸ਼ਬਦ ਸੁਰਤਿ ਦੇ ਮਿਲਾਪ ਦੀ ਸਿੰਙੀ ਤੇ ਗੁਰੂ ਜੀ ਦਾ ਧਿਆਨ ਹੀ ਡੰਡਾ ਹੈ। ਪਹਾੜਾਂ ਦੀਆਂ ਗੁਫਾਵਾਂ ਦੀ ਥਾਂ ਸਗੋਂ ਸਾਧ ਸੰਗਤਿ ਨੂੰ ਹੀ ਗੁਫਾ ਸਮਝਦੇ ਹਨ। ਹਉਮੈ ਦੇ ਰੋਗ ਤੋਂ ਨਿਵਰਤੀ ਹਾਸਿਲ ਕਰਕੇ ਸੰਜੋਗ ਵਿਯੋਗ ਤੋ ਵੀ ਅੱਗੇ ਮਿਲਾਪ ਦੀ ਅਵਸਥਾ ਹਾਸਿਲ ਕਰ ਲੈਂਦੇ ਹਨ। ਸਾਧ ਸੰਗਤਿ ਵਿਚ ਜੁੜ ਕੇ ਗੁਰਮਤਿ ਦਰਸਾਇਆ ਜੀਵਨ ਗੁਜ਼ਾਰ ਕੇ ਰੱਬੀ ਸ਼ਾਬਾਸ਼ ਦੇ ਪਾਤਰ ਬਣ ਜਾਂਦੇ ਹਨ।

**ਗੁਰ ਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ॥**
**ਕੰਨੀਂ ਮੁੰਦਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ॥**
**ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ॥**
**ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰਦਾਸੀ॥**
**ਸਾਧ ਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ॥**
**ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ॥**
**ਸਾਧ ਸੰਗਤਿ ਗੁਰਮਤਿ ਸਾਬਾਸੀ॥ ੧੫॥ (ਵਾਰ 29, ਪਉੜੀ 15)**

ਗੁਰਸਿੱਖ ਵੀ ਇਕ ਸੱਚਾ ਅਤੇ ਨੇਕ ਜੋਗੀ ਹੀ ਹੈ। ਘਰ ਗ੍ਰਹਿਸਥੀ ਵਿਚ ਰਹਿ ਕੇ ਮਾਤਾ ਪਿਤਾ ਦੀ ਸੇਵਾ ਕਰਕੇ ਆਪਣੇ ਪਰਿਵਾਰਕ ਵਾਧੇ ਨਾਲ ਸਮਾਜ ਨੂੰ ਇਕ ਵੱਡਮੁੱਲੀ ਦਾਤ ਦੇਣ ਦੇ ਬਰਾਬਰ ਹੈ। ਅਜਿਹਾ ਜੋਗੀ ਚੰਗੇ ਬੱਚੇ ਪੜਾ ਲਿਖਾ ਕੇ ਸਮਾਜ ਨੂੰ ਦੇਣ ਦਿੰਦਾ ਹੈ। ਜਿੰਨੀ ਵੀ ਸਮਾਜਿਕ ਜਾਂ ਹੋਰ ਸਾਇੰਸ ਆਦਿਕ ਦੀ ਤਰੱਕੀ ਵੇਖਦੇ ਹਾਂ ਇਹ ਅਜਿਹੇ ਜੋਗੀਆਂ ਦੀ ਹੀ ਦੇਣ ਹੈ। ਇਸ ਨਾਲ ਹੀ ਸਮਾਜ ਨਿਰੋਆ ਨਿਗਰ ਬਣਦਾ ਹੈ। ਸ਼ਾਇਦ ਅਜਿਹੇ ਗ੍ਰਹਿਸਥੀ ਜੋਗੀ ਲਈ ਛੱਜੂ ਜੀ ਦਾ ਬਚਨ ਢੁਕਦਾ ਹੈ ਕਿ—

**ਜੋ ਸੁਖ ਛੱਜੂ ਦੇ ਚੁਬਾਰੇ॥ ਨਾ ਉਹ ਬਲਖ ਨ ਬੁਖਾਰੇ॥**

# ਜੋਤਿ

ਜਗਤ ਖਾਕ ਅਤੇ ਨੂਰ ਦਾ ਪਸਾਰਾ ਹੈ। ਇਸ ਵਿਚੋਂ ਖਾਕ ਭਾਵ ਮਿਟੀ ਭੱਜਦੀ ਟੁੱਟਦੀ ਰਹਿੰਦੀ ਹੈ। ਸਰੀਰ ਬਿਨਸਦੇ ਰਹਿੰਦੇ ਹਨ। ਰੱਬ ਦਾ ਨੂਰ ਸਦੀਵੀ ਹੈ। ਇਸੇ ਹੀ ਨੂਰ ਨੂੰ ਕਈ ਥਾਵਾਂ 'ਤੇ ਸਤਿਗੁਰੂ ਜੀ ਨੇ ਜੋਤਿ ਕਹਿ ਕੇ ਪ੍ਰਗਟ ਕੀਤਾ ਹੋਇਆ ਹੈ। ਗੁਰਮਤਿ ਦੀ ਘਾਟ ਦੇ ਕਾਰਨ ਬੰਦਾ ਜਿੰਨਾ ਖਾਕ ਦੇ ਪ੍ਰਤੀ ਸੁਚੇਤ ਹੈ ਓਨਾ ਹੀ ਜੋਤਿ ਦੇ ਪ੍ਰਤੀ ਅਵੇਸਲਾ ਹੈ। ਜਦਕਿ ਸਰੀਰ ਦੇ ਮੁੱਕਣ ਨਾਲ ਸੰਪੂਰਨਤਾ ਨਹੀਂ ਸਗੋਂ ਜੋਤੀ ਵਿੱਚ ਜੋਤਿ ਦਾ ਰਲ ਜਾਣਾ ਹੀ ਸੰਪੂਰਨਤਾ ਹੁੰਦੀ ਹੈ।

**ਸੂਰਜ ਕਿਰਣਿ ਮਿਲੇ ਜਲ ਕਾ ਜਲ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ॥ (846)**

ਮਨੁੱਖ ਨੇ ਹਮੇਸ਼ਾਂ ਹੀ ਸਰੀਰ ਦੀ ਸੁੰਦਰਤਾ, ਸਰੀਰ ਦਾ ਅਰਾਮ, ਸਰੀਰ ਦਾ ਖਾਣਾ ਪਹਿਨਣਾ, ਸ਼ਰੀਰਕ ਰਿਸ਼ਤੇ ਬੱਸ ਇਨ੍ਹਾਂ ਨੂੰ ਹੀ ਖਾਸ ਅਹਿਮੀਅਤ ਦਿੱਤੀ ਹੈ। ਮਨੁੱਖ ਅਸਲ ਵਿਚ ਜੋਤਿ ਰੂਪ ਹੋਣ ਵਾਸਤੇ ਹੀ ਜਗਤ ਵਿੱਚ ਆਇਆ ਹੈ। ਸਤਿਗੁਰੂ ਜੀ ਦੀ ਪਵਿੱਤਰ ਬਾਣੀ ਸਾਨੂੰ ਵਾਰ ਵਾਰ ਪ੍ਰੇਰਿਤ ਕਰਦੀ ਹੈ ਕਿ—

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ (441)**

ਇਸ ਤੋਂ ਪ੍ਰਤੱਖ ਹੈ ਕਿ ਮੂਲ ਸਰੀਰ ਨਹੀਂ ਮੂਲ ਤਾਂ ਸਗੋਂ ਜੋਤਿ ਹੀ ਸੀ ਪਰ ਜਦੋਂ ਤੱਕ ਜੋਤਿ ਸਰੀਰ ਅੰਦਰ ਵਰਤਦੀ ਹੈ ਇਹ ਜੀਵ ਇਸ ਦੀ ਕਦਰ ਕੀਮਤ ਜਾਣਦਾ ਹੀ ਨਹੀਂ ਸਗੋਂ ਪਸ਼ੂਆਂ ਵਾਂਗੂੰ ਹੋ ਕੇ ਵਿਚਰਦਾ ਹੈ।

**ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥**
**ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥ (692)**

ਖਾਕ ਤੋਂ ਨੂਰ ਤੱਕ ਪਹੁੰਚਣ ਨਾਲ ਸਰੀਰ ਤੋਂ ਤੁਰ ਕੇ ਜੋਤਿ ਦੀ ਪਹਿਚਾਣ ਕਰਨ ਤੱਕ ਹੀ ਤਾਂ ਸਫਰ ਕਰਨਾ ਸੀ ਪਰ ਬੰਦਾ ਅਨੇਕਾਂ ਹੋਰ ਸਫਰ ਕਰ ਲੈਂਦਾ ਹੈ ਅੰਦਰ ਜੋਤਿ ਦੀ ਪਹਿਚਾਣ ਤੱਕ ਦਾ ਸਫਰ ਅਧੂਰਾ ਹੀ ਛੱਡ ਕੇ ਫਿਰ ਅਧੂਰਾ ਹੀ ਹੋ ਕੇ ਭਟਕਦਾ ਰਹਿੰਦਾ ਹੈ। ਮਿੱਟੀ ਦਾ ਪੁਤਲਾ ਜੋਤਿ ਬਿਨਾਂ ਕੁਝ ਵੀ ਨਹੀਂ ਕਰ ਸਕਦਾ। ਇਸ ਮਿੱਟੀ ਦੀ ਕਦਰ ਕੀਮਤ ਜੋਤਿ ਕਰਕੇ ਹੀ ਹੈ।

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥ (138)**

ਇਸ ਕਰਕੇ ਹੀ ਸਤਿਗੁਰੂ ਜੀ ਹਮੇਸ਼ਾ ਉਪਦੇਸ਼ ਕਰਦੇ ਹਨ ਕਿ—

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥ (349)**

ਅਸਲ ਵਿਚ ਇਹ ਮਾਇਆ ਤੋਂ ਬੰਦ ਖਲਾਸੀ ਉਦੋਂ ਹੀ ਹੁੰਦੀ ਹੈ ਜਦੋਂ ਜੀਵ ਨਾਮ ਰਸ ਦਾ ਧਾਰਨੀ ਹੋ ਜਾਂਦਾ ਹੈ। ਇਹ ਮਸਤੀ ਉਸ ਨੂੰ ਪਰਮ ਜੋਤਿ ਨਾਲ ਜੋੜ ਦਿੰਦੀ ਹੈ। ਬਸ ਜੋਤਿ ਨਾਲ ਜੋਤਿ ਦਾ ਮਿਲ ਜਾਣਾ ਇਸ ਗੱਲ ਦਾ ਸਬੂਤ ਹੈ ਕਿ ਉਸ ਮਨੁੱਖ ਦੀ ਜ਼ਿੰਦਗੀ ਅੰਦਰ ਮਾਇਆ ਦੀ ਗੁਲਾਮੀ ਨਹੀਂ ਹੁੰਦੀ। ਗੁਰਵਾਕ ਹੈ।

**ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ॥**
**ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ॥ (351)**

ਰੱਬੀ ਜੋਤਿ ਦਾ ਨਿਵਾਸ ਤਾਂ ਹਰ ਪਾਸੇ ਹੀ ਹੈ ਪਰ ਇਸ ਜੋਤਿ ਦਾ ਅਹਿਸਾਸ ਉਦੋਂ ਹੀ ਹੁੰਦਾ ਹੈ ਜਦੋਂ ਕੋਈ ਗੁਰ ਜੀ ਦੀ ਸਿੱਖਿਆ ਨੂੰ ਅਮਲ ਵਿਚ ਲਿਆਉਂਦਾ ਹੈ। ਗੁਰੂ ਉਪਦੇਸ਼ ਤੋਂ ਬਿਨਾਂ ਜੋਤਿ ਅੰਦਰ ਹੋਣ ਦੇ ਬਾਵਜੂਦ ਵੀ ਮਿਲਾਪ ਨਹੀਂ ਹੋ ਸਕਦਾ। ਗੁਰੂ ਬਖਸ਼ਿਸ਼ ਹੀ ਇਹ ਸਬੰਧ ਜੋੜ ਸਕਦੀ ਹੈ।

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥ (13)**

ਇਸ ਕਰਕੇ ਹੀ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਮਨੁੱਖ ਸਰੀਰ ਨਾਲ ਨਹੀਂ ਜੋੜਿਆ ਕਿਉਂਕਿ ਸਰੀਰ ਨਾਲ ਤਾਂ ਇਹ ਪਹਿਲਾਂ ਹੀ ਜੁੜਿਆ ਬੈਠਾ ਹੈ। ਜੁੜਨਾ ਜੋਤਿ ਨਾਲ ਔਖਾ ਹੈ। ਸੋ ਸਤਿਗੁਰੂ ਜੀ ਨੇ "**ਜੋਤਿ ਰੂਪ ਹਰਿ ਆਪ ਗੁਰੂ ਨਾਨਕ ਕਹਾਇਓ**" ਦਾ ਰੂਪ ਧਾਰਨ ਕਰਕੇ ਫਿਰ ਜੋਤਿ ਰੂਪ ਹੋ ਕੇ ਬਾਬਾ ਲਹਿਣਾ ਜੀ ਤੋਂ ਧੰਨ ਗੁਰੂ ਅੰਗਦ ਸਾਹਿਬ ਜੀ ਬਣ ਬਿਰਾਜੇ। ਜੋਤ ਉਹੋ ਹੀ ਦਸ ਜਾਮਿਆਂ ਦਾ ਸਫਰ ਤਹਿ ਕਰਕੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਜਗਮਗ ਕਰ ਰਹੀ ਹੈ। ਜੀਵ ਦੀ ਜੋਤਿ ਜਦੋਂ ਗੁਰੂ ਜੋਤਿ ਨਾਲ ਮਿਲਦੀ ਹੈ ਤਾਂ ਹੀ ਇਹ ਰੱਬੀ ਜੋਤਿ ਨਾਲ ਮਿਲ ਸਕਦੀ ਹੈ। ਅਸਲ ਵਿਚ ਸਿੱਖ ਬਣਦਾ ਹੀ ਉਦੋਂ ਹੈ ਜਦੋਂ ਜੋਤਿ ਜੋਤਿ ਵਿਚ ਰਲ ਜਾਵੇ ਨਹੀਂ ਤਾਂ ਅਧੂਰਾ ਹੀ ਹੈ।

**ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ॥**
**ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥ (602)**

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿੱਚ ਕੁਝ ਗੁਰਸਿੱਖ ਦਰਸ਼ਨ ਦੀਦਾਰਾਂ ਲਈ ਆਏ। ਦਰਸ਼ਨ ਕਰਕੇ ਅਗੰਮੀ ਖੁਸ਼ੀ ਪ੍ਰਾਪਤ ਕੀਤੀ। ਸਾਹਿਬ ਜੀ ਕੋਲੋਂ ਆਪਣੇ ਸ਼ੰਕਿਆਂ ਦੀ ਨਿਵਿਰਤੀ ਵਾਸਤੇ ਕੁਝ ਸੁਆਲ ਵੀ ਪੁਛੇ। ਪੁਛੇ ਸੁਆਲਾਂ ਵਿਚੋਂ ਇਕ ਸੁਆਲ ਸੀ ਕਿ ਤੁਸੀਂ ਆਖਦੇ ਹੋ ਕਿ ਸਾਰਿਆਂ ਅੰਦਰ ਇਕ

ਹੀ ਜੋਤਿ ਹੈ ਫਿਰ ਇਕ ਦੇ ਰੱਜ ਕੇ ਖਾਣ ਨਾਲ ਸਾਰੇ ਕਿਉਂ ਨਹੀਂ ਰੱਜ ਜਾਂਦੇ। ਇਕ ਨੂੰ ਗਿਆਨ ਹੋ ਜਾਵੇ ਤਾਂ ਸਾਰਿਆਂ ਨੂੰ ਗਿਆਨ ਹੋ ਜਾਣਾ ਚਾਹੀਦਾ ਹੈ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਹੁਤ ਹੀ ਪਿਆਰਾ ਜੁਆਬ ਦਿੱਤਾ ਸੀ ਕਿ ਭਾਈ ਜਿਵੇਂ ਅਨੇਕਾਂ ਹੀ ਘੜਿਆਂ ਅੰਦਰ ਇਕੋ ਹੀ ਚੰਦਰਮਾ ਦਿਖਾਈ ਦਿੰਦਾ ਹੈ। ਇਕੋ ਸੂਤ ਤੋਂ ਕਈ ਤਰ੍ਹਾਂ ਦੇ ਕੱਪੜੇ ਬੁਣੇ ਹੋਏ ਹੁੰਦੇ ਹਨ। ਇਕੋ ਲੋਹੇ ਤੋਂ ਕਈ ਤਰ੍ਹਾਂ ਦੇ ਹਥਿਆਰ ਬਣਾਏ ਹੁੰਦੇ ਹਨ। ਘੜੇ ਅਨੇਕ ਹਨ ਪਰ ਚੰਦਰਮਾ ਇਕ ਹੀ ਹੈ। ਕੱਪੜੇ ਕਈ ਤਰ੍ਹਾਂ ਦੇ ਹਨ ਪਰ ਸੂਤ ਇਕ ਹੀ ਹੈ। ਹਥਿਆਰ ਕਈ ਤਰ੍ਹਾਂ ਦੇ ਹਨ ਪਰ ਲੋਹਾ ਇਕ ਹੀ ਹੈ। ਇਸ ਤਰ੍ਹਾਂ ਹੀ ਰੱਬ ਦੀ ਜੋਤਿ ਤਾਂ ਇਕ ਹੀ ਹੈ ਪਰ ਕੱਪੜੇ, ਹਥਿਆਰ ਅਤੇ ਘੜੇ ਰੂਪੀ ਜੀਵ ਅਨੇਕਾਂ ਹੀ ਹਨ। ਹਰੇਕ ਘੜੇ ਵਿਚ ਜਿਹੋ ਜਿਹਾ ਪਾਣੀ ਹੋਵੇਗਾ ਉਸੇ ਤਰ੍ਹਾਂ ਦਾ ਚੰਦਰਮਾ ਦਿਸੇਗਾ। ਭਾਵ ਜੇਕਰ ਘੜਾ ਤਾਂ ਹੈ ਪਰ ਵਿਚ ਪਾਣੀ ਨਹੀਂ ਤਾਂ ਉਥੇ ਚੰਦਰਮਾ ਨਹੀਂ ਦਿਸੇਗਾ ਪਰ ਨਾਲ ਦਾ ਹੀ ਘੜਾ ਹੈ, ਸ਼ਕਲ ਉਸ ਵਰਗੀ ਹੀ ਹੈ, ਪਾਣੀ ਨਾਲ ਭਰਿਆ ਹੋਣ ਕਰਕੇ ਚੰਦਰਮਾ ਦਿਸਦਾ ਹੈ। ਇਸ ਤਰ੍ਹਾਂ ਹੀ ਸਾਰੇ ਜੀਵ ਆਕਾਰ ਕਰਕੇ ਹਨ ਪਰ ਅੰਦਰ ਦੀ ਭਾਵਨਾ ਵੱਖ ਵੱਖਰੇ ਕਰਮ ਕਮਾਉਣ ਕਰਕੇ ਵੱਖੋ-ਵੱਖਰੀ ਹੈ। ਜਿਸ ਨੇ ਚੰਗੇ ਕੰਮ ਕੀਤੇ ਉਸੇ ਘੜੇ ਦਾ ਪਾਣੀ ਸਹਜ ਸੰਤੋਖ ਹੋਣ ਕਰਕੇ ਟਿਕਿਆ ਹੋਇਆ ਹੈ ਉਥੇ ਟਿਕੇ ਹੋਏ ਹਿਰਦੇ ਵਿਚੋਂ ਰੱਬੀ ਜੋਤਿ ਦੇ ਦੀਦਾਰ ਸੋਖੇ ਹੋ ਜਾਂਦੇ ਹਨ। ਜਿਨ੍ਹਾਂ ਨੇ ਮਾੜੇ ਕਰਮ ਕਰਕੇ ਆਪਣੇ ਅੰਦਰਲਾ ਮੈਲਾ ਕਰ ਲਿਆ ਉਨ੍ਹਾਂ ਨੂੰ ਇਹ ਦੀਦਾਰਾਂ ਦੀ ਦਾਤ ਨਸੀਬ ਨਹੀਂ ਹੁੰਦੀ। ਜਿਸ ਹਿਰਦੇ ਅੰਦਰ ਗੁਰਮਤਿ ਦਾ ਪ੍ਰਕਾਸ਼ ਹੋ ਜਾਂਦਾ ਹੈ ਉਸ ਹਿਰਦੇ ਅੰਦਰੋਂ ਹੀ ਰੱਬ ਲੱਭ ਜਾਂਦਾ ਹੈ। ਸਭ ਕੁਝ ਅੰਦਰ ਹੀ ਹੈ ਪਰ ਜੀਵ ਦੇ ਕੀਤੇ ਕੰਮ, ਭਾਵਨਾ, ਸ਼ਰਧਾ, ਗਿਆਨ ਆਦਿਕ ਸਭ ਕੁਝ ਹੀ ਸਹਾਈ ਹੁੰਦਾ ਹੈ। ਸੰਗਤ ਵਿਚੋਂ ਹੀ ਬਹੁਤ ਧਿਆਨ ਨਾਲ ਗੁਰੂ ਜੀ ਦਾ ਉਪਦੇਸ਼ ਸੁਣ ਰਹੇ ਭਾਈ ਬੂਲਾ ਜੀ, ਭਾਈ ਨਿਹਾਲੂ ਜੀ ਅਤੇ ਭਾਈ ਭੱਲਣ ਜੀ ਆਦਿਕ ਨੇ ਫਿਰ ਸੁਆਲ ਕੀਤਾ ਕਿ ਇਸ ਜੋਤਿ ਦੇ ਦੀਦਾਰ ਅਸੀਂ ਕਿਵੇਂ ਕਰ ਸਕਦੇ ਹਾਂ? ਗਰੀਬ ਨਿਵਾਜ਼ ਸਤਿਗੁਰੂ ਜੀ ਨੇ ਫਿਰ ਪਿਆਰ ਭਰੀ ਤੱਕਣੀ ਤੱਕਦਿਆਂ ਜੁਆਬ ਦਿੱਤਾ ਕਿ ਜਿਵੇਂ ਲੱਕੜ ਵਿਚ ਅੱਗ ਤਾਂ ਹੈ ਪਰ ਬਾਹਰੀ ਅੱਖ ਨਾਲ ਦਿਸ ਨਹੀਂ ਸਕਦੀ। ਦੂਜਾ ਦੁੱਧ ਅੰਦਰ ਮੱਖਣ ਤਾਂ ਹੈ ਪਰ ਇਸ ਤਰ੍ਹਾਂ ਪ੍ਰਾਪਤੀ ਨਹੀਂ ਹੁੰਦੀ। ਜਦੋਂ ਕਿਸੇ ਸਿਆਣੇ ਕੋਲ ਜੁਗਤਿ ਸਿੱਖ ਲਈਏ ਤਾਂ ਥੋੜੀ ਮੁਸ਼ੱਕਤ ਹੀ ਬਹੁਤਾ ਲਾਭ ਦੇ ਦਿੰਦੀ ਹੈ। ਇਸ ਤਰ੍ਹਾਂ ਹੀ ਸਾਡੇ ਅੰਦਰ ਦੀ ਜੋਤਿ ਦਾ ਅਨੁਭਵ ਗੁਰੂ ਜੀ ਦੀ ਦੱਸੀ ਹੋਈ ਗੁਰਮਤਿ ਕਮਾਉਣ ਨਾਲ ਪ੍ਰਾਪਤ ਹੋ ਜਾਂਦਾ ਹੈ। ਲੱਕੜ ਨੂੰ ਕਿਸੇ ਬਲਦੀ ਹੋਈ ਤੀਲੀ ਦੀ ਲੋੜ ਹੈ। ਦੁੱਧ ਨੂੰ ਜਾਗ ਲਗਾ ਕੇ ਜਮਾਉਣ ਭਾਵ ਦਹੀਂ ਬਣਾ ਕੇ ਰਿੜਕਣ ਦੀ ਲੋੜ ਹੈ। ਫਿਰ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ। ਇਸ ਤਰ੍ਹਾਂ ਹੀ ਜਦੋਂ ਕੋਈ ਗੁਰੂ ਉਪਦੇਸ਼ ਦੀ ਕਮਾਈ ਕਰਦਾ ਹੈ ਤਾਂ ਲੱਕੜ ਵਿਚੋਂ ਅੱਗ ਅਤੇ ਦਹੀਂ ਵਿਚੋਂ ਮੱਖਣ ਨਿਕਲਣ ਵਾਂਗੂੰ ਅੰਦਰ ਜੋਤਿ ਦਾ ਪ੍ਰਗਟਾਵਾ ਹੋ ਜਾਂਦਾ ਹੈ। ਗੁਰਸਿੱਖਾਂ ਨੇ ਸੁਣ

ਮੰਨਕੇ ਕਮਾਉਣ ਲਈ ਪ੍ਰਣ ਕੀਤਾ। (ਤਵਾਰੀਖ-ਗਿਆਨੀ ਗਿਆਨ ਸਿੰਘ ਇਤਿਹਾਸ ਹਰਿਗੋਬਿੰਦ ਸਾਹਿਬ ਜੀ)।

**ਏਕਾ ਜੋਤਿ ਜੋਤਿ ਹੈ ਸਰੀਰਾ॥**
**ਸਬਦਿ ਦਿਖਾਏ ਸਤਿਗੁਰੁ ਪੂਰਾ॥** (125)

ਗੁਰ ਸ਼ਬਦ ਦੀ ਅਥਾਹ ਸਮਰੱਥਾ ਹੈ ਜਿਸ ਨਾਲ ਜੋਤਿ ਦਾ ਗਿਆਨ ਹੋ ਜਾਂਦਾ ਹੈ ਭਾਵ ਮਨੁੱਖ ਸੌਖਿਆਂ ਸਮਝ ਲੈਂਦਾ ਹੈ ਕਿ ਮੈਨੂੰ ਕੀ ਕਰਨਾ ਚਾਹੀਦਾ ਹੈ ਅਤੇ ਮੈਂ ਕਰ ਕੀ ਰਿਹਾ ਹਾਂ। ਕਬੀਰ ਸਾਹਿਬ ਜੀ ਦਾ ਇਕ ਸਲੋਕ ਸਾਨੂੰ ਬਹੁਤ ਪਿਆਰੀ ਸੇਧ ਬਖਸ਼ ਰਿਹਾ ਹੈ ਕਿ ਮਨੁੱਖ ਦੇ ਜੀਵਨ ਰਾਹ ਵਿਚ ਅਨੇਕਾਂ ਮੋਤੀ ਬਿਖਰੇ ਪਏ ਹਨ ਪਰ ਇਹ ਪ੍ਰਾਪਤੀ ਨਹੀਂ ਕਰ ਰਿਹਾ, ਕਾਰਨ ਸਿਰਫ ਇਹੋ ਹੀ ਹੈ ਕਿ ਇਸ ਕੋਲ ਗਿਆਨ ਰੂਪ ਜੋਤਿ ਨਹੀਂ। ਰਾਹ ਵਿਚ ਕੋਈ ਚੀਜ਼ ਪਈ ਹੋਵੇ ਉਹ ਪੈਰਾਂ ਵਿਚ ਚੁੱਭ ਕੇ ਅਹਿਸਾਸ ਤਾਂ ਕਰਵਾਉਂਦੀ ਹੈ ਪਰ ਬੰਦਾ ਹੀ ਅੱਗੇ ਪਿਛੇ ਹੋ ਕੇ ਤੁਰਦਾ ਰਹਿੰਦਾ ਹੈ। ਜਦੋਂ ਮਾਰਗ ਮੁੱਕ ਜਾਂਦਾ ਹੈ ਉਦੋਂ ਅਹਿਸਾਸ ਹੁੰਦਾ ਹੈ ਕਿ ਮਾਲਿਕ ਨੇ ਤਾਂ ਕਿਰਪਾ ਕਰਕੇ ਰਸਤੇ ਅੰਦਰ ਹੀ ਮਾਨਿਕ ਮੋਤੀ ਖਿਲਾਰੇ ਹੋਏ ਸਨ। ਮਗਰੋਂ ਕੇਵਲ ਪਛਤਾਵਾ ਹੀ ਪੱਲੇ ਪੈਂਦਾ ਹੈ। ਮਾਰਗ 'ਤੇ ਮੁੜ ਜਾ ਨਹੀਂ ਸਕਦਾ ਭਾਵ ਜਿਹੜੀ ਜ਼ਿੰਦਗੀ ਗੁਜ਼ਰ ਗਈ ਉਸ ਨੂੰ ਮੋੜ ਨਹੀਂ ਸਕਦਾ। ਜੇਕਰ ਗੁਰੂ ਦੀ ਜੋਤਿ ਨਾਲ ਹੁੰਦੀ ਤਾਂ ਝੋਲੀ ਖਾਲੀ ਲੈ ਕੇ ਨਾ ਜਾਂਦਾ ਸਗੋਂ **ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥** ਹੋ ਜਾਣਾ ਸੀ। ਕਬੀਰ ਸਾਹਿਬ ਜੀ ਦਾ ਬਚਨ ਹੈ—

**ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥**
**ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥** (1370)

ਗੁਰੂ ਪੂਰਾ ਕੋਲ ਨਾ ਹੋਣ ਕਰਕੇ ਸੱਚੀ ਜੋਤਿ ਦਾ ਪ੍ਰਕਾਸ਼-ਨਹੀਂ ਹੁੰਦਾ ਉਸ ਜੋਤਿ ਤੋਂ ਬਿਨਾਂ ਮਨੁੱਖ ਆਪਣਾ ਜੀਵਨ ਕੁਰਾਹੇ ਪੈ ਕੇ ਆਪ ਹੀ ਬਰਬਾਦ ਕਰ ਲੈਂਦਾ ਹੈ। ਭਾਈ ਗੁਰਦਾਸ ਜੀ ਦਾ ਪਵਿੱਤਰ ਬਚਨ ਗੁਰੂ ਵਿਹੁਣੇ ਮਨੁੱਖ ਦੀ ਜ਼ਿੰਦਗੀ ਦੀ ਤਸਵੀਰ ਪੇਸ਼ ਕਰਦਾ ਹੈ ਕਿ ਗੁਰੂ ਜੀ ਦਾ ਲੜ ਪਕੜਨ ਦੀ ਥਾਂ ਮਨੁੱਖ ਚਿੱਤਾਮਣਿ ਪੱਥਰਾਂ ਦੀ ਭਾਲ ਵਿਚ ਹੈ ਕਿ ਕੋਈ ਮਨ ਦੀਆਂ ਇਛਾਵਾਂ ਪੂਰੀਆਂ ਕਰਨ ਵਾਲਾ ਪੱਥਰ ਲੱਭ ਜਾਵੇ ਪਰ ਸੱਚ ਇਹ ਹੈ ਕਿ ਅਜਿਹਾ ਪੱਥਰ ਵੀ ਚਿੱਤ ਦੀ ਚਿੰਤਾ ਨਹੀਂ ਮਿਟਾ ਸਕਦਾ। ਚਿੰਤਾ ਤਾਂ ਗੁਰੂ ਜੀ ਹੀ ਭਰੋਸੇ ਦੀ ਦੌਲਤ ਦੇ ਕੇ ਖਤਮ ਕਰਦੇ ਹਨ।

**ਚਿੰਤਾਮਣਿ ਗੁਰੁ ਛਡਿਕੈ, ਚਿੰਤਾਮਣਿ ਚਿੰਤਾ ਨ ਗਵਾਏ॥**

ਮਨੁੱਖ ਉਹੋ ਕੁਝ ਇਕੱਤਰ ਕਰਨ ਵਿਚ ਲੱਗਾ ਰਹਿੰਦਾ ਹੈ ਜਿਸ ਨਾਲ ਇਸ ਦੀ ਰਾਤ ਦੀ ਨੀਂਦ ਅਤੇ ਦਿਨ ਦਾ ਚੈਨ ਗਵਾਚ ਜਾਂਦਾ ਹੈ। ਜੀਵਨ ਤ੍ਰਿਸ਼ਨਾ ਦੀ ਭੱਠੀ ਬਣਾ ਕੇ ਆਪਣੇ ਆਪ ਨੂੰ ਆਪ ਹੀ ਸਾੜਦਾ ਰਹਿੰਦਾ ਹੈ।

**ਚਿਤਵਣੀਆ ਲਖ ਰਾਤਿ ਦਿਹੁ ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ॥**

ਬਾਹਰੀ ਅੱਖ ਨਾਲ ਦੇਖਣ ਨਾਲ ਤਾਂ ਪ੍ਰਤੀਤ ਹੋਵੇਗਾ ਕਿ ਇਸ ਕੋਲ ਬਹੁਤ ਕੁਝ ਹੈ। ਸਰੀਰ ਉਤੇ ਸੋਨੇ ਚਾਂਦੀ ਦੇ ਕੀਮਤੀ ਗਹਿਣੇ ਉਹ ਵੀ ਹੀਰੇ ਮੋਤੀਆਂ ਨਾਲ ਜੜੇ ਹੁੰਦੇ ਹਨ ਪਰ ਇਹ ਸਭ ਕੁਝ ਉਸ ਨੂੰ ਹੰਕਾਰ ਦਾ ਰੰਸ ਹੀ ਦਿੰਦੇ ਹਨ ਕਦੇ ਨਿਰੰਕਾਰ ਦੀ ਅਸੀਸ ਨਹੀਂ। ਗੁਰੂ ਪੂਰਾ ਆਪਣੇ ਉਪਦੇਸ਼ ਨਾਲ ਚਾਨਣ ਕਰ ਦਿੰਦਾ ਹੈ।

**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥**
**ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥ (464)**

ਆਤਮਿਕ ਜੀਵਨ ਪੱਖੋਂ ਡਰਾਉਣਾ ਅਤੇ ਬਾਹਰੋਂ ਖੇਤ ਦੇ ਡਰਨੇ ਵਾਂਗ ਸ਼ਿੰਗਾਰਿਆ ਹੁੰਦਾ ਹੈ।

**ਸੁਇਨਾ ਰੁਪਾ ਅਗਲਾ ਮਾਣਕ ਮੋਤੀ ਅੰਗਿ ਹੰਢਾਏ॥**
**ਪਾਟ ਪਟੰਬਰ ਪੈਨ੍ਹਕੇ ਚੋਆ ਚੰਦਨ ਮਹਿ ਮਹਕਾਏ॥**

ਤਨ ਦਾ ਪਰਦਾ ਕਜਣ ਵਾਲੇ ਕੱਪੜੇ ਵੀ ਆਪਣੀ ਸ਼ਾਨ ਦੀ ਖਾਤਰ ਮਹਿੰਗੇ ਤੋਂ ਮਹਿੰਗੇ ਪਹਿਨ ਕੇ ਫਿਰ ਉਨ੍ਹਾਂ ਉੱਤੇ ਵੀ ਸੁਗੰਧਿਤ ਚੀਜਾਂ ਛਿੜਕ ਕੇ ਪ੍ਰਗਟਾਵਾ ਬਹੁਤ ਸੁਖੀ ਲੋਕਾਂ ਦਾ ਰਹਿਣ ਸਹਿਣ ਵੀ ਵੱਖਰੇ ਢੰਗ ਦਾ ਹੁੰਦਾ ਹੈ। ਚੱਲਣ ਲਈ ਕੀਮਤੀ ਸਵਾਰੀਆਂ, ਰਹਿਣ ਲਈ ਕੀਮਤੀ ਘਰ ਬਾਰ, ਮੌਜ ਮਸਤੀ ਲਈ ਫੁੱਲਾਂ ਆਦਿਕ ਨਾਲ ਸ਼ਿੰਗਾਰੇ ਬਾਗ ਬਗੀਚੇ ਹੁੰਦੇ ਹਨ।

**ਹਾਥੀ ਘੋੜੇ ਪਾਖਰੇ ਮਹਲ ਬਗੀਚੇ ਸੁਫਲ ਫਲਾਏ॥**

ਘਰੋਗੀ ਸੁਖਾਂ ਦੀ ਵੀ ਬਹੁਤਾਤ ਹੁੰਦੀ ਹੈ। ਸੁੰਦਰ ਇਸਤ੍ਰੀਆਂ, ਸੁਖਾਂ ਭਰੀ ਸੇਜ ਆਦਿਕ ਪ੍ਰਾਪਤ ਕਰਕੇ ਮਾਇਆ ਦੇ ਮੋਹ ਦੇ ਅਧੀਨ ਰਹਿ ਕੇ ਦਿਨ ਰਾਤ ਧੋਖੇਬਾਜ਼ੀ ਵਾਲਾ ਕਰਮ ਹੀ ਕਰਦਾ ਹੈ। ਨੇਕ ਕੰਮ ਕਰਨੇ ਇਸ ਦੀ ਆਦਤ ਦਾ ਅੰਗ ਨਹੀਂ ਬਣ ਸਕੇ ਭਾਵ ਹਰ ਪੰਕਤੀ ਅਜਿਹੇ ਮਨੁੱਖ ਨੂੰ ਬਾਹਰੋਂ ਅਤੇ ਅੰਦਰੋਂ ਵੀਚਾਰ ਕਰਕੇ ਦਰਸਾ ਰਹੀ ਹੈ।

**ਸੁੰਦਰਿ ਨਾਰੀ ਸੇਜ ਸੁਖੁ ਮਾਇਆ ਮੋਹਿ ਧੋਹਿ ਲਪਟਾਏ॥**

ਜੇਕਰ ਕਿਸੇ ਦੇ ਘਰ ਨੂੰ ਅੱਗ ਲੱਗੀ ਹੋਵੇ ਤਾਂ ਹਰ ਚੰਗੀ ਸੋਚ ਵਾਲਾ ਅੱਗ ਬੁਝਾਉਣ ਵਾਲੀਆਂ ਚੀਜ਼ਾਂ ਉਸ ਉਪਰ ਸੁੱਟਦਾ ਹੈ ਹਾਲਾਂਕਿ ਬਹੁਤੀ ਵਾਰੀ ਅੱਗ ਬੁਝਾਉਣ ਵਾਲੇ ਬਾਹਰੋਂ ਹੀ ਹੁੰਦੇ ਹਨ ਕਿਉਂਕਿ ਜਿਸ ਦੇ ਘਰ ਅੱਗ ਲੱਗੀ ਹੋਵੇ ਉਹ ਤਾਂ ਵੀਚਾਰਾ ਰੌਲਾ ਹੀ ਪਾਉਂਦਾ ਰਹਿੰਦਾ ਹੈ। ਜੇਕਰ ਕੋਈ ਅਜਿਹੇ ਸਮੇਂ ਬਲਦੀ ਅੱਗ ਉਤੇ ਤੇਲ ਪਾ ਦੇਵੇ ਤਾਂ ਸਾਰੇ ਹੀ ਉਸ ਨੂੰ ਦੁਸ਼ਮਣ ਸਮਝ ਕੇ ਸਜ਼ਾ ਦੇਣ ਦੀ ਕੋਸ਼ਿਸ਼ ਕਰਨਗੇ। ਅਜਿਹਾ ਮਨੁੱਖ ਨਾਲ ਹਰ ਰੋਜ਼ ਹੋ ਰਿਹਾ ਹੈ। ਇਸ

ਦਿਸਦੇ ਘਰ ਨੂੰ ਤਾਂ ਪਹਿਲਾਂ ਹੀ ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਸੀ ਉਤੋਂ ਆਸਾ ਮਨਸਾ ਦਾ ਤੇਲ ਪਾ ਕੇ ਅੱਗ ਦੇ ਭਾਂਬੜ ਹੋਰ ਭੜਕਾ ਲੈਂਦਾ ਹੈ। ਹੈਰਾਨੀ ਦੀ ਗੱਲ ਹੈ ਕਿ ਆਪੇ ਹੀ ਆਪਣਾ ਘਰ ਸਾੜਨ ਵਾਲਾ ਆਪੇ ਹੀ ਆਪਣੇ ਆਪ ਦਾ ਦੁਸ਼ਮਣ ਬਣ ਕੇ ਵੀ ਚੰਗਾ ਸਮਝਦਾ ਹੈ।

**ਬਲਦੀ ਅੰਦਰਿ ਤੇਲੁ ਜਿਉ ਆਸਾ ਮਨਸਾ ਦੂਖਿ ਵਿਹਾਏ॥**
**ਗੁਰ ਪੂਰੇ ਵਿਣੁ ਜਮਪੁਰਿ ਜਾਏ॥ ੧੪॥ (ਵਾਰ 15, ਪਉੜੀ 14)**

ਸਤਿਗੁਰੂ ਤੋਂ ਵਿਛੜਿਆ ਹੋਣ ਕਰਕੇ ਖਾਕ ਤੋਂ ਨੂਰ ਤੱਕ ਦਾ ਅਹਿਸਾਸ ਨਹੀਂ ਕਰ ਸਕਿਆ ਜਿਸ ਕਰਕੇ ਆਪਣੇ ਜੀਵਨ ਦੀ ਬਾਜ਼ੀ ਹਾਰ ਕੇ ਚਲਾ ਜਾਂਦਾ ਹੈ। ਸਰੀਰ ਅੰਦਰ ਜਾਂ ਸੰਸਾਰ ਅੰਦਰ ਵਸਦੀ ਰੱਬੀ ਜੋਤਿ ਦਾ ਅਹਿਸਾਸ ਗੁਰੂ ਜੋਤਿ ਨਾਲ ਮਿਲ ਕੇ ਹੀ ਹੋ ਸਕਦਾ ਹੈ। ਪੰਚਮ ਗੁਰਦੇਵ ਧੰਨ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਮੁਬਾਰਿਕ ਬਚਨ ਗੁਰੂ ਚਰਨਾਂ ਨਾਲ ਜੁੜ ਕੇ ਜੀਵਨ ਦੀ ਬਾਜ਼ੀ ਜਿੱਤਣ ਵਾਲਿਆਂ ਦਾ ਕਿੰਨਾ ਪਿਆਰਾ ਜ਼ਿਕਰ ਕਰਦਾ ਹੈ।

**ਪ੍ਰਭੁ ਹੋਇ ਕ੍ਰਿਪਾਲੁ ਤਾ ਇਹੁ ਮਨੁ ਲਾਈ॥**
**ਸਤਿਗੁਰੁ ਸੇਵਿ ਸਭੈ ਫਲ ਪਾਈ॥ ੧॥**
**ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ॥**
**ਮਨਸਾ ਕਾ ਦਾਤਾ ਸਭ ਸੁਖ ਨਿਧਾਨੁ**
**ਅੰਮ੍ਰਿਤ ਸਰਿ ਸਦ ਹੀ ਭਰਪੂਰਾ॥ ੧॥ ਰਹਾਉ॥**
**ਚਰਣ ਕਮਲ ਰਿਦ ਅੰਤਰਿ ਧਾਰੇ॥**
**ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ॥ ੨॥**
**ਪੰਚ ਸਖੀ ਮਿਲਿ ਮੰਗਲੁ ਗਾਇਆ॥**
**ਅਨਹਦ ਬਾਣੀ ਨਾਦੁ ਵਜਾਇਆ॥ ੩॥**
**ਗੁਰੁ ਨਾਨਕ ਤੁਠਾ ਮਿਲਿਆ ਹਰਿ ਰਾਇ॥**
**ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ॥ ੪॥ (375)**

ਸਰੀਰ ਸੰਸਾਰ ਵਿਚੋਂ ਮਿਲਿਆ ਸੀ, ਸੰਸਾਰ ਦਾ ਹੀ ਅੰਗ ਹੈ ਅਤੇ ਇਸ ਨੇ ਸੰਸਾਰ ਅੰਦਰ ਹੀ ਖਾਕ ਦੀ ਢੇਰੀ ਹੋ ਜਾਣਾ ਹੈ ਪਰ ਇਸ ਨੂੰ ਜਗਤ ਅੰਦਰ ਪਰਵੇਸ਼ ਤਦ ਹੀ ਮਿਲਿਆ ਸੀ ਜਦੋਂ ਇਸ ਦੇ ਅੰਦਰ ਰੱਬ ਨੇ ਜੋਤਿ ਟਿਕਾਈ ਸੀ। ਇਸ ਜੋਤਿ ਦਾ ਰੱਬ ਦੀ ਜੋਤਿ ਨਾਲ ਅਭੇਦ ਹੋਣਾ ਹੀ ਮੰਜ਼ਿਲ ਨੂੰ ਪ੍ਰਾਪਤ ਕਰਨਾ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥**
**ਨਾਨਕ ਪ੍ਰਭ ਕੈ ਸਦ ਕੁਰਬਾਨ॥ (278)**

ਧਨੀ ਰਾਮ ਚਾਤ੍ਰਿਕ ਦੀ ਕਲਮ ਨੇ ਇਕ ਦੁਹਾਈ ਪਾਈ ਹੈ ਕਿ ਪਾਕਿਸਤਾਨ, ਹਿੰਦੁਸਤਾਨ, ਤੁਰਕਸਤਾਨ, ਅਫਗਾਨਿਸਤਾਨ ਭਾਵ ਅਜਿਹੇ ਹੋਰ ਵੀ ਅਨੇਕਾਂ ਹੋਣਗੇ ਪਰ ਕਿਧਰੇ ਵੀ ਇਨਸਾਨਸਤਾਨ ਨਹੀਂ ਮਿਲਦਾ। ਇਹ ਤਦ ਹੀ ਹੋ ਸਕਦਾ ਹੈ ਜੇਕਰ ਸਾਰੇ ਇਕ ਹੋ ਜਾਣ।

**ਭੁੱਖ, ਨੰਗ, ਚਿੰਤਾ, ਬੇਕਾਰੀ॥**
**ਹਟ ਜਾਏ ਧੜਕੇ ਦੀ ਬਿਮਾਰੀ॥ (ਕਥਨ ਕੋਸ਼-38)**
**ਘੁਲ ਮਿਲ ਜਾਵਣ ਧਰਮ ਈਮਾਨ॥**
**ਸਚਮੁੱਚ ਦਾ ਇਨਸਾਨਸਤਾਨ॥**

ਅਜਿਹਾ ਜੋਤਿ ਨਾਲ ਰਿਸ਼ਤਾ ਹੋਣ ਤੇ ਹੋ ਸਕਦਾ ਹੈ।

# ਝਗੜਾ

ਤਕਰਾਰ ਵੀ ਪਿਆਰ ਦੀਆਂ ਗੰਢਾਂ ਨੂੰ ਹੋਰ ਪੀਡੀਆਂ ਕਰ ਦਿੰਦਾ ਹੈ ਪਰ ਸ਼ਰਤ ਹੈ ਕਿ ਤਕਰਾਰ ਈਰਖਾ ਵਿਚੋਂ ਨਾ ਆਇਆ ਹੋਵੇ। ਈਰਖਾ ਭਰਿਆ ਤਕਰਾਰ ਹੀ ਝਗੜਾ ਬਣਦਾ ਹੈ। ਝਗੜਾ ਫਿਰ ਜਿੱਤ ਹਾਰ ਦਾ ਮਸਲਾ ਬਣ ਕੇ ਲਹੂ ਡੋਲ੍ਹਣ ਤੱਕ ਚਲਾ ਜਾਂਦਾ ਹੈ। ਉਸਾਰੂ ਬਿਰਤੀ ਵਿਚੋਂ ਜਨਮਿਆਂ ਤਕਰਾਰ ਤਾਂ ਸਗੋਂ ਜ਼ਿੰਦਗੀ ਦਾ ਸ਼ਿੰਗਾਰ ਬਣ ਜਾਂਦਾ ਹੈ। ਅਜਿਹੇ ਪ੍ਰੇਮ ਦੇ ਝਗੜਿਆਂ ਦਾ ਜ਼ਿਕਰ ਗੁਰਬਾਣੀ ਵਿੱਚ ਵੀ ਬਹੁਤ ਵਾਰ ਆਇਆ ਹੈ। ਜਿਵੇਂ ਕਬੀਰ ਸਾਹਿਬ ਜੀ ਰੱਬ ਨਾਲ ਪਿਆਰ ਦੀ ਸਾਂਝ ਪਾਉਂਦੇ ਹੋਏ ਬਚਨ ਕਰਦੇ ਹਨ :—

**ਝਗਰਾ ਏਕ ਨਿਬੇਰਹੁ ਰਾਮ॥**
**ਜਉ ਤੁਮ ਅਪਨੇ ਜਨ ਸੌ ਕਾਮੁ॥ ੧॥ ਰਹਾਉ॥**
**ਇਹ ਮਨੁ ਬਡਾ ਕਿ ਜਾ ਸਉ ਮਨੁ ਮਾਨਿਆ॥**
**ਰਾਮੁ ਬਡਾ ਕੈ ਰਾਮਹਿ ਜਾਨਿਆ॥ ੧॥**
**ਬ੍ਰਹਮਾ ਬਡਾ ਕਿ ਜਾਸੁ ਉਪਾਇਆ॥**
**ਬੇਦੁ ਬਡਾ ਕਿ ਜਹਾਂ ਤੇ ਆਇਆ॥ ੨॥**
**ਕਹਿ ਕਬੀਰ ਹਉ ਭਇਆ ਉਦਾਸੁ॥**
**ਤੀਰਥੁ ਬਡਾ ਕਿ ਹਰਿ ਕਾ ਦਾਸੁ॥ (331)**

ਸੰਸਾਰ ਮਨ ਨੂੰ, ਰਾਮ ਨੂੰ ਜਾਣਨ ਵਾਲੇ ਨੂੰ, ਬ੍ਰਹਮਾ ਨੂੰ, ਬੇਦ ਨੂੰ ਅਤੇ ਹਰੀ ਦਾਸ ਨੂੰ ਵਡਾ ਕਰਕੇ ਸਮਝਦਾ ਹੈ ਤੁਸੀਂ ਮੇਰਾ ਇਕ ਝਗੜਾ ਨਿਬੇੜੋ, ਮੇਰੇ ਇਹ ਪੰਜ ਸੁਆਲ ਤੁਹਾਡੇ ਚਰਨਾਂ ਵਿਚ ਹਨ। ਮਾਲਿਕ ਦੀ ਕ੍ਰਿਪਾ ਨਾਲ ਫਿਰ ਸਮਝ ਲੱਗਦੀ ਹੈ ਕਿ ਰਾਮ ਵੱਡਾ ਹੈ ਜਿਸ ਨੇ ਬ੍ਰਹਮਾ ਪੈਦਾ ਕੀਤਾ ਹੈ, ਜਿਸ ਤੋਂ ਬੇਦਾਂ ਦੀ ਹੋਂਦ ਹੋਈ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਤੀਰਥ ਨੂੰ ਹਰੀ ਦਾਸ ਹੀ ਚਰਨ ਪਾ ਕੇ ਤੀਰਥ ਬਣਾਉਂਦਾ ਹੈ। ਇਸ ਲਈ ਇਥੇ ਹਰੀ ਕਾ ਦਾਸ ਵਡਾ ਬਣ ਜਾਂਦਾ ਹੈ। (ਨੋਟ : ਪ੍ਰੋ. ਸਾਹਿਬ ਸਿੰਘ ਜੀ ਨੇ ਤੇ ਗਿ. ਹਰਬੰਸ ਸਿੰਘ ਜੀ ਹੋਰਾਂ ਨੇ ਗੁੰਝਲ ਨਹੀਂ ਖੋਲ੍ਹੀ, ਕੇਵਲ ਸੰਪਰਦਾਇਕ ਫਰੀਦਕੋਟ ਵਾਲੇ ਟੀਕੇ ਅੰਦਰ ਸਪੱਸ਼ਟ ਕੀਤਾ ਹੋਇਆ ਹੈ) ਜਦੋਂ ਮਾਲਿਕ ਪ੍ਰਮੇਸ਼ਰ ਕਿਰਪਾ ਕਰਦਾ ਹੈ ਤਾਂ ਸਮਝਾ ਦਿੰਦਾ ਹੈ ਕਿ ਹੇ ਕਠੋਰ ਚਿਤ ਬੰਦੇ, ਰੱਬ ਦੇ ਨਾਮ ਦਾ ਰਸ ਪੀਉ। ਰੱਬੀ ਰਹਿਮਤ ਹੀ ਪਾਖੰਡ ਵਾਲਾ ਝਗੜਾ ਮੁਕਾ ਸਕਦੀ ਹੈ।

**ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥**
**ਰਾਮ ਰਸਾਇਨ ਪੀਉ ਰੇ ਦਗਰਾ॥ (485)**

ਜਦੋਂ ਅੰਦਰੋਂ ਪਾਖੰਡ ਖਤਮ ਹੋ ਗਿਆ, ਅਸਲੀਅਤ ਪ੍ਰਗਟ ਹੋ ਗਈ ਅਤੇ ਫਿਰ ਵੀ ਕੋਈ ਗਲਤ ਕੰਮ ਕਰੇ, ਨਿਰੰਕਾਰ ਫਿਰ ਝਗੜਾ ਕਰ ਲੈਂਦਾ ਹੈ ਕਿ ਕੋਈ ਅਸਲੀਅਤ ਨਾ ਜਾਨਣ ਵਾਲਾ ਤਾਂ ਪਾਖੰਡ ਕਰੇ ਪਰ ਅਸਲੀਅਤ ਜਾਨਣ ਵਾਲਾ ਕਿਵੇਂ ਕਰ ਸਕਦਾ ਹੈ। ਅਜਿਹਾ ਹੀ ਕਬੀਰ ਸਾਹਿਬ ਜੀ ਦਾ ਇਕ ਹੋਰ ਬਚਨ ਹੈ ਕਿ ਮੈਂ ਹੱਜ ਕਰਨ ਲਈ ਕਾਅਬੇ ਗਿਆ ਤਾਂ ਉਥੇ ਖ਼ੁਦਾ ਮਿਲ ਗਿਆ। ਉਹ ਮੇਰੇ ਨਾਲ ਖ਼ੁਸ਼ ਹੋਣ ਦੀ ਥਾਂ ਸਗੋਂ ਝਗੜਾ ਕਰਨ ਭਾਵ ਲੜਨ ਲੱਗ ਪਿਆ ਕਿ ਦੁਨੀਆਂ ਨੂੰ ਨਾ ਪਤਾ ਹੋਵੇ ਪਰ ਤੈਨੂੰ ਤਾਂ ਇਹ ਦਾਤਿ ਮਿਲ ਗਈ ਹੈ ਕਿ ਸਮੁੱਚੀ ਕਾਇਨਾਤ ਹੀ ਖ਼ੁਦਾ ਦਾ ਨੂਰ ਹੈ, ਤੈਨੂੰ ਕਿਸ ਨੇ ਇਹ ਥਾਂ ਰੱਬ ਦਾ ਘਰ ਦੱਸਿਆ ਹੈ।

**ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥**
**ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ॥**

(1375)

ਰੱਬੀ ਪਿਆਰ ਵਾਲਾ ਰੱਬੀ ਕੌਤਕਾਂ ਨੂੰ ਸਮਝਣ ਲੱਗ ਪੈਂਦਾ ਹੈ। ਇਸ ਕਰਕੇ ਹੀ ਉਹ ਕਦੇ ਰੱਬੀ ਇਨਸਾਫ ਦਾ ਤਰਾਜੂ ਆਪਣੇ ਹੱਥ ਪਕੜਨ ਦੀ ਥਾਂ ਹਮੇਸ਼ਾਂ ਰੱਬ 'ਤੇ ਭਰੋਸਾ ਰੱਖਦਾ ਹੈ। ਉਸ ਨੂੰ ਇਥੋਂ ਤੱਕ ਵਿਸ਼ਵਾਸ ਹੋ ਜਾਂਦਾ ਹੈ ਕਿ ਜੇਕਰ ਮੇਰੀ ਕੋਈ ਨਿੰਦਾ ਵੀ ਕਰਦਾ ਹੈ ਤਾਂ ਮੈਂ ਬੰਦਗੀ ਕਰਨ ਵਾਲਾ ਆਪਣਾ ਸੁਭਾਅ ਨਹੀਂ ਤਿਆਗਣਾ। ਨਿੰਦਕ ਦਾ ਝਗੜਾ ਆਪੇ ਹੀ ਨਿਰੰਕਾਰ ਕਿਰਪਾ ਕਰਕੇ ਨਿਬੇੜੇਗਾ। ਹੁੰਦਾ ਵੀ ਇਸ ਤਰ੍ਹਾਂ ਹੀ ਹੈ, ਰੱਬ ਅਜੀਬ ਢੰਗ ਵਰਤ ਕੇ ਨਿੰਦਕਾਂ ਦੇ ਝਗੜੇ ਮੁਕਾ ਦਿੰਦਾ ਹੈ।

**ਹਰਿ ਜਨੁ ਰਾਮ ਨਾਮ ਗੁਨ ਗਾਵੈ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ**
**ਅਪੁਨਾ ਗੁਨੁ ਨ ਗਵਾਵੈ॥ ੧॥ ਰਹਾਉ॥**
**ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ॥**
**ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ॥**
**ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ॥**
**ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ॥ ੨॥**

(720)

ਨਿਰੰਕਾਰ ਨਾਲ ਸਨੇਹ ਕਰਨ ਵਾਲੀ ਆਤਮਾ ਭਲੀ ਪ੍ਰਕਾਰ ਸਮਝ ਲੈਂਦੀ ਹੈ ਕਿ ਮੈਂ ਮੈਂ ਕਰਕੇ ਆਪਣੇ ਆਪੇ ਦਾ ਪ੍ਰਗਟਾਵਾ ਕਰਨ ਵਾਲਾ ਆਪਣੀ ਆਤਮਿਕ ਮੌਤ ਕਰ ਲੈਂਦਾ ਹੈ। ਪ੍ਰਾਪਤੀ ਪੱਖੋਂ ਹਿਰਦੇ ਦਾ ਭਾਂਡਾ ਖਾਲੀ ਹੀ ਰਹਿ ਜਾਂਦਾ ਹੈ। ਜਿਸ ਨੂੰ ਪੂਰਾ ਗੁਰੂ ਮਿਲ ਗਿਆ ਉਹ ਉਸ ਦੇ ਅੰਦਰੋਂ ਹੰਕਾਰ ਦਾ ਝਗੜਾ ਹੀ ਮੁਕਾ ਦਿੰਦਾ ਹੈ। ਇਹ ਹੰਕਾਰ ਦਾ ਹੀ ਕੰਮ ਹੈ ਕਿ ਉਸਤਤਿ ਕਰਨ ਵਾਲੇ ਨੂੰ ਚੰਗਾ ਅਤੇ ਨਿੰਦਾ ਕਰਨ ਵਾਲੇ ਨੂੰ ਮਾੜਾ ਸਮਝਣਾ।

ਹਉ ਹਉ ਕਰਿ ਮਰਣਾ ਕਿਆ ਪਾਵੈ॥
ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ॥ (226)

ਹੰਕਾਰੀ ਬੰਦਾ ਨਿਤ ਦਿਹਾੜੇ ਨਿਕੰਮੀ ਚਰਚਾ ਕਰਕੇ ਉਲਝਣਾਂ ਵਿਚ ਹੀ ਫਸਿਆ ਰਹਿੰਦਾ ਹੈ। ਸਾਰਾ ਜੀਵਨ ਬੇਕਾਰ ਕਰ ਲਿਆ ਭਾਵ ਪ੍ਰਵਾਨ ਨਹੀਂ ਹੋ ਸਕਿਆ। ਇਨ੍ਹਾਂ ਝਗੜਿਆਂ ਵਿਚੋਂ ਬਾਹਰ ਨਿਕਲਣ ਦਾ ਵੱਲ ਸਿੱਖ ਹੀ ਨਹੀਂ ਸਕਿਆ। ਕੇਵਲ ਚਰਚਾ ਕਰ ਕਰਕੇ ਦੂਜਿਆਂ ਨੂੰ ਅਕਲਾਂ ਦਿੰਦਾ ਰਿਹਾ ਪਰ ਇਸ ਦਾ ਕੀ ਲਾਭ ਜੇ ਆਪਾ ਨਾ ਸੁਧਾਰਿਆ। ਝਗੜੇ ਕਰ ਕਰਕੇ ਆਪਣਾ ਸੁਭਾਅ ਹੀ ਝਗੜਾਲੂ ਬਣਾ ਲਿਆ। ਅਜਿਹੇ ਝਗੜਾਲੂ ਨੂੰ ਕੋਈ ਵੀ ਪ੍ਰਵਾਨ ਨਹੀਂ ਕਰਦਾ।

ਝਝਾ ਉਰਝਿ ਸੁਰਝਿ ਨਹੀ ਜਾਨਾ॥
ਰਹਿਓ ਝਝਕਿ ਨਾਹੀ ਪਰਵਾਨਾ॥
ਕਤ ਝਖਿ ਝਖਿ ਅਉਰਨ ਸਮਝਾਵਾ॥
ਝਗਰੁ ਕੀਏ ਝਗਰਉ ਹੀ ਪਾਵਾ॥ (341)

ਅਜਿਹੇ ਸੁਭਾਅ ਵਾਲੇ ਬੰਦੇ ਨੂੰ ਕੇਵਲ ਗੁਰੂ ਪੂਰਾ ਹੀ ਸੁਧਾਰ ਸਕਦਾ ਹੈ। ਗੁਰੂ ਕਿਰਪਾ ਅੰਦਰੋਂ ਪੰਜ ਦੂਤਾਂ ਨੂੰ ਹੀ ਵਸ ਵਿਚ ਕਰ ਦਿੰਦੀ ਹੈ ਜਿਸ ਨਾਲ ਸਾਰੇ ਝਗੜੇ ਹੀ ਮੁਕ ਜਾਂਦੇ ਹਨ।

ਗੁਰ ਪੂਰੇ ਮਿਲਿ ਝਗਰੁ ਚੁਕਾਇਆ॥
ਪੰਚ ਦੂਤ ਸਭਿ ਵਸਗਤਿ ਆਇਆ॥ (395)

ਅਜਿਹੀ ਅੰਦਰਲੀ ਈਰਖਾ ਵਾਲਾ ਬੰਦਾ ਜਦੋਂ ਧਰਮ ਦੀ ਦੁਨੀਆਂ ਅੰਦਰ ਪ੍ਰਵੇਸ਼ ਕਰਦਾ ਹੈ ਤਾਂ ਉਹ ਧਰਮ ਦੀ ਦੁਨੀਆਂ ਅੰਦਰ ਵੀ ਝਗੜੇ ਹੀ ਪਾ ਦਿੰਦਾ ਹੈ। ਅਸਲੀਅਤ ਜਾਨਣ ਦੀ ਥਾਂ ਸਗੋਂ ਪਾਖੰਡ ਅਤੇ ਕਟੜਤਾਈ ਦੀ ਪੁਸ਼ਾਕ ਪਹਿਨ ਲੈਂਦਾ ਹੈ। ਆਪਣੇ ਅੰਦਰ ਗੁਰ ਉਪਦੇਸ਼ ਦਾ ਚਾਨਣ ਕਰਕੇ ਹਉਮੈ ਨੂੰ ਪਛਾਨਣ ਦੀ ਥਾਂ ਸਗੋਂ ਦੂਜਿਆਂ ਦੇ ਦੋਸ਼ ਕੱਢ ਕੇ ਆਪਣੇ ਆਪ ਨੂੰ ਜਾਂ ਆਪਣੇ ਧਰਮ ਨੂੰ ਉੱਤਮ ਦੱਸਣ ਦੀ ਕੂਰ ਕਿਰਿਆ ਵਿਚ ਉਲਝ ਜਾਂਦਾ ਹੈ। ਭਾਈ ਗੁਰਦਾਸ ਜੀ ਦਾ ਇਕ ਬਚਨ ਅਜਿਹੇ ਅਖੌਤੀ ਧਰਮੀਆਂ ਦੀ ਅਸਲੀਅਤ ਪ੍ਰਗਟ ਕਰਦਾ ਹੈ :—

ਚਾਰਿ ਵਰਨ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ॥
ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ॥
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ॥
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ॥
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ॥
ਬੇਦਿ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ॥

**ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ॥**
**ਸਿਰੋ ਨ ਮਿਟੇ ਆਵਣਿ ਜਾਣੇ॥ ੨੧॥ (ਵਾਰ 1, ਪਉੜੀ 21)**

ਅਜਿਹੇ ਝਗੜਿਆਂ ਵਿਚ ਉਲਝਿਆ ਹੋਇਆਂ ਨੂੰ ਦੇਖ ਕੇ ਕਬੀਰ ਸਾਹਿਬ ਜੀ ਆਖਦੇ ਹਨ ਕਿ ਅਸੀਂ ਤਾਂ ਇਨ੍ਹਾਂ ਤੋਂ ਕਿਨਾਰਾ ਹੀ ਕਰ ਲਿਆ ਹੈ। ਸਾਡਾ ਤਾਂ ਹੁਣ ਅਜਿਹਾ ਕੋਈ ਝਗੜਾ ਹੀ ਨਹੀਂ ਰਿਹਾ। ਅਸੀਂ ਤਾਂ ਪੰਡਿਤ ਅਤੇ ਮੁੱਲਾਂ ਦੋਨਾਂ ਦੇ ਝਗੜਿਆਂ ਤੋਂ ਵੱਖਰਾ ਹੀ ਰਾਹ ਚੁਣ ਲਿਆ ਹੈ।

**ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥ (1158)**

ਬੁਲ੍ਹੇਸ਼ਾਹ ਦਾ ਇਕ ਬਹੁਤ ਪਿਆਰਾ ਬਚਨ ਹੈ ਕਿ ਅਸਲ ਵਿਚ ਮਨੁੱਖੀ ਹੰਕਾਰ ਹੀ ਅਜਿਹੇ ਝਗੜੇ ਖੜ੍ਹੇ ਕਰਦਾ ਹੈ। ਜੇਕਰ ਬੰਦਾ ਹੰਕਾਰ ਤੋਂ ਹੌਲਾ ਹੋ ਜਾਵੇ ਤਾਂ ਸਾਰੇ ਝਗੜੇ ਮੁੱਕ ਜਾਂਦੇ ਹਨ। ਇਕੋ ਆਲਿਫ ਹੀ ਰੱਬ ਨਾਲ ਅਭੇਦ ਕਰਵਾ ਸਕਦਾ ਹੈ।

**ਕਾਹਦਾ ਝਗੜਾ ਕਾਹਦਾ ਰੌਲਾ॥**
**ਐ ਬੁਲਿਆ ਜਰਾ ਕੁ ਹੋ ਜਾ ਹੋਲਾ॥**
**ਝੁਗੇ ਦੇ ਵਿੱਚ ਮਿਲਦਾ ਮੌਲਾ ਜੇ ਕਰੇਂ ਸਚੇ ਦਿਲੋਂ ਪੁਕਾਰਾ॥**
**ਇਕੋ ਅਲਿਫ ਤੇਰੀ ਦਰਕਾਰੁ॥**

ਝਗੜਾ ਜ਼ਿੰਦਗੀ ਦਾ ਅੰਗ ਵੀ ਹੈ ਇਸ ਦਾ ਨਿਰਾ ਤਿਆਗ ਵੀ ਨਹੀਂ ਕੀਤਾ ਜਾ ਸਕਦਾ ਪਰ ਇਹ ਝਗੜਾ ਈਰਖਾ, ਧੰਨ ਦੌਲਤ ਜਾਂ ਜ਼ਰ ਜ਼ੋਰੂ ਜ਼ਮੀਨ ਦੀ ਕਹਾਣੀ ਦਾ ਨਾ ਹੋਵੇ। ਗੁਰਮਤਿ ਅੰਦਰ ਭਗਤੀ ਅਤੇ ਸ਼ਕਤੀ ਨੂੰ ਪ੍ਰਵਾਨਗੀ ਹੈ। ਗੁਰਮਤਿ ਅੰਦਰ ਭਗਤੀ ਪਹਿਲਾਂ ਹੈ ਫਿਰ ਸ਼ਕਤੀ ਹੈ। ਦੂਜੇ ਸ਼ਬਦਾਂ ਵਿਚ ਸੰਤ ਬ੍ਰਿਤੀ ਪਹਿਲਾਂ ਹੈ ਫਿਰ ਸਿਪਾਹੀ ਹੈ। ਸ਼ਾਇਦ ਇਸ ਕਰਕੇ ਹੀ ਗੁਰੂ ਘਰ ਅੰਦਰ ਤਿੰਨ ਸਾਧਨ ਵਰਤੇ ਜਾਂਦੇ ਹਨ। ਪਿਆਰ, ਵੀਚਾਰ ਅਤੇ ਹਥਿਆਰ। ਸਭ ਤੋਂ ਪਹਿਲਾ ਹੋਕਾ ਹੀ ਪਿਆਰ ਦਾ ਹੈ ਕਿ ਜਉ ਤਉ ਪ੍ਰੇਮ ਖੇਲਨ ਕਾ ਚਾਉ। ਜਿਹੜੇ ਪਿਆਰ ਨਾਲ ਖੇਡਣ ਦੀ ਥਾਂ ਵੀ ਝਗੜਾ ਕਰ ਲੈਣ ਫਿਰ ਅਜਿਹੇ ਲੋਕਾਂ ਲਈ ਵੀਚਾਰ ਕੀਤੀ ਜਾਂਦੀ ਹੈ ਪਰ ਜਿਸ ਉੱਤੇ ਪਿਆਰ ਅਤੇ ਵੀਚਾਰ ਦਾ ਅਸਰ ਨਾ ਹੋਵੇ ਤਾਂ ਉਸ ਲਈ ਹਥਿਆਰ ਦੀ ਵਰਤੋਂ ਕਰਨੀ ਜ਼ਰੂਰੀ ਹੋ ਜਾਂਦੀ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਸ ਕਰਕੇ ਹੀ ਸ਼ੁਰੂਆਤ ਰਬਾਬ ਤੋਂ ਕੀਤੀ ਸੀ ਪਰ ਗੱਲ ਨਗਾਰੇ 'ਤੇ ਜਾ ਕੇ ਮੁਕਾਈ ਸੀ। ਇਥੇ ਭਗਤੀ, ਦੇਗ ਤੇਗ ਦੋਨਾਂ ਦੀ ਥਾਂ ਵੀ ਬਰਾਬਰ ਹੈ। ਜਦੋਂ ਬਾਬਰ ਵਰਗਾ ਨਿਰਾ ਪਾਪ ਕਰਨ ਲਈ ਬੇਦੋਸ਼ੇ ਲੋਕਾਂ 'ਤੇ ਚੜ੍ਹ ਕੇ ਆਉਂਦਾ ਹੈ ਅਤੇ ਏਤੀ ਮਾਰ ਪੈਂਦੀ ਹੈ ਤਾਂ ਉਸ ਬਾਬਰ ਨੂੰ ਪਾਪ ਦੀ ਜੰਞ ਦਾ ਲਾੜਾ ਕਿਹਾ ਜਾਂਦਾ ਹੈ। ਫੌਜ ਨੂੰ ਪਾਪ ਕੀ ਜੰਞ ਕਿਹਾ ਸੀ। ਜਦੋਂ ਖਾਲਸਾ ਦੁਸ਼ਟਾਂ ਨੂੰ ਸੋਧਣ ਲਈ ਚੜ੍ਹਦਾ ਹੈ ਤਾਂ ਇਸ ਨੂੰ ਖਾਲਸਾ ਅਕਾਲ ਪੁਰਖ ਦੀ ਫੌਜ ਕਿਹਾ ਜਾਂਦਾ ਹੈ ਕਿਉਂਕਿ ਇਹ ਪਾਪ ਨਹੀਂ ਸਗੋਂ ਪੁੰਨ ਕਰਨ ਲਈ ਚੜ੍ਹਦਾ ਹੈ। ਇਹ

ਇੱਜ਼ਤਾਂ ਲੁੱਟਣ ਲਈ ਨਹੀਂ ਸਗੋਂ ਇੱਜ਼ਤਾਂ ਬਚਾਉਣ ਲਈ ਚੜ੍ਹ ਕੇ ਜਾਂਦਾ ਹੈ।

ਢਾਕੇ ਬੰਗਾਲ ਦੇ ਇਲਾਕੇ ਵਿੱਚ ਅਹੋਮੀ ਲੋਕਾਂ ਦਾ ਕਾਫੀ ਬੋਲ ਬਾਲਾ ਸੀ। ਇਥੇ ਔਰੰਗਜ਼ੇਬ ਦੇ ਭੇਜੇ ਕਈ ਜਰਨੈਲ ਵੀ ਕਾਮਯਾਬੀ ਹਾਸਿਲ ਨਾ ਕਰ ਸਕੇ। ਔਰੰਗਜ਼ੇਬ ਨੇ ਆਖਿਰ ਰਾਮ ਸਿੰਘ ਨੂੰ ਜੂਝਣ ਦਾ ਹੁਕਮ ਦਿੱਤਾ। ਉਧਰ ਅਹੋਮੀਆਂ ਦਾ ਰਾਜਾ ਪ੍ਰੂਣ ਪਾਲ ਵੀ ਕਾਫੀ ਸ਼ਕਤੀਸ਼ਾਲੀ ਸੀ। ਰੱਬ ਦਾ ਸਬੱਬ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਉਨ੍ਹਾਂ ਦਿਨਾਂ ਅੰਦਰ ਇਧਰ ਢਾਕੇ ਵਿਚ ਹੀ ਵਿਚਰ ਰਹੇ ਸਨ। ਰਾਮ ਸਿੰਘ ਰਾਜਾ ਪਹਿਲਾਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ। ਰਾਜਾ ਰਾਮ ਸਿੰਘ ਦੇ ਕਹਿਣ ਉੱਤੇ ਸਤਿਗੁਰੂ ਜੀ ਨੇ ਦੋਨਾਂ ਧਿਰਾਂ ਦੀ ਸੁਲਾਹ ਸਫਾਈ ਕਰਾ ਕੇ ਝਗੜਾ ਨਿਬੇੜ ਦਿੱਤਾ। ਜੰਗ ਦੀ ਤਿਆਰੀ ਕਰੀ ਬੈਠੀਆਂ ਫੌਜਾਂ ਦਾ ਅਜਾਈਂ ਖ਼ੂਨ ਡੁੱਲਣ ਤੋਂ ਬਚਾ ਲਿਆ। ਸਤਿਗੁਰੂ ਜੀ ਦੇ ਘਰ ਜਿਹੜੀ ਲੜਾਈ ਲੜੀ ਵੀ ਜਾਂਦੀ ਸੀ ਉਹ ਬਦਲੇ ਦੀ ਭਾਵਨਾ ਨਾਲ ਨਹੀਂ ਸਗੋਂ ਸੁਧਾਰ ਦੀ ਭਾਵਨਾ ਹੁੰਦੀ ਸੀ। ਈਰਖਾ ਸੋਚਦੀ ਹੈ ਬੁਰੀ ਮੌਤ ਮਾਰਾਂ ਪਰ ਸਤਿਗੁਰੂ ਜੀ ਡਿੱਗਣ ਲੱਗੇ ਗੁਰੂ ਘਰ ਦੇ ਦੋਖੀ ਪੈਂਦੇ ਖਾਨ ਨੂੰ ਵੀ ਗੋਦ ਵਿੱਚ ਲੈ ਲੈਂਦੇ ਹਨ। ਢਾਲ ਦੀ ਛਾਂ ਕਰਕੇ ਉਸ ਨੂੰ ਧਰਮ ਕਮਾਉਣ ਲਈ ਪ੍ਰੇਰਨਾ ਦਿੰਦੇ ਹਨ। ਬਦਲੇ ਦੀ ਭਾਵਨਾ ਤੜਫਾ ਤੜਫਾ ਕੇ ਮਾਰਨ ਵਿੱਚ ਯਕੀਨ ਕਰਦੀ ਹੈ ਪਰ ਪਰਉਪਕਾਰੀ ਗੁਰੂ ਦਸਮੇਸ਼ ਪਿਤਾ ਜੀ ਜੰਗ ਦੇ ਮੈਦਾਨ ਵਿੱਚ ਪਾਣੀ ਪਿਲਾਉਣ ਵਾਲਾ ਵੀ ਨਾਲ ਹੀ ਭੇਜਦੇ ਹਨ। ਇਹ ਭਾਈ ਘਨੱਈਆ ਜੀ ਬਿਨਾਂ ਵਿਤਕਰੇ ਤੋਂ ਸਭ ਨੂੰ ਪਾਣੀ ਪਿਲਾ ਰਹੇ ਹਨ।

ਬਹੁਤੀਆਂ ਥਾਵਾਂ 'ਤੇ ਕਲਮ ਦੀ ਚੀਕ ਪੁਕਾਰ ਨਿਕਲ ਜਾਂਦੀ ਹੈ ਜਦੋਂ ਗੁਰਮਤਿ ਦੀ ਮਿੱਠੀ ਪਿਆਰੀ ਦਾਤ ਦਾ ਉਜਾੜਾ ਅਸੀਂ ਆਪ ਪਾ ਰਹੇ ਹੁੰਦੇ ਹਾਂ। ਇਥੇ ਵੀ ਕਲਮ ਦੀ ਪੁਕਾਰ ਹੀ ਹੈ ਕਿ ਅਜੋਕੇ ਸਮੇਂ ਅੰਦਰ ਬਹੁਤੇ ਗੁਰੂ ਘਰਾਂ ਅੰਦਰ ਹੋ ਰਹੇ ਝਗੜੇ ਜਿਥੇ ਸੰਗਤਾਂ ਦੀਆਂ ਭਾਵਨਾਵਾਂ ਦਾ ਕਤਲ ਕਰ ਰਹੇ ਹਨ ਉਥੇ ਨੌਜਵਾਨ ਪੀੜ੍ਹੀ ਦੇ ਅੰਦਰ ਧਰਮ ਅਤੇ ਸ਼ਰਧਾ ਖਤਮ ਕਰ ਰਹੇ ਹਾਂ। ਪੰਜਾਬ ਦੀ ਧਰਤੀ ਨਕਲੀ ਡੇਰੇਦਾਰੀ ਦੀ ਗੁਲਾਮ ਤਾਂ ਹੋ ਗਈ ਕਿਉਂਕਿ ਗੁਰੂ ਘਰਾਂ ਦੇ ਝਗੜੇ ਸਾਨੂੰ ਮਜਬੂਰ ਹੀ ਨਹੀਂ ਬਲਕਿ ਧਰਮ ਦੀ ਦੁਨੀਆਂ ਤੋਂ ਦੂਰ ਵੀ ਕਰ ਰਹੇ ਹਨ। ਆਓ ਕੋਸ਼ਿਸ਼ ਕਰੀਏ ਅੰਦਰੋਂ ਵਿਚਾਰਾਂ ਦੇ ਝਗੜੇ ਮੁਕਾਈਏ।

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥** (611)
**ਬਣ ਕੇ ਹੋਇ ਇਕਤ੍ਰ ਮਿਲਹੁ ਮੇਰੇ ਭਾਈ॥**
**ਦੁਬਿਧਾ ਦੂਰ ਕਰਹੁ ਲਿਵ ਲਾਇ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮਖਿ ਬੈਸਹੁ ਸਫਾ ਵਿਛਾਇ॥** (1185)

ਵਾਂਗ ਇਕੱਠੇ ਹੋ ਕੇ ਝਗੜੇ ਨਿਬੇੜੀਏ।

ਸ੍ਰੀ ਅਕਾਲ ਤਖ਼ਤ ਸਾਹਿਬ ਵਰਗੀ ਪਾਵਨ ਪਵਿੱਤਰ ਦਾਤ ਸਾਡੇ ਝਗੜਿਆਂ ਦਾ ਨਿਬੇੜਾ ਹੀ ਕਰਨ ਵਾਸਤੇ ਸੀ। ਸਾਡੀ ਮਲੀਨ ਮਤਿ ਬੁਧਿ ਨੇ ਉਸ ਸ੍ਰੀ

ਅਕਾਲ ਤਖ਼ਤ ਸਾਹਿਬ ਦੇ ਸਿਧਾਂਤ ਨੂੰ ਵੀ ਝਗੜਿਆਂ ਵਿਚ ਹੀ ਉਲਝਾ ਲਿਆ ਹੋਇਆ ਹੈ। ਗੁਰੂ ਜੀ ਅੱਗੇ ਅਰਦਾਸ ਕਰੀਏ ਕਿ ਸਾਡੇ ਘਰੋਗੀ, ਕੌਮੀ ਅਤੇ ਹੋਰ ਭਰਾ ਮਾਰੂ ਝਗੜੇ ਖਤਮ ਹੋ ਜਾਣ। ਅਸੀਂ ਰਲ ਮਿਲ ਬੈਠ ਕੇ ਚੰਗਾ ਸਾਫ ਸੁਥਰਾ ਸਮਾਜ ਸਿਰਜ ਸਕੀਏ ਜਿਸ ਨੂੰ ਗੁਰਬਾਣੀ ਅੰਦਰ ਬੇਗਮਪੁਰਾ ਆਖਿਆ ਗਿਆ ਹੈ।

ਇਕ ਵਿਦਵਾਨ ਪੁਰਸ਼ ਨੇ ਅਜਿਹੇ ਝਗੜਿਆਂ ਦੇ ਨੁਕਸਾਨ ਤੋਂ ਜਾਣੂੰ ਕਰਵਾਉਂਦਿਆਂ ਲਿਖਿਆ ਹੈ ਕਿ—

**ਯੁਧ ਸੁਣਦਿਆਂ ਬੜਾ ਤਰਥੱਲ ਪੈਂਦਾ,**
**ਜਦੋਂ ਛਿੜਨ ਜਵਾਨਾਂ ਦੇ ਘੋਲ ਬੇਲੀ॥**
**ਫਿਕਰ ਜਾਨ ਤੇ ਮਾਲ ਦਾ ਜਾਨ ਖਾਂਦਾ,**
**ਕੰਮਕਾਰ ਛੁੱਟਣ ਮਿੱਠੇ ਬੋਲ ਬੇਲੀ॥**
**ਰਾਮ ਰੰਗ ਦੇ ਥਾਂ ਆ ਪੈਣ ਸੈਂਹਸੇ,**
**ਛੇੜੇ ਕੰਬੜੀ ਫੌਜ ਦਾ ਢੋਲ ਬੇਲੀ॥**
**ਮਰਨੇ ਮਾਰਨੇ ਦੀ ਗੱਲਾਂ ਹੋ ਸਭ ਥਾਂ,**
**ਪੜਦਾ ਅਕਲ ਤੇ ਪਏ ਅਨਭੋਲ ਬੇਲੀ॥**

(ਕਥਨ ਕੋਸ਼–116)

# ਝਿੜਕ

ਝਿੜਕ ਅਤੇ ਅਸੀਸ ਜ਼ਿੰਦਗੀ ਲਈ ਦੋ ਕੀਮਤੀ ਸੌਗਾਤਾਂ ਹਨ। ਕਿਸੇ ਸੁਧਰੇ ਹੋਏ ਜੀਵਨ ਵੱਲ ਝਾਤ ਮਾਰੀਏ ਤਾਂ ਸਹਜੇ ਹੀ ਉਨ੍ਹਾਂ ਪਿਛੇ ਝਿੜਕਾਂ ਜਾਂ ਅਸੀਸਾਂ ਦਾ ਹੀ ਕਾਰਨ ਹੋਵੇਗਾ। ਝਿੜਕ ਤੋ ਬਿਨਾਂ ਜ਼ਿੰਦਗੀ ਦੀ ਘਾੜਤ ਹੀ ਨਹੀਂ ਘੜੀ ਜਾ ਸਕਦੀ। ਇਨ੍ਹਾਂ ਦੋਵਾਂ ਵਿਚੋਂ ਵੀ ਅਸੀਸ ਸਭ ਨੂੰ ਪਿਆਰੀ ਲੱਗਦੀ ਹੈ ਪਰ ਆਪਾਂ ਵੀਚਾਰ ਝਿੜਕ ਦੀ ਕਰਨੀ ਹੈ।

ਸ਼ੇਖ ਸਾਅਦੀ ਜੀ ਦਾ ਬਚਨ ਹੈ ਕਿ ਉਸਤਾਦ ਦੀ ਇਕ ਝਿੜਕ ਮਾਤਾ ਪਿਤਾ ਦੇ ਸੌ ਲਾਡ ਨਾਲੋਂ ਕਿਤੇ ਜ਼ਿਆਦਾ ਚੰਗੀ ਹੈ। ਮਾਤਾ ਪਿਤਾ ਦਾ ਲਾਡ ਪਿਆਰ ਕਈ ਵਾਰੀ ਬੱਚਿਆਂ ਨੂੰ ਵਿਗਾੜ ਵੀ ਦਿੰਦਾ ਹੈ। ਉਸਤਾਦ ਤਾਂ ਝਿੜਕ ਕੇ ਘਾੜਤ ਘੜਦਾ ਹੈ। ਜਿਸ ਬੱਚੇ ਨੇ ਕਦੇ ਮਾਤਾ ਪਿਤਾ ਦੀ ਗੋਦ ਨੂੰ ਤਿਆਗ ਕੇ ਉਸਤਾਦ ਦੀ ਝਿੜਕ ਨਹੀ ਖਾਧੀ ਉਹ ਕਦੇ ਜੀਵਨ ਦੀਆਂ ਸਿਖਰਾਂ ਨੂੰ ਨਹੀਂ ਛੂੰਹਦਾ। ਉਸਤਾਦ ਅੰਦਰ ਨਫ਼ਰਤ ਨਹੀਂ ਸਗੋਂ ਪਿਆਰ ਹੀ ਹੁੰਦਾ ਹੈ। ਪਰ ਉਸ ਦੀ ਜ਼ਿੰਮੇਵਾਰੀ ਘਾੜਤ ਘੜਨ ਦੀ ਹੈ ਜਿਸ ਕਰਕੇ ਉਹ ਆਪਣੇ ਅਸਲੀ ਪਿਆਰ ਦਾ ਪ੍ਰਗਟਾਵਾ ਝਿੜਕ ਰਾਹੀਂ ਹੀ ਕਰਦਾ ਹੈ। ਜਿਥੇ ਵੀ ਕਿਤੇ ਘਾੜਤ ਘੜੀ ਜਾਂਦੀ ਹੈ ਉਥੇ ਕਦੇ ਧਿਆਨ ਮਾਰ ਕੇ ਦੇਖੀਏ ਤਾਂ ਇਕ ਦਿਨ ਕਿੰਨਾ ਖੁਸ਼ੀਆਂ ਭਰਿਆ ਆਉਂਦਾ ਹੈ। ਤਰਖਾਣ ਕਿਸੇ ਬੇਕਾਰ ਲੱਕੜ ਦੇ ਟੁਕੜੇ ਨੂੰ ਛਿਲ ਸਵਾਰ ਕੇ ਇਤਨੀ ਸੁੱਹਪਣ ਦੇ ਦਿੰਦਾ ਹੈ ਕਿ ਲੋਕ ਉਸ ਨੂੰ ਆਪਣਾ ਘਰ ਸ਼ਿੰਗਾਰਨ ਲਈ ਲੈ ਜਾਂਦੇ ਹਨ। ਪੱਥਰ ਨੇ ਘੜਨ ਵਾਲੇ ਦਾ ਵਿਰੋਧ ਨਾ ਕੀਤਾ ਤਾਂ ਉਹ ਲੋਕਾਂ ਦੇ ਤਨ ਦਾ ਸ਼ਿੰਗਾਰ ਬਣ ਗਿਆ। ਸੋਨਾ ਭਾਵੇਂ ਕਿੰਨਾ ਵੀ ਕੀਮਤੀ ਹੈ ਪਰ ਸੋਨੇ ਨੂੰ ਕੋਈ ਸੋਨੇ ਦੇ ਹੀ ਰੂਪ ਵਿੱਚ ਪ੍ਰਵਾਨ ਨਹੀਂ ਕਰਦਾ ਉਹੋ ਸੋਨਾ ਜਦੋਂ ਸੁਨਿਆਰੇ ਕੋਲੋਂ ਘਾੜਤ ਦੀਆਂ ਸੱਟਾਂ ਸਹਾਰ ਲੈਂਦਾ ਹੈ ਤਾਂ ਲੋਕ ਉਸ ਨੂੰ ਅਤਿ ਦਾ ਪਿਆਰ ਦਿੰਦੇ ਹਨ। ਅਜਿਹੀ ਕਿੰਨੀਆਂ ਹੀ ਉਦਾਹਰਨਾਂ ਵੀਚਾਰੀਆਂ ਜਾ ਸਕਦੀਆਂ ਹਨ ਪਰ ਇਨ੍ਹਾਂ ਵਿੱਚ ਇਕੋ ਹੀ ਸਾਂਝ ਹੈ ਕਿ ਘਾੜਤ ਘੜਨ ਵਾਲਾ ਨਿਮਰਤਾ ਨਾਲ ਨਹੀਂ ਸਗੋਂ ਸੱਟਾਂ ਮਾਰ ਮਾਰ ਕੇ ਘਾੜਤ ਘੜਦਾ ਹੈ ਜਿਹੜਾ ਘੜਵਾ ਲੈਂਦਾ ਹੈ ਉਸ ਦੀ ਕੀਮਤ ਵਧ ਜਾਂਦੀ ਹੈ ਜਿਹੜਾ ਘਾੜਤ ਦੀ ਤਕਲੀਫ ਮੰਨਕੇ ਤਿੜਕ ਜਾਂਦਾ ਹੈ ਤਾਂ ਉਹ ਆਪਣੀ ਜ਼ਿੰਦਗੀ ਭਰ ਦੀ ਖ਼ੁਆਰੀ ਆਪ ਹੀ ਖਰੀਦ ਲੈਂਦਾ ਹੈ। ਜਿਸ ਨੇ ਝਿੜਕ ਨੂੰ ਪ੍ਰਵਾਨ ਕਰਕੇ ਆਪਣੇ ਔਗੁਣ ਨੂੰ ਦੂਰ ਕਰ ਲਿਆ ਉਹ ਇਕ ਦਿਨ ਦੁਨੀਆਂ ਦਾ ਚਮਕਦਾ ਸਿਤਾਰਾ ਬਣ ਜਾਂਦਾ ਹੈ।

ਸਿਆਣਾ ਪਿਤਾ ਆਪਣੇ ਬੱਚਿਆਂ ਲਈ ਦੋਵੇਂ ਚੀਜ਼ਾਂ ਵਰਤਦਾ ਹੈ ਉਹ

ਲੋੜ ਪੈਣ 'ਤੇ ਪਿਆਰ ਵੀ ਕਰਦਾ ਹੈ ਪਰ ਜਦੋਂ ਬੱਚਾ ਅਗਿਆਨਤਾ ਵੱਸ ਕੋਈ ਗਲਤ ਕਰਮ ਕਰਦਾ ਹੈ ਤਾਂ ਪਿਤਾ ਉਸ ਨੂੰ ਝਿੜਕ ਵੀ ਮਾਰਦਾ ਹੈ। ਬੱਚਾ ਜੇਕਰ ਇਸ ਗੱਲ ਨੂੰ ਸਮਝ ਲਵੇ ਕਿ ਹਰ ਰੋਜ਼ ਪਿਆਰ ਕਰਨ ਵਾਲਾ, ਮੇਰੇ ਸੁੱਖਾਂ ਦੀ ਖਾਤਰ ਆਪ ਦੁੱਖ ਝੱਲਣ ਵਾਲਾ ਪਿਤਾ ਮੇਰੇ ਸੁਧਾਰ ਲਈ ਹੀ ਝਿੜਕਦਾ ਹੈ ਤਦ ਜ਼ਿੰਦਗੀ ਕਦੇ ਵੀ ਠੋਕਰ ਨਹੀਂ ਖਾਂਦੀ ਪਰ ਜਿਸ ਨੂੰ ਝਿੜਕਣਾ ਚੰਗਾ ਨਹੀਂ ਲੱਗਿਆ ਉਹ ਕੇਵਲ ਪਿਤਾ ਦੀ ਗੋਦ ਤੋਂ ਹੀ ਦੂਰ ਨਹੀਂ ਜਾਂਦਾ ਬਲਕਿ ਆਪਣੇ ਦੁੱਖਾਂ ਦੀ ਸ਼ੁਰੂਆਤ ਉਹ ਆਪ ਹੀ ਕਰਦਾ ਹੈ। ਗੁਰਬਾਣੀ ਅੰਦਰ ਇਕ ਪਿਤਾ ਦੇ ਸੁਭਾਅ ਨੂੰ ਬਹੁਤ ਸੁਚੱਜੇ ਢੰਗ ਨਾਲ ਚਿਤਰਿਆ ਹੋਇਆ ਹੈ। ਬੱਚੇ ਦਾ ਸੁਭਾਅ ਬਹੁਤ ਭੋਲਾ ਹੁੰਦਾ ਹੈ। ਉਸ ਕੋਲ ਕਿਸੇ ਕੰਮ ਦੇ ਨਤੀਜੇ ਦੇਖ ਲੈਣ ਵਾਲੀ ਅਕਲ ਨਹੀਂ ਹੁੰਦੀ ਪਰ ਪਿਤਾ ਨੇ ਜੀਵਨ ਦਾ ਤਜਰਬਾ ਹਾਸਿਲ ਕੀਤਾ ਹੁੰਦਾ ਹੈ। ਇਸ ਕਰਕੇ ਪਿਤਾ ਦੀ ਝਿੜਕ ਵੀ ਅਸਲ ਵਿਚ ਉਪਦੇਸ਼ ਹੀ ਹੈ। ਜਿਹੜਾ ਬੱਚਾ ਪ੍ਰਵਾਨ ਕਰ ਲੈਂਦਾ ਹੈ ਉਸ ਨੂੰ ਪਿਤਾ ਗਲਵਕੜੀ ਵਿੱਚ ਲੈ ਕੇ ਉਸ ਦੇ ਸਾਰੇ ਗੁਨਾਹ ਮਾਫ ਕਰਕੇ ਉਸ ਨੂੰ ਅੱਗੇ ਵਾਸਤੇ ਵੀ ਸੁਚੇਤ ਕਰ ਦਿੰਦਾ ਹੈ। ਗੁਰਬਾਣੀ ਦੇ ਪਾਵਨ ਬਚਨ ਹਨ :—

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥** (624)

ਸੰਸਾਰ ਦਾ ਆਮ ਜਿਹਾ ਨੇਮ ਦੇਖਦੇ ਹਾਂ ਜਿਸ ਨੇ ਬਚਪਨ ਵਿੱਚ ਮਾਤਾ ਪਿਤਾ ਜਾਂ ਉਸਤਾਦ ਦੀਆਂ ਝਿੜਕਾਂ ਸਹਾਰ ਲਈਆਂ ਉਹ ਬਾਕੀ ਦੀ ਜ਼ਿੰਦਗੀ ਸੁੱਖਾਂ ਭਰੀ ਕੱਟਦਾ ਹੈ ਕਿਉਂਕਿ ਕਿਸੇ ਨਾ ਕਿਸੇ ਉੱਚੇ ਅਹੁਦੇ 'ਤੇ ਜਾ ਲੱਗਦਾ ਹੈ। ਜਿਸ ਨੇ ਬਚਪਨ ਦੀਆਂ ਝਿੜਕਾਂ ਦੀ ਤਕਲੀਫ ਮੰਨੀ ਉਹ ਵਿਚਾਰਾ ਜ਼ਿੰਦਗੀ ਭਰ ਮਜ਼ਦੂਰੀ ਜਾਂ ਕੋਈ ਆਮ ਸੇਵਾਦਾਰੀ ਦਾ ਕੰਮ ਕਰਦਾ ਹੈ। ਸਾਰੀ ਜ਼ਿੰਦਗੀ ਹੀ ਦੂਜਿਆਂ ਦੀਆਂ ਝਿੜਕਾਂ ਖਾਣ ਜੋਗਾ ਰਹਿ ਜਾਂਦਾ ਹੈ। ਕਦੇ ਤਾਂ ਇਹ ਝਿੜਕ ਬਹੁਤ ਵੱਡੀ ਨਸੀਹਤ ਬਣਕੇ ਜ਼ਿੰਦਗੀ ਦੇ ਖਤਰਿਆਂ ਤੋਂ ਬਚਾ ਲੈਂਦੀ ਹੈ। ਕਿਸੇ ਵੇਲੇ ਦੀ ਖਾਧੀ ਝਿੜਕ ਉਦੋਂ ਪਿਆਰੀ ਲੱਗਦੀ ਹੈ।

ਇਕ ਨੌਜਵਾਨ ਕਿਸੇ ਗਲਤ ਸੰਗਤ ਦੇ ਕਾਰਨ ਚੋਰੀਆਂ ਕਰਨ ਲੱਗ ਪਿਆ। ਪਹਿਲਾਂ ਪਹਿਲ ਤਾਂ ਮਾਤਾ ਪਿਤਾ ਨੂੰ ਪਤਾ ਨਾ ਲੱਗਾ ਜਦੋਂ ਪਤਾ ਲੱਗਾ ਤਾਂ ਮਾਤਾ ਪਿਤਾ ਨੇ ਕਾਫੀ ਘੂਰਿਆ, ਝਿੜਕਿਆ। ਬੱਚਾ ਗਲਤ ਕੰਮਾਂ ਵਿਚ ਮਸਤ ਸੀ ਉਸ ਨੂੰ ਬਾਹਰ ਦੀ ਦੁਨੀਆਂ ਮਾਪਿਆਂ ਤੋਂ ਚੰਗੀ ਲੱਗੀ। ਮਾਪਿਆਂ ਦਾ ਘਰ ਛੱਡ ਕੇ ਦੋਸਤਾਂ ਨਾਲ ਰਹਿਣ ਲੱਗ ਪਿਆ। ਨਿਤ ਦੇ ਮਾੜੇ ਕਰਮ ਅੰਦਰੋਂ ਵੀ ਮਾੜੇ ਲੱਗਣੇ ਬੰਦ ਹੋ ਜਾਂਦੇ ਹਨ। **"ਪਾਪ ਬੁਰਾ ਪਾਪੀ ਕਉ ਪਿਆਰਾ"** ਵਾਲੀ ਅਵਸਥਾ ਬਣ ਜਾਂਦੀ ਹੈ। ਅਜਿਹੇ ਔਗੁਣ ਇਕ ਦਿਨ ਜ਼ਿੰਦਗੀ ਦੀ ਝੋਲੀ ਅੰਦਰ ਕੇਵਲ ਪਛਤਾਵਾ ਹੀ ਪਾਉਂਦੇ ਹਨ। **"ਕਰਿ ਅਉਗੁਣ ਪਛੋਤਾਵਣਾ ॥"** ਇਹ

ਮਾੜੇ ਕਰਮ ਕਰਨ ਵਾਲਾ ਬੱਚਾ ਇਕ ਦਿਨ ਫਸ ਗਿਆ। ਮੁਕੱਦਮਾ ਚੱਲਿਆ ਆਖਿਰ ਜੱਜ ਦੇ ਸਾਹਮਣੇ ਉਸ ਦੇ ਸਾਰੇ ਕੀਤੇ ਕਰਮਾਂ ਦਾ ਕੱਚਾ ਚਿੱਠਾ ਨੰਗਾ ਹੋ ਗਿਆ। ਜੱਜ ਨੇ ਉਸ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ। ਫਾਂਸੀ ਦੇਣ ਤੋਂ ਪਹਿਲਾਂ ਇਸ ਨੌਜਵਾਨ ਨੂੰ ਆਖਰੀ ਇੱਛਾ ਪੁੱਛੀ ਗਈ, ਇਸ ਨੇ ਆਪਣੇ ਮਾਤਾ ਪਿਤਾ ਨੂੰ ਮਿਲਣ ਦੀ ਤਮੰਨਾ ਪ੍ਰਗਟ ਕੀਤੀ। ਮਾਤਾ ਪਿਤਾ ਮਿਲਾ ਦਿੱਤੇ। ਮਾਤਾ ਪਿਤਾ ਅੱਜ ਵੀ ਆਪਣੇ ਪੁੱਤਰ ਦੀ ਅਜਿਹੀ ਗੱਲ ਤੋਂ ਧਾਹਾਂ ਮਾਰ ਕੇ ਰੋ ਰਹੇ ਸਨ। ਕੁਝ ਦੂਰੀ 'ਤੇ ਉਹੋ ਜੱਜ ਵੀ ਸਿਵਲ ਕੱਪੜਿਆਂ ਵਿਚ ਖਲੋਤਾ ਬਹੁਤ ਰੋ ਰਿਹਾ ਸੀ। ਮਾਤਾ ਪਿਤਾ ਦੀ ਨਜ਼ਰ ਪਈ ਤਾਂ ਉਨ੍ਹਾਂ ਨੇ ਹੈਰਾਨ ਹੋ ਕੇ ਪੁੱਛਿਆ ਕਿ ਪੁੱਤਰ ਸਾਡਾ ਤਾਂ ਬੱਚਾ ਹੈ ਅਸੀਂ ਤਾਂ ਇਸ ਲਈ ਰੋਂਦੇ ਹਾਂ ਪਰ ਤੁਸੀਂ ਤਾਂ ਫਾਂਸੀ ਦੀ ਸਜ਼ਾ ਦਿੱਤੀ ਹੈ ਤੁਸੀਂ ਕਿਉਂ ਰੋਂਦੇ ਹੋ? ਜੱਜ ਨੇ ਆਪਣੇ ਆਪ ਨੂੰ ਸੰਭਾਲਿਆ। ਬਹੁਤ ਪਿਆਰ ਨਾਲ ਕਹਿਣ ਲੱਗਾ ਕਿ ਤੁਸੀਂ ਮੈਨੂੰ ਪਹਿਚਾਣਿਆ ਨਹੀਂ, ਮੈਂ ਉਸ ਮਾਂ ਦਾ ਬੇਟਾ ਹਾਂ ਜਿਹੜੀ ਤੁਹਾਡੇ ਘਰ ਭਾਂਡੇ ਮਾਂਜਦੀ ਹੁੰਦੀ ਸੀ। ਜਿਸ ਮਾਂ ਨੂੰ ਤੁਸੀਂ ਬਚੀਆਂ ਰੋਟੀਆਂ ਤੇ ਦਾਲ ਸਬਜ਼ੀ ਦੇ ਦਿੰਦੇ ਸੀ। ਜਿਸ ਮਾਂ ਨੂੰ ਤੁਸੀਂ ਇਸੇ ਹੀ ਆਪਣੇ ਪੁੱਤਰ ਦੇ ਪੁਰਾਣੇ ਕੱਪੜੇ ਦਿੰਦੇ ਸੀ। ਮੈਂ ਉਹੋ ਰੋਟੀਆਂ ਖਾ ਕੇ, ਮੈਂ ਉਹੋ ਪੁਰਾਣੇ ਕੱਪੜੇ ਪਾ ਕੇ ਪੜ੍ਹਿਆ ਹਾਂ। ਕਿਸੇ ਵੇਲੇ ਮੈਂ ਵੀ ਮਜਬੂਰੀ ਵੱਸ ਚੋਰੀ ਕਰ ਲਈ ਸੀ ਪਰ ਮੇਰੀ ਮਾਂ ਨੇ ਮੈਨੂੰ ਵੀ ਝਿੜਕਿਆ, ਦੋ ਦਿਨ ਰੋਟੀ ਨਹੀਂ ਖਾਧੀ, ਮੇਰੇ ਨਾਲ ਨਹੀਂ ਬੋਲੀ। ਉਦੋਂ ਮੈਨੂੰ ਚੰਗਾ ਨਹੀਂ ਸੀ ਲੱਗਾ ਪਰ ਅੱਜ ਮੈਂ ਆਪਣੀ ਮਾਂ ਦੀ ਝਿੜਕ ਨੂੰ ਇਕ ਮਿੱਠੀ ਪਿਆਰੀ ਅਸੀਸ ਸਮਝਦਾ ਹਾਂ। ਮੈਂ ਤੁਹਾਡੇ ਕੋਲ ਤਦ ਹੀ ਆਇਆ ਹਾਂ ਤਾਂ ਕਿ ਮੈਂ ਤੁਹਾਨੂੰ ਅੱਜ ਆਪਣੇ ਘਰ ਲਿਜਾ ਸਕਾਂ। ਤੁਸੀਂ ਇਸ ਮਾੜੇ ਕਰਮ ਕਰਨ ਵਾਲੇ ਦੇ ਹੀ ਮਾਤਾ ਪਿਤਾ ਨਹੀਂ ਸਗੋਂ ਮੇਰੇ ਵੀ ਮਾਤਾ ਪਿਤਾ ਸਮਾਨ ਹੀ ਹੋ। ਮੈਂ ਕਾਨੂੰਨ ਦੇ ਦਾਇਰੇ ਵਿੱਚ ਮਜਬੂਰ ਹਾਂ। ਤੁਹਾਡੇ ਬੱਚੇ ਨੂੰ ਬਚਾ ਨਹੀਂ ਸਕਦਾ ਪਰ ਮੈਂ ਤੁਹਾਡੀ ਸੇਵਾ ਕਰਾਂਗਾ। ਮੇਰੀ ਮਾਂ ਤਾਂ ਮਰ ਗਈ ਸੀ ਹੁਣ ਤੁਸੀਂ ਮੇਰੇ ਮਾਤਾ ਪਿਤਾ ਹੋ। ਜੱਜ ਦੀ ਗੱਲ ਸੁਣ ਕੇ ਮਾਤਾ ਪਿਤਾ ਵੀ ਪਛਤਾ ਰਹੇ ਸਨ ਅਤੇ ਉਹ ਮਾੜੇ ਕੰਮ ਕਰਨ ਵਾਲਾ ਜੁਆਨ ਵੀ ਆਪਣੀ ਕੀਤੀ 'ਤੇ ਪਛਤਾ ਰਿਹਾ ਸੀ। ਯਾਦ ਕਰ ਰਿਹਾ ਸੀ ਕਿ ਜੇਕਰ ਮੈਂ ਵੀ ਆਪਣੇ ਮਾਤਾ ਪਿਤਾ ਦੀ ਝਿੜਕ ਨੂੰ ਸਹਾਰਿਆ ਹੁੰਦਾ ਤਾਂ ਮੈਨੂੰ ਫਾਂਸੀ ਦਾ ਦੁਖ ਨਾ ਸਹਾਰਨਾ ਪੈਂਦਾ।

ਧੰਨ ਗੁਰੂ ਨਾਨਕ ਸਾਹਿਬ ਜੀ ਬਾਬਾ ਲਹਿਣਾ ਜੀ ਨੂੰ ਕਈ ਵਾਰੀ ਝਿੜਕਦੇ ਸਨ। ਕਦੇ ਆਪ ਹੀ ਕੱਪੜੇ ਧੋਣ ਭੇਜ ਦੇਣਾ ਅਤੇ ਆਪ ਹੀ ਕਹਿ ਦੇਣਾ ਕਿ ਤੈਨੂੰ ਕਿਸ ਨੇ ਕੱਪੜੇ ਧੋਣ ਲਈ ਕਿਹਾ ਸੀ, ਤਦ ਬਾਬਾ ਲਹਿਣਾ ਜੀ ਨੇ ਬੁਰਾ ਮਨਾਉਣ ਦੀ ਥਾਂ ਸਗੋਂ ਭੁਲ ਗਿਆ ਕਹਿ ਕੇ ਮਾਫੀ ਮੰਗ ਲੈਣੀ। ਇਸ ਝਿੜਕ ਦਾ ਮਤਲਬ ਤਾਂ ਸਹਿਣਸ਼ੀਲਤਾ ਨੂੰ ਵਧਾਉਣਾ ਸੀ। ਗੁਰੂ ਅੰਗਦ ਸਾਹਿਬ ਜੀ ਦੇ ਵੇਲੇ ਵੀ ਜਦੋਂ ਭਾਈ ਖੀਵਾ ਜੀ ਖਿਚੜੀ ਬਣਾਉਣ ਲਈ ਚਲਦੀ ਤੇਜ ਹਵਾ ਝੱਖੜ ਨੂੰ

ਰੁਕਣ ਲਈ ਅਰਦਾਸ ਕਰਨ ਲੱਗ ਪਏ ਸਨ ਤਾਂ ਗੁਰੂ ਜੀ ਨੇ ਝਿੜਕਿਆ ਕਿ ਭਾਈ, ਰੱਬੀ ਰਜ਼ਾ ਵਿੱਚ ਜਿਊਣਾ ਸਿੱਖੀਏ।

ਗੁਰੂ ਅਮਰਦਾਸ ਜੀ ਨੇ ਭਾਈ ਗੰਗੂ ਸ਼ਾਹ ਨੂੰ ਕਿੰਨੀ ਪਿਆਰੀ ਝਿੜਕ ਦਿੱਤੀ ਹੋਵੇਗੀ ਜਿਸ ਨਾਲ ਸਾਰਾ ਜੀਵਨ ਹੀ ਪਲਟ ਗਿਆ। ਗੰਗੂ ਸ਼ਾਹ ਗੁਰੂ ਜੀ ਤੋਂ ਬੇਮੁੱਖ ਹੋ ਕੇ ਸਭ ਕੁਝ ਬਰਬਾਦ ਕਰ ਬੈਠਾ। ਗੁਰੂ ਚਰਨਾਂ ਵਿੱਚ ਆ ਗਿਆ। ਸਾਹਿਬ ਜੀ ਨੇ ਫਿਰ ਪੈਸੇ ਦੇ ਕੇ ਕਾਰੋਬਾਰ ਕਰਨ ਲਈ ਤੋਰਿਆ ਪਰ ਕੁਝ ਸਮੇਂ ਬਾਅਦ ਹੀ ਮਾਇਆ ਨੇ ਫਿਰ ਬਿਰਤੀ ਭਟਕਾ ਦਿੱਤੀ, ਸਭ ਕੁਝ ਬਰਬਾਦ ਕਰਕੇ ਫਿਰ ਗੁਰੂ ਘਰ ਦੇ ਜੂਠੇ ਬਰਤਨ ਸਾਫ ਕਰਨ ਲੱਗ ਪਿਆ। ਸਾਹਿਬ ਜੀ ਨੇ ਦੁਬਾਰਾ ਧਨ ਦੇ ਕੇ ਤਾੜਨਾ ਕੀਤੀ ਕਿ ਕਰਤੇ ਪੁਰਖ ਨੂੰ ਕਦੇ ਨਹੀਂ ਵਿਸਾਰਨਾ ਚਾਹੀਦਾ।

**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥ (624)**

ਬਾਬਾ ਪ੍ਰਿਥੀਚੰਦ ਜੀ ਨੂੰ ਵੀ ਤੇ ਧਨ ਗੁਰੂ ਅਰਜਨ ਪਾਤਿਸ਼ਾਹ ਜੀ ਨੂੰ ਗੁਰੂ ਸਾਹਿਬ ਜੀ ਬਰਾਬਰ ਤਾੜਨਾ ਕਰਦੇ ਸਨ ਪਰ ਗੁਰੂ ਅਰਜਨ ਸਾਹਿਬ ਜੀ ਨੇ ਉਸ ਝਿੜਕ ਨੂੰ ਅਸ਼ੀਰਵਾਦ ਸਮਝਕੇ ਪ੍ਰਵਾਨ ਕਰ ਲਿਆ ਅਤੇ ਉਹ ਅੱਜ ਸਾਨੂੰ ਅਸੀਸਾਂ ਦੇ ਰਹੇ ਹਨ।

**ਪੂਤਾ ਮਾਤਾ ਕੀ ਆਸੀਸ॥**
**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥**
**(496)**

ਬਾਬਾ ਪ੍ਰਿਥੀ ਚੰਦ ਜੀ ਨੇ ਉਹ ਝਿੜਕ ਨਹੀਂ ਸਹਾਰੀ ਜਿਸ ਕਰਕੇ ਉਨ੍ਹਾਂ ਬਾਰੇ ਗੁਰਬਾਣੀ ਵਿੱਚ ਬਚਨ ਦਰਜ ਹਨ ਕਿ—

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥**
**(1200)**

ਸਤਵੇਂ ਪਾਤਿਸ਼ਾਹ ਜੀ ਨੇ ਵੀ ਬਾਬਾ ਰਾਮਰਾਏ ਜੀ ਨੂੰ ਝਿੜਕ ਹੀ ਮਾਰੀ ਸੀ ਕਿ ਗੁਰਬਾਣੀ ਦੇ ਬਚਨ ਬਦਲਣ ਵਾਲਿਓ ਹੁਣ ਤੁਸੀਂ ਗੁਰੂ ਘਰ ਨਹੀਂ ਆ ਸਕਦੇ ਪਰ ਉਹ ਵੀ ਝਿੜਕ ਬਰਦਾਸ਼ਤ ਕਰਕੇ ਜੇਕਰ ਗੁਰੂ ਘਰ ਆ ਜਾਂਦੇ ਤਾਂ ਬਖਸ਼ਿੰਦ ਗੁਰੂ ਜੀ ਸ਼ਾਇਦ ਬਖਸ਼ ਦਿੰਦੇ ਅਤੇ ਅੱਜ ਇਤਿਹਾਸ ਦੇ ਪੰਨੇ ਕੁਝ ਹੋਰ ਹੋਏ ਹੁੰਦੇ। ਬਾਬਾ ਰਾਮ ਰਾਏ ਜੀ ਨੇ ਜਦੋਂ ਦਸਮੇਸ਼ ਪਿਤਾ ਜੀ ਵੇਲੇ ਖਿਮਾਂ ਮੰਗੀ ਸੀ ਤਾਂ ਬਖਸ਼ੰਦ ਸਤਿਗੁਰੂ ਜੀ ਨੇ ਮਾਫ ਕਰ ਦਿੱਤਾ ਸੀ।

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਸੂਹੀ ਰਾਗ ਅੰਦਰ ਬਚਨ ਕਿੰਨਾ ਪਿਆਰਾ ਹੈ ਜਿਸ ਬਚਨ ਅੰਦਰ ਪਿਆਰੇ ਦੇ ਮਿਲਾਪ ਲਈ ਅਰਜ਼ੋਈ ਹੈ।

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ**
**ਹਉ ਤਿਸੁ ਪਹਿ ਆਪੁ ਵੇਚਾਈ॥ (757)**

ਇਸ ਮੁਬਾਰਕ ਸ਼ਬਦ ਵਿੱਚ ਹੀ ਅੱਗੇ ਜਾ ਕੇ ਬਚਨ ਕਰਦੇ ਹਨ ਕਿ ਹੇ ਪ੍ਰਮੇਸ਼ਰ, ਨਾਨਕ ਗਰੀਬ ਤੇਰੇ ਦਰ ਤੋਂ ਇਕ ਦਾਨ ਮੰਗਦਾ ਹੈ ਕਿ ਮੈਨੂੰ ਆਪਣੇ ਦਾਸਾਂ ਦਾ ਵੀ ਦਾਸ ਬਣਾ ਲਵੀਂ। ਅਸਲ ਵਿਚ ਇਹ ਹੱਦ ਦਰਜੇ ਦੀ ਨਿਮਰਤਾ ਹੈ। ਮੇਰੀ ਬਰਦਾਸ਼ਿਤ ਸ਼ਕਤੀ ਇੰਨੀ ਵੱਧ ਜਾਵੇ ਤਾਂ ਕਿ ਮੈਨੂੰ ਗੁਰੂ ਜੀ ਦੀ ਝਿੜਕ ਪਿਆਰੀ ਲੱਗਣ ਲੱਗ ਜਾਵੇ। ਜੇ ਕਿਧਰੇ ਗੁਰੂ ਜੀ ਬਖਸ਼ ਲੈਣ ਤਾਂ ਮੈਂ ਕਹਿ ਸਕਾਂ ਕਿ ਹੇ ਸਤਿਗੁਰੂ ਜੀ ਇਹ ਤੇਰੀ ਵਡਿਆਈ ਹੈ। ਮੇਰੇ ਅੰਦਰ ਬਖਸ਼ੇ ਜਾਣ ਵਾਲਾ ਕੋਈ ਗੁਣ ਨਹੀਂ।

**ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥ ੨੪॥**
**ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤਾ ਗੁਰ ਵਡਿਆਈ॥ ੨੫॥**
(758)

ਜਿਸ ਬੰਦੇ ਨੇ ਗੁਰੂ ਜੀ ਦੀ ਝਿੜਕ ਪ੍ਰਵਾਨ ਕਰ ਲਈ ਉਹ ਜ਼ਿੰਦਗੀ ਦੇ ਮੈਦਾਨ ਅੰਦਰ ਕਦੇ ਹਾਰਦਾ ਨਹੀਂ। ਗੁਰੂ ਦੀ ਝਿੜਕ ਬਾਕੀ ਸਾਰੀਆਂ ਝਿੜਕਾਂ ਦਾ ਇਲਾਜ ਹੈ ਭਾਈ ਵੀਰ ਸਿੰਘ ਜੀ ਇਕ ਕਵਿਤਾ ਦੇ ਬੋਲਾਂ ਅੰਦਰ ਰੱਬ ਅੱਗੇ ਇਹੋ ਅਰਦਾਸ ਕਰਦੇ ਹਨ ਕਿ ਬਾਕੀ ਸਭ ਕੁਝ ਸਹਾਰ ਸਕਦੇ ਹਾਂ ਪਰ ਜਦੋਂ ਤੇਰੀ ਦਿੱਤੀ ਅਜ਼ਾਦੀ ਚਲੀ ਜਾਵੇ ਤਾਂ ਹੋਰਾਂ ਦੀਆਂ ਝਿੜਕਾਂ ਖਾਣੀਆਂ ਪੈਂਦੀਆਂ ਹਨ ਇਸ ਲਈ ਆਪਣੀ ਦਿੱਤੀ ਆਜ਼ਾਦੀ ਵਿਚ ਹੀ ਰੱਖਿਉ ਜੀ।

**ਸਾਨੂੰ ਰੱਖ ਸੁਤੰਤਰ ਦਾਤੇ ਬੰਦੀ ਸਾਥੋਂ ਦੂਰ ਰਹੇ॥**
**ਪਰਤੰਤਰ ਨਾ ਕਦੇ ਕਰਾਵੀਂ ਖੁਲ ਸਦਾ ਸਉਰ ਰਹੇ॥**
**ਜੰਗਲ ਵਾਸਾ ਬੇਸ਼ੱਕ ਦੇਵੀ ਮਾੜੀ ਮਹਲ ਨ ਸਹਿਰ ਦਈ॥**
**ਤਨ ਨੂੰ ਕੱਜਣ ਖੁਸ਼ੀ ਮਿਲੇ ਪਰ ਖੁਲ ਕਦੇ ਨਾ ਖੱਸ ਲਈਂ॥** (ਗੰਗਾ ਰਾਮ)

ਇਕ ਅਜੀਬ ਜਿਹੀ ਝਿੜਕ ਦਾ ਜ਼ਿਕਰ ਡਾ. ਜਸਵੰਤ ਸਿੰਘ ਨੇਕੀ ਜੀ ਨੇ ਕੀਤਾ ਹੈ। ਡਾ. ਜਸਵੰਤ ਸਿੰਘ ਨੇਕੀ ਜੀ ਅਤੇ ਨਰਿੰਦਰ ਸਿੰਘ ਸੋਚ ਜੀ ਨੇ ਇਕ ਵਾਰੀ ਅਮ੍ਰਿਤਸਰ ਸਾਹਿਬ ਵਿਖੇ ਪੰਡਿਤ ਨਿਸਚਲ ਸਿੰਘ ਜੀ ਨੂੰ ਮਿਲਣ ਜਾਣਾ ਸੀ। ਸਵੇਰੇ 9 ਵਜੇ ਦਾ ਸਮਾਂ ਨਿਸਚਿਤ ਹੋ ਗਿਆ। ਡਾ. ਨੇਕੀ ਜੀ ਵਕਤ ਸਿਰ ਆ ਗਏ ਪਰ ਸੋਚ ਜੀ ਥੋੜਾ ਲੇਟ ਹੋ ਗਏ। ਸਵੇਰੇ ਸਵੇਰੇ ਦਾ ਵਕਤ ਵਿਚਾਰ ਕੇ ਪੰਡਿਤ ਨਿਸਚਲ ਜੀ ਨੇ ਡਾ. ਨੇਕੀ ਜੀ ਨੂੰ ਆਪਣਾ ਇਕ ਸੇਵਾਦਾਰ ਨਾਲ ਭੇਜ ਕੇ ਲੰਗਰ ਵਿਚੋਂ ਨਾਸ਼ਤਾ ਕਰਨ ਭੇਜ ਦਿੱਤਾ ਤਾਂ ਕਿ ਸੋਚ ਜੀ ਵੀ ਆ ਜਾਣ ਅਤੇ ਸਾਰੇ ਇਕੱਠੇ ਬੈਠ ਕੇ ਵੀਚਾਰ ਕਰ ਸਕੀਏ। ਡਾ. ਨੇਕੀ ਜੀ ਅਤੇ ਸੇਵਾਦਾਰ ਨੇ ਪੰਡਿਤ ਨਿਸਚਲ ਸਿੰਘ ਜੀ ਕੋਲੋਂ ਥੱਲੇ ਪਉੜੀਆਂ ਉਤਰਨੀਆਂ ਸਨ। ਕੁਝ ਹੀ ਕਦਮ ਗਏ ਸਨ ਕਿ ਥੱਲਿਉਂ ਇਕ ਸੇਵਾਦਾਰਨੀ ਜਿਹੀ ਸਫਾਈ ਆਦਿਕ ਦਾ ਕੰਮ ਕਰਦੀ ਸੀ ਉਹ ਵੀ ਉਪਰ ਚੜ੍ਹਨ ਲੱਗ ਪਈ। ਉਹ ਸੇਵਾਦਾਰਨੀ ਦੋਨਾਂ ਨੂੰ ਦੇਖ ਕੇ ਇਕ ਪਾਸੇ ਸੁੰਗੜ ਕੇ ਖਲੋ ਗਈ ਸੀ ਪਰ ਫਿਰ ਵੀ ਸੇਵਾਦਾਰ ਜਿਹੜੇ ਡਾ.

ਜਸਵੰਤ ਸਿੰਘ ਜੀ ਨਾਲ ਆ ਰਹੇ ਸਨ ਉਨ੍ਹਾਂ ਨੇ ਬਹੁਤ ਕਰੋਧਿਤ ਹੋ ਕੇ ਝਿੜਕ ਮਾਰੀ ਤੇ ਕਿਹਾ ਕਿ ਜਦੋਂ ਅਸੀਂ ਪਉੜੀਆਂ ਉਤਰ ਰਹੇ ਹਾਂ ਤਾਂ ਤੂੰ ਥੱਲੇ ਉਡੀਕ ਨਹੀਂ ਸੀ ਕਰ ਸਕਦੀ? ਇਕ ਦੋ ਬਚਨ ਹੋਰ ਤੱਤੇ ਸੁਭਾਅ ਵਿਚੋਂ ਨਿਕਲ ਗਏ। ਉਹ ਸੇਵਾਦਾਰ ਲੜਕੀ ਚੁੱਪ ਚਾਪ ਖਲੋਤੀ ਰਹੀ। ਕਿਉਂਕਿ ਥੱਲਿਉਂ ਸੇਵਾਦਾਰਨੀ ਦੇ ਪਿਛੇ ਸੋਚ ਜੀ ਵੀ ਆ ਰਹੇ ਸਨ। ਕਈ ਵਾਰੀ ਦੇਖੀਦਾ ਹੈ ਮਜਬੂਰੀ ਅਤੇ ਮਜਦੂਰੀ ਜੁਬਾਨ ਨੂੰ ਤਾਲਾ ਲਾ ਦਿੰਦੇ ਹਨ। ਸੋਚ ਜੀ ਕੋਲੋਂ ਇਹ ਸਹਾਰਿਆ ਨਾ ਗਿਆ। ਉਨ੍ਹਾਂ ਨੇ ਉਸ ਗਰੀਬਣੀ ਨਾਲ ਹਮਦਰਦੀ ਕਰਕੇ ਕਿਹਾ ਕਿ ਕੋਈ ਗੱਲ ਨਹੀਂ ਸੰਤਾਂ ਦਾ ਬੁਰਾ ਨਹੀਂ ਮਨਾਈਦਾ। ਅੱਗਿਉਂ ਬੱਚੀ ਨੇ ਜੁਆਬ ਦਿੱਤਾ ਕਿ ਅਸੀਂ ਬੁਰਾ ਕੀ ਮਨਾਉਣਾ ਹੈ ਬਾਬਾ ਜੀ ਅਸੀਂ ਕਿਹੜਾ ਰੱਬ ਦੇ ਜੀਅ ਹਾਂ। ਇਹ ਗੱਲ ਸੁਣ ਕੇ ਸੋਚ ਜੀ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ ਤੇ ਕਹਿਣ ਲੱਗੇ ਇਹ ਤੁਸੀਂ ਕੀ ਕਹਿੰਦੇ ਹੋ ਗੁਰੂ ਘਰ ਅੰਦਰ ਤਾਂ ਸੇਵਾ ਕਰਨ ਵਾਲੇ ਨੂੰ ਪਹਿਲ ਮਿਲਦੀ ਹੈ। ਸੇਵਾਦਾਰ ਦੀਆਂ ਅੱਖਾਂ ਵਿੱਚ ਵੀ ਆਇਆ ਪਾਣੀ ਦੱਸ ਰਿਹਾ ਸੀ ਕਿ ਝਿੜਕਣ ਪਿਛੋਂ ਉਹ ਵੀ ਪਛਤਾ ਰਿਹਾ ਸੀ। ਸੱਚ ਹੈ ਕਈ ਵਾਰੀ ਝਿੜਕ ਦੇ ਕੇ ਵੀ ਉਸ ਝਿੜਕ ਦਾ ਉਲਟਾ ਅਸਰ ਆਪਣੇ ਆਪ 'ਤੇ ਵੀ ਪੈ ਜਾਂਦਾ ਹੈ। ਮਾਨੋ ਇਹ ਆਤਮਾ ਨੇ ਆਪਣੇ ਆਪ ਨੂੰ ਝਿੜਕ ਮਾਰੀ ਹੋਵੇ। (ਜਿਨਾ ਦਿਸੜਦਿਆਂ ਦੁਰਮਤਿ ਵੰਞੈ-123 ਪੰਨਾ ਡਾ. ਜਸਵੰਤ ਸਿੰਘ ਨੇਕੀ) ਜਿਨ੍ਹਾਂ ਦੇ ਹਿਰਦਿਆਂ ਅੰਦਰ ਗੁਰੂ ਜੀ ਦਾ ਉਪਦੇਸ਼ ਵਸ ਜਾਵੇ ਉਥੇ ਨਿਮਰਤਾ ਅਤੇ ਗੁਰੂ ਪ੍ਰਮੇਸ਼ਰ ਦਾ ਧਿਆਨ ਹੁੰਦਾ ਹੈ।

**ਗੁਰੂ ਉਪਦੇਸ਼ ਰਿਦੈ ਨਿਵਾਸ ਨਿਮ੍ਰਤਾ,**
**ਨਿਵਾਸ ਜਾਸ ਧਿਆਨ ਗੁਰੂ ਮੂਰਤਿ ਕੈ ਪੂਰਨ ਬ੍ਰਹਮ ਹੈ।**
**ਹਉਮੈ ਤਿਆਗਿ ਤਿਆਗੀ ਬਿਸਮਾਦ ਕੋ**
**ਬੈਰਾਗੀ ਭਏ ਮਨ ਉਨਮਨ ਲਿਵ ਗੰਗਿਤਾ ਅਗੰਮ ਹੈ।**
**ਸੂਖਮ ਅਸਥੂਲ ਮੂਲ ਏਕ ਹੀ ਅਨੇਕ ,**
**ਜੀਵਨ ਮੁਕਤਿ ਨਮੋ ਨਮੋ ਨਮੋ ਨਮ ਹੈ। (ਕਬਿਤ ਨੰ: 22)**

# ਝੂਠ

ਝੂਠ ਨੂੰ ਜ਼ਿੰਦਗੀ ਅੰਦਰ ਵਰਤਦੇ ਸਾਰੇ ਹੀ ਹਨ ਪਰ ਪਸੰਦ ਕੋਈ ਨਹੀਂ ਕਰਦਾ। ਜਦੋਂ ਮੈਨੂੰ ਲੋੜ ਹੋਵੇ ਮੈਂ ਝੂਠ ਬੋਲਾਂ ਉਦੋਂ ਤਾਂ ਠੀਕ ਹੈ ਪਰ ਜਦੋਂ ਕੋਈ ਮੇਰੇ ਨਾਲ ਝੂਠ ਬੋਲਦਾ ਹੈ ਤਦ ਇਹ ਮੈਨੂੰ ਪਸੰਦ ਨਹੀਂ। ਜਦੋਂ ਮੈਂ ਝੂਠ ਦਾ ਵਪਾਰ ਕਰਾਂ ਤਾਂ ਠੀਕ ਹੈ ਪਰ ਜਦੋਂ ਕੋਈ ਮੇਰੇ ਨਾਲ ਝੂਠ ਦਾ ਵਪਾਰ ਕਰੇ ਤਾਂ ਮੈਨੂੰ ਤਕਲੀਫ ਹੁੰਦੀ ਹੈ। ਇਹੋ ਕਹਾਣੀ ਹਰ ਬੰਦੇ ਦੀ ਹੈ ਜਿਸ ਕਰਕੇ ਹਰੇਕ ਬੰਦਾ ਝੂਠ ਬੋਲਦਾ ਹੋਇਆ ਵੀ ਝੂਠ ਨਾਲ ਨਫਰਤ ਕਰਦਾ ਹੈ। ਝੂਠ ਦੇ ਕਈ ਪੱਖ ਹਨ।

ਗੁਰਬਾਣੀ ਅੰਦਰ ਦੋ ਚੀਜ਼ਾਂ ਦਾ ਜ਼ਿਕਰ ਬਹੁਤ ਮਿਲੇਗਾ ਇਕ ਰੱਬੀ ਨਾਮ ਦਾ, ਦੂਜਾ ਮਨੁੱਖ ਦੇ ਹਉਮੈ ਹੰਕਾਰ ਦਾ। ਸਤਿਗੁਰੂ ਜੀ ਨੇ ਖ਼ੁਦ ਹੀ ਬਖਸ਼ਿਸ਼ ਦੇ ਤਰਾਜੂ ਵਿੱਚ ਪਾ ਕੇ ਦੋਨਾਂ ਦਾ ਨਿਰਣਾ ਵੀ ਦਿੱਤਾ ਹੋਇਆ ਹੈ ਕਿ ਇਨ੍ਹਾਂ ਵਿੱਚ ਚੰਗਾ ਕਿਹੜਾ ਹੈ ਅਤੇ ਮਾੜਾ ਭਾਵ ਤਿਆਗਣ ਯੋਗ ਕਿਹੜਾ ਹੈ। ਜੇਕਰ ਬੰਦਾ ਗੁਰੂ ਬਖਸ਼ੀ ਮਤਿ ਦਾ ਲੜ ਪਕੜ ਕੇ ਤੁਰ ਪਵੇ ਤਾਂ ਉਹ ਸਿਫਤ ਗਨੀਵ ਹੈ। ਇਸ ਸਿਫਤ ਨਾਲ ਜੁੜਨ ਵਾਲਾ ਬੰਦਾ ਵੀ ਨਗਜ਼ (ਸੋਹਣੇ ਸੁੰਦਰ) ਬਣ ਜਾਂਦਾ ਹੈ। ਇਸ ਸੋਹਣੇ ਇਨਸਾਨ ਤੇ ਫਿਰ ਖੁਦ ਖਸਮ ਮਿਹਰਵਾਨ ਹੋ ਕੇ ਆਪਣੀ ਯਾਦ ਦੀ ਦਾਤਿ ਬਖਸ਼ ਦਿੰਦਾ ਹੈ। ਇਹ ਨਾਮ ਫਿਰ ਕਦੇ ਭੁਲਦਾ ਵੀ ਨਹੀਂ ਕਿਉਂਕਿ ਇਹੋ ਨਾਮ ਉਸ ਮਨੁੱਖ ਦੀ ਜਿੰਦ ਦਾ, ਦਿਲ ਦਾ ਅਤੇ ਪ੍ਰਾਣਾਂ ਦੀ ਯਾਦ ਦਾ ਅਟੁੱਟ ਅੰਗ ਬਣ ਜਾਂਦਾ ਹੈ। ਇਨ੍ਹਾਂ ਦੋਨੋਂ ਚੀਜ਼ਾਂ ਵਿਚੋਂ ਸਤਿਗੁਰੂ ਜੀ ਇਕ ਨੂੰ ਨਾਮ ਅਤੇ ਦੂਜੀ ਨੂੰ ਗੁਮਾਨ ਦੱਸ ਕੇ ਪ੍ਰਗਟ ਕਰਦੇ ਹਨ।

ਖ਼ੂਬੁ ਖ਼ੂਬੁ ਖ਼ੂਬੁ ਖ਼ੂਬੁ ਖ਼ੂਬੁ ਤੇਰੋ ਨਾਮੁ ॥
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥ ੧ ॥ ਰਹਾਉ ॥
ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥
ਨਾਮ ਬਿਨਾ ਸਭ ਦੁਨੀਆ ਛਾਰੁ ॥ ੧ ॥
ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥
ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥ ੨ ॥
ਨੀਧਰਿਆ ਧਰ ਪਨਹ ਖੁਦਾਇ ॥
ਗਰੀਬ ਨਿਵਾਜ ਦਿਨੁ ਰੈਣਿ ਧਿਆਇ ॥ ੩ ॥
ਨਾਨਕ ਕਉ ਖੁਦਿ ਖਸਮ ਮਿਹਰਵਾਨ ॥
ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥ ੪ ॥ (1137)

ਝੂਠੀ ਦੁਨੀਆਂ ਦੇ ਗੁਮਾਨ ਵਿੱਚ ਫਸਿਆ ਬੰਦਾ ਆਪਣੇ ਜੀਵਨ ਦੇ ਝੂਠੇ

ਦਿਖਾਵੇ ਅੰਦਰ ਹੀ ਮਸਤ ਹੋ ਕੇ ਇਹ ਭੁੱਲ ਹੀ ਜਾਂਦਾ ਹੈ ਕਿ ਇਸ ਅਡੰਬਰ ਦੇ ਨਾਲ ਨਾਲ ਮੈਂ ਵੀ ਝੂਠ ਹੀ ਹਾਂ ਭਾਵ ਮੈਂ ਵੀ ਸਥਿਰ ਨਹੀਂ।

**ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥ (288)**

ਜਿਸ ਪ੍ਰਮੇਸ਼ਰ ਨੇ ਇਹ ਸਭ ਕੁਝ ਬਖਸ਼ਿਸ਼ ਕੀਤਾ ਸੀ ਉਸ ਨੂੰ ਕਦੇ ਪਹਿਚਾਣਦਾ ਤੱਕ ਨਹੀਂ। ਪਰ ਆਖਿਰ ਇਸ ਝੂਠ ਗੁਮਾਨ ਨੇ ਸਾਥ ਨਹੀਂ ਦੇਣਾ ਇਹ ਝੂਠ ਗੁਮਾਨ ਤਾਂ ਉਤਰ ਜਾਂਦਾ ਹੈ। ਬੰਦੇ ਦੀ ਝੋਲੀ ਕੇਵਲ ਪਛਤਾਵੇ ਨਾਲ ਭਰ ਜਾਂਦੀ ਹੈ। ਜਿਹੜੇ ਨਾਮ ਨੇ ਸਦਾ ਦਾ ਸਾਥੀ ਬਣਨਾ ਸੀ ਉਸਨੂੰ ਵਿਸਾਰ ਕੇ ਹੀ ਰੱਖਦਾ ਹੈ।

**ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥**
**ਨਾਮੁ ਬਿਸਾਰਿ ਨਾਨਕ ਪਛੁਤਾਨਾ॥ (288)**

ਝੂਠ ਦਾ ਅਰਥ ਅਸਲੀਅਤ ਉੱਤੇ ਪਰਦਾ ਹੈ। ਝੂਠ ਪਰਾਇ ਨੂੰ ਆਪਣਾ ਲੱਗਣ ਲਾ ਦਿੰਦਾ ਹੈ। ਜਿਹੜੀ ਚੀਜ਼ ਦਾ ਤਿਆਗ ਕਰਨਾ ਹੀ ਪੈਣਾ ਹੈ ਉਸ ਨਾਲ ਮਨ ਸਗੋਂ ਚੰਗੀ ਤਰ੍ਹਾਂ ਰਚ ਮਿਚ ਜਾਂਦਾ ਹੈ। ਜਿਹੜੀ ਚੀਜ਼ ਬਾਰੇ ਸਾਨੂੰ ਸੁਚੇਤ ਕੀਤਾ ਸੀ ਅਸੀਂ ਤਾਂ ਉਸ ਨਾਲ ਹੀ ਪ੍ਰੇਮ ਦੀਆਂ ਗੰਢਾਂ ਮਾਰੀ ਬੈਠੇ ਹਾਂ। ਅਜਿਹੀ ਹਾਲਤ ਵਿਚ ਪ੍ਰਮੇਸ਼ਰ ਦਾ ਮਿਲਾਪ ਕਿਵੇਂ ਹੋ ਸਕਦਾ ਹੈ? ਜਿਹੜੀ ਸਦੀਵ ਜਿਊਣ ਦੀ ਗੱਲ ਸੀ ਉਸ ਨੂੰ ਅਸੀਂ ਸੱਚ ਅਤੇ ਜੋ ਮੌਤ ਨੇ ਨਿਸਚਿਤ ਆਉਣਾ ਹੈ ਇਸ ਸੱਚ ਨੂੰ ਜ਼ਿੰਦਗੀ ਭਰ ਹੀ ਝੂਠ ਸਮਝਦੇ ਰਹਿੰਦੇ ਹਾਂ। ਜ਼ਿੰਦਗੀ ਦੀ ਉਲਟੀ ਚਾਲ ਭਾਵ ਝੂਠ ਮਗਰ ਹੀ ਤੁਰਦੇ ਹਾਂ। ਜੀਵਨ ਦੀ ਤਾਣੀ ਸੁਲਝਾਉਣ ਦੀ ਬਜਾਇ ਸਗੋਂ ਉਲਟਾ ਬੁਣਨ ਦੀ ਕੋਸ਼ਿਸ਼ ਕਰਦੇ ਹਾਂ। ਦੋਨਾਂ ਸਿਰਿਆਂ ਦਾ ਮਾਲਕ ਪ੍ਰਮੇਸ਼ਰ ਆਪ ਹੀ ਹੈ। ਉਥੇ ਸਾਡੇ ਝੂਠ ਨੇ ਸਾਥ ਨਹੀਂ ਦੇਣਾ ਬਲਕਿ ਜਿਸਨੂੰ ਮਾਲਿਕ ਮਿਲਾਵੇਗਾ ਉਹੋ ਹੀ ਮਿਲ ਸਕੇਗਾ।

**ਜੋ ਪਰਾਇਓ ਸੋਈ ਅਪਨਾ॥**
**ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥ ੧॥**
**ਕਹਹੁ ਗੁਸਾਈ ਮਿਲੀਐ ਕੇਹ॥**
**ਜੋ ਬਿਬਰਜਤ ਤਿਸ ਸਿਉ ਨੇਹ॥ ੧॥ ਰਹਾਉ॥**
**ਝੂਠੁ ਬਾਤ ਸਾ ਸਚੁ ਕਰਿ ਜਾਤੀ॥**
**ਸਤਿ ਹੋਵਨੁ ਮਨਿ ਲਗੈ ਨ ਰਾਤੀ॥ ੨॥**
**ਬਾਵੈ ਮਾਰਗੁ ਟੇਢਾ ਚਲਨਾ॥**
**ਸੀਧਾ ਛੋਡਿ ਅਪੂਠਾ ਬੁਨਨਾ॥ ੩॥**
**ਦੂਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ॥**
**ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ॥ ੪॥ (185)**

ਧੰਨ ਗੁਰੂ ਅਮਰਦਾਸ ਜੀ ਇਸ ਭੁਲੜ ਜੀਵ ਇਸਤ੍ਰੀ ਨੂੰ ਸੁਚੇਤ ਕਰਦਿਆਂ ਸਮਝਾਉਂਦੇ ਹਨ ਕਿ ਭਲੀਏ ਦੁਰਮਤਿ ਦਾ ਪ੍ਰਭਾਵ ਜਿਹੜਾ ਤੈਨੂੰ ਸੰਸਾਰ ਦਾ ਰੰਗ ਖਿੱਚ ਪਾ ਕੇ ਰੱਬੀ ਰਾਹ ਤੋਂ ਕੁਰਾਹੇ ਪਾ ਰਿਹਾ ਹੈ ਇਸ ਦੀ ਅਸਲੀਅਤ ਇਹ ਹੈ ਕਿ ਜਿਵੇਂ ਦਰੱਖਤ ਦੀ ਛਾਂ ਸਥਿਰ ਨਹੀਂ ਹੁੰਦੀ ਇਸ ਤਰ੍ਹਾਂ ਹੀ ਇਹ ਸੰਸਾਰ ਦੀ ਕਹਾਣੀ ਹੈ। ਇਸ ਝੂਠ ਮਗਰ ਲੱਗ ਕੇ ਸਚੇ ਨਾਮ ਨੂੰ ਨਾ ਭੁਲਾ। ਨਾਮ ਜਪਣ ਵਾਲੇ ਗੁਰਮੁਖ ਕੋਲ ਸੱਚੇ ਨਾਮ ਦੀ ਲਾਲੀ ਹੁੰਦੀ ਹੈ। ਇਹ ਮਜੀਠ ਦੇ ਰੰਗ ਵਰਗੀ ਹੈ। ਇਹ ਝੂਠ ਨਹੀਂ ਬਲਕਿ ਸੱਚੀ ਅਸਲੀਅਤ ਹੈ। ਆਮ ਦੁਨੀਆਂ ਅੰਦਰ ਝੂਠੇ ਰੰਗ ਦੀ ਕਦਰ ਨਹੀਂ ਹੁੰਦੀ ਕਿਉਂਕਿ ਇਹ ਉਤਰ ਹੀ ਜਾਣਾ ਹੈ।

**ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥**
**ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥**
**ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥ (786)**

ਮਨੁੱਖੀ ਫਿਤਰਤ ਹੈ ਕਿ ਦੁਨੀਆਂ ਦੀਆਂ ਆਸਾਂ, ਵਹਿਮ ਭਰਮ ਵਿਕਾਰ ਅਤੇ ਮਾਇਕੀ ਮੋਹ ਆਦਿਕ ਵਿਚ ਫਸ ਕੇ ਆਪਣੇ ਮਨ ਅੰਦਰ ਇਨ੍ਹਾਂ ਚੀਜ਼ਾਂ ਦਾ ਨਿਵਾਸ ਕਰ ਲੈਂਦਾ ਹੈ। ਜਿਸ ਰੱਬੀ ਨਾਮ ਨੂੰ ਹਿਰਦੇ ਅੰਦਰ ਵਸਾਉਣਾ ਸੀ ਉਸ ਨੂੰ ਭੁਲਾ ਦਿੰਦਾ ਹੈ।

**ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ ॥**
**ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥ (815)**

ਇਸ ਦੁਨੀ ਸੁਹਾਵੇ ਬਾਗ ਵਿੱਚ ਵਸਦੇ ਮਨੁੱਖੀ ਜੀਵਨ ਵਿਚੋਂ ਮਨੁੱਖੀ ਕਮਜ਼ੋਰੀਆਂ ਦੂਰ ਕਰਨ ਲਈ ਸਤਿਗੁਰੂ ਜੀ ਨੇ ਦੋ ਸੌ ਉਨਤਾਲੀ ਸਾਲਾਂ ਦਾ ਲੰਮਾ ਸਮਾਂ ਸਾਡੀਆਂ ਅੱਖਾਂ ਦੇ ਸਾਹਮਣੇ ਮਨੁੱਖੀ ਚੋਲੇ ਵਿੱਚ ਆ ਕੇ ਅਗੰਮੀ ਖੇਡਾਂ ਖੇਡੀਆਂ ਹਨ। ਉਨ੍ਹਾਂ ਅਗੰਮੀ ਖੇਡਾਂ ਵਿਚੋਂ ਇਕ ਕੌਤਕ ਦਸਮੇਸ਼ ਪਿਤਾ ਜੀ ਨਾਲ ਸੰਬੰਧਿਤ ਹੈ। ਅਨੰਦਪੁਰ ਸਾਹਿਬ ਦੀ ਧਰਤੀ ਉਤੇ ਔਰੰਗੀ ਫੌਜਾਂ, ਵਜ਼ੀਰ ਖਾਨ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਘੇਰਾ ਪਾ ਲਿਆ। ਕਈ ਵਾਰੀ ਸਿੰਘਾਂ ਨੇ ਜਾਣਾ, ਘੇਰਾ ਤੋੜ ਦੇਣਾ, ਬਜਾਰੋਂ ਜਾਂ ਬਾਹਰੋਂ ਲੁੜੀਂਦੀਆਂ ਵਸਤੂਆਂ ਲੈ ਆਉਣੀਆਂ। ਇਕ ਵਾਰੀ ਗੁਰੂ ਕਲਗੀਧਰ ਜੀ ਸਿੱਖਾਂ ਨੂੰ ਸੁਚੇਤ ਕਰਨ ਲਈ ਆਪ ਵੀ ਨਾਲ ਗਏ। ਅੱਗਿਉਂ ਪਹਾੜੀ ਤੇ ਹੋਰ ਫੌਜਾਂ ਨੇ ਹੱਲਾ ਕਰ ਦਿੱਤਾ। ਧੰਨ ਗੁਰੂ ਗੋਬਿੰਦ ਸਿੰਘ ਜੀ ਇਸ ਵਾਰੀ ਥੋੜੇ ਨਿਵੇਕਲੇ ਹੋ ਗਏ ਤਾਂ ਕਿ ਸਿੱਖਾਂ ਨੂੰ ਆਪਣੇ ਬਲਬੂਤੇ 'ਤੇ ਲੜਨਾ ਆ ਜਾਵੇ। ਪਹਾੜੀਆਂ ਦੇ ਹੌਸਲੇ ਵੱਧ ਗਏ। ਸਿੱਖ ਥੋੜੇ ਘਾਬਰ ਗਏ ਕਿਉਂਕਿ ਗੁਰੂ ਸਾਹਿਬ ਜੀ ਨਾਲ ਨਹੀਂ ਸਨ। ਇਸ ਹਮਲੇ ਵਿਚ ਕਾਫੀ ਸਾਰਾ ਮਾਲੀ ਨੁਕਸਾਨ ਸਿੱਖਾਂ ਦਾ ਹੋਇਆ। ਸਿੱਖਾਂ ਨੂੰ ਇਸ ਗੱਲ ਦਾ ਕਾਫੀ ਅਫਸੋਸ ਲੱਗਾ। ਕੁਝ ਸਮਾਂ ਉਦਾਸੀ ਜਿਹੀ ਵਾਲਾ ਮਾਹੌਲ ਹੋ ਗਿਆ। ਸਤਿਗੁਰੂ ਜੀ ਨੇ ਸਾਰੇ ਸਿੰਘ ਇਕੱਠੇ ਕਰ ਲਏ। ਇਨ੍ਹਾਂ ਗੁਰਸਿੱਖਾਂ ਵਿਚੋਂ ਆਲਿਮ

ਸਿੰਘ ਨੂੰ ਸਾਹਿਬ ਜੀ ਨੇ ਆਖਿਆ ਕਿ ਧਰਤੀ ਉਤੇ ਕੁਝ ਲਕੀਰਾਂ (ਲਾਈਨਾਂ) ਖਿੱਚ ਦਿਓ।

**ਸਭਿ ਕੇ ਉਰ ਕੋ ਗੁਰ ਦੁਖ ਲਹਯੋ॥**
**ਆਲਿਮ ਸਿੰਘ ਸੰਗ ਤਬਿ ਕਹਯੋ॥**
**ਅਵਨੀ ਊਮਰ ਦਿਹੁ ਐਂਚ ਲਕੀਰ॥**
**ਬਹੁ ਬਿਧਿ ਕੀ ਹੋਇ ਅਲਾਪ ਗਹੀਰ॥ 16॥ (ਰੁਤਿ-6)**

ਤਦ ਭਾਈ ਆਲਿਮ ਸਿੰਘ ਜੀ ਨੇ ਗੁਰੂ ਜੀ ਦਾ ਬਚਨ ਮੰਨ ਕੇ ਕਈ ਤਰ੍ਹਾਂ ਦੀਆਂ ਛੋਟੀਆਂ ਵੱਡੀਆਂ ਲਕੀਰਾਂ ਖਿੱਚ ਦਿੱਤੀਆਂ। ਜਦੋਂ ਸਭਨਾਂ ਨੇ ਧਿਆਨ ਨਾਲ ਦੇਖ ਲਈਆਂ ਤਦ ਗੁਰਦੇਵ ਜੀ ਨੇ ਕਿਹਾ—

**ਸ੍ਰੀ ਕਲਗੀਧਰ ਦੇਖ ਉਚਾਰੀ॥**
**ਆਲਿਮ ਸਿੰਘ ਮੇਟ ਦਿਹੁ ਸਾਰੀ॥ 17॥ (ਰੁਤਿ-6)**

ਤਦ ਭਾਈ ਆਲਿਮ ਸਿੰਘ ਜੀ ਨੇ ਇਹ ਬਚਨ ਵੀ ਮੰਨ ਕੇ ਸਾਰੀਆਂ ਲਕੀਰਾਂ ਮਿਟਾ ਦਿੱਤੀਆਂ। ਸਤਿਗੁਰੂ ਜੀ ਪੁੱਛਣ ਲੱਗੇ ਕਿ ਭਾਈ ਲਕੀਰਾਂ ਖਿਚਦੇ ਵਕਤ ਤੁਹਾਨੂੰ ਕੋਈ ਖੁਸ਼ੀ ਨਸੀਬ ਹੋਈ ਸੀ? ਸਾਰਿਆਂ ਨੇ ਨਾਂਹ ਵਿਚ ਜਵਾਬ ਦਿੰਦਿਆਂ ਆਖਿਆ ਕਿ ਸਤਿਗੁਰੂ ਦਾਤਾ ਜੀ ਅਜਿਹੀਆਂ ਲਕੀਰਾਂ ਨਾਲ ਕੀ ਖੁਸ਼ੀ ਹੋਣੀ ਸੀ? ਗਰੀਬ ਨਿਵਾਜ਼ ਨੇ ਦੂਜੀ ਵੀਚਾਰ ਵੀ ਪੁੱਛੀ ਕਿ ਲਕੀਰਾਂ ਮੇਟਣ ਨਾਲ ਕੋਈ ਅਫਸੋਸ ਹੋਇਆ ਹੋਵੇ ਤਦ ਵੀ ਗੁਰਸਿੱਖਾਂ ਨੇ ਪਹਿਲਾਂ ਵਾਲਾ ਜਵਾਬ ਹੀ ਦੁਹਰਾਇਆ।

**ਸੁਨਿ ਸਿੰਘਨ ਤੇ ਗੁਰੂ ਬਖਾਨਾ॥**
**ਹਰਖ ਨ ਸ਼ੋਕ ਜਥਾ ਤੁਮ ਜਾਨਾ॥ 20॥ (ਰੁਤਿ-6)**
**ਤਥਾ ਗੁਰੂ ਕੋ ਹੋਇ ਨ ਕੋਈ॥**
**ਹਾਨਿ ਲਾਭ ਮਹਿ ਸਗ ਰਹਿ ਜੋਈ॥**
**ਤੋ ਗੁਰ ਕੇ ਕਛੁ ਸ਼ੋਕ ਨ ਹੋਵਹਿ॥**
**ਨਾਸ਼ਵੰਤਿ ਪੂਰਬ ਹੀ ਜੋਵਹਿ॥ 23॥ (ਰੁਤਿ-6)**

ਇਸ ਤਰ੍ਹਾਂ ਸਤਿਗੁਰੂ ਜੀ ਨੇ ਕੌਤਕ ਖੇਡ ਕੇ ਸਮਝਾ ਦਿੱਤਾ ਕਿ ਭਾਈ ਝੂਠੀ ਸਮੱਗਰੀ ਨਾਲ ਮੋਹ ਪਾ ਕੇ ਹਰਖ ਸੋਗ ਬਿਆਪਦਾ ਹੈ। ਜਦੋਂ ਪ੍ਰੀਤਾਂ ਨਾ ਬਿਨਸਣਹਾਰੇ ਨਾਲ ਪਾ ਲਈਏ ਤਦ ਵਡੇ ਤੋਂ ਵੱਡਾ ਦੁੱਖ ਵੀ ਉਸ ਦੀ ਬਖਸ਼ਿਸ਼ ਜਾਪਣ ਲੱਗ ਪੈਂਦਾ ਹੈ। ਮਨ ਅਗੰਮੀ ਖੇੜਿਆਂ ਦਾ ਵਣਜਾਰਾ ਬਣ ਜਾਂਦਾ ਹੈ। ਇਸ ਕਰਕੇ ਹੀ ਕਬੀਰ ਸਾਹਿਬ ਜੀ ਆਖਦੇ ਹਨ ਕਿ ਜਦੋਂ ਰੱਬ ਕਸਵੱਟੀ ਲਾ ਕੇ ਪਰਖਦਾ ਹੈ ਤਦ ਝੂਠਾ ਇਸ ਸੱਚ ਦੀ ਕਸਵੱਟੀ 'ਤੇ ਪੂਰਾ ਨਹੀਂ ਉਤਰਦਾ। ਇਥੇ ਤਾਂ ਮਰਜੀਵੜਾ ਹੀ ਪ੍ਰਵਾਨ ਹੁੰਦਾ ਹੈ। ਸਤਿਗੁਰੂ ਜੀ ਨੇ ਬਹੁਤੀ ਤਾੜਨਾ ਕਰਨੀ ਹੋਵੇਗੀ ਤਦ ਕਰਕੇ ਹੀ ਇਹ ਸਲੋਕ ਦੋ ਵਾਰੀ ਅੰਕਿਤ ਹੋਇਆ ਹੈ। ਇਕ ਵਾਰੀ

ਰਾਮਕਲੀ ਵਾਰ ਅੰਦਰ (948) ਦੂਜੀ ਵਾਰੀ ਕਬੀਰ ਸਾਹਿਬ ਜੀ ਦੇ ਸਲੋਕਾਂ ਅੰਦਰ ਸਲੋਕ ਨੰਬਰ 33 (1366)।

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥**
**ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥ (1366)**

ਭਾਈ ਗੁਰਦਾਸ ਜੀ ਦਾ ਬਚਨ ਹੈ ਕਿ ਗੁਰੂ ਜੀ ਦੀ ਸਿੱਖਿਆ ਲੈ ਕੇ ਤੁਰਨ ਵਾਲੇ ਗੁਰਸਿੱਖ ਸਾਧ ਸੰਗਤ ਰੂਪਮਾਨ ਸਰੋਵਰ 'ਤੇ ਜਾ ਕੇ ਗੁਣਾਂ ਰੂਪੀ ਰਤਨ ਮਾਣਕ ਮੋਤੀ ਚੁਗਦੇ ਹਨ। ਇਨ੍ਹਾਂ ਗੁਰਮੁਖਾਂ ਦਾ ਵੰਸ ਹੀ ਪਰਮਹੰਸਾਂ ਦਾ ਹੁੰਦਾ ਹੈ। ਜਿਹੜਾ ਸੁਰਤਿ ਅੰਦਰ ਸ਼ਬਦ ਨੂੰ ਟਿਕਾ ਕੇ, ਗੁਰਮਤਿ ਦੇ ਧਾਰਨੀ ਹੋ ਕੇ ਅਡੋਲ ਹੋ ਜਾਂਦੇ ਹਨ। ਇਨ੍ਹਾਂ ਪਰਮਹੰਸਾਂ ਅੰਦਰ ਰੱਬੀ ਬਖਸ਼ਿਸ਼ ਦੀ ਖਟਾਸ ਹੁੰਦੀ ਹੈ ਜਿਸ ਕਰਕੇ ਇਹ ਗਿਆਨ ਦਾ ਤੱਤ ਰੂਪ ਦੁੱਧ ਵੱਖਰਾ ਕਰਕੇ ਪਾਣੀ ਰੂਪ ਫੋਕਟ ਕਰਮ ਛੱਡ ਦਿੰਦੇ ਹਨ। ਆਪਣੇ ਅੰਦਰ ਸੱਚ ਦੀ ਉਪਮਾ ਕਰਕੇ ਅਤੋਲ ਨੂੰ ਵੀਚਾਰਦੇ ਹਨ। ਦੂਜੇ ਪਾਸੇ ਗੁਰੂ ਦੀ ਗਤਿ ਤੋਂ ਵਿਹੂਣਾ ਬਗਲੇ ਵਰਗਾ ਹੁੰਦਾ ਹੈ। ਜਿਵੇਂ ਬਗੁਲਾ ਚੁੱਪ ਚੁਪੀਤਾ ਹੀ ਜੀਵਾਂ ਨੂੰ ਮਾਰ ਕੇ ਖਾਈ ਜਾਂਦਾ ਹੈ ਇਸ ਤਰ੍ਹਾਂ ਹੀ ਮਨਮੁਖ ਸੰਸਾਰ ਦਾ ਨੁਕਸਾਨ ਤਾਂ ਕਰਦਾ ਹੈ ਪਰ ਭਲਾ ਨਹੀਂ। ਬਗੁਲਾ ਤਾਂ ਛੱਪੜ ਦੇ ਪਾਣੀ ਵਿਚਲੇ ਟਿਕਾਅ ਨੂੰ ਵੀ ਹਿਲਾ ਕੇ ਹੋਰ ਗੰਧਲਾ ਕਰ ਦਿੰਦਾ ਹੈ। ਸੱਚ ਹੰਸ ਵਰਗਾ ਸਾਊ ਅਤੇ ਕੂੜ, ਝੂਠ ਬਗੁਲੇ ਵਰਗਾ ਗਾਫਲ ਗੁਲਾਮ ਹੈ।

**ਮਾਨ ਸਰੋਵਰੁ ਸਾਧਸੰਗੁ ਮਾਣਕ ਮੋਤੀ ਰਤਨ ਅਮੋਲਾ॥**
**ਗੁਰਮੁਖਿ ਵੰਸੀ ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ॥**
**ਖੀਰਹੁੰ ਨੀਰ ਨਿਕਾਲਦੇ ਗੁਰਮੁਖਿ ਗਿਆਨੁ ਧਿਆਨੁ ਨਿਰੋਲਾ॥**
**ਗੁਰਮੁਖਿ ਸਚੁ ਸਲਾਹੀਐ ਤੋਲੁ ਨ ਤੋਲਣਹਾਰੁ ਅਤੋਲਾ॥**
**ਮਨਮੁਖ ਬਗੁਲ ਸਮਾਧਿ ਹੈ ਘੁਟਿ ਘੁਟਿ ਜੀਆਂ ਖਾਇ ਅਬੋਲਾ॥**
**ਹੋਇ ਲਖਾਉ ਟਿਕਾਇ ਜਾਇ ਛਪੜਿ ਊਹੁ ਪੜੈ ਮੁਹਚੋਲਾ॥**
**ਸਚੁ ਸਾਉ ਕੂੜੁ ਗਹਿਲਾ ਗੋਲਾ॥ ੪॥ (ਵਾਰ 30, ਪਉੜੀ 4)**

ਇਸ ਕਰਕੇ ਹੀ ਇਥੇ ਵੀ ਸਤਿਗੁਰੂ ਜੀ ਨੇ ਪੰਜ ਵਾਰੀ ਗੁਰੂ ਸੇਵਾ ਨੂੰ ਮਹਾਨ ਅਤੇ ਚਾਰ ਵਾਰੀ ਹੋਰ ਕਰਮਕਾਂਡੀ ਸੇਵਾ ਨੂੰ ਝੂਠ ਹੀ ਆਖਿਆ ਹੈ।

**ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥**
**ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ॥ (1166)**

# ਝੂਰਨਾ

ਸਾਡੀ ਕਰਨੀ ਦਾ ਫਲ ਦੋ ਰੂਪਾਂ ਵਿੱਚ ਮਿਲਦਾ ਹੈ—ਇਕ ਖੁਸ਼ੀ ਜਾਂ ਸੁੱਖ, ਦੂਜਾ ਪਛਤਾਵੇ ਦੇ ਰੂਪ ਵਿਚ। ਕੰਮ ਕਰਨਾ ਸਾਡਾ ਕਰਤੱਵ ਹੈ। ਕੰਮ ਹਰ ਹਾਲਤ ਵਿੱਚ ਕਰਨਾ ਹੁੰਦਾ ਹੈ। ਜੇਕਰ ਇਹ ਕੰਮ ਆਪਣੀ ਮਰਜ਼ੀ ਨਾਲ ਕੀਤਾ ਹੋਵੇ ਤਾਂ ਬਹੁਤੀ ਵਾਰੀ ਫਲ ਪਛਤਾਵੇ ਰੂਪ ਵਿੱਚ ਹੀ ਮਿਲਦਾ ਹੈ। ਇਹ ਕੰਮ ਕਰਨ ਤੋਂ ਪਹਿਲਾਂ ਜੇ ਕਿਧਰੇ ਗੁਰਮਤਿ ਦਾ ਪੱਲਾ ਪਕੜ ਲਵੇ ਤਾਂ ਗੁਰੂ ਜੀ ਦੀ ਬਖਸ਼ਿਸ਼ ਫਿਰ ਬੰਦੇ ਨੂੰ ਪਛਤਾਵੇ ਦੀ ਭੱਠੀ ਵਿਚ ਸੜਨ ਨਹੀਂ ਦਿੰਦੀ। ਆਪਣੀ ਮਤਿ ਦੀ ਰੰਗਣ ਵਿੱਚ ਕੀਤੇ ਕਰਮ ਪਛਤਾਵੇ ਦਾ ਕਾਰਨ ਬਣ ਜਾਂਦੇ ਹਨ।

**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ (918)**

ਝੂਰਨੇ ਦਾ ਅਰਥ ਭਾਈ ਕਾਨ ਸਿੰਘ ਨਾਭਾ ਜੀ ਨੇ ਮਹਾਨ ਕੋਸ਼ ਅੰਦਰ ਪਛਤਾਵਾ ਕੀਤਾ ਹੈ। ਅਸੀ ਮਤਿ ਅਲਪੱਗ ਹੋਣ ਕਰਕੇ ਸਹੀ ਅਤੇ ਗੰਭੀਰਤਾ ਵਾਲੇ ਫੈਸਲੇ ਨਹੀਂ ਲੈ ਸਕਦੇ। ਅਸੀਂ ਹਾਲਾਤਾਂ ਜਾਂ ਕੇਵਲ ਥੋੜ ਚਿਰੀ ਮਾਇਕੀ ਲਾਰਿਆਂ ਮਗਰ ਲੱਗ ਕੇ ਅਜਿਹੇ ਕੰਮ ਕਰ ਬੈਠਦੇ ਹਾਂ। ਜਿਨ੍ਹਾਂ ਕਰਕੇ ਸਾਨੂੰ ਝੂਰਨਾ ਪੈਂਦਾ ਹੈ। ਗੁਰਦੇਵ ਜੀ ਦਾ ਉਪਦੇਸ਼ ਸਾਡੀ ਜ਼ਿੰਦਗੀ ਦੇ ਗੁਜ਼ਰਾਨ ਲਈ ਨਹੀਂ ਸਗੋਂ ਜ਼ਿੰਦਗੀ ਦੇ ਉਧਾਰ ਲਈ ਹੁੰਦਾ ਹੈ। ਜ਼ਿੰਦਗੀ ਅਸਲ ਵਿਚ ਕੁਝ ਸਮੇਂ ਦਾ ਨਾਮ ਹੀ ਹੈ। ਜੇਕਰ ਉਸ ਸਮੇਂ ਦੀ ਯੋਗ ਵਰਤੋਂ ਕਰ ਲਈ ਤਾਂ ਸਹਿਜੇ ਹੀ ਮਨੁੱਖ ਉੱਚ ਬੁਲੰਦੀਆਂ ਨੂੰ ਛੂਹ ਕੇ ਮਾਨ ਸਨਮਾਨ ਅਤੇ ਖੁਸ਼ੀਆਂ ਖੇੜੇ ਪ੍ਰਾਪਤ ਕਰ ਲੈਂਦਾ ਹੈ। ਸਮੇਂ ਦੀ ਅਯੋਗ ਵਰਤੋਂ ਸਾਡੀ ਝੋਲੀ ਵਿੱਚ ਝੂਰਨੇ ਵਾਸਤੇ ਦੁੱਖ ਪਾ ਜਾਂਦੀ ਹੈ। ਇਸੇ ਕਰਕੇ ਸਤਿਗੁਰੂ ਜੀ ਦੀ ਬਾਣੀ ਦਾ ਅਸਲ ਤੱਤ ਭਾਵ ਸਾਨੂੰ ਕਦਮ ਕਦਮ 'ਤੇ ਸਮੇਂ ਦੀ ਯੋਗ ਵਰਤੋਂ ਕਰਨੀ ਸਿਖਾਉਂਦਾ ਹੈ।

**ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮ ਲਾਗਾ॥**
**ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨ ਬਿਚਰੈ ਅਨਰਾਧਾ॥ (93)**

ਧੰਨ ਗੁਰੂ ਅਮਰਦਾਸ ਜੀ ਦੀ ਬਖਸ਼ਿਸ਼ ਸਾਨੂੰ ਹਰ ਰੋਜ਼ ਸੁਚੇਤ ਤਾਂ ਕਰਦੀ ਹੈ ਪਰ ਅਸੀਂ ਵੀ ਅਵੇਸਲੇ ਤੇ ਲਾਪ੍ਰਵਾਹ ਹਾਂ। ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਸਾਡਾ ਸਿੱਖ, ਮਿੱਤਰ, ਰਿਸ਼ਤੇਦਾਰ ਕੇਵਲ ਉਹੋ ਹੀ ਹੈ ਜਿਹੜਾ ਗੁਰੂ ਦੀ ਰਜ਼ਾ ਵਿੱਚ ਤੁਰਨਾ ਚਾਹੁੰਦਾ ਹੈ। ਜਿਹੜਾ ਆਪਣੀ ਹੀ ਮਰਜ਼ੀ ਦਾ ਮਾਲਿਕ ਬਣ ਕੇ ਜੀਵਨ ਉਜਾੜਨਾ ਚਾਹੁੰਦਾ ਹੈ ਉਸ ਨੂੰ ਠੋਕਰਾਂ ਚੋਟਾਂ ਹੀ ਨਸੀਬ ਹੁੰਦੀਆਂ ਹਨ। ਇਕ ਗੱਲ ਬਿਲਕੁਲ ਸਪੱਸ਼ਟ ਹੈ ਕਿ ਸਤਿਗੁਰੂ ਜੀ ਤੋਂ ਬਿਨਾਂ ਸੁੱਖ ਦੀ ਪ੍ਰਾਪਤੀ ਹੋਣੀ ਤਾਂ

ਬਹੁਤ ਦੂਰ ਦੀ ਬਾਤ ਹੈ ਸਗੋਂ ਪਛਤਾਵਾ ਹੀ ਮਿਲਦਾ ਹੈ।

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**
**ਬਿਨ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥**
(601)

ਮਨੁੱਖ ਕਈ ਵਾਰੀ ਆਪਣੀ ਤਾਕਤ ਨਾਲ ਤਨ ਕੋਲੋਂ ਬਹੁਤ ਕੰਮ ਕਰਵਾ ਲੈਂਦਾ ਹੈ ਪਰ ਇਹ ਵੀਚਾਰ ਮਨ 'ਤੇ ਲਾਗੂ ਨਹੀਂ ਹੁੰਦੀ। ਜਿਵੇਂ ਤਨ ਸਾਡਾ ਗੁਲਾਮ ਹੈ ਉਸ ਤਰ੍ਹਾਂ ਮਨ ਸਾਡਾ ਗੁਲਾਮ ਨਹੀਂ ਬਲਕਿ ਅਸੀਂ ਮਨ ਦੇ ਗੁਲਾਮ ਹਾਂ। ਇਹ ਮਨ ਕੇਵਲ ਗੁਰੂ ਉਪਦੇਸ਼ ਨਾਲ ਹੀ ਵਸ ਵਿੱਚ ਆ ਸਕਦਾ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ :—

**ਜੈਸੇ ਪੰਛੀ ਉਡਤ ਫਿਰਤ ਹੈ ਅਕਾਸ਼ਚਾਰੀ,**
**ਜਾਰਿ ਡਾਰਿ ਪਿੰਜਰੀ ਮਹਿ ਰਾਖੀਅਤ ਆਨ ਕੈ ॥**
**ਜੈਸੇ ਗਜਰਾਜ ਰਾਹਬਰ ਬਨ ਮੈ ਮਦਨੋ,**
**ਬਸਿ ਹੋਇ ਮਹਾਵਤ ਕੈ ਅੰਕੁਸਹਿ ਮਾਨਿ ਕੈ ॥**
**ਜੈਸੇ ਬਿਖਿਆਧਰ ਬਿਖਮ ਬਿਲ ਮੈ ਪਤਾਲ,**
**ਗਹੈ ਸਾਪਹੇਰਾ ਤਾਹਿ ਮੰਤ੍ਰਨ ਕੀ ਕਾਲਿ ਕੈ ॥**
**ਤੈਸੇ ਤ੍ਰਿਭਵਣ ਪ੍ਰਤਿ ਭ੍ਰਮਤ ਚੰਚਲ ਚਿਤ,**
**ਨਿਹਚਲ ਹੋਤਿ ਮਤਿ ਸਤਿਗੁਰ ਗਿਆਨ ਕੈ ॥** (231)

ਜਿਵੇਂ ਪੰਛੀ ਅਕਾਸ਼ ਵਿੱਚ ਉਡਾਰੀਆਂ ਲਾਉਂਦਾ ਹੈ ਪਰ ਸ਼ਿਕਾਰੀ ਜਾਲ ਵਿਛਾ ਕੇ ਪੰਛੀ ਨੂੰ ਪਿੰਜਰੇ ਵਿੱਚ ਕੈਦ ਕਰ ਲੈਂਦਾ ਹੈ। ਦੂਜੀ ਮਿਸਾਲ ਹੈ ਕਿ ਜੰਗਲ ਵਿੱਚ ਹਾਥੀ ਕਾਮ ਦਾ ਦੀਵਾਨਾ ਹੋਇਆ ਘੁੰਮਦਾ ਹੈ ਪਰ ਮਹਾਵਤ ਅੰਕੁਸ਼ ਨਾਲ ਕਾਬੂ ਕਰ ਲੈਂਦਾ ਹੈ। ਤੀਜੀ ਵੀਚਾਰ, ਇਹ ਮਿਥ ਦੁਨੀਆਂ ਅੰਦਰ ਪ੍ਰਚਲਿਤ ਹੈ ਕਿ ਜਦੋਂ ਸੱਪ ਕਿਧਰੇ ਡੂੰਘੀ ਖੁੱਡ ਅੰਦਰ ਛੁਪ ਕੇ ਬੈਠਦਾ ਹੈ ਤਾਂ ਸਪੇਰਾ ਮੰਤ੍ਰਾਂ ਦੀ ਤਾਕਤ ਨਾਲ ਉਸ ਨੂੰ ਬਾਹਰ ਕੱਢ ਕੇ ਪਕੜ ਲੈਂਦਾ ਹੈ। ਇਨ੍ਹਾਂ ਤਿੰਨਾਂ ਉਦਾਹਰਨਾਂ ਨਾਲ ਇਹ ਸਮਝਾਇਆ ਹੈ ਕਿ ਇਸ ਤਰ੍ਹਾਂ ਹੀ ਮਨ ਵਿਕਾਰੀ ਵਾਸ਼ਨਾਵਾਂ ਕਰਕੇ ਆਸੇ ਪਾਸੇ ਭਟਕਦਾ ਰਹਿੰਦਾ ਹੈ। ਗੁਰੂ ਜੀ ਦੀ ਬਖਸ਼ੀ ਮਤਿ ਨਾਲ ਇਹ ਨਿਹਚਲ ਹੋ ਜਾਂਦਾ ਹੈ। ਇਸ ਨੂੰ ਪਕੜਨ ਦਾ ਤਰੀਕਾ ਕੇਵਲ ਗੁਰਮਤਿ ਹੀ ਹੈ।

ਜ਼ਿੰਦਗੀ ਦੀਆਂ ਆਮ ਗਲਤੀਆਂ ਲੰਮੇ ਸਮੇਂ ਦਾ ਝੋਰਾ ਦੇ ਜਾਂਦੀਆਂ ਹਨ। ਇਕ ਮਿੰਟ ਦਾ ਕਰੋਧ, ਇਕ ਮਿੰਟ ਲਈ ਕਾਮੀ ਬ੍ਰਿਤੀ ਜਾਂ ਇਕ ਮਿੰਟ ਦਾ ਲੋਭ ਕਈ ਕਈ ਸਾਲਾਂ ਬੱਧੀ ਝੂਰਨੇ ਦੀ ਭੱਠੀ ਵਿਚ ਸਾੜਦਾ ਰਹਿੰਦਾ ਹੈ। ਗੰਗੂ ਦੀ ਲਾਲਚੀ ਬ੍ਰਿਤੀ ਇਕ ਪਲ ਲਈ ਅਜਿਹਾ ਪਾਪ ਕਰ ਗਈ ਕਿ ਅੱਜ ਹਰ ਕੋਈ ਆਪਣੀ ਕੌਮ, ਆਪਣੇ ਕਬੀਲੇ ਸ਼ਰੀਕੇ 'ਤੇ ਮਾਣ ਕਰਦਾ ਹੈ ਪਰ ਗੰਗੂ ਦੀ

ਔਲਾਦ ਦੱਸਣ ਤੋਂ ਵੀ ਕੰਨੀ ਕਤਰਾਉਂਦੀ ਹੈ ਕਿ ਮੈਂ ਗੰਗੂ ਦੀ ਔਲਾਦ ਹਾਂ। ਗੰਗੂ ਦਾ ਅਸਲੀ ਪਿੰਡ ਖੇੜੀ ਸੀ ਮੋਰਿੰਡੇ ਦੇ ਲਾਗੇ ਪਰ ਨਗਰ ਨਿਵਾਸੀਆਂ ਨੇ ਖੇੜੀ ਕਹਿਣਾ ਵੀ ਪਸੰਦ ਨਹੀਂ ਕੀਤਾ ਸਗੋਂ ਉਸ ਦਾ ਨਾਮ ਤਬਦੀਲ ਕਰਕੇ ਸਹੇੜੀ ਬਣਾ ਦਿੱਤਾ। ਮਹਾਰਾਜਾ ਰਣਜੀਤ ਸਿੰਘ ਦਾ ਪਰਿਵਾਰ ਇਨ੍ਹਾਂ ਡੋਗਰਿਆਂ ਹੱਥੋਂ ਕੋਹ ਕੋਹ ਕੇ ਨਾ ਮਾਰਿਆ ਜਾਂਦਾ ਜੇ ਕਿਧਰੇ ਇਨ੍ਹਾਂ ਪਾਪੀਆਂ ਨੂੰ ਰਾਜ ਦਰਬਾਰ ਵਿਚੋਂ ਕੱਢ ਦਿੱਤਾ ਜਾਂਦਾ। ਕੇਵਲ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰ ਦਾ ਹੀ ਖਾਤਮਾ ਨਹੀਂ ਹੋਇਆ ਬਲਕਿ ਮਹਾਨ ਸ਼ਹਾਦਤਾਂ ਦੇ ਕੇ ਪੈਦਾ ਕੀਤਾ ਸਿੱਖ ਰਾਜ ਵੀ ਤਬਾਹ ਹੋ ਗਿਆ। ਇਕ ਨਹੀਂ ਅਜਿਹੇ ਕਿੰਨੇ ਹੀ ਸੰਸਾਰ ਪੱਧਰ ਦੇ ਪਛਤਾਵੇ ਹੁੰਦੇ ਹਨ ਜਿਨ੍ਹਾਂ ਦੇ ਦਾਗ ਕੌਮ ਅੱਖਾਂ ਦੇ ਅੱਥਰੂ ਨਾਲ ਧੋਂਦੀ ਰਹਿੰਦੀ ਹੈ ਪਰ ਉਹ ਬੀਤਿਆ ਸਮਾਂ ਕਦੇ ਹੱਥ ਨਹੀਂ ਆਉਂਦਾ। ਸੰਸਾਰ ਦੇ ਇਤਿਹਾਸ ਅੰਦਰ ਝਾਤ ਮਾਰੀਏ ਤਾਂ ਪ੍ਰਤੀਤ ਹੋਵੇਗਾ ਕਿ ਸੰਸਾਰ ਦੇ ਜੇਤੂ ਹਿਟਲਰ, ਚੰਗੇਜ਼ ਖ਼ਾਨ, ਤੈਮੂਰ ਲੰਗ, ਸਿਕੰਦਰ ਮਿਜੇਬ ਜਾਂ ਅਬਦਾਲੀ ਵਰਗੇ ਨਜ਼ਰ ਆਉਣਗੇ ਪਰ ਹਕੀਕਤ ਹੈ ਕਿ ਇਹ ਲੋਕ ਵੀ ਅਨੇਕਾਂ ਲੋਕਾਂ ਦਾ ਖਾਤਮਾ ਕਰਕੇ ਸਦਾ ਪਛਤਾਵੇ ਦੀ ਅੱਗ ਵਿੱਚ ਸੜਦੇ ਰਹਿੰਦੇ ਸਨ।

ਇਨ੍ਹਾਂ ਵਿਚੋਂ ਕੇਵਲ ਇਕ ਦੀ ਹੀ ਤਸਵੀਰ ਦੇਖਿਆਂ ਬਾਕੀਆਂ ਦਾ ਭਿਆਨਕ ਚਿਹਰਾ ਵੀ ਆਪੇ ਹੀ ਨਜ਼ਰ ਆ ਜਾਵੇਗਾ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਮਗਰੋਂ ਜਦੋਂ ਇਹ ਪਤਾ ਲੱਗਾ ਕਿ ਕੋਈ ਸਿਦਕੀ ਸਿੱਖ ਸੀਸ ਲੈ ਗਿਆ ਤਦ ਔਰੰਗਜ਼ੇਬ ਬਹੁਤ ਹੀ ਕਲਪਿਆ। ਇਸ ਕਲਪਨਾ ਦੀ ਅੱਗ ਦਾ ਸੇਕ ਹਾਲੇ ਸਹਾਰ ਹੀ ਰਿਹਾ ਸੀ ਕਿ ਦੂਜਾ ਸੁਨੇਹਾ ਵੀ ਮਿਲ ਗਿਆ ਕਿ ਸਤਿਗੁਰੂ ਜੀ ਦਾ ਪਵਿੱਤਰ ਸਰੀਰ ਵੀ ਕੋਈ ਲੈ ਗਿਆ ਹੈ, ਅਸੀਂ ਭਾਲ ਭਾਲ ਕੇ ਥੱਕ ਗਏ ਪਰ ਕਿਧਰੋਂ ਪਤਾ ਨਹੀਂ ਚੱਲਿਆ। ਔਰੰਗਜ਼ੇਬ ਸਿੱਖਾਂ ਦੀ ਕੁਰਬਾਨੀ ਤੋਂ ਬਹੁਤ ਘਬਰਾ ਗਿਆ ਕਿ ਮੇਰੇ ਇੰਨੇ ਪਹਿਰੇ ਅਤੇ ਸਖ਼ਤ ਪ੍ਰਬੰਧ ਦੇ ਬਾਵਜੂਦ ਸੀਸ ਅਤੇ ਪਵਿੱਤਰ ਸਰੀਰ ਦੋਨੋਂ ਹੀ ਸਿੱਖ ਚੁੱਕ ਕੇ ਲੈ ਗਏ। ਔਰੰਗਜ਼ੇਬ ਨੂੰ ਪ੍ਰਤੀਤ ਹੋਇਆ ਕਿ ਸਿੱਖਾਂ ਦਾ ਮੇਰੇ ਤੱਕ ਪਹੁੰਚਣਾ ਕੋਈ ਔਖਾ ਕੰਮ ਨਹੀਂ। ਜਿਹੜਾ ਔਰੰਗਜ਼ੇਬ, ਪਿਤਾ ਨੂੰ ਕੈਦ ਕਰਕੇ, ਭਰਾਵਾਂ ਦਾ ਕਤਲ ਕਰਕੇ ਜਾਂ ਸਮਰਦ ਫਕੀਰ ਵਰਗਿਆਂ ਦਾ ਕਤਲ ਕਰਕੇ ਨਹੀਂ ਡਰਿਆ ਸੀ ਉਹ ਹੁਣ ਡਰ ਗਿਆ। ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਸ਼ਬਦਾਂ ਅੰਦਰ ਔਰੰਗਜ਼ੇਬ ਦੀ ਹਾਲਤ ਨੂੰ ਬਿਆਨ ਕੀਤਾ ਹੈ :—

ਆਫਤ ਕੋਉ ਹਮ ਪਰ ਲਿਆਵੈ ॥ ਭਯੋ ਬੁਰਾ ਨੌਰੰਗ ਪਛੁਤਾਵੈ ॥
ਨੋਰੰਗ ਜਬਿ ਮਹਲੋਂ ਮੈਂ ਸੋਵੈ ॥ ਡਰਿ ਡਰਿ ਉਠੈ ਬਯਾਕੁਲ ਹੋਵੈ ॥
ਕ੍ਯਹੈ ਸਿਖ ਮੁਝ ਕੋ ਹੈ ਮਾਰਤਿ ॥ ਦਿਲੀ ਮੈ ਸੇ ਬਾਹਰ ਨਿਕਾਰਤ ॥ 86 ॥

ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ (ਪੰਨਾ-1160)

ਅਜਿਹੀ ਜ਼ਿੰਦਗੀ ਜਿਊਂਦੇ ਜੀ ਨਰਕ ਭੋਗ ਰਹੀ ਹੈ। ਝੂਰਨਾ ਨਰਕ ਭੋਗਣਾ ਹੀ ਹੈ।

ਦੂਜੇ ਪਾਸੇ ਜਗਤ ਦੇ ਅਸਲ ਵਿੱਚ ਜੇਤੂ ਹਨ ਸੁਕਰਾਤ ਵਰਗੇ, ਮਹਾਤਮਾ ਬੁੱਧ ਜੀ ਵਰਗੇ, ਈਸਾ ਮਸੀਹ ਜੀ ਵਰਗੇ, ਧੰਨ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਅਤੇ ਕਬੀਰ ਸਾਹਿਬ ਜੀ, ਰਵਿਦਾਸ ਜੀ ਵਰਗੇ ਜਿਨ੍ਹਾਂ ਨੇ ਜਗਤ ਜਿੱਤਿਆ ਹੈ। ਜਿਨ੍ਹਾਂ ਦੀਆਂ ਤਸਵੀਰਾਂ ਕੇਵਲ ਧਾਰਮਿਕ ਅਸਥਾਨਾਂ 'ਤੇ ਨਹੀਂ ਸਗੋਂ ਲੁਕਾਈ ਦੇ ਮਨ ਮੰਦਰ ਵਿੱਚ ਵੀ ਹਨ। ਅਜਿਹੇ ਮਹਾਨ ਸੂਰਬੀਰ ਯੋਧੇ ਆਪਣੀ ਕਰਨੀ ਤੇ ਮਾਣ ਕਰਦੇ ਹਨ। ਅਜਿਹੇ ਮਹਾਨ ਦਾਨੀਆਂ ਨੂੰ ਝੂਰਨਾ ਨਹੀਂ ਪੈਂਦਾ। ਆਪਣੀ ਜ਼ਿੰਦਗੀ ਅੰਦਰ ਮਾੜੇ ਕਰਮ ਕਰਕੇ ਝੂਰਨੇ ਵਾਲੇ ਵੀ ਇਨ੍ਹਾਂ ਦਾ ਇਤਿਹਾਸ ਪੜ੍ਹ ਕੇ ਅਡੋਲ ਹੋ ਜਾਂਦੇ ਹਨ। ਰੱਬ ਨੂੰ ਭੁਲਾ ਕੇ ਮਾੜੇ ਕਰਮ ਵਾਲੇ ਝੂਰਦੇ ਹਨ, ਅਜਿਹੀਆਂ ਪਵਿੱਤਰ ਆਤਮਾਵਾਂ ਨਹੀਂ ਝੂਰਦੀਆਂ।

**ਦਹ ਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ॥**
**ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ॥**

**(716)**

ਪਾਪ ਕਰਨ ਵਾਲਾ ਬੰਦਾ ਅਸਲ ਵਿੱਚ ਰੱਬ ਨੂੰ ਆਪਣੇ ਨੇੜੇ ਨਹੀਂ ਸਗੋਂ ਦੂਰ ਸਮਝਦਾ ਹੈ। ਇਸ ਕਰਕੇ ਹੀ ਅਜਿਹਾ ਪਾਪੀ ਪਾਪ ਕਰਨ ਤੋਂ ਸੰਕੋਚ ਨਹੀਂ ਕਰਦਾ। ਰੱਬੀ ਦੂਰੀ ਹੀ ਝੂਰਨੇ ਦਾ ਕਾਰਨ ਬਣਦੀ ਹੈ।

**ਸੰਗਿ ਹੋਵਤ ਕਉ ਜਾਨਤ ਦੂਰਿ॥**
**ਸੋ ਜਨੁ ਮਰਤਾ ਨਿਤ ਨਿਤ ਝੂਰਿ॥ (ਪੰਨਾ 395)**

ਜ਼ਿੰਦਗੀ ਅੰਦਰ ਗਲਤ ਅਤੇ ਠੀਕ ਦੋਵੇਂ ਪੱਖ ਨਾਲ ਨਾਲ ਹੀ ਚਲਦੇ ਹਨ। ਗਲਤ ਕੰਮ ਹੋ ਜਾਣਾ ਕੋਈ ਬਹੁਤਾ ਅਹਿਮੀਅਤ ਨਹੀਂ ਰੱਖਦਾ। ਅਹਿਮੀਅਤ ਦੋ ਵੀਚਾਰਾਂ ਦੀ ਹੈ। ਪਹਿਲੀ ਵੀਚਾਰ ਇਹ ਕਿ ਗਲਤ ਕੰਮ ਜਾਣ ਬੁਝ ਕੇ ਕੀਤਾ ਹੈ ਜਾਂ ਅਣਜਾਣਪੁਣੇ ਦੀ ਗਲਤੀ ਹੈ। ਦੂਜੀ ਵੀਚਾਰ ਕਿ ਗਲਤੀ ਮਗਰੋਂ ਸੁਧਾਰ ਕਰ ਲੈਣ ਵਾਲਾ ਵੀ ਝੂਰਨ ਦੀ ਬਜਾਇ ਆਪਣੀਆਂ ਖੁਸ਼ੀਆਂ ਖੇੜੇ ਵਾਪਿਸ ਮੋੜ ਲੈਂਦਾ ਹੈ। ਜਿਸ ਬੰਦੇ ਨੇ ਗਲਤੀ ਵੀ ਕੀਤੀ ਅਤੇ ਕੀਤੀ ਵੀ ਸੋਚ ਕੇ ਫਿਰ ਉਸ ਨੂੰ ਸੁਧਾਰਿਆ ਵੀ ਨਹੀਂ, ਅਜਿਹਾ ਦੇਖਣ ਲਈ ਭਾਵੇਂ ਇਨਸਾਨ ਹੋਵੇ ਪਰ ਅੰਦਰੋਂ ਸ਼ੈਤਾਨ ਹੀ ਹੁੰਦਾ ਹੈ। ਕਈ ਵਾਰੀ ਛੋਟੀ ਜਿਹੀ ਘਟਨਾ ਵੀ ਜ਼ਿੰਦਗੀ ਅੰਦਰ ਮੋੜ ਲੈ ਆਂਦੀ ਹੈ। ਨਰਿੰਦਰ ਸਿੰਘ ਕਪੂਰ ਜੀ ਨੇ ਇਕ ਬਹੁਤ ਪਿਆਰੀ ਵੀਚਾਰ ਲਿਖੀ ਹੈ ਕਿ ਮੇਰੀ ਇਕ ਜਮਾਤਣ ਹੁੰਦੀ ਸੀ। ਪੜ੍ਹਾਈ ਮੁਕਾ ਕੇ ਚੰਗੀ ਕੰਪਨੀ ਵਿੱਚ ਨੌਕਰੀ ਲੱਗ ਗਈ। ਉਸ ਦਾ ਸੁਭਾਅ ਬਹੁਤ ਹੀ ਅਜੀਬ ਕਿਸਮ ਦਾ ਸੀ। ਕਦੇ ਵੀ ਖੁਸ਼ ਨਾ ਹੋਣਾ। ਖੁਸ਼ੀਆਂ ਦੇ ਮੌਕੇ ਵੀ ਇਸ ਦੇ ਆਉਣ ਨਾਲ ਸੋਗਮਈ ਹੋ ਜਾਂਦੇ ਸਨ। ਇਕਲੌਤੀ ਔਲਾਦ ਹੋਣਾ ਇਸ ਦੇ ਹੰਕਾਰ ਵਿੱਚ ਹੋਰ ਵਾਧਾ ਕਰ ਦਿੰਦਾ ਸੀ।

ਕਲਾਸ ਵਿੱਚ ਤਾਂ ਕਿਸੇ ਨਾਲ ਕੀ ਬਣਨੀ ਸੀ ਉਸ ਦੀ ਤਾਂ ਅਜਿਹੀ ਹਾਲਤ ਕਰਕੇ ਸ਼ਾਦੀ ਵੀ ਨਾ ਹੋ ਪਾਈ। ਕੋਈ ਉਸ ਨਾਲ ਮੇਲ ਜੋਲ ਰੱਖ ਕੇ ਖੁਸ਼ ਨਹੀਂ ਸੀ। ਇਸ ਲੜਕੀ ਦੇ ਘਰ ਲਾਗੇ ਕੁਝ ਦੂਰੀ 'ਤੇ ਇਕ ਮੰਗਤਾ ਝੁੱਗੀ ਬਣਾ ਕੇ ਰਹਿੰਦਾ ਸੀ। ਉਸ ਦੀ ਇਕ ਦੋਹਤੀ ਸੀ। ਇਹ ਲੜਕੀ ਆਪਣੀ ਲੋੜ ਤੋਂ ਵਧੀਕ ਕੋਈ ਦਾਲ ਰੋਟੀ ਇਸ ਮੰਗਤੇ ਨੂੰ ਦੇ ਦਿੰਦੀ ਸੀ। ਇਕ ਦਿਨ ਮੀਂਹ ਪੈਣ ਲੱਗ ਪਿਆ। ਉਹ ਮੰਗਤਾ ਮੰਗਣ ਵੀ ਨਾ ਗਿਆ ਅਤੇ ਇਸ ਲੜਕੀ ਨੇ ਵੀ ਮੀਂਹ ਕਰਕੇ ਉਨ੍ਹਾਂ ਨੂੰ ਕੁਝ ਨਾ ਦਿੱਤਾ। ਸ਼ਾਮ ਦੇ ਮੌਕੇ ਮੀਂਹ ਹੋਰ ਤੇਜ਼ ਹੋ ਗਿਆ। ਬਾਹਰੋਂ ਕਿਲਕਾਰੀਆਂ ਦੀ ਅਵਾਜ਼ ਵੀ ਆ ਰਹੀ ਸੀ ਤਾਂ ਇਸ ਲੜਕੀ ਨੇ ਖਿੜਕੀ ਖੋਲ੍ਹ ਕੇ ਦੇਖਿਆ। ਮੰਗਤਾ ਆਪਣੀ ਦੋਹਤਰੀ ਨਾਲ ਮੀਂਹ ਵਿੱਚ ਬਹੁਤ ਖੁਸ਼ ਹੋ ਰਿਹਾ ਸੀ ਅਤੇ ਦੋਵੇਂ ਨੱਚ ਰਹੇ ਸਨ। ਇਸ ਲੜਕੀ ਨੂੰ ਸਾੜਾ ਹੋਇਆ ਕਿ ਇਹ ਭੁੱਖੇ ਵੀ ਹਨ, ਕੋਲ ਕੋਈ ਸਹੂਲਤ ਵੀ ਨਹੀਂ ਪਰ ਕਿੰਨੀ ਖੁਸ਼ੀ ਹੰਢਾ ਰਹੇ ਹਨ। ਲੜਕੀ ਨੂੰ ਅਹਿਸਾਸ ਹੋਇਆ ਕਿ ਮੇਰੇ ਕੋਲ ਸਭ ਕੁਝ ਹੈ ਪਰ ਮੈਂ ਆਪਣੇ ਸੁਭਾਅ ਕਰਕੇ ਝੂਰਦੀ ਰਹਿੰਦੀ ਹਾਂ। ਲੜਕੀ ਨੇ ਉਸ ਦਿਨ ਤੋਂ ਅਜਿਹਾ ਸੁਭਾਅ ਬਦਲਾ ਲਿਆ ਕਿ ਉਸ ਦੀ ਜ਼ਿੰਦਗੀ ਸ੍ਵਰਗ ਬਣ ਗਈ। ਸੁਧਾਰ ਕਦੇ ਵੀ ਕਰ ਲਈਏ ਖੁਸ਼ੀ ਹੀ ਦੇਵੇਗਾ। (ਡੂੰਘੀਆਂ ਸਿਖਰਾਂ ਪੰਨਾ-104)

# ਝੰਡਾ

ਗੁਰਮਤਿ ਦੇ ਵਿਹੜੇ ਅੰਦਰ ਹਰ ਇਕ ਚੀਜ਼ ਬਹੁਤ ਅਮੋਲਕ ਹੈ। ਹਰ ਇਕ ਚੀਜ਼ ਦੇ ਪਿਛੇ ਸਮੁੱਚੀ ਲੁਕਾਈ ਲਈ ਕੋਈ ਨਾ ਕੋਈ ਆਦੇਸ਼ ਅਤੇ ਸੰਦੇਸ਼ ਹੁੰਦਾ ਹੈ। ਝੰਡਾ ਵੀ ਗੁਰਮਤਿ ਦੇ ਵਿਰਸੇ ਅੰਦਰ ਖਾਸ ਮਹਾਨਤਾ ਰੱਖਦਾ ਹੈ। ਗੁਰਮਤਿ ਅਨੁਸਾਰ ਝੰਡੇ ਨੂੰ ਧਰਮ ਦੀ ਸਤਿਕਾਰੀ ਭਾਸ਼ਾ ਵਿੱਚ ਨਿਸ਼ਾਨ ਸਾਹਿਬ ਕਿਹਾ ਜਾਂਦਾ ਹੈ। ਨਿਸ਼ਾਨ ਲਫਜ਼ ਅਸਲ ਵਿੱਚ ਫਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਝੰਡਾ, ਧਵਜ ਜਾਂ ਚਿੰਨ੍ਹ। ਗੁਰਬਾਣੀ ਵਿੱਚ ਬਹੁਤ ਵਾਰੀ ਧਵਜ ਜਾਂ ਧੁਜ ਸ਼ਬਦ ਹੀ ਆਇਆ ਹੈ।

**ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥**

(1393, ਸਵਈਏ ਮਹਲੇ ਤੀਜੇ ਕੇ)

ਗੁਰੂ ਅਮਰਦਾਸ ਜੀ ਦਾ ਧੀਰਜ ਰੂਪ ਝੰਡਾ ਬੈਕੁੰਠ ਦੇ ਪੁਲ ਤੇ ਬਣਿਆ ਹੋਇਆ ਹੈ ਭਾਵ ਗੁਰੂ ਅਮਰ ਦਾਸ ਜੀ ਦਾ ਧੀਰਜ ਮਾਨੋ ਝੰਡਾ ਬਣ ਕੇ ਜੀਵਾਂ ਦੀ ਅਗਵਾਈ ਕਰ ਰਿਹਾ ਹੈ। ਇਸ ਦਾ ਰੰਗ ਸਫੈਦ ਹੈ।

**ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ॥**

(1404)

ਮੈਂ ਉਸ ਗੁਰੂ ਦੀ ਸ਼ਰਨ ਵਿੱਚ ਹਾਂ ਜਿਸ ਸਮਰਥ ਗੁਰੂ ਦੇ ਧਰਮ ਦਾ ਝੰਡਾ ਸਦਾ ਝੂਲ ਰਿਹਾ ਹੈ। ਮੇਰੇ ਅੰਦਰੋਂ ਪਾਪਾਂ ਦੇ ਪੁੰਜ ਦੀਆਂ ਲਹਿਰਾਂ ਖਤਮ ਹੋ ਗਈਆਂ ਹਨ।

**ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ॥**

(1407)

ਧੰਨ ਗੁਰੂ ਰਾਮਦਾਸ ਜੀ ਦੇ ਸਪੁੱਤਰ ਧੰਨ ਗੁਰੂ ਅਰਜਨ ਸਾਹਿਬ ਜੀ ਸੋਢੀ ਕੁਲ ਅੰਦਰ ਧਰਮ ਦੇ ਝੰਡੇ ਵਾਲੇ ਹਰੀ ਦੇ ਭਗਤ ਹਨ। ਇਹ ਅਸਲ ਵਿੱਚ ਪੀਰੀ ਦਾ ਨਿਸ਼ਾਨ ਸਾਹਿਬ ਕਹਿ ਸਕਦੇ ਹਾਂ। ਗੁਰਬਾਣੀ ਅੰਦਰ ਨਿਸ਼ਾਨ ਸ਼ਬਦ ਤਿੰਨ ਅਰਥਾਂ ਵਿੱਚ ਆਮ ਕਰਕੇ ਆਇਆ ਹੈ। ਇਕ ਨਿਸ਼ਾਨੀ ਵਜੋਂ, ਦੂਜਾ ਨਗਾਰੇ ਦੇ ਅਰਥਾਂ ਲਈ, ਤੀਜਾ ਹੈ ਰਾਹਦਾਰੀ ਲਈ। ਨਿਸ਼ਾਨੀ ਵਜੋਂ "**ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ॥**" ਤੇਰੀ ਮਿਹਰ ਦਾ ਨੀਸਾਨ ਮਿਟਾਏ ਨਹੀਂ ਮਿਟਦਾ। ਰਾਹਦਾਰੀ ਲਈ–"**ਸਤਿਗੁਰ ਤੇ ਪਾਇਆ ਨਾਮ ਨੀਸਾਨੁ॥** ਸਤਿਗੁਰੂ ਤੋਂ ਨਾਮ ਦੀ ਰਾਹਦਾਰੀ ਮਿਲ ਜਾਂਦੀ ਹੈ। ਨਗਾਰੇ ਲਈ–'**ਮਿਲਉ ਗੁਪਾਲ ਨੀਸਾਨੁ ਬਜਾਈ।**' ਮੈਂ ਨਗਾਰਾ ਵਜਾ ਕੇ ਮਿਲ ਰਹੀ ਹਾਂ ਭਾਵ ਲੋਕਾਂ ਤੋਂ ਬੇਪ੍ਰਵਾਹ ਹੋ ਕੇ।

ਇਸ ਤਰ੍ਹਾਂ ਜਾਪਦਾ ਹੈ ਕਿ ਝੰਡਾ ਸ਼ਬਦ ਤੋਂ ਨਿਸ਼ਾਨ ਸਾਹਿਬ ਮਗਰੋਂ ਪਿਆ ਹੋਵੇਗਾ। ਸਾਹਿਬ ਲਫਜ਼ ਅਰਬੀ ਭਾਸ਼ਾ ਦਾ ਹੈ ਜਿਸ ਦੀ ਵਰਤੋਂ ਸਤਿਕਾਰ ਲਈ ਹੁੰਦੀ ਹੈ। ਸੋ ਉਪਰੋਕਤ ਵੀਚਾਰ ਦਾ ਭਾਵ ਹੈ ਕਿ ਗੁਰੂ ਘਰ ਵਿੱਚ ਸਭ ਤੋਂ ਪਹਿਲਾਂ ਗੱਲ ਆਤਮਾ ਤੋਂ ਸ਼ੁਰੂ ਹੁੰਦੀ ਹੈ ਇਸ ਲਈ ਪਹਿਲਾਂ ਨਿਸ਼ਾਨ ਸਾਹਿਬ ਜਾਂ ਝੰਡਾ ਵੀ ਭੱਟਾਂ ਨੇ ਅਧਿਆਤਮਿਕ ਹੀ ਪ੍ਰਗਟ ਕੀਤਾ ਹੈ। ਸਮੇਂ ਦੀ ਕਰਵਟ ਨਾਲ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਕੀਤੀ। ਫੌਜ ਇਕੱਤਰ ਕੀਤੀ ਅਤੇ 1609 ਵਿੱਚ ਹੀ ਨਿਸ਼ਾਨ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੇ ਪਾਸੇ ਨੂੰ ਲਗਾਇਆ ਗਿਆ ਸੀ। ਡਾ. ਜਸਵੰਤ ਸਿੰਘ ਨੇਕੀ ਜੀ ਨੇ ਅਰਦਾਸ ਦੀ ਕਿਤਾਬ ਅੰਦਰ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੇਲੇ ਕਿਸੇ ਪ੍ਰਚਾਰ ਦੀ ਨਿਯੁਕਤੀ ਵੇਲੇ ਨਿਸ਼ਾਨ ਸਾਹਿਬ ਦੇਣ ਦਾ ਵੀ ਜ਼ਿਕਰ ਕੀਤਾ ਹੈ। (ਅਰਦਾਸ-ਪੰਨਾ 223) ਡਾ. ਰਤਨ ਸਿੰਘ ਜੱਗੀ ਜੀ ਅਨੁਸਾਰ ਭੰਗੀ ਮਿਸਲ ਦੇ ਸ. ਝੰਡਾ ਸਿੰਘ ਨਾਮ ਦੇ ਗੁਰਮੁਖ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਉੱਤੇ ਵਾਲਾ ਨਿਸ਼ਾਨ ਸਾਹਿਬ ਲਾਇਆ ਸੀ। (ਸਿੱਖ ਪੰਥ ਵਿਸ਼ਵਕੋਸ਼ ਪੰਨਾ 1062) ਸੰਨ 1775 ਈਸਵੀ ਵਿਚ ਬਾਵਾ ਸੰਤੋਖ ਦਾਸ ਜੀ ਅਤੇ ਬਾਵਾ ਪ੍ਰੀਤਮ ਦਾਸ ਜੀ ਨੇ ਦੇਹਰਾਦੂਨ ਤੋਂ ਸਾਲ੍ਹ ਦੇ ਲੰਮੇ ਸਾਰੇ ਦਰੱਖਤ ਲਿਆ ਕੇ ਦੋ ਨਿਸ਼ਾਨ ਸਾਹਿਬ ਇਥੇ ਇਕੱਠੇ ਕਰ ਦਿੱਤੇ ਪਰ ਸੰਨ 1841 ਵਿਚ ਤੇਜ ਹਨੇਰੀ ਦੇ ਕਾਰਨ ਇਹ ਨਿਸ਼ਾਨ ਸਾਹਿਬ ਟੁੱਟ ਗਿਆ। ਫਿਰ ਦੁਬਾਰਾ ਮਹਾਰਾਜਾ ਸ਼ੇਰ ਸਿੰਘ (ਕਈ ਵਿਦਵਾਨਾਂ ਨੇ ਮਹਾਰਾਜਾ ਰਣਜੀਤ ਸਿੰਘ ਜਾਂ ਦੇਸਾ ਸਿੰਘ ਮਜੀਠੀਆ, ਲਹਿਣਾ ਸਿੰਘ ਮਜੀਠੀਆ ਆਦਿਕ ਨਾਮ ਵੀ ਲਿਖੇ ਹਨ) ਨੇ ਫਿਰ ਦੁਬਾਰਾ ਲੋਹੇ ਦੇ ਖੰਭੇ ਵਾਲਾ ਨਿਸ਼ਾਨ ਸਾਹਿਬ ਲਾਇਆ ਸੀ। ਸੰਨ 1923 ਈਸਵੀ ਵਿੱਚ ਜਦੋਂ ਪ੍ਰਕਰਮਾ ਚੌੜੀਆਂ ਕੀਤੀਆਂ ਗਈਆਂ ਤਾਂ ਇਨ੍ਹਾਂ ਨਿਸ਼ਾਨ ਸਾਹਿਬਾਂ ਦੀ ਥਾਂ ਵੀ ਥੋੜ੍ਹੀ ਜਿਹੀ ਹਟਵੀਂ ਹੋ ਗਈ। ਸੰਨ 1962 ਵਿੱਚ ਨਿਸ਼ਾਨ ਸਾਹਿਬ ਦੇ ਉੱਤੇ ਬਿਜਲੀ ਦਾ ਬਲਬ ਲਾਉਣ ਕਰਕੇ ਫਿਰ ਉਪਰੋਂ ਵੀ ਥੋੜਾ ਬਦਲਾ ਆ ਗਿਆ ਸੀ।

ਹਰ ਇਕ ਦੇਸ਼ ਕੌਮ ਦਾ ਕੋਈ ਨਾ ਕੋਈ ਝੰਡਾ (ਨਿਸ਼ਾਨ) ਜ਼ਰੂਰ ਹੁੰਦਾ ਹੈ। ਗੁਰਸਿੱਖੀ ਅੰਦਰ ਇਸ ਨਿਸ਼ਾਨ ਸਾਹਿਬ ਦੀ ਬਹੁਤ ਮਹਾਨਤਾ ਹੈ। ਇਸ ਦੇ ਰੰਗ ਬਾਰੇ ਵਿਦਵਾਨਾਂ ਅੰਦਰ ਮਤਿ ਭੇਦ ਹੈ। ਡਾ. ਜਸਵੰਤ ਸਿੰਘ ਨੇਕੀ ਜੀ ਅਨੁਸਾਰ ਪਹਿਲਾਂ ਪੀਰੀ ਦੇ ਨਿਸ਼ਾਨ ਸਾਹਿਬ ਦਾ ਰੰਗ ਸਫੈਦ ਹੁੰਦਾ ਸੀ। ਗੁਰੂ ਅਰਜਨ ਪਾਤਿਸ਼ਾਹ ਜੀ ਦੀ ਸ਼ਹਾਦਤ ਮਗਰੋਂ ਇਹ ਰੰਗ ਕੇਸਰੀ ਰੂਪ ਵਿੱਚ ਤਬਦੀਲ ਹੋ ਗਿਆ। ਡਾ. ਰਤਨ ਸਿੰਘ ਜੱਗੀ ਜੀ ਅਨੁਸਾਰ ਵੀ ਇਸ ਦਾ ਰੰਗ ਕੇਸਰੀ ਹੀ ਸੀ। ਭਾਈ ਕਾਨ ਸਿੰਘ ਨਾਭਾ ਜੀ ਵੀ ਗੁਰਮਤਿ ਮਾਰਤੰਡ ਦੇ ਪੰਨਾ 616 ਤੇ ਨਿਸ਼ਾਨ ਸਾਹਿਬ ਦੇ ਬਸਤਰ ਦਾ ਰੰਗ ਬਸੰਤੀ ਭਾਵ ਕੇਸਰੀ ਹੀ ਲਿਖਦੇ ਹਨ। ਅਜੋਕੇ ਸਮੇਂ ਦੇ ਮਹਾਨ ਖੋਜੀ ਡਾ. ਹਰਜਿੰਦਰ ਸਿੰਘ ਦਿਲਗੀਰ ਜੀ ਆਪਣੀ ਕਿਤਾਬ (ਸ਼ਾਹੀ

ਕਲੰਡਰ) ਦੇ ਪੰਨਾ 147 'ਤੇ ਨਿਸ਼ਾਨ ਸਾਹਿਬ ਦਾ ਅਸਲ ਰੰਗ ਸੁਰਮਈ ਲਿਖਦੇ ਹਨ। ਉਨ੍ਹਾਂ ਨੇ ਦਲੀਲ ਵੀ ਦਿੱਤੀ ਹੈ ਕਿ ਜਦੋਂ ਗੁਰਦੁਆਰਿਆਂ ਦਾ ਪ੍ਰਬੰਧ ਮਹੰਤਾਂ ਕੋਲ ਆਇਆ ਸੀ ਤਾਂ ਇਨ੍ਹਾਂ ਨੇ ਸੁਰਮਈ ਰੰਗ ਤੋਂ ਹਿੰਦੂ ਪ੍ਰਭਾਵ ਵਾਲਾ ਇਹ ਕੇਸਰੀ ਨਿਸ਼ਾਨ ਕਰ ਦਿੱਤਾ ਸੀ। ਉਨ੍ਹਾਂ ਅਨੁਸਾਰ ਨਿਹੰਗ ਜਥੇਬੰਦੀਆਂ ਦਾ ਪ੍ਰਬੰਧ ਮਹੰਤਾਂ ਅਧੀਨ ਨਹੀਂ ਸੀ ਇਸ ਲਈ ਉਨ੍ਹਾਂ ਦੀ ਪੁਰਾਤਨ ਰਵਾਇਤ ਵਿਚ ਕੋਈ ਤਬਦੀਲੀ ਨਹੀਂ ਆਈ। ਉਨ੍ਹਾਂ ਵੱਲੋਂ ਵਰਤੇ ਜਾਂਦੇ ਨਿਸ਼ਾਨ ਸਾਹਿਬਾਂ ਦਾ ਅੱਜ ਵੀ ਬਸਤਰ ਦਾ ਰੰਗ ਸੁਰਮਈ ਹੀ ਹੈ।

ਨਿਸ਼ਾਨ ਸਾਹਿਬ ਗੁਰੂ ਘਰ ਦਾ ਇਕ ਚੁੱਪ ਦੀ ਭਾਸ਼ਾ ਵਿੱਚ ਚਿੰਨਾਤਮਿਕ ਸੁਨੇਹਾ ਦਿੰਦਾ ਹੈ। ਨਿਸ਼ਾਨ ਸਾਹਿਬ ਤੇ ਇਕ ਕੱਪੜੇ ਦਾ ਫਰਹਾ ਹੁੰਦਾ ਹੈ। ਉਸ ਉੱਤੇ ਖੰਡਾ ਹੁੰਦਾ ਹੈ। ਜਿਸ ਵਿੱਚ ਤਿੰਨ ਚੀਜ਼ਾਂ ਵਰਤੀਆਂ ਹੁੰਦੀਆਂ ਹਨ। ਇਕ ਚੱਕਰ ਜਿਸ ਦਾ ਅਰਥ ਸਮੁੱਚੀ ਲੁਕਾਈ ਹੈ। ਰੱਬ ਨੇ ਸਾਰੀ ਕਾਇਨਾਤ ਬਣਾਈ ਹੈ। ਇਸ ਲਈ ਸਭ ਜੀਵ ਰੱਬ ਦੇ ਹਨ ਅਤੇ ਰੱਬ ਸਭ ਦਾ ਹੈ। ਸਮੁੱਚੀ ਲੁਕਾਈ ਇਕੋ ਅਲਾਹ ਦਾ ਨੂਰ ਹੈ। ਕੋਈ ਮੰਦਾ ਚੰਗਾ ਨਹੀਂ। ਦੂਜਾ ਦੋ ਕਿਰਪਾਨਾਂ ਇਹ ਸੁਨੇਹਾ ਦਿੰਦੀਆਂ ਹਨ ਕਿ ਦੁਨੀਆਂ ਦਾ ਕਾਰਜ ਵਿਚਾਰ ਅਤੇ ਹਥਿਆਰ ਨਾਲ ਹੀ ਨਿਰੰਤਰ ਚੱਲ ਸਕਦਾ ਹੈ। ਵੀਚਾਰ ਪੀਰੀ ਦਾ ਸੁਨੇਹਾ ਹੈ ਅਤੇ ਹਥਿਆਰ ਮੀਰੀ ਦਾ ਸੁਨੇਹਾ ਹੈ। ਦੋ ਕਿਰਪਾਨਾਂ ਦੀ ਵਿਆਖਿਆ ਧੰਨ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਣੇ ਗਲੇ ਪਾ ਕੇ ਪਹਿਲਾਂ ਹੀ ਕਰ ਦਿੱਤੀ ਸੀ। ਗੁਰੂ ਘਰ ਦੇ ਢਾਡੀ ਭਾਈ ਨੱਥਾ ਜੀ ਤੇ ਭਾਈ ਅਬਦੁੱਲਾ ਜੀ ਨੇ ਲਿਖਿਆ ਵੀ ਹੈ ਕਿ—

**ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰੀ ਦੀ॥**
**ਇਕ ਅਜ਼ਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜੀਰ ਦੀ॥**
**ਹਿੰਮਤ ਬਾਹਾਂ ਕੋਟਗੜ੍ਹ ਦਰਵਾਜ਼ਾ ਬਲਖ ਬਖੀਰ ਜੀ।**
**ਨਾਲ ਸਿਪਾਹੀ ਨੀਲ ਨਲ ਮਾਰ ਦੁਸ਼ਟਾਂ ਕਰੇ ਤਾਕੀਰ ਜੀ।**
**ਪੱਗ ਤੇਰੀ, ਕੀ ਜਹਾਂਗੀਰ ਦੀ।**

ਸੋ ਇਹੋ ਮੀਰੀ ਪੀਰੀ ਦੇ ਭਾਵ ਦਾ ਸੁਨੇਹਾ ਇਹ ਦੋ ਕਿਰਪਾਨਾਂ ਦਿੰਦੀਆਂ ਹਨ। ਉਤੇ ਪਿਆ ਤੀਜਾ ਖੰਡਾ ਹੈ। ਖੰਡੇ ਦਾ ਅਰਥ ਮੌਤ ਹੈ। ਖੰਡ ਖੰਡ ਕਰ ਦੇਣਾ। ਖੰਡਾ ਸਾਨੂੰ ਉਪਦੇਸ਼ ਦਿੰਦਾ ਹੈ ਕਿ ਗੁਰੂ ਜੀ ਨੇ ਹੋਕਾ ਦਿੱਤਾ ਸੀ ਕਿ—

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (1102)**

ਸਿੱਖ ਆਪਣੇ ਗੁਰੂ ਦੀ ਪ੍ਰੇਮ ਭਿੱਜੀ ਅਵਾਜ਼ ਸੁਣ ਕੇ ਪਹਿਲਾਂ ਮਰਣ ਕਬੂਲ ਕਰਕੇ ਸਿਰ ਤਲੀ ਧਰ ਕੇ ਸਾਈਂ ਦੇ ਦਰ ਆਉਂਦਾ ਹੈ। ਗੁਰੂ ਸਾਹਿਬ ਜੀ ਖੰਡਾ ਘੋਲਿ ਕੇ ਅੰਮ੍ਰਿਤ ਬਾਣੀਆਂ ਨਾਲ ਅੰਮ੍ਰਿਤ ਬਣਾ ਕੇ (ਖੰਡੇ ਦੀ ਪਾਹੁਲ) ਸਿੱਖ ਨੂੰ

ਪਿਲਾ ਕੇ ਮੌਤ ਦੇ ਡਰ ਤੋਂ ਉੱਚਾ ਕਰ ਦਿੰਦੇ ਹਨ। ਜਿਸ ਨਾਲ ਖੰਡੇ ਨੂੰ ਘੋਲ ਕੇ ਪੀਣ ਵਾਲਾ ਕਹਿ ਉਠਦਾ ਹੈ ਕਿ—

**ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥**

**(1367)**

ਜਾਂ ਫਿਰ

**ਜਿਹ ਮਰਨੈ ਸਭੁ ਜਗਤੁ ਤਰਾਸਿਆ॥**
**ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥ (327)**

ਚੌਥਾ ਖੁਦ ਕੱਪੜੇ ਦਾ ਫਰਹਾ ਹੁੰਦਾ ਹੈ ਜਿਹੜਾ ਸੁਨੇਹਾ ਦਿੰਦਾ ਹੈ ਕਿ ਭਾਈ ਇਥੇ ਕੇਵਲ ਸੂਰਬੀਰਤਾ ਦੀ ਹੀ ਗੱਲ ਨਹੀਂ ਇਥੇ ਪ੍ਰੇਮ ਨਾਲ ਖੇਲਣ ਦਾ ਚਾਉ ਵੀ ਸਿਖਾਇਆ ਜਾਂਦਾ ਹੈ। ਇਸ ਲਈ ਜੇ ਕਿਸੇ ਨੂੰ ਪ੍ਰਸ਼ਾਦੇ ਦੀ ਲੋੜ ਹੈ ਤਾਂ ਇਥੇ ਪ੍ਰੇਮ ਨਾਲ ਛਕਾਇਆ ਜਾਂਦਾ ਹੈ। ਜੇ ਕਿਸੇ ਨੂੰ ਦਵਾਈ ਦੀ ਲੋੜ ਹੈ ਤਾਂ ਇਥੇ ਇਲਾਜ ਹੁੰਦਾ ਹੈ। ਜੇ ਕਿਸੇ ਨੂੰ ਬਿਸਤਰੇ ਆਦਿਕ ਦੀ ਜ਼ਰੂਰਤ ਹੈ ਤਾਂ ਇਥੇ ਉਹ ਵੀ ਪੂਰੀ ਕੀਤੀ ਜਾਂਦੀ ਹੈ। ਜੇ ਖੰਡਾ (ਬਿਜਲ) ਸ਼ਕਤੀ ਦਾ ਸੁਨੇਹਾ ਹੈ ਤਾਂ ਕੱਪੜੇ ਦਾ ਫਰਹਾ ਭਗਤੀ ਦਾ ਸੁਨੇਹਾ ਹੈ।

ਨਿਸ਼ਾਨ ਸਾਹਿਬ ਹਰੇਕ ਗੁਰਦੁਆਰਾ ਸਾਹਿਬ ਅੰਦਰ ਉੱਚਾ ਕਰਕੇ ਲਾਇਆ ਜਾਂਦਾ ਹੈ। ਇਹ ਗੁਰੂ ਘਰ ਦੀ ਨਿਸ਼ਾਨੀ ਹੁੰਦਾ ਹੈ। ਜੰਗਾਂ ਯੁੱਧਾਂ ਵੇਲੇ ਵੀ ਨਿਸ਼ਾਨ ਸਾਹਿਬ ਦੀ ਅਗਵਾਈ ਲਾਈ ਜਾਂਦੀ ਹੈ। ਮਿਸਲਾਂ ਵੇਲੇ ਇਕ ਮਿਸਲ ਦਾ ਨਾਮ ਹੀ ਨਿਸ਼ਾਨ ਵਾਲਾ ਮਿਸਲ ਸੀ ਕਿਉਂਕਿ ਇਸ ਮਿਸਲ ਦੇ ਸਿੰਘ ਜੰਗਾਂ ਯੁੱਧਾਂ ਵੇਲੇ ਨਿਸ਼ਾਨ ਸਾਹਿਬ ਅੱਗੇ ਲੈ ਕੇ ਜਾਂਦੇ ਸਨ। (ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਪੰਨਾ 798) ਦਰਬਾਰ ਸਾਹਿਬ ਜੀ ਦੇ ਅੰਦਰ ਜਿਥੇ ਮੀਰੀ ਪੀਰੀ ਦੇ ਦੋ ਨਿਸ਼ਾਨ ਸਾਹਿਬ ਝੁਲਦੇ ਹਨ ਉਥੇ ਹੀ ਇਕ ਬੁੰਗੇ ਦਾ ਨਾਮ ਵੀ ਝੰਡਾ ਬੁੰਗਾ ਹੈ ਜਿਹੜਾ ਕਿ ਨਿਸ਼ਾਨ ਸਾਹਿਬ ਨਾਲ ਸਾਡਾ ਨਾ ਟੁੱਟਣ ਵਾਲਾ ਰਿਸ਼ਤਾ ਯਾਦ ਕਰਵਾਉਂਦਾ ਹੈ। ਸਿੱਖੀ ਦੀ ਮਹਾਨ ਰਵਾਇਤ ਜਦੋਂ ਨਗਰ ਕੀਰਤਨ (ਜਲੂਸ) ਕੱਢੇ ਜਾਂਦੇ ਹਨ ਤਾਂ ਵੀ ਕੂਚ ਕਰਨ ਵੇਲੇ ਨਿਸ਼ਾਨ ਸਾਹਿਬ ਅੱਗੇ ਲੈ ਕੇ ਸਿੰਘ ਚਲਦੇ ਹਨ। ਸਾਡੀ ਅਰਦਾਸ ਅੰਦਰ ਵੀ ਜਿਥੇ ਅਸੀਂ ਨਿਸ਼ਾਨ ਸਾਹਿਬ ਬਖਸ਼ਣ ਵਾਲੇ ਗੁਰੂ ਜੀ ਨੂੰ ਦਸਾਂ ਪਾਤਿਸ਼ਾਹੀਆਂ ਦੇ ਰੂਪ ਵਿੱਚ ਯਾਦ ਕਰਦੇ ਹਾਂ ਉਥੇ ਇਸ ਨਿਸ਼ਾਨ ਸਾਹਿਬ ਦੀ ਸ਼ਾਨ ਖਾਤਰ ਆਪਾ ਵਾਰਨ ਵਾਲੇ ਮਹਾਨ ਗੁਰਸਿੱਖਾਂ ਦੀ ਕਮਾਈ ਦਾ ਧਿਆਨ ਵੀ ਧਰਦੇ ਹਾਂ। ਇਥੇ ਹੀ ਬੱਸ ਨਹੀਂ ਅਰਦਾਸ ਵਿੱਚ ਨਿਰੰਕਾਰ ਜੀ ਕੋਲੋਂ ਮੰਗ ਕਰਦੇ ਹਾਂ ਕਿ ਚੌਕੀਆਂ ਝੰਡੇ ਬੁੰਗੇ ਜੁਗੋ ਜੁੱਗ ਅਟੱਲ ਰਹਿਣ ਅਤੇ ਧਰਮ ਦਾ ਹੀ ਜੈ ਜੈਕਾਰ ਹੋਵੇ। ਕੌਮੀ ਇਕੱਤਰਤਾ ਲਈ ਵੀ ਇਕ ਨਿਸ਼ਾਨ ਸਾਹਿਬ ਹੇਠ

ਇਕੱਠੇ ਹੋਣ ਦਾ ਹੋਕਾ ਦਿੱਤਾ ਜਾਂਦਾ ਹੈ। ਸੰਤ ਨਿਹਾਲ ਸਿੰਘ ਜੀ ਦੀ ਕਲਮ ਨੇ ਅਰਦਾਸ ਰੂਪ ਬਚਨ ਲਿਖੇ ਹਨ :—

**ਵਾਹਨ ਸਿੰਗਾਰੇਂ ਰਹੇਂ ਬਾਜਤੇ ਨਗਾਰੇ ਰਹੇਂ,**
**ਦੂੱਜਨ ਡਰਾਰੇ ਰਹੇਂ ਭਾਗੇ ਭੀਮ ਰਾਹ ਕੇ॥**
**ਸੰਗਤੇਂ ਅਬਾਦ ਰਹੈਂ ਆਵਤੇ ਪ੍ਰਸਾਦ ਰਹੇਂ,**
**ਲਾਖੋਂ ਅਹਿਲਾਦ ਰਹੇਂ ਦੇਖਿਯੇ ਉਮਾਹ ਕੇ॥**
**ਗਾਦੀਆਂ ਅਟੱਲ ਰਹੇ ਚੌਕੀਆਂ ਅਚੱਲ ਰਹੇ,**
**ਬੁੰਗੇ ਝਲਾ ਝੱਜ ਰਹੇ ਪੂਰੇ ਉਤਸ਼ਾਹ ਕੇ॥**
**ਲਾਗਤੇ ਦਿਵਾਨ ਰਹੈਂ ਗਾਵਤੇ ਸੁਜਾਨ ਰਹੈਂ,**
**ਝੂਲਤੇ ਨਿਸਾਨ ਰਹੈਂ ਪੰਥ ਸਾਚੇ ਪਾਤਿਸ਼ਾਹ ਕੇ॥**

**(ਗੁਰਮਤਿ ਮਾਤਤੰਡ-616)**

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਸਿੰਘ ਸਜਾ ਕੇ ਪੰਜਾਬ ਦੀ ਧਰਤੀ ਵੱਲ ਨੂੰ ਤੋਰਿਆ ਸੀ ਤਾਂ ਉਸ ਵਕਤ ਪੰਜ ਤੀਰ, ਨਗਾਰਾ, ਖੰਡਾ ਅਤੇ ਨਿਸ਼ਾਨ ਸਾਹਿਬ ਵੀ ਬਖਸ਼ਿਆ ਸੀ। ਜਿਸ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਦੇ ਪੰਨਾ 2788 ਉੱਤੇ ਅੰਕਿਤ ਕੀਤਾ ਹੋਇਆ ਹੈ।

**ਪੁਨ ਪੁਸ਼ਾਕ ਨਿਜ ਗੁਰ ਬਖਸਾਈ॥**
**ਕਮਰ ਕਸੁ ਯੁਤ ਸਭ ਸਜਵਾਈ॥**
**ਪੁੰਨੇ ਬੰਦੇ ਕਰਿ ਜੋਰ ਬਖਾਨਾ॥**
**ਕਿਛਕ ਸਿੰਘ ਮੋਹਿ ਦੇਹੁ ਸਗਾਨਾ॥**
**ਸੁਨਿ ਸਤਿਗੁਰ ਯਹ ਭਲ ਮਨਮਾਨੀ॥**
**ਪਾਂਚ ਸਿੰਘ ਵਡ ਭਏ ਮਹਾਨੀ॥**
**ਨਿਜ ਨਿਸ਼ਾਨ ਇਕ ਦਯੋ ਨਸਾਰ॥**
**ਔਰ ਬੀਸ ਅਸਵਾਰ ਉਦਾਰਾ॥**

ਬਾਬਾ ਬੰਦਾ ਸਿੰਘ ਬਹਾਦਰ ਕੋਲ ਗੁਰੂ ਜੀ ਕੋਲੋਂ ਨਿਸ਼ਾਨ ਸਾਹਿਬ ਆਇਆ ਸੀ। ਸਿੱਖਾਂ ਨੇ ਵੀ ਆਪਣੀਆਂ ਕੀਮਤੀ ਜਾਨਾਂ ਵਾਰ ਕੇ ਇਸ ਨਿਸ਼ਾਨ ਸਾਹਿਬ ਦੀ ਆਨ ਸ਼ਾਨ ਬਰਕਰਾਰ ਰੱਖੀ। ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਵੇਲੇ ਸਿੱਖਾਂ ਦੀ ਬਹਾਦਰੀ ਅਤੇ ਕੁਰਬਾਨੀ ਦੀ ਕਹਾਣੀ ਨਿਸ਼ਾਨ ਸਾਹਿਬ ਆਪ ਕਸੂਰ, ਮੁਲਤਾਨ, ਪਿਸ਼ਾਵਰ ਅਤੇ ਜਮਰੌਦ ਦੇ ਕਿਲ੍ਹਿਆਂ ਤੇ ਝੂਲ ਕੇ ਦੱਸ ਰਿਹਾ ਸੀ। ਪਠਾਣਾਂ ਦੀ ਵੱਡੀ ਤਾਕਤ ਦੀ ਹਿੱਕ 'ਤੇ ਇਹ ਨਿਸ਼ਾਨ ਸਾਹਿਬ ਝੂਲਦੇ ਸਨ।

ਆਮ ਦੇਸ਼ਾਂ ਦੇ ਜਾਂ ਰਾਜਨੀਤੀ ਦੇ ਝੰਡਿਆਂ ਵਿਚੋਂ ਇਕ ਬਹੁਤ ਨਿਵੇਕਲੀ ਖਾਸੀਅਤ ਇਸ ਗੁਰੂ ਘਰ ਦੇ ਨਿਸ਼ਾਨ ਸਾਹਿਬ ਦੀ ਹੈ। ਰਾਜਨੀਤਕ ਦੁਨੀਆਂ ਦੇ ਨਿਸ਼ਾਨ ਝੰਡੇ ਖੁਸ਼ੀ ਵੇਲੇ ਉੱਚੇ ਅਤੇ ਸੋਗ ਵੇਲੇ ਨੀਵੇਂ ਕਰ ਦਿੱਤੇ ਜਾਂਦੇ ਹਨ। ਖਾਲਸਾ ਹਰਖ ਸੋਗ ਦੋਨਾਂ ਤੋਂ ਨਿਆਰਾ ਹੋਣ ਕਰਕੇ ਇਸ ਦਾ ਨਿਸ਼ਾਨ ਕਦੇ ਨੀਵਾਂ ਨਹੀਂ ਕੀਤਾ ਜਾਂਦਾ ਸਗੋਂ ਹਰ ਹਾਲਤ ਵਿਚ ਇਕੋ ਜਿਹਾ ਹੀ ਝੂਲਦਾ ਰਹਿੰਦਾ ਹੈ। ਕਈ ਬਹੁਤ ਬਿਖੜੇ ਸਮੇਂ ਵੀ ਆਏ ਪਰ ਗੁਰਸਿੱਖਾਂ ਨੇ ਆਪਣੀ ਜਾਨਾਂ ਤੋਂ ਵੱਧ ਨਿਸ਼ਾਨ ਸਾਹਿਬ ਦੀ ਆਨ ਸ਼ਾਨ ਨੂੰ ਸਮਝਿਆ ਸੀ। ਅਨੰਦਪੁਰ ਸਾਹਿਬ ਦੀ ਲੜਾਈ ਦਾ ਜ਼ਿਕਰ ਹੈ ਕਿ ਇਕ ਗੁਰਸਿੱਖ ਪਿਆਰਾ ਨਿਸ਼ਾਨ ਸਾਹਿਬ ਅੱਗੇ ਲੈ ਕੇ ਜਾ ਰਿਹਾ ਸੀ। (ਨੋਟ: ਡਾ. ਜਸਵੰਤ ਸਿੰਘ ਨੇਕੀ ਜੀ ਨੇ ਭਾਈ ਆਲਿਮ ਸਿੰਘ ਲਿਖਿਆ ਹੈ। ਡਾ. ਹਰਜਿੰਦਰ ਸਿੰਘ ਦਿਲਗੀਰ ਜੀ ਨੇ ਗੁਰੂ ਦੇ ਸ਼ੇਰ ਨਾਂ ਦੀ ਕਿਤਾਬ ਵਿੱਚ ਭਾਈ ਮਨੀ ਸਿੰਘ ਜੀ ਦਾ ਛੋਟਾ ਭਰਾ ਭਾਈ ਮਾਨ ਸਿੰਘ ਨਿਸ਼ਾਨਚੀ ਦਾ ਨਾਮ ਲਿਖਿਆ ਹੈ) ਜਾਲਿਮ ਨੇ ਆਖਿਆ ਕਿ ਇਹ ਨਿਸ਼ਾਨ ਝੰਡਾ ਨੀਵਾਂ ਕਰ। ਗੁਰੂ ਕੇ ਸਿੱਖ ਨੇ ਗਰਜ ਕੇ ਜਵਾਬ ਦਿੱਤਾ ਕਿ ਇਹ ਗੁਰੂ ਕਾ ਨਿਸ਼ਾਨ ਹੈ ਇਹ ਕਦੇ ਨੀਵਾਂ ਨਹੀਂ ਹੁੰਦਾ। ਤਦ ਜਾਲਿਮ ਨੇ ਆਖਿਆ ਕਿ ਮੈਂ ਤੇਰੇ ਹੱਥ ਵੱਢ ਦਿਆਂਗਾ। ਭਾਈ ਸਾਹਿਬ ਜੀ ਨੇ ਜਵਾਬ ਦਿੱਤਾ ਕਿ ਮੈਂ ਲੱਤਾਂ ਨਾਲ ਸੰਭਾਲ ਲਵਾਂਗਾ। ਜਾਲਿਮ ਨੇ ਆਖਿਆ ਮੈਂ ਲੱਤਾਂ ਵੀ ਵੱਢ ਦਿਆਂਗਾ। ਭਾਈ ਸਾਹਿਬ ਜੀ ਦਾ ਫਿਰ ਵੀ ਜਵਾਬ ਸੀ ਕਿ ਮੈਂ ਮੂੰਹ ਨਾਲ ਦੰਦਾਂ ਨਾਲ ਸੰਭਾਲਣ ਦੀ ਕੋਸ਼ਿਸ਼ ਕਰਾਂਗਾ। ਆਖਿਰ ਜ਼ਾਲਿਮ ਕਲਪ ਕੇ ਕਹਿਣ ਲਗਾ ਕਿ ਮੈਂ ਸਿਰ ਹੀ ਵੱਢ ਦਿਆਂਗਾ ਫਿਰ ਕਿਵੇਂ ਸੰਭਾਲੇਂਗਾ। ਤਦ ਭਾਈ ਸਾਹਿਬ ਨੇ ਜਵਾਬ ਦਿੱਤਾ ਕਿ ਫਿਰ ਜਿਸ ਦਾ ਨਿਸ਼ਾਨ ਹੈ ਉਹ ਆਪੇ ਹੀ ਸੰਭਾਲੇਗਾ। ਅਜਿਹਾ ਹੀ ਹੋਇਆ। ਜਾਲਿਮ ਨੇ ਵਾਰ ਕੀਤਾ। ਜਦੋਂ ਸਿੰਘ 'ਤੇ ਵਾਰ ਹੋਏ ਤਾਂ ਜਦੋਂ ਨਿਸ਼ਾਨ ਸਾਹਿਬ ਡਿੱਗਣ ਲੱਗਾ ਤਾਂ ਉਸੇ ਹੀ ਵਕਤ ਬਾਬਾ ਅਜੀਤ ਸਿੰਘ ਜੀ ਨੇ ਆ ਕੇ ਸੰਭਾਲ ਲਿਆ। ਜਾਲਿਮ ਦਾ ਖਾਤਮਾ ਵੀ ਕਰ ਦਿੱਤਾ ਗਿਆ। ਡਾ. ਹਰਜਿੰਦਰ ਸਿੰਘ ਦਿਲਗੀਰ ਜੀ ਇਥੇ ਭਾਈ ਮਾਨ ਸਿੰਘ ਜੀ ਦਾ ਨਾਮ ਲਿਖਣ ਕਰਕੇ ਉਹ ਹੋਰ ਅੱਗੇ ਘਟਨਾ ਵੀ ਲਿਖਦੇ ਹਨ ਕਿ ਇਹ ਜ਼ਿਕਰ 1704 ਈਸਵੀ ਦਾ ਹੈ। ਭਾਈ ਮਾਨ ਸਿੰਘ ਜੀ ਨੂੰ ਜ਼ਖਮੀ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਜੀ ਕੋਲ ਲੈ ਕੇ ਚਲੇ ਗਏ। ਤਦ ਸਾਹਿਬ ਜੀ ਨੇ ਭਾਈ ਮਾਨ ਸਿੰਘ ਜੀ ਨੂੰ ਆਪਣੀ ਗੋਦ ਵਿਚ ਲਿਟਾ ਲਿਆ। ਆਪਣੀ ਦਸਤਾਰ ਖੋਲ੍ਹ ਕੇ ਉਸ ਵਿਚੋਂ ਇਕ ਲੀਰ ਪਾੜ ਕੇ ਬਾਕੀ ਆਪਣੇ ਸੀਸ ਤੇ ਮੁੜ ਸਜਾ ਲਈ ਅਤੇ ਇਕ ਟੁਕੜਾ ਭਾਈ ਮਾਨ ਸਿੰਘ ਜੀ ਦੇ ਦਸਤਾਰੇ ਨਾਲ ਸਜਾ ਕੇ ਫਰਹੇ ਦਾ ਰਿਵਾਜ ਪਾ ਦਿੱਤਾ ਸੀ। ਜ਼ਾਲਿਮ ਇਕ ਨਿਸ਼ਾਨ ਦੀ ਗੱਲ ਕਰਦਾ ਹੈ ਮੈਂ ਸਿੰਘਾਂ ਦੇ ਸਿਰਾਂ 'ਤੇ ਨਿਸ਼ਾਨ ਸਾਹਿਬ ਝੁਲਾ ਦਿਆਂਗਾ।

ਕੁਰਬਾਨੀ ਹੀ ਨਿਸ਼ਾਨੀ ਨੂੰ ਕਾਇਮ ਰੱਖਦੀ ਹੈ। ਯਾਦ ਰੱਖੀਏ ਅਜਿਹੇ ਗੁਰਸਿੱਖਾਂ ਨੂੰ ਜਿਨ੍ਹਾਂ ਨੇ ਨਿਸ਼ਾਨ ਸਾਹਿਬ ਦੀ ਆਨ ਸ਼ਾਨ ਲਈ ਆਪਾ ਵਾਰਿਆ ਸੀ। ਇਥੇ ਇਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ ਨਿਸ਼ਾਨ ਸਾਹਿਬ ਨੂੰ ਮੱਥਾ ਨਹੀਂ ਟੇਕਣਾ ਚਾਹੀਦਾ ਨਾ ਹੀ ਕੋਈ ਚੀਜ਼ ਚੜ੍ਹਾਉਣੀ ਚਾਹੀਦੀ ਹੈ ਤਾਂ ਕਿ ਜਾਨਵਰ ਬੈਠ ਕੇ ਬਿੱਠਾਂ ਨਾ ਕਰਨ। ਨਿਸ਼ਾਨ ਸਾਹਿਬ ਕੋਲ ਫਤਹਿ ਬੁਲਾ ਦੇਣੀ ਚਾਹੀਦੀ ਹੈ। ਮੱਥਾ ਗੁਰੂ ਜੀ ਅੱਗੇ ਹੀ ਟੇਕਣਾ ਚਾਹੀਦਾ ਹੈ।

# ਟਿਕੇ ਦੀ ਵਾਰ

ਇਸ ਵਾਰ ਦਾ ਇਹ 'ਟਿਕੇ ਦੀ ਵਾਰ' ਨਾਮ ਰਵਾਇਤੀ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅੰਦਰ ਬਾਈ ਵਾਰਾਂ ਅੰਕਿਤ ਹਨ। ਇਕੀ ਵਾਰਾਂ ਸਤਿਗੁਰੂ ਜੀ ਦੀਆਂ ਹਨ। ਜਿਵੇਂ ਗੁਰੂ ਨਾਨਕ ਸਾਹਿਬ ਜੀ ਦੀਆਂ ਤਿੰਨ ਵਾਰਾਂ ਰਾਗ ਮਾਝ, ਆਸਾ ਅਤੇ ਮਲਾਰ ਵਿੱਚ ਹਨ। ਗੁਰੂ ਅੰਗਦ ਸਾਹਿਬ ਜੀ ਦੇ ਕੇਵਲ ਸਲੋਕ ਹੀ ਹਨ। ਗੁਰੂ ਅਮਰਦਾਸ ਜੀ ਮਹਾਰਾਜ ਦੀਆਂ ਚਾਰ ਵਾਰਾਂ ਹਨ—ਰਾਗ ਗੂਜਰੀ, ਸੂਹੀ, ਰਾਮਕਲੀ ਅਤੇ ਮਾਰੂ ਵਿਚ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦੀਆਂ ਅੱਠ ਵਾਰਾਂ ਰਾਗ ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ ਵਿਚ ਹਨ। ਧੰਨ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੀਆਂ ਛੇ ਵਾਰਾਂ ਹਨ। ਇਨ੍ਹਾਂ ਨੇ ਗਉੜੀ, ਗੂਜਰੀ, ਜੈਤਸਰੀ, ਰਾਮ ਕਲੀ, ਮਾਰੂ ਅਤੇ ਬਸੰਤ ਰਾਗਾਂ ਵਿੱਚ ਅੰਕਿਤ ਕੀਤੀਆਂ ਹਨ। ਬਾਈਵੀਂ ਵਾਰ ਧੰਨ ਧੰਨ ਬਾਬਾ ਸੱਤਾ ਜੀ ਅਤੇ ਧੰਨ ਧੰਨ ਬਾਬਾ ਬਲਵੰਡ ਰਾਇ ਜੀ ਦੀ ਰਾਮਕਲੀ ਰਾਗ ਅੰਦਰ ਅੰਕਿਤ ਹੈ। ਇਹ ਉਪਰੋਕਤ ਨਾਮ ਕੇਵਲ ਬਾਬਾ ਸੱਤਾ ਜੀ ਅਤੇ ਧੰਨ ਬਾਬਾ ਬਲਵੰਡ ਜੀ ਦੀ ਵਾਰ ਲਈ ਹੀ ਵਰਤਿਆ ਜਾਂਦਾ ਹੈ। ਹਾਲਾਂਕਿ ਇਹ ਨਾਮ ਗੁਰਬਾਣੀ ਅੰਦਰ ਅੰਕਿਤ ਨਹੀਂ। ਇਸ ਦੇ ਪ੍ਰਚਲਤ ਹੋਣ ਪਿਛੇ ਸ਼ਾਇਦ ਦੋ ਕਾਰਨ ਜਾਪਦੇ ਹਨ। ਪਹਿਲਾ ਕਾਰਨ ਹੋ ਸਕਦਾ ਹੈ ਕਿ ਇਸ ਵਾਰ ਅੰਦਰ ਹੀ ਟਿਕਾ ਸ਼ਬਦ ਤਿੰਨ ਵਾਰੀ ਵਰਤਿਆ ਹੈ ਜਿਵੇਂ—

**ਸਹਿ ਟਿਕਾ ਦਿਤੋਸੁ ਜੀਵਦੈ॥ (966)**

ਦੋ ਵਾਰੀ ਧੰਨ ਗੁਰੂ ਅਮਰ ਦਾਸ ਜੀ ਲਈ ਵਰਤਿਆ ਹੈ।

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥ (968)**

ਤੀਜੀ ਵਾਰ ਵੀ ਇਹੋ ਹੀ ਸ਼ਬਦ ਹਨ। ਸੋ ਹੋ ਸਕਦਾ ਹੈ ਕਿ ਇਸ ਸ਼ਬਦ ਦੇ ਕਾਰਨ ਹੀ ਨਾਮ ਪ੍ਰਚਲਿਤ ਹੋ ਗਿਆ ਹੋਵੇ। ਅਗਲਾ ਦੂਜਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਬਾਕੀ ਇਕੀ ਵਾਰਾਂ ਅੰਦਰ ਅਧਿਆਤਮਿਕ ਯੁੱਧ ਦਾ ਵਰਣਨ ਹੈ ਪਰ ਇਸ ਇਕੱਲੀ ਵਾਰ ਅੰਦਰ ਗੁਰੂ ਸਾਹਿਬ ਜੀ ਦੇ ਤਖਤਾਂ 'ਤੇ ਬਿਰਾਜਮਾਨ ਹੋਣ ਦਾ ਜ਼ਿਕਰ ਆਉਂਦਾ ਹੈ। ਗੁਰੂ ਘਰ ਦੀ ਇਹ ਨਿਰਾਲੀ ਰੀਤ ਰਹੀ ਹੈ ਕਿ ਬਾਬਾ ਬੁੱਢਾ ਜੀ ਅਰਦਾਸ ਕਰਕੇ ਗੁਰੂ ਸਾਹਿਬਾਨ ਜੀ ਨੂੰ ਤਖ਼ਤ 'ਤੇ ਬਿਠਾਲਣ ਦੀ ਰਸਮ ਅਦਾ ਕਰਦੇ ਸਨ। ਧੰਨ ਬਾਬਾ ਸੱਤਾ ਜੀ ਤੇ ਧੰਨ ਬਾਬਾ ਬਲਵੰਡ ਜੀ ਨੇ ਕਰੀਬ ਤਖਤਾਂ 'ਤੇ ਬਿਰਾਜਣ ਦੇ ਸਮੇਂ ਦਾ ਹੀ ਬਹੁਤਾ ਜ਼ਿਕਰ ਕੀਤਾ ਹੈ। ਚਾਰ ਗੁਰੂ ਸਾਹਿਬਾਨ ਜੀ ਦਾ ਜ਼ਿਕਰ ਹੈ। ਗੁਰੂ ਨਾਨਕ ਸਾਹਿਬ ਜੀ ਧੁਰ ਦਰਗਾਹੋਂ ਹੀ

ਗੁਰਿਆਈ ਲੈ ਕੇ ਆਏ ਸਨ ਇਸ ਕਰਕੇ ਉਨ੍ਹਾਂ ਦਾ ਜ਼ਿਕਰ ਤਾਂ ਕੀਤਾ ਹੀ ਨਹੀਂ ਜਾ ਸਕਦਾ ਸੀ। ਗੁਰੂ ਅੰਗਦ ਸਾਹਿਬ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਧੰਨ ਗੁਰੂ ਅਰਜਨ ਸਾਹਿਬ ਜੀ ਦੇ ਗੁਰਗੱਦੀ ਤਖ਼ਤ ਦੇ ਬਿਰਾਜਣ ਦਾ ਜ਼ਿਕਰ ਹੈ।

ਗੁਰੂ ਘਰ ਅੰਦਰ ਗੁਰਗੱਦੀ ਦੀ ਦਾਤ ਦੇਣ ਵੇਲੇ ਦੀਆਂ ਕਈਂ ਅਖੌਤੀ ਕਹਾਣੀਆਂ ਪ੍ਰਚਲਿਤ ਹੋ ਗਈਆਂ ਹਨ। ਗੁਰੂ ਸਾਹਿਬ ਜੀ ਮਨੁੱਖੀ ਸੁਭਾਅ ਦੀ ਇਸ ਕਮਜ਼ੋਰੀ ਨੂੰ ਜਾਣਦੇ ਸਨ ਜਿਸ ਕਰਕੇ ਹੋ ਸਕਦਾ ਸਤਿਗੁਰੂ ਜੀ ਨੇ ਇਹ ਵਾਰ ਅੰਕਿਤ ਕੀਤੀ ਹੋਵੇ ਕਿ ਗੁਰੂ ਘਰ ਵਿੱਚ ਗੁਰਗੱਦੀ ਕਿਵੇਂ ਤੇ ਕਿਸ ਨੂੰ ਦਿੱਤੀ ਜਾਂਦੀ ਹੈ। ਆਮ ਰਾਜਨੀਤਕ ਦੁਨੀਆਂ ਤੋਂ ਗੁਰੂ ਘਰ ਦੀ ਰੀਤ ਬਿਲਕੁਲ ਹੀ ਨਿਰਾਲੀ ਹੈ। ਭਾਈ ਗੁਰਦਾਸ ਜੀ ਦਾ ਇਕ ਵਚਨ ਵੀਚਾਰੀਏ ਜਿਸ ਨਾਲ ਦੁਨੀਆਂ ਅਤੇ ਗੁਰੂ ਘਰ ਦੋਨਾਂ ਦੀ ਵੀਚਾਰ ਪ੍ਰਗਟ ਹੋ ਜਾਵੇਗੀ। ਭਾਈ ਸਾਹਿਬ ਲਿਖਦੇ ਹਨ ਕਿ ਦੁਨਿਆਵੀ ਬਾਦਸ਼ਾਹ ਰਿਸ਼ਤੇ ਨੂੰ ਅੱਗੇ ਰੱਖ ਕੇ ਗੱਦੀ ਆਪਣੀ ਔਲਾਦ ਨੂੰ ਦੇ ਕੇ ਮਰ ਜਾਂਦਾ ਹੈ। ਨਵਾਂ ਬਾਦਸ਼ਾਹ ਆਪਣੇ ਨਾਮ ਦੀ ਦੋਹੀ ਫਿਰਾਉਂਦਾ ਹੈ ਭਾਵ ਆਪਣੇ ਨਾਮ ਦੀ ਮਸ਼ਹੂਰੀ ਕਰਵਾਉਂਦਾ ਹੈ। ਸਾਰੇ ਸਿਪਾਹੀ ਅਤੇ ਹੋਰਾਂ ਚਾਕਰਾਂ ਨੂੰ ਫਿਰ ਆਪਣੇ ਹੁਕਮ, ਆਪਣੀ ਨੀਤੀ ਅਨੁਸਾਰ ਚੱਲਣ ਦਾ ਹੁਕਮ ਦਿੰਦਾ ਹੈ। ਰਾਜ ਦਰਬਾਰ ਦੀ ਪਰਜਾ ਦੀ ਪ੍ਰਵਾਨਗੀ ਲੈ ਕੇ ਫਿਰ ਧਰਮ ਦੀ ਮੋਹਰ ਵੀ ਲਗਵਾਉਂਦਾ ਹੈ। ਮਸੀਤ ਵਿੱਚ ਜਾ ਕੇ ਖੁਤਬਾ ਪੜ੍ਹਾਉਂਦਾ ਹੈ। ਕਾਜ਼ੀ ਮੁਲਾਂ ਆਦਿਕ ਸਾਰੇ ਹੀ ਉਗਾਹੀ ਭਰਦੇ ਹਨ ਭਾਵ ਉਸ ਨੂੰ ਰਾਜਾ ਸਵੀਕਾਰ ਕਰਦੇ ਹਨ। ਰਾਜਨੀਤਕ ਦੁਨੀਆਂ ਵਿਚ ਪਹਿਲਾਂ ਪ੍ਰਵਾਨ ਹੁੰਦਾ ਹੈ, ਧਰਮ ਦੀ ਦੁਨੀਆਂ ਅੰਦਰ ਮਗਰੋਂ ਪ੍ਰਵਾਨਗੀ ਲੈਂਦਾ ਹੈ। ਦੋ ਗੱਲਾਂ ਹੋਰ ਨਵੀਆਂ ਕਰਦਾ ਹੈ। ਪਹਿਲੀ ਇਹ ਕਿ ਕਰੰਸੀ ਜਾਂ ਸਿੱਕੇ ਉਤੇ ਆਪਣੇ ਪਿਤਾ ਦਾ ਨਾਮ ਮਿਟਾ ਕੇ ਆਪਣਾ ਨਾਮ ਛਪਵਾ ਕੇ ਨਵੇਂ ਸਿੱਕੇ ਜਾਰੀ ਕਰਦਾ ਹੈ। ਹਾਲਾਂਕਿ ਪਹਿਲਾਂ ਸਿੱਕਾ ਵੀ ਉਸ ਦੇ ਪਿਤਾ ਦਾ ਹੀ ਸੀ ਪਰ ਫਿਰ ਵੀ ਮਿਟਾ ਕੇ ਨਵੇਂ ਸਿੱਕੇ ਟਕਸਾਲੋਂ ਘੜਵਾਉਂਦਾ ਹੈ। ਦੂਜੀ ਇਹ ਕਿ ਹਰ ਚੰਗਾ ਮਾੜਾ ਕੰਮ ਫਿਰ ਆਪਣੇ ਹੁਕਮ ਅਤੇ ਮਰਜ਼ੀ ਨਾਲ ਕਰਦਾ ਕਰਵਾਉਂਦਾ ਹੈ। ਪਿਛਲੀਆਂ ਨੀਤੀਆਂ ਦੀ ਪ੍ਰਵਾਹ ਕਰਨ ਤੋਂ ਬਗੈਰ ਸਭ ਕੁਝ ਮਾਲ ਮੁਲਕ ਦਾ ਮਾਲਿਕ ਆਪ ਬਣ ਬੈਠਦਾ ਹੈ।

ਗੁਰੂ ਘਰ ਦੀ ਚਾਲ ਬਿਲਕੁਲ ਵੱਖਰੀ ਕਿਸਮ ਦੀ ਹੈ। ਇਥੇ ਤਾਂ ਦੁਨਿਆਵੀ ਰਿਸ਼ਤਿਆਂ ਦੀ ਥਾਂ 'ਤੇ ਉਹ ਜਿਹੜਾ ਵੀ ਗੁਰਮੁਖ ਗੁਰੂ ਦਰਸਾਈ ਵੀਚਾਰ ਕਮਾਉਂਦਾ ਹੈ ਉਹ ਹੀ ਕਬੂਲ ਪੈ ਸਕਦਾ ਹੈ। ਨਾਲ ਹੀ ਉਹ ਤਖਤ ਮਿਲਣ ਮਗਰੋਂ ਵੀ ਗੁਰਮੁਖ ਗਾਡੀ ਰਾਹ ਦੀ ਹੀ ਮਰਿਆਦਾ ਰੱਖੇਗਾ। ਆਪਣੇ ਮਨ ਦੀ ਮਰਿਆਦਾ ਨਹੀਂ ਚਲਾਉਂਦਾ। ਪਹਿਲੀ ਪਾਤਿਸ਼ਾਹੀ ਮਗਰੋਂ ਦੂਜੀ ਪਾਤਿਸ਼ਾਹੀ ਆਪਣੇ ਨਾਮ ਦਾ ਢੰਡੋਰਾ ਨਹੀਂ ਦਿੰਦਾ ਸਗੋਂ ਪਹਿਲੇ ਗੁਰੂ ਜੀ ਦਾ ਨਾਮ ਹੀ ਚਲਦਾ ਹੈ। ਇਹੋ

ਵੀਚਾਰ ਗੁਰਬਾਣੀ ਵਿਚੋਂ ਵੀ ਦੇਖੀ ਜਾ ਸਕਦੀ ਹੈ। ਹਰੇਕ ਗੁਰੂ ਪਾਤਿਸ਼ਾਹ ਜੀ ਨੇ ਸ਼ਬਦ ਦੇ ਅਖੀਰ ਵਿਚ ਨਾਨਕ ਨਾਮ ਦੀ ਹੀ ਮੋਹਰ ਲਾਈ ਹੈ। ਇਕੋ ਟਕਸਾਲ ਸਾਧ ਸੰਗਤਿ ਹੀ ਹੁੰਦੀ ਹੈ। ਕੁਤਬਾ ਵੀ ਇਕੋ ਭਾਵ ਗੁਰਬਾਣੀ ਹੀ ਸਾਡੀ ਕੁਤਬਾ ਹੈ। ਉਹੋ ਹੀ ਗੁਰੂ ਪਾਤਿਸ਼ਾਹ ਜੀ ਵਾਲਾ ਤਖ਼ਤ ਭਾਵ ਜੋਤਿ ਜੁਗਤਿ ਉਹੋ ਹੀ ਹੁੰਦੀ ਹੈ। ਇਥੇ ਆਪਣੀ ਹਰ ਵਾਰੀ ਨਵੀਂ ਜੋਤਿ ਜੁਗਤਿ ਨਹੀਂ ਸਗੋਂ **ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫਿਰਿ ਪਲਟੀਐ॥** ਵਾਲੀ ਖੇਡ ਖੇਡੀ ਜਾਂਦੀ ਹੈ। ਇਹ ਦੁਨਿਆਵੀ ਕਾਜ਼ੀ ਮੁਲਾਂ ਦੀ ਪ੍ਰਵਾਨਗੀ ਨਹੀਂ ਸਗੋਂ ਇਥੇ ਤਾਂ ਇਹ ਅਲਾਹੀ ਦਾਤਿ ਦੀ ਨਿਰੰਕਾਰ ਦੇ ਘਰੋਂ ਹੀ ਪ੍ਰਵਾਨਗੀ ਮਿਲਦੀ ਹੈ। ਭਾਈ ਸਾਹਿਬ ਜੀ ਦੇ ਬਚਨ ਹਨ :—

**ਦੁਨਿਆਵਾ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸਾਹੀ॥**
**ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ॥**
**ਕੁਤਬਾ ਜਾਇ ਪੜ੍ਹਾਇਦਾ ਕਾਜੀ ਮੁਲਾਂ ਕਰੈ ਉਗਾਹੀ॥**
**ਟਕਸਾਲੇ ਸਿਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ॥**
**ਮਾਲੁ ਮੁਲਕੁ ਅਪਣਾਇਦਾ ਤਖਤ ਬਖਤ ਚੜ੍ਹਿ ਬੇਪਰਵਾਹੀ॥**
**ਬਾਬਾਣੈ ਘਰਿ ਚਾਲ ਹੈ ਗੁਰਮੁਖਿ ਗਾਡੀ ਰਾਹੁ ਨਿਬਾਹੀ॥**
**ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ॥**
**ਗੁਰਮੁਖਿ ਸੁਖ ਫਲ ਦਾਦਿ ਇਲਾਹੀ॥ ੩੧॥ (ਵਾਰ 26, ਪਉੜੀ 31)**

ਇਸ ਨਿਰਾਲੀ ਰੀਤ ਦੀ ਗਵਾਹੀ ਇਸ ਵਾਰ ਵਿਚੋਂ ਵੀ ਮਿਲਦੀ ਹੈ। ਕੁਝ ਕੁ ਅੰਸ਼ ਵੀਚਾਰੀਏ।

**ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥**
**ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥**
**(966)**

ਬਾਬਾ ਲਹਿਣਾ ਜੀ ਸਿਫਤਿ ਸਲਾਹ ਕਰਕੇ ਆਤਮਿਕ ਜੀਵਨ ਦੇਣ ਵਾਲਾ ਨਾਮ ਅੰਮ੍ਰਿਤ ਪੀ ਰਹੇ ਸਨ। ਉਨ੍ਹਾਂ ਦੇ ਸਿਰ ਉੱਤੇ ਗੁਰੂ ਨਾਨਕ ਸਾਹਿਬ ਜੀ ਨੇ ਗੁਰਿਆਈ ਦਾ ਛਤਰ ਧਰ ਦਿੱਤਾ। ਅਕਾਲ ਪੁਰਖ ਦੀ ਬਖਸ਼ੀ ਅਕਲ ਰੂਪ ਤਲਵਾਰ ਨਾਲ ਜ਼ੋਰ ਅਤੇ ਬਲ ਨਾਲ ਅੰਦਰੋਂ ਪਹਿਲਾ ਜੀਵਨ ਕੱਢ ਕੇ ਆਤਮਿਕ ਜ਼ਿੰਦਗੀ ਬਖਸ਼ ਦਿੱਤੀ।

**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥ (966)**

ਗੁਰੂ ਨਾਨਕ ਸਾਹਿਬ ਜੀ ਨੇ ਆਪ ਹੀ ਗੁਰੂ ਅੰਗਦ ਸਾਹਿਬ ਜੀ ਨੂੰ ਮੱਥਾ ਟੇਕਿਆ ਅਤੇ ਆਪਣੀ ਸਲਾਮਤੀ ਵੇਲੇ ਹੀ ਗੁਰਿਆਈ ਦਾ ਟਿਕਾ ਦੇ ਦਿੱਤਾ।

**ਸਹਿ ਟਿਕਾ ਦਿਤੋਸੁ ਜੀਵਦੈ॥** ਧੰਨ ਗੁਰੂ ਨਾਨਕ ਸਾਹਿਬ ਜੀ ਨੇ ਪ੍ਰੀਖਿਆ ਦਾ ਪਰਚਾ ਸਾਰਿਆਂ ਅੱਗੇ ਪਾਇਆ ਸੀ ਪਰ **ਪੁੜ੍ਹੀ ਕਉਲੁ ਨ ਪਾਲਿਉ ਕਰਿ**

ਪੀਰਹੁ ਕੰਨੁ ਮੁਰਟੀਐ ਭਾਵ ਪੁੱਤਰਾਂ ਨੇ ਗੁਰੂ ਬਚਨ ਨਾ ਮੰਨਿਆ। ਗੁਰੂ ਜੀ ਵੱਲੋਂ ਦਿੱਤੇ ਹੁਕਮ ਮੰਨਣ ਦੀ ਥਾਂ ਹੁਕਮ ਮੋੜਦੇ ਹੀ ਰਹੇ। ਹੋਰ ਵੀ ਜਿਹੜੇ ਲੋਕ ਗੁਰੂ ਘਰ ਤੋਂ ਆਕੀ ਹੋ ਕੇ ਰਹਿ ਗਏ ਉਨ੍ਹਾਂ ਸਿਰ ਤਾਂ ਸਿਰਫ ਦੁਨਿਆਵੀ ਧੰਦਿਆਂ ਦੀ ਛਟ ਦਾ ਹੀ ਭਾਰ ਮਿਲਿਆ ਪਰ ਬਾਬਾ ਲਹਿਣਾ ਜੀ ਦੇ ਸਿਰ 'ਤੇ ਛਤਰ ਝੁਲ ਗਿਆ।

**ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ ॥ (967)**

ਸਤਿਗੁਰੂ ਜੀ ਦੀ ਪਾਰਖੂ ਅੱਖ ਨੇ ਸਭ ਸਿੱਖਾਂ ਪੁੱਤਰਾਂ ਨੂੰ ਘੋਖ ਕੇ ਦੇਖ ਲਿਆ ਸੀ। ਸਾਰੀ ਸੰਗਤਿ ਦੀ ਵੀ ਪਰਖ ਹੋਈ ਪਰ ਬਾਬਾ ਲਹਿਣਾ ਜੀ ਨੂੰ ਪਾਕ ਪਵਿੱਤਰ ਗੁਰੂ ਜੀ ਦੀ ਜੋਤਿ ਮੁਤਾਬਿਕ ਪਾਇਆ ਗਿਆ ਤਾਂ ਤਖ਼ਤ ਲਈ ਚੁਣਿਆ ਗਿਆ ਸੀ। ਗੁਰਬਾਣੀ ਅੰਦਰਿ ਭਾਵ ਇਸੇ ਟਿਕੇ ਦੀ ਵਾਰ ਅੰਦਰ ਬਚਨ ਹਨ।

**ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥**
**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ (967)**

ਧੰਨ ਗੁਰੂ ਅੰਗਦ ਸਾਹਿਬ ਜੀ ਨੇ ਵੀ ਪੁੱਤਰੀ ਜਾਂ ਪਰਿਵਾਰ ਮੋਹ ਦੀ ਪ੍ਰਵਾਹ ਕੀਤੇ ਬਿਨਾਂ ਉਹੋ ਹੀ ਪਰਖ ਕਸਵੱਟੀ ਰੱਖੀ। ਉਨ੍ਹਾਂ ਦੀਆਂ ਨਜ਼ਰਾਂ ਅੰਦਰ ਬਾਬਾ ਅਮਰਦਾਸ ਜੀ ਪ੍ਰਵਾਨ ਹੋ ਗਏ। ਹੁਣ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਦਾ ਪਿਉ ਭਾਵ ਗੁਰੂ ਅੰਗਦ ਸਾਹਿਬ ਜੀ ਅਤੇ ਜਿਸ ਤਰ੍ਹਾਂ ਦਾ ਦਾਦਾ ਭਾਵ ਗੁਰੂ ਨਾਨਕ ਸਾਹਿਬ ਜੀ ਉਸੇ ਤਰ੍ਹਾਂ ਦੀ ਹੀ ਪੋਤਾ ਧੰਨ ਗੁਰੂ ਅਮਰਦਾਸ ਜੀ ਹੈ।

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥**
**ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥ (968)**

ਗੁਰੂ ਅਮਰਦਾਸ ਜੀ ਨੇ ਵੀ ਜਿਸ ਧੰਨ ਗੁਰੂ ਰਾਮਦਾਸ ਜੀ ਨੂੰ ਇਹ ਤਖ਼ਤ ਬਖਸ਼ਿਸ਼ ਕੀਤੀ ਉਹ ਵੀ ਇਸੇ ਤਰ੍ਹਾਂ ਦੇ ਸਨ। ਉਨ੍ਹਾਂ ਵਿਚੋਂ ਵੀ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ ਅਤੇ ਧੰਨ ਗੁਰੂ ਅਮਰਦਾਸ ਜੀ ਦੇ ਦਰਸ਼ਨ ਹੁੰਦੇ ਹਨ। ਭਾਵ ਉਹੋ ਹੀ ਰੂਪ ਹੈ।

**ਧੰਨ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥**
**ਨਾਨਕ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ ॥ (968)**

ਹੁਣ ਤੱਕ ਗੁਰਗੱਦੀ ਤਿੰਨ ਬਰਾਦਰੀਆਂ ਵਿਚੋਂ ਲੰਘ ਕੇ ਆਈ ਸੀ। ਗੁਰੂ ਨਾਨਕ ਸਾਹਿਬ ਜੀ ਬੇਦੀ, ਗੁਰੂ ਅੰਗਦ ਸਾਹਿਬ ਜੀ ਤ੍ਰੇਹਣ ਅਤੇ ਗੁਰੂ ਅਮਰਦਾਸ ਜੀ ਭੱਲੇ ਸਨ। ਭਾਵੇਂ ਗੁਰੂ ਘਰ ਵਿੱਚ ਜਾਤ ਬਰਾਦਰੀਆਂ ਦੀ ਕੋਈ ਮਹਾਨਤਾ ਹੀਂ ਨਹੀ ਪਰ ਦੁਨਿਆਵੀ ਨਜ਼ਰਾਂ ਲਈ ਇਹ ਤਿੰਨ ਪੜਾਅ ਪਾਰ ਕਰਕੇ ਆਈ ਸੀ। ਜੋਤਿ ਅਤੇ ਜੁਗਤਿ ਤਾਂ ਪਹਿਲਾਂ ਹੀ ਇਕ ਸੀ। ਹੁਣ ਸੋਢੀਆਂ ਦੀ ਗੁਰੂ ਰਾਮਦਾਸ ਜੀ ਤੋਂ ਪੀੜੀ ਹੀ ਚੱਲ ਪਈ ਸੀ। ਗੁਰੂ ਘਰ ਦੇ ਦੋਖੀ ਜਾਂ ਇਆਣੀ ਮਤਿ

ਵਾਲਿਆਂ ਨੇ ਇਥੇ ਵੀਚਾਰ ਪ੍ਰਗਟ ਕਰ ਦਿੱਤੀ ਕਿ ਬੀਬੀ ਭਾਨੀ ਜੀ ਦੀ ਜ਼ਿਦ ਕਾਰਨ ਗੁਰੂ ਗੱਦੀ ਅੱਗੇ ਇਕੋ ਹੀ ਪਰਿਵਾਰ ਵਿੱਚ ਰਹੀ। ਇਹ ਸੱਚ ਨਹੀਂ। ਰਾਮਦਾਸ ਜੀ ਮਹਾਰਾਜ ਨੇ ਬਕਾਇਦਾ ਪਰਖ ਲਈ ਸੀ। ਜਿਵੇਂ ਗੁਰੂ ਅਮਰਦਾਸ ਜੀ ਨੇ ਦੋਨਾਂ ਜਵਾਈਆਂ ਦੀ ਪਰਖ ਕੀਤੀ ਸੀ ਕਿ ਕਿਸ ਦੇ ਅੰਦਰਲਾ ਥੜਾ ਮਜ਼ਬੂਤ ਹੈ। ਗੁਰੂ ਜੀ ਨੇ ਬਾਬਾ ਰਾਮਾ ਜੀ ਤੇ ਬਾਬਾ ਜੇਠਾ ਜੀ ਦੋਨਾਂ ਹੀ ਜਵਾਈਆਂ ਦੀ ਪਰਖ ਕਰਨ ਲਈ ਹੁਕਮ ਕੀਤਾ ਕਿ ਥੜੇ ਬਣਾਵੋ। ਤਿੰਨ ਦਿਨ ਦੋਵੇਂ ਥੜੇ ਬਣਾਉਂਦੇ ਰਹੇ ਪਰ ਸਤਿਗੁਰੂ ਜੀ ਤਿੰਨੇ ਦਿਨ ਥੜੇ ਢੁਆਉਂਦੇ ਰਹੇ। ਬਾਬਾ ਰਾਮਾ ਜੀ ਕਹਿ ਉਠੇ ਕਿ ਮੇਰਾ ਕਸੂਰ ਨਹੀਂ, ਕਸੂਰ ਤੁਹਾਡੀ ਵਡੇਰੀ ਉਮਰ ਦਾ ਹੈ, ਆਪ ਹੀ ਕਹਿ ਕੇ ਭੁੱਲ ਜਾਂਦੇ ਹੋ। ਬਾਬਾ ਜੇਠਾ ਜੀ ਨੇ ਕਿਹਾ ਕਿ ਕਸੂਰ ਮੇਰੀ ਛੋਟੀ ਮਤਿ ਦਾ ਹੈ। ਮੈਂ ਜਲਦੀ ਭੁੱਲ ਜਾਂਦਾ ਹਾਂ। ਸਤਿਗੁਰੂ ਜੀ ਨੇ ਦੇਖ ਲਿਆ ਕਿ ਜੇਠੇ ਦੇ ਅੰਦਰ ਸਿਦਕ ਦਾ ਥੜਾ ਹੈ। ਇਸ ਤਰ੍ਹਾਂ ਹੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਧੰਨ ਗੁਰੂ ਅਰਜਨ ਸਾਹਿਬ ਜੀ ਦੀ ਪ੍ਰੀਖਿਆ ਲਈ ਸੀ। ਜਦੋਂ ਗੁਰਦੇਵ ਜੀ ਨੇ ਲਾਹੌਰ ਸਿਹਾਰੀ ਮੱਲ ਜੀ ਦੇ ਵਿਆਹ 'ਤੇ ਸ੍ਰੀ ਅਰਜਨ ਜੀ ਨੂੰ ਭੇਜਿਆ ਉਦੋਂ ਇਹੋ ਹੀ ਪਰਖ ਸੀ ਕਿ ਦੁਨੀਆਂ ਦੇ ਰੰਗ ਤਮਾਸ਼ਿਆਂ ਵਿੱਚ ਗੁਆਚਦੇ ਹਨ ਜਾਂ ਨਹੀਂ? ਇਹੋ ਜਿਹੇ ਵਿਆਹ ਸ਼ਾਦੀਆਂ ਦੇ ਕਾਰਜਾਂ ਅੰਦਰ ਖੁਸ਼ੀਆਂ ਹੋਣ ਕਰਕੇ ਹਰ ਇਕ ਦਾ ਚਿਤ ਪਰਚ ਜਾਂਦਾ ਹੈ। ਦੂਜੀ ਪ੍ਰੀਖਿਆ ਸੀ ਕਿ ਇਨ੍ਹਾਂ ਦੇ ਅੰਦਰੋਂ ਕੌਣ ਬੋਲਦਾ ਹੈ—ਗੁਰੂ ਬੋਲਦਾ ਹੈ ਕਿ ਪਿਤਾ ਬੋਲਦਾ ਹੈ। ਪਰ ਧੰਨ ਗੁਰੂ ਅਰਜਨ ਸਾਹਿਬ ਜੀ ਵੀ ਇਸ ਪ੍ਰੀਖਿਆ ਵਿਚੋਂ ਪਾਸ ਹੋ ਗਏ ਸਨ। ਇਕ ਤਾਂ ਉਨ੍ਹਾਂ ਦਾ ਹਿਰਦਾ ਦੁਨੀਆਂ ਦੀਆਂ ਖੁਸ਼ੀਆਂ ਦੀ ਥਾਂ ਗੁਰੂ ਦੀਦਾਰਾਂ ਲਈ ਤੜਪਦਾ ਸੀ। ਦੂਜਾ ਪਿਤਾ ਨੂੰ ਨਹੀਂ ਬਲਕਿ ਗੁਰੂ ਜੀ ਨੂੰ ਯਾਦ ਕਰ ਰਹੇ ਸਨ। ਗੁਰੂ ਰਾਮਦਾਸ ਜੀ ਦੀ ਪਾਰਖੂ ਨਜ਼ਰ ਨੇ ਪਰਖ ਕਰਕੇ ਫੈਸਲਾ ਕਰ ਲਿਆ ਕਿ ਧੰਨ ਗੁਰੂ ਅਰਜਨ ਸਾਹਿਬ ਜੀ ਹੀ ਇਸ ਇਲਾਹੀ ਤਖਤ ਦੇ ਵਾਰਿਸ ਬਣ ਸਕਦੇ ਹਨ। ਇਸ ਦਾ ਜ਼ਿਕਰ ਇਸ ਵਾਰ ਵਿਚੋਂ ਮਿਲਦਾ ਹੈ।

**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥ (968)**

ਧੰਨ ਗੁਰੂ ਅਰਜਨ ਸਾਹਿਬ ਜੀ ਦੀ ਗੁਣਾਂ ਰੂਪ ਬਜ਼ੁਰਗੀ ਦਿਨ ਰਾਤ ਵੱਧ ਰਹੀ ਹੈ। ਇਹ ਧੰਨ ਗੁਰੂ ਅਰਜਨ ਸਾਹਿਬ ਜੀ ਮਾਨੋਂ ਸ੍ਰਿਸ਼ਟੀ ਨੂੰ ਪ੍ਰਮੇਸ਼ਰ ਵੱਲੋਂ ਸੱਚੀ ਸੁਗਾਤ ਹੈ। ਚਾਰੇ ਗੁਰੂ ਧੰਨ ਗੁਰੂ ਨਾਨਕ ਸਾਹਿਬ ਜੀ, ਧੰਨ ਗੁਰੂ ਅੰਗਦ ਸਾਹਿਬ ਜੀ, ਧੰਨ ਗੁਰੂ ਅਮਰਦਾਸ ਜੀ ਮਹਾਰਾਜ ਅਤੇ ਧੰਨ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਆਪਣੇ ਆਪਣੇ ਵੇਲੇ ਮਹਾਨ ਵਡਿਆਈਆਂ ਨਾਲ ਭਰਪੂਰ ਰੋਸ਼ਨ ਹੋਏ ਹਨ। ਉਨ੍ਹਾਂ ਵਿਚੋਂ ਵੀ ਅਕਾਲ ਪੁਰਖ ਪ੍ਰਗਟ ਹੁੰਦਾ ਸੀ ਅਤੇ ਗੁਰੂ ਅਰਜਨ ਸਾਹਿਬ

ਜੀ ਵੀ ਪ੍ਰਤੱਖ ਹਰਿ ਦੇ ਰੂਪ ਵਿੱਚ ਉਹੋ ਰੂਪ ਹਨ। ਇਹ ਅਕਾਲ ਪੁਰਖ ਦਾ ਰੂਪ ਹੀ ਹਨ।

ਇਸ ਤਰ੍ਹਾਂ ਇਹ ਵਾਰ ਬਾਈ ਵਾਰਾਂ ਵਿਚੋਂ ਗੁਰੂ ਘਰ ਦੀ ਨਿਰਾਲੀ ਚਾਲ ਦਰਸਾਉਣ ਕਰਕੇ ਨਿਵੇਕਲੀ ਪਹਿਚਾਣ ਰੱਖਦੀ ਹੈ। ਇਸ ਵਾਰ ਤੋਂ ਹੀ ਪਤਾ ਲੱਗਦਾ ਹੈ ਕਿ ਇਥੇ ਯੋਗਤਾ ਦਾ ਹੀ ਮੁੱਲ ਹੈ ਕਿਸੇ ਜ਼ੋਰ, ਅਕਲ ਜਾਂ ਦੁਨਿਆਵੀ ਰਿਸ਼ਤੇ ਦੀ ਥਾਂ ਨਹੀਂ। ਜਿਹੜਾ ਗੁਰੂ ਆਗਿਆ ਦਾ ਪਾਲਣ ਕਰਕੇ ਆਪਣੇ ਅੰਦਰ ਗੁਣਾਂ ਦਾ ਖਜ਼ਾਨਾ ਇਕੱਠਾ ਕਰਦਾ ਰਹਿੰਦਾ ਹੈ ਉਹ ਹੀ ਇਸ ਘਰ ਅੰਦਰ ਪ੍ਰਵਾਨ ਹੁੰਦਾ ਹੈ। ਬਾਕੀ ਗੁਰੂ ਪੁੱਤਰ ਆਪਣੇ ਮੋਹ ਮਮਤਾ ਦੇ ਜ਼ੋਰ, ਅਕਲਾਂ ਦੇ ਜ਼ੋਰ ਜਾਂ ਰਾਜਨੀਤਕ ਗੰਢ ਜੋੜ ਕਰਕੇ ਕਦੇ ਪ੍ਰਵਾਨਗੀ ਨਹੀਂ ਲੈ ਸਕੇ।

# ਟੂਣਾ

ਮਨੁੱਖੀ ਮਨ ਉੱਤੇ ਮਾਇਆ ਦਾ ਬਹੁਤ ਪ੍ਰਭਾਵ ਹੈ। ਮਾਇਆ ਆਪਣੇ ਪ੍ਰਮੁੱਖ ਤਿੰਨਾਂ ਗੁਣਾਂ ਅੰਦਰ ਉਲਝਾਈ ਰੱਖਦੀ ਹੈ। ਰਜ ਗੁਣ, ਤਮ ਗੁਣ, ਸਤ ਗੁਣ ਮਾਇਆ ਦੇ ਪ੍ਰਮੁੱਖ ਗੁਣ ਹਨ। ਇਨ੍ਹਾਂ ਵਿਚੋਂ ਰਜ ਗੁਣ ਦਾ ਅਰਥ ਹੈ ਰਾਜ ਕਰਨ ਦੀ ਲਾਲਸਾ। ਬੰਦਾ ਹੁਕਮ ਮੰਨਣਾ ਨਹੀਂ ਸਗੋਂ ਹੁਕਮ ਕਰਨਾ ਚਾਹੁੰਦਾ ਹੈ। ਜਿੰਨਾਂ ਕੋਈ ਮਾਇਆ ਦੇ ਨੇੜੇ ਹੋਵੇਗਾ ਓਨਾ ਹੀ ਉਹ ਹਾਕਮੀ ਬਿਰਤੀ ਦਾ ਹੋਵੇਗਾ। ਜਿੰਨਾ ਕੋਈ ਰੱਬ ਦੇ ਨੇੜੇ ਹੋਵੇਗਾ ਓਨਾ ਹੀ ਉਹ ਸੇਵਕੀ ਭਾਵ ਵਾਲਾ ਹੋਵੇਗਾ। ਇਸ ਹਾਕਮੀ ਬਿਰਤੀ ਦੀ ਭੁੱਖ ਵਿਚੋਂ ਹੀ ਇਹ ਅਨੇਕਾਂ ਸਾਧਨ ਚੰਗੇ ਮਾੜੇ ਵਰਤ ਕੇ ਹਾਕਮ ਬਣਨਾ ਚਾਹੁੰਦਾ ਹੈ। ਦੂਜਿਆਂ ਨੂੰ ਗੁਲਾਮ ਕਰਨ ਲਈ ਪਹਿਲਾਂ ਪੈਸੇ ਤੋਂ ਹੀ ਕੰਮ ਲੈਂਦਾ ਹੈ। ਹੋਰਨਾਂ ਤਰੀਕਿਆਂ ਨਾਲ ਵੀ ਦਬਾਉਣਾ ਚਾਹੁੰਦਾ ਹੈ। ਕਈ ਥਾਵਾਂ 'ਤੇ ਇਸ ਦਾ ਜ਼ੋਰ ਨਹੀਂ ਚਲਦਾ ਉਥੇ ਫਿਰ ਕਿਸੇ ਅਧਿਆਤਮਿਕ ਤਾਕਤ ਦੀ ਭਾਲ ਕਰਦਾ ਹੈ। ਅਜਿਹੇ ਬੰਦੇ ਨੂੰ ਲੁੱਟਣ ਵਾਸਤੇ ਬਜ਼ਾਰ ਪਹਿਲਾਂ ਹੀ ਬਹੁਤ ਗਰਮ ਹੁੰਦਾ ਹੈ। ਭਰਮੀ ਮਨੁੱਖ ਦੀ ਤਸੱਲੀ ਵਾਸਤੇ ਅਜਿਹਾ ਕੋਈ ਧਰਮੀ ਠੇਕੇਦਾਰ ਕੋਈ ਕਿਰਿਆ ਕਰਵਾਉਂਦਾ ਹੈ। ਕੁਝ ਹਲਦੀ, ਚਾਵਲ, ਸੰਧੂਰ, ਨਾਰੀਅਲ, ਲਾਲ ਕੱਪੜਾ, ਕੁਝ ਖਾਣ ਦੀਆਂ ਚੀਜ਼ਾਂ ਆਦਿਕ ਲੈ ਕੇ ਮੰਤਰ ਜਿਹਾ ਪੜ੍ਹ ਕੇ ਕਿਧਰੇ ਚੌਰਸਤੇ ਜਾਂ ਪਾਣੀ ਕਿਨਾਰੇ ਰੱਖਣ ਨੂੰ ਕਹਿੰਦਾ ਹੈ। ਇਹ ਕਿਰਿਆ ਟੂਣਾ ਕਰਨਾ ਕਹਾਉਂਦੀ ਹੈ। ਅਨੇਕ ਗੁੰਮਰਾਹ ਹੋਏ ਲੋਕ ਕੋਈ ਨੂੰਹ ਨੂੰ ਵੱਸ ਕਰਨ ਦੀ ਭਾਵਨਾ ਨਾਲ, ਕੋਈ ਸੱਸ ਨੂੰ ਵੱਸ ਕਰਨ ਦੀ ਤਮੰਨਾ ਨਾਲ, ਕੋਈ ਪਤੀ, ਗੁਆਂਢੀ ਆਦਿਕ ਲਈ ਅਜਿਹੇ ਕੰਮ ਕਰਦੇ ਹਨ।

ਪ੍ਰੋ. ਪਿਆਰਾ ਸਿੰਘ ਪਦਮ ਜੀ ਸੰਕੇਤ ਕੋਸ਼ ਅੰਦਰ ਇਸ ਟੂਣੇ ਬਾਰੇ ਅਤੇ ਤੰਤ੍ਰ ਮੰਤ੍ਰ ਬਾਰੇ ਇਕੱਠਾ ਹੀ ਲਿਖਦੇ ਹਨ। ਉਨ੍ਹਾਂ ਦੇ ਹੀ ਸ਼ਬਦ ਵਿਚ ਤਾਂਤ੍ਰਿਕ ਵਿਧੀ ਅਨੁਸਾਰ ਕਿਸੇ ਦੇਵਤਾ ਯਾ ਗ੍ਰਹਿ ਦਾ ਚੋਕਨਾ ਯਾ ਗੋਲ ਚੌਕ ਉਲੀਕ ਕੇ ਉਸ ਵਿਚ ਵਿਸ਼ੇਸ਼ ਅੱਖਰ ਯਾ ਕੋਈ ਵਿਸ਼ੇਸ਼ ਮੰਤ੍ਰ ਲਿਖ ਕੇ ਦੇਣਾ ਜੰਤ੍ਰ ਹੈ। ਕਿਸੇ ਦੇਵਤੇ ਦੀ ਉਸਤਤੀ ਅਰਾਧਨਾ ਅਤੇ ਸਿਧੀ ਪ੍ਰਾਪਤੀ ਲਈ ਪੜ੍ਹਿਆ ਜਾਣ ਵਾਲਾ ਗੁਪਤ ਸ਼ਬਦ ਹੀ ਮੰਤ੍ਰ ਕਹਾਉਂਦਾ ਹੈ। ਤੰਤ੍ਰ ਦਾ ਅੱਖਰੀ ਅਰਥ ਵਿਸਥਾਰ ਕਰਨਾ ਹੈ। ਕੁਝ ਖਾਸ ਚੀਜ਼ਾਂ ਜਿਵੇਂ ਸੰਧੂਰ, ਹਲਦੀ ਤੇ ਦਾਲ ਚੌਲ ਆਦਿਕ ਲੈ ਕੇ ਟੂਣਾ ਕਰਨਾ ਤੰਤ੍ਰ ਹੈ। ਤਾਂਤ੍ਰਿਕ ਮਤ ਵਿੱਚ ਇਨ੍ਹਾਂ ਤਿੰਨਾਂ ਨੂੰ ਵੱਖ-ਵੱਖ ਤਰ੍ਹਾਂ ਵਰਤਿਆ ਜਾਂਦਾ ਹੈ। ਹੋਰ ਮਤ ਵੀ ਅਜਿਹੇ ਭਰਮਾਂ ਕਰਮਾਂ ਦਾ ਸ਼ਿਕਾਰ ਹੁੰਦੇ ਹਨ। ਮੁਸਲਮਾਨਾਂ ਵਿੱਚ ਟੂਣੇ ਤਵੀਤ ਦਾ ਤਕੜਾ ਰਿਵਾਜ ਹੈ। ਫਕੀਰ ਜਾਂ ਸਿਆਣੇ ਕਹੇ ਜਾਂਦੇ ਲੋਕ

ਕਾਗਜ਼ ਤੇ ਹੋਰ ਚਾਰ ਅੱਖਰ ਲਿਖ ਕੇ ਤਵੀਤ ਵਿੱਚ ਮੜ੍ਹ ਦਿੰਦੇ ਹਨ। ਲੋੜਵੰਦ ਨੂੰ ਗਲੇ ਵਿੱਚ ਪਾ ਕੇ ਰੱਖਣ ਦੀ ਤਾਕੀਦ ਕਰਦੇ ਹਨ। ਅਜਿਹਾ ਕਰਨ ਨਾਲ ਇਕ ਪ੍ਰਭੂ ਦਾ ਵਿਸ਼ਵਾਸ ਕਮਜ਼ੋਰ ਪੈਂਦਾ ਹੈ ਤੇ ਸੁਰਤਿ ਭਰਮਾਂ ਵਿਚ ਫਸ ਕੇ ਕਮਜ਼ੋਰ ਹੋ ਕੇ ਰਹਿ ਜਾਂਦੀ ਹੈ। ਇਸ ਲਈ ਗੁਰੂਆਂ ਨੇ ਅਜਿਹੀਆਂ ਮਨੌਤਾਂ ਦਾ ਖੰਡਨ ਕਰਦਿਆਂ ਕਿਹਾ ਹੈ ਕਿ—

**ਅਵਰ ਨ ਅਉਖਧੁ ਤੰਤ ਨ ਮੰਤਾ॥**
**ਹਰਿ ਹਰਿ ਸਿਮਰਣਿ ਕਿਲਬਿਖ ਹੰਤਾ॥ (416)**
**ਅਉਖਧ ਮੰਤ੍ਰ ਤੰਤ ਸਭਿ ਛਾਰੁ॥**
**ਕਰਣੈਹਾਰ ਰਿਦੈ ਮਹਿ ਧਾਰਿ॥ (196)**

**(ਸੰਕੇਤ ਕੋਸ਼ ਪੰਨਾ 195)**

ਭਰਮ ਦਾ ਪਿਛੋਕੜ ਵੀ ਮਨੁੱਖੀ ਇਤਿਹਾਸ ਜਿੰਨਾ ਹੀ ਪੁਰਾਣਾ ਜਾਪਦਾ ਹੈ। ਪੁਰਾਤਨ ਵਿਸ਼ਵਾਸ ਅਨੁਸਾਰ ਕੇਵਲ ਇਕ ਮੁਸਲਮਾਨ ਧਰਮ ਹੈ ਜਿਹੜਾ ਮੰਨਦਾ ਹੈ ਕਿ ਰੂਹਾਂ ਦਾ ਹਿਸਾਬ ਕਿਤਾਬ ਕਿਆਮਤ ਵਾਲੀ ਰਾਤ ਹੁੰਦਾ ਹੈ। ਸ਼ਾਇਦ ਇਸ ਕਰਕੇ ਹੀ ਦੋ ਗੱਲਾਂ ਮੁਸਲਮਾਨਾਂ ਨਾਲ ਹੀ ਸੰਬੰਧਿਤ ਜਾਪਦੀਆਂ ਹਨ। ਪਹਿਲੀ ਇਹ ਕਿ ਜਦੋਂ ਵੀ ਕੋਈ ਸ਼ੱਕ ਪਾਵੇਗਾ ਤਾਂ ਇਹੋ ਹੀ ਕਹੇਗਾ ਕਿ ਤੇਰੇ ਉੱਤੇ ਕਿਸੇ ਮੁਸਲਮਾਨ ਦਾ ਪਹਿਰਾ ਹੈ। ਹੈਰਾਨੀ ਦੀ ਬਾਤ ਹੈ ਕਿ ਦੁਨੀਆਂ ਅੰਦਰ ਬਾਕੀ ਲੋਕ ਵੀ ਸਰੀਰ ਛੱਡਦੇ ਹਨ ਪਰ ਕਦੇ ਕੋਈ ਨਹੀਂ ਕਹਿੰਦਾ ਕਿ ਤੁਹਾਡੇ ਅੰਦਰ ਹਿੰਦੂ ਹੈ, ਜੈਨੀ ਹੈ, ਬ੍ਰਾਹਮਣ ਹੈ, ਖਤਰੀ ਹੈ। ਕੇਵਲ ਮੁਸਲਮਾਨ ਹੀ ਕਿਹਾ ਜਾਂਦਾ ਹੈ ਕਿਉਂਕਿ ਉਨ੍ਹਾਂ ਦੀਆਂ ਰੂਹਾਂ ਹੀ ਭਟਕਦੀਆਂ ਮੰਨੀਆਂ ਜਾਂਦੀਆਂ ਹਨ। ਦੂਜਾ ਇਹ ਵੀ ਅਜੀਬ ਇਤਫਾਕ ਹੈ ਕਿ ਇਸ ਇਲਾਜ ਕਰਨ ਵਾਲੇ ਵੀ ਕਰੀਬ ਇਸੇ ਫਿਰਕੇ ਨਾਲ ਸੰਬੰਧਿਤ ਹੁੰਦੇ ਹਨ। ਇਹ ਸਾਰਾ ਵਹਿਮ ਭਰਮ ਹੀ ਹੈ ਕਿਉਂਕਿ ਕਰਤਾ ਹੀ ਆਪਣੀ ਮੌਜ ਵਿੱਚ ਸੰਸਾਰੀ ਚਰਖੇ ਨੂੰ ਚਲਾਉਂਦਾ ਹੈ। ਇਸ ਅੰਦਰ ਮਨੁੱਖੀ ਸੋਚ ਦੀ ਦਖਲ ਅੰਦਾਜ਼ੀ ਨਹੀਂ ਹੋ ਸਕਦੀ।

ਗੁਰਬਾਣੀ ਅੰਦਰ ਟੂਣੇ ਸ਼ਬਦ ਲਈ ਕਾਮਣੁ ਸ਼ਬਤ ਵਰਤਿਆ ਗਿਆ ਹੈ। ਸਾਹਿਬ ਜੀ ਨੇ ਮਨੁੱਖ ਦੇ ਇਸ ਭਰਮ ਨੂੰ ਵੀ ਧਰਮ ਨਾਲ ਜੋੜ ਦਿੱਤਾ ਹੈ। ਸਤਿਗੁਰੂ ਜੀ ਆਖਦੇ ਹਨ ਕਿ ਭਲਿਓ ਜੇਕਰ ਖੁਸ਼ ਹੀ ਕਰਨਾ ਹੈ ਤਾਂ ਰੱਬ ਨੂੰ ਖੁਸ਼ ਕਰੀਏ। ਜਿਸ ਦੀ ਇਕ ਖੁਸ਼ੀ ਵੀ ਸਾਡੀ ਜ਼ਿੰਦਗੀ ਦੀ ਬਗੀਚੀ ਅੰਦਰ ਅਥਾਹ ਬਖਸ਼ਿਸ਼ਾਂ ਦੇ ਫੁੱਲ ਖਿੜਾ ਦਿੰਦੀ ਹੈ। ਗੁਰੂ ਰਾਮਦਾਸ ਜੀ ਦਾ ਪਵਿੱਤਰ ਬਚਨ ਹੈ:—

**ਆਉ ਸਖੀ ਗੁਣ ਕਾਮਣ ਕਰੀਹਾ ਜੀਉ॥**
**ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ॥ (173)**

ਆਉ ਸਹੇਲੀਉ, ਆਪਾਂ ਪ੍ਰਭੂ ਪਤੀ ਨੂੰ ਵੱਸ ਵਿੱਚ ਕਰਨ ਲਈ ਪ੍ਰਭੂ ਦੇ

ਗੁਣਾਂ ਦੇ ਜਾਦੂ ਟੂਣੇ ਤਿਆਰ ਕਰੀਏ। ਸੰਤ ਜਨਾਂ ਨਾਲ ਮਿਲ ਕੇ ਪ੍ਰਭੂ ਮਿਲਾਪ ਦਾ ਅਨੰਦ ਮਾਣੀਏ।

**ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ**
**ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ॥ (836)**

ਹੇ ਸਖੀ ਚਲ ਤੁਰ ਆਪਾਂ ਪ੍ਰਭੂ ਦੇ ਪਿਆਰ ਨੂੰ ਹਲੂਣਾ ਦੇਈਏ ਅਤੇ ਗੁਣਾਂ ਦਾ ਟੂਣਾ ਕਰਕੇ ਉਸ ਪ੍ਰਭੂ ਪਤੀ ਨੂੰ ਵਸ ਵਿੱਚ ਕਰੀਏ। ਗੁਰੂ ਨਾਨਕ ਸਾਹਿਬ ਜੀ ਵੀ ਬਚਨ ਕਰਦੇ ਹਨ ਕਿ ਜਦੋਂ ਜੀਵ ਇਸਤਰੀ ਆਤਮਿਕ ਗੁਣਾਂ ਦਾ ਟੂਣਾ ਬਣਾਉਂਦੀ ਹੈ ਤਦ ਉਹ ਪ੍ਰਭੂ ਪਿਆਰੇ ਦਾ ਮਿਲਾਪ ਹਾਸਿਲ ਕਰ ਲੈਂਦੀ ਹੈ।

**ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥ (725)**

ਜਿਸ ਜੀਵ ਇਸਤ੍ਰੀ ਨੂੰ ਇਹ ਭਰੋਸਾ ਹੋ ਜਾਵੇ ਕਿ ਮੇਰਾ ਪ੍ਰਭੂ ਪਤੀ ਸਾਰੇ ਸੁੱਖਾਂ ਦਾ ਸੋਮਾ ਹੈ, ਉਹ ਫਿਰ ਆਪਣੇ ਪਤੀ ਨੂੰ ਛੱਡ ਕੇ ਹੋਰਨਾਂ ਨੂੰ ਖੁਸ਼ ਕਰਨ ਨਹੀਂ ਤੁਰਦੀ। ਉਹ ਤਾਂ ਸਗੋਂ ਆਪਣੀ ਸੁਚੱਜੀ ਜੀਵਨ ਕਹਾਣੀ ਦਾ ਟੂਣਾ ਕਰਕੇ ਭਾਵ ਤਵੀਤ ਬਣਾ ਕੇ ਮਨ ਦਾ ਧਾਗਾ ਬਣਾ ਕੇ ਇਸ ਮਨ ਧਾਗੇ ਦੀ ਰਾਹੀਂ ਨਾਮ ਮੋਤੀ ਪ੍ਰੋ ਕੇ ਗਲੇ ਪਾ ਲੈਂਦੀ ਹੈ ਜਿਹੜਾ ਕਿ ਸੰਸਾਰ ਦੀ ਮੰਡੀ ਵਿਚੋਂ ਕਿਸੇ ਵੀ ਮੁੱਲ ਨਾਲ ਨਹੀਂ ਖਰੀਦਿਆ ਜਾ ਸਕਦਾ। ਅਜਿਹਾ ਟੂਣਾ ਮਾਲਿਕ ਦੀ ਨੇੜਤਾ ਕਰਾ ਸਕਦਾ ਹੈ।

**ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ॥**
**ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ॥ (557)**

ਜਦੋਂ ਕੋਈ ਜੀਵ ਇਸਤ੍ਰੀ ਪ੍ਰਭੂ ਪਤੀ ਦੀ ਰਜ਼ਾ ਨੂੰ ਹੀ ਚੰਦਨ ਬਣਾ ਲੈਂਦੀ ਹੈ ਅਤੇ ਸ਼ੁਭ ਗੁਣਾਂ ਦਾ ਟੂਣਾ ਬਣਾਉਂਦੀ ਹੈ ਤਾਂ ਯਕੀਨਨ ਹੀ ਪਿਆਰੇ ਦਾ ਮਿਲਾਪ ਹਾਸਿਲ ਕਰ ਲੈਂਦੀ ਹੈ।

**ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ॥**
**ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥ (725)**

ਇਤਿਹਾਸਕ ਘਟਨਾ ਹੈ। ਇਨ੍ਹਾਂ ਜਾਦੂ ਟੂਣਿਆਂ ਤੇ ਜੰਤਰਾਂ ਮੰਤਰਾਂ ਨੇ ਇਕ ਵਾਰੀ ਹਜ਼ਾਰਾਂ ਹੀ ਨੌਜਵਾਨਾਂ ਦੀਆਂ ਲਾਸ਼ਾਂ ਗਲੀਆਂ ਵਿੱਚ ਰੋਲ ਦਿੱਤੀਆਂ। ਕਾਵਾਂ ਕੁੱਤਿਆਂ ਦਾ ਖਾਜਾ ਬਣ ਗਏ ਲੋਕ। ਹਜ਼ਾਰਾਂ ਹੀ ਨੌਜਵਾਨ ਬੱਚੀਆਂ ਦੀਆਂ ਇੱਜ਼ਤਾਂ ਦੇ ਖਲਵਾੜੇ ਹੋਏ। ਅਨੇਕਾਂ ਹੀ ਬਜ਼ੁਰਗ ਤੇ ਬੀਬੀਆਂ ਬੱਚੇ ਕਤਲ ਕੀਤੇ ਗਏ। ਗਲੀਆਂ ਅੰਦਰ ਲਾਸ਼ਾਂ ਦੇ ਢੇਰ ਲੱਗ ਗਏ। ਲੋਕਾਂ ਦੇ ਸਧਰਾਂ ਨਾਲ ਬਣਾਏ ਘਰ ਬਾਰ ਬੜੀ ਬੇਦਰਦੀ ਨਾਲ ਸਾੜ ਦਿੱਤੇ ਗਏ। ਜਿਹੜੇ ਥੋੜੇ ਬਹੁਤ ਬਚੇ ਹੋਏ ਲੋਕ ਸਨ ਉਨ੍ਹਾਂ ਨੂੰ ਵੀ ਘਰ ਜਾਂ ਲਾਸ਼ਾਂ ਸੰਭਾਲਣ ਦਾ ਮੌਕਾ ਨਾ ਮਿਲਿਆ। ਇਸ ਉਜਾੜਾ ਪਾਉਣ ਵਾਲੇ ਨੇ ਇਨ੍ਹਾਂ ਨੂੰ ਵੀ ਕੈਦੀ ਬਣਾ ਕੇ ਅਵਾਣ ਪਿੰਡ

ਵਿੱਚ ਇਨ੍ਹਾਂ ਅੱਗੇ ਚੱਕੀਆਂ ਰੱਖ ਦਿੱਤੀਆਂ ਤਾਂ ਕਿ ਫੌਜੀ ਦਰਿੰਦਿਆਂ ਲਈ ਆਟਾ ਪੀਹ ਕੇ ਦੇਣ। ਇੰਨਾਂ ਕਹਿਰ ਸਿਰਫ ਇਕ ਕਾਰਨ ਕਰਕੇ ਹੋਇਆ ਸੀ। ਐਮਨਾਬਾਦ ਦੇ ਇਨ੍ਹਾਂ ਲੋਕਾਂ ਨੂੰ ਖਬਰ ਮਿਲੀ ਸੀ ਕਿ ਪਾਪ ਦੀ ਜੰਞ ਦਾ ਲਾੜਾ ਬਣ ਕੇ ਆ ਰਿਹਾ ਬਾਬਰ ਕਹਿਰ ਕਰਦਾ ਆ ਰਿਹਾ ਹੈ। ਐਮਨਾਬਾਦ ਦੇ ਲੋਕਾਂ ਦੀ ਇਕੱਤਰਤਾ ਹੋਈ। ਵੀਚਾਰ ਚੱਲੀ ਕਿ ਸਾਨੂੰ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਬਚਾਅ ਕੀਤਾ ਜਾ ਸਕੇ। ਧਨ ਜੋਬਨ ਵਿੱਚ ਕਮਲੇ ਹੋਏ ਲੋਕਾਂ ਨੇ ਪ੍ਰਵਾਹ ਨਾ ਮੰਨੀ। ਉਨ੍ਹਾਂ ਨੂੰ ਝੂਠੇ ਲਾਰੇ ਵਿੱਚ ਰੱਖਿਆ ਗਿਆ ਕਿ ਸਾਡੇ ਕੋਲ ਅਜਿਹੇ ਲੋਕ ਹਨ ਜਿਨ੍ਹਾਂ ਦੇ ਮੰਤ੍ਰ ਪੜ੍ਹਨ ਅਤੇ ਜਾਦੂ ਟੂਣਿਆਂ ਦੇ ਨਾਲ ਸਾਰੀ ਦੀ ਸਾਰੀ ਫੌਜ ਅੰਨੀ ਕਰ ਦਿਆਂਗੇ। ਉਨ੍ਹਾਂ ਨੇ ਸਾਨੂੰ ਕੀ ਮਾਰਨਾ ਹੈ ਬਲਕਿ ਅਸੀਂ ਉਨ੍ਹਾਂ ਦੀ ਫੌਜ ਨੂੰ ਲੁੱਟ ਲਵਾਂਗੇ।

ਤੈਮੂਰ ਦੇ ਖਾਨਦਾਨ ਦੀ ਛੇਵੀਂ ਪੀੜ੍ਹੀ ਦਾ ਵਾਰਿਸ ਬਾਬਰ ਹੋਇਆ ਹੈ। ਇਸ ਨੇ ਭਾਰਤ ਤੇ ਦੋ ਹਮਲੇ ਕੀਤੇ ਸਨ। ਪਹਿਲਾ ਹਮਲਾ 21 ਫਰਵਰੀ 1519 ਨੂੰ ਕੀਤਾ ਸੀ ਅਤੇ ਭੇਰਾ ਸ਼ਹਿਰ ਫਤਹਿ ਕੀਤਾ ਸੀ ਜਿਹੜਾ ਕਿ ਜਿਹਲਮ ਤੋਂ ਉਰਲੇ ਪਾਸੇ ਦਰਿਆ ਦੇ ਕੰਢੇ 'ਤੇ ਸੀ। ਦੂਜੀ ਵਾਰੀ ਬਾਬਰ ਫਿਰ ਤਕੜੀ ਫੌਜ ਲੈ ਕੇ 1521 ਵਿੱਚ ਆ ਗਿਆ। ਐਮਨਾਬਾਦ ਦੇ ਲੋਕਾਂ ਨੂੰ ਵੀ ਮਾਰੇ ਗਏ, ਲੁੱਟੇ ਗਏ, ਤਬਾਹ ਹੋਏ ਲੋਕਾਂ ਦੀ ਹਾਹਾਕਾਰ ਪਹੁੰਚ ਚੁੱਕੀ ਸੀ। ਜਾਦੂ ਟੂਣਿਆਂ, ਜੰਤਰਾਂ, ਮੰਤਰਾਂ ਦੇ ਲਾਰਿਆਂ ਨੇ ਪ੍ਰਬੰਧ ਨਾ ਕਰਨ ਦਿੱਤਾ। ਆਖਿਰਕਾਰ ਬਾਬਰ ਦੀਆਂ ਫੌਜਾਂ ਨੇ ਰੱਜ ਕੇ ਤਬਾਹੀ ਮਚਾਈ। ਇਉਂ ਜਾਪਦਾ ਸੀ ਕਿ ਧਰਤੀ ਰੋ ਰਹੀ ਹੋਵੇ, ਅੰਬਰ ਕੁਰਲਾ ਰਿਹਾ ਹੋਵੇ। ਜੇਕਰ ਤਰਸ ਨਹੀਂ ਆਇਆ ਤਾਂ ਬਾਬਰੀ ਫੌਜਾਂ ਨੂੰ ਤਰਸ ਨਹੀਂ ਆਇਆ। ਚੰਗੀ ਲੁੱਟ ਮਚਾ ਕੇ ਬਚਦਿਆਂ ਨੂੰ ਕੈਦੀ ਬਣਾ ਅਵਾਣ ਚੱਕੀਆਂ ਪੀਹਣ ਲਾ ਦਿੱਤਾ ਗਿਆ। ਇਸ ਮੁਗਲ ਪਠਾਣਾਂ ਦੀ ਲੜਾਈ ਦੇ ਚਸ਼ਮਦੀਦ ਗਵਾਹ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਬਾਕੀ ਮਨੁੱਖਤਾ ਦੇ ਅੰਦਰੋਂ ਇਨ੍ਹਾਂ ਜਾਦੂ ਟੂਣਿਆਂ ਦਾ ਭਰਮ ਕੱਢਣ ਲਈ ਆਪਣੀ ਪਵਿੱਤਰ ਬਾਣੀ ਅੰਦਰ ਜ਼ਿਕਰ ਕੀਤਾ ਹੋਇਆ ਹੈ। (ਪ੍ਰੋ. ਸਾਹਿਬ ਸਿੰਘ ਜੀ-ਜੀਵਨੀ ਗੁਰੂ ਨਾਨਕ ਸਾਹਿਬ ਜੀ-ਪੰਨਾ 216)

**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥**
**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥**
**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥**
**ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥**
**ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥ (418)**

ਜਦੋਂ ਬਾਬਰ ਦਾ ਆਉਣਾ ਸੁਣਿਆ ਤਾਂ ਪ੍ਰਬੰਧ ਕਰਨ ਦੀ ਥਾਂ ਅਨੇਕਾਂ ਹੀ ਪੀਰਾਂ ਨੂੰ ਜਾਦੂ ਟੂਣੇ ਕਰਨ ਲਈ ਰੋਕ ਰੱਖਿਆ। ਬਾਬਰ ਦੀਆਂ ਫੌਜਾਂ ਨੇ ਮਹੱਲਾਂ ਨੂੰ

ਅੱਗ ਲਾ ਕੇ ਸਾੜ ਦਿੱਤਾ। ਪਠਾਣਾਂ ਦੇ ਪੁੱਤਰਾਂ ਨੂੰ ਟੋਟੇ ਟੋਟੇ ਕਰਕੇ ਮਿੱਟੀ ਵਿੱਚ ਰੋਲ ਦਿੱਤਾ। ਜਦਕਿ ਪਠਾਣਾਂ ਦੀ ਕੌਮ ਬਹਾਦਰੀ ਲਈ ਮੰਨੀ ਜਾਂਦੀ ਸੀ। ਇਨ੍ਹਾਂ ਦੇ ਜਾਦੂ ਟੂਣਿਆਂ ਨਾਲ ਕੋਈ ਵੀ ਮੁਗਲ ਅੰਨਾ ਨਹੀਂ ਹੋਇਆ ਸਗੋਂ ਆਪਣਿਆਂ ਦਾ ਹੀ ਕਤਲੇਆਮ ਕਰਵਾ ਲਿਆ। ਮੁਗਲ ਪਠਾਣਾਂ ਦੀ ਲੜਾਈ ਵਿੱਚ ਤਲਵਾਰਾਂ ਚੱਲੀਆਂ, ਬੰਦੂਕਾਂ ਚੱਲੀਆਂ, ਉਨ੍ਹਾਂ ਨੇ ਆਪਣਾ ਕੰਮ ਕੀਤਾ। ਪਰ ਜਾਦੂ ਟੂਣਿਆਂ ਵਾਲਿਆਂ ਦੀਆਂ ਬੰਦੂਕਾਂ ਹੱਥਾਂ ਵਿੱਚ ਹੀ ਚੰਗਿਆੜੀਆਂ ਕੱਢਦੀਆਂ ਰਹੀਆਂ। ਜਿਸ ਕਰਾਮਾਤ ਨੇ ਜਾਂ ਜਾਦੂ ਟੂਣਿਆਂ ਦੇ ਝੂਠੇ ਲਾਰਿਆਂ ਨੇ ਇਤਨਾ ਕਹਿਰ ਮਚਾਇਆ ਪਰ ਅਸੀਂ ਗੁਰਬਾਣੀ ਪੜ੍ਹ ਕੇ ਵੀਚਾਰ ਕੇ ਵੀ ਨਹੀਂ ਸਮਝਦੇ। ਗੁਰੂ ਜੀ ਨੂੰ ਹੱਥ ਪਕੜਾਉਣ ਦੀ ਥਾਂ ਪਾਖੰਡੀਆਂ ਨੂੰ ਹੱਥ ਦਿਖਾ ਕੇ ਧਰਮ ਦੀ ਥਾਂ ਭਰਮਾਂ ਵਿੱਚ ਭਟਕ ਰਹੇ ਹਾਂ। ਅਸਲੀ ਧਰਮੀ ਇਨ੍ਹਾਂ 'ਤੇ ਵਿਸ਼ਵਾਸ ਕਰਨ ਦੀ ਥਾਂ ਰੱਬ ਤੇ ਟੇਕ ਭਰੋਸਾ ਰੱਖਦਾ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ ਕਿ—

ਸਉਣ ਸਗੁਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ॥
ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ॥
ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ॥
ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ॥
ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੈਸਾਰਾ॥
ਵਲਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ॥
ਗੁਰਮੁਖਿ ਸੁਖ ਫਲੁ ਪਾਰ ਉਤਾਰਾ॥ ੮॥ (ਵਾਰ 5, ਪਉੜੀ 8)

# ਟੇਕ

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥**
**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥**

(13)

ਧੰਨ ਗੁਰੂ ਰਾਮਦਾਸ ਮਹਾਰਾਜ ਜੀ ਨੇ ਆਪਣੇ ਹਿਰਦੇ ਦਾ ਦਰਵਾਜ਼ਾ ਖੋਲ੍ਹ ਕੇ ਸਮੁੱਚੀ ਮਨੁੱਖਤਾ ਨੂੰ ਬਖਸ਼ਿਸ਼ ਦੀ ਖੁਸ਼ਬੋ ਵੰਡਦਿਆਂ ਬਚਨ ਕੀਤਾ ਕਿ ਹੇ ਸੰਸਾਰੀ ਲੋਕੋ ਸੁਣੋ ਜੇ ਕਰ ਕੋਈ ਯਤੀਮ ਬਚਪਨ ਵਿੱਚ ਹੀ ਰੋਟੀ ਦਾ ਮੁਥਾਜ ਹੋ ਕੇ ਘੁੰਗਣੀਆਂ ਵੇਚਦਾ ਫਿਰਦਾ ਹੋਵੇ, ਕੋਈ ਉਸ ਦੀ ਗੱਲ ਵੀ ਨਾ ਪੁੱਛਦਾ ਹੋਵੇ, ਅਜਿਹੇ ਯਤੀਮ ਬੱਚੜੇ ਨੂੰ ਹੁਣ ਸੰਸਾਰ **"ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ"** ਦੇ ਪਵਿੱਤਰ ਤਖਤ 'ਤੇ ਬਿਠਾਇਆ ਗਿਆ ਹੋਵੇ ਤਾਂ ਇਸ ਦੇ ਪਿਛੇ ਤਾਕਤ ਕੇਵਲ ਇਕ ਨਾਮ ਦੀ ਟੇਕ ਹੈ। ਮੈਂ ਸਾਰਾ ਪਰਮ ਅਨੰਦ ਨਾਮ ਦੀ ਦਾਤ ਵਿਚੋਂ ਹੀ ਮਾਣਿਆ ਹੈ। ਮੇਰੇ ਕੋਲ ਮਾਂ ਦੀ ਟੇਕ, ਪਿਤਾ ਦੀ ਟੇਕ, ਘਰ ਦੀ ਟੇਕ, ਪੈਸੇ ਦੀ ਟੇਕ, ਕਿਸੇ ਪੜ੍ਹਾਈ ਦੀ ਟੇਕ, ਵਡੇਰੀ ਉਮਰ ਦੀ ਟੇਕ, ਕਿਸੇ ਕਾਰੋਬਾਰ ਦੀ ਟੇਕ ਕੁਝ ਵੀ ਨਹੀਂ ਸੀ। ਬਸ ਇਕ ਅਰਦਾਸ ਹੀ ਆਸ ਬਣ ਗਈ ਅਤੇ ਆਸ ਹੀ ਟੇਕ ਬਣ ਗਈ, ਟੇਕ ਨੇ ਹੀ ਧੰਨ ਗੁਰੂ ਰਾਮਦਾਸ ਮਹਾਰਾਜ ਜੀ ਨੂੰ ਤਖ਼ਤ 'ਤੇ ਟਿਕਾਅ ਦਿੱਤਾ। ਟੇਕ ਹੀ ਟਿੱਕਾ ਬਣੇ ਗਈ।

**ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥**

(923)

ਧੰਨ ਸਤਿਗੁਰੂ ਅਰਜਨ ਸਾਹਿਬ ਜੀ ਬਚਨ ਕਰਦੇ ਹਨ ਕਿ ਜਦੋਂ ਵੀ ਮਨੁੱਖ ਆਪਣੀ ਚਤੁਰਾਈ, ਚਲਾਕੀ ਤਿਆਗ ਕੇ ਪੂਰੇ ਗੁਰੂ ਦੀ ਟੇਕ ਲੈ ਲੈਂਦਾ ਹੈ ਤਾਂ ਉਸ ਦੀ ਜ਼ਿੰਦਗੀ ਦੇ ਦੁੱਖ ਮਿਟ ਜਾਂਦੇ ਹਨ ਅਤੇ ਸੁੱਖ ਪੈਦਾ ਹੋ ਜਾਂਦੇ ਹਨ। ਗੁਰੂ ਪੂਰਾ ਕੇਵਲ ਦੁਨੀਆਂ ਦੇ ਹੀ ਦੁੱਖਾਂ ਨੂੰ ਸੁੱਖਾਂ ਵਿੱਚ ਨਹੀਂ ਬਦਲਦਾ ਬਲਕਿ ਪ੍ਰਮੇਸ਼ਰ ਦੇ ਚਰਨਾਂ ਵਿੱਚ ਸੁਰਤਿ ਜੋੜ ਦਿੰਦਾ ਹੈ। ਗੁਰੂ ਪ੍ਰੇਮਸਰ ਦੇ ਨਾਮ ਦੀ ਦਾਤਿ ਦਿੰਦਾ ਹੈ। ਇਸ ਨਾਮ ਦੀ ਤਾਕਤ ਨਾਲ ਝੋਰੇ ਮਿਟ ਜਾਂਦੇ ਹਨ। ਚਿੰਤਾ ਦਾ ਨਾਸ਼ ਹੋ ਜਾਂਦਾ ਹੈ। ਗੁਰੂ ਕਿਰਪਾ ਨਾਲ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਜਮ ਦਾ ਜਾਲ ਹੀ ਕੱਟਿਆ ਜਾਂਦਾ ਹੈ। ਜਦੋਂ ਪੂਰਾ ਗੁਰੂ ਮਿਲ ਜਾਂਦਾ ਹੈ ਤਾਂ ਮਾਇਆ ਆਪਣਾ ਦੁਖ ਰੂਪ ਪ੍ਰਭਾਵ ਪਾ ਹੀ ਨਹੀਂ ਸਕਦੀ।

**ਛਾਡਿ ਸਿਆਨਪ ਬਹੁ ਚਤੁਰਾਈ॥**
**ਸੰਤਨ ਕੀ ਮਨ ਟੇਕ ਟਿਕਾਈ॥** (255)

**ਦੁਖ ਬਿਨਸੇ ਸੁਖ ਹਰਿ ਗੁਣ ਗਾਇ॥**
**ਗੁਰੁ ਪੂਰਾ ਭੇਟਿਆ ਲਿਵ ਲਾਇ॥ ੧॥ ਰਹਾਉ॥**
**ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ॥**
**ਮਿਟੇ ਵਿਸੂਰੇ ਉਤਰੀ ਚਿੰਤ॥ ੨॥**
**ਅਨਦ ਭਏ ਗੁਰ ਮਿਲਤ ਕ੍ਰਿਪਾਲ॥**
**ਕਰਿ ਕਿਰਪਾ ਕਾਟੇ ਜਮ ਜਾਲ॥ ੩॥**
**ਕਹੁ ਨਾਨਕ ਗੁਰੁ ਪੂਰਾ ਪਾਇਆ॥**
**ਤਾ ਤੇ ਬਹੁਰਿ ਨ ਬਿਆਪੈ ਮਾਇਆ॥ ੪॥ (190)**

ਦੁਨੀਆਂ ਦੀ ਹਰ ਚੀਜ਼ ਕਿਸੇ ਨਾ ਕਿਸੇ ਸਹਾਰੇ 'ਤੇ ਖਲੋਤੀ ਹੈ। ਜਿੰਨਾਂ ਕਿਸੇ ਦਾ ਸਹਾਰਾ ਪੱਕਾ ਹੋਵੇਗਾ ਓਨਾ ਹੀ ਉਸ ਦਾ ਅਡੋਲ ਜੀਵਨ ਹੋਵੇਗਾ। ਕਮਜ਼ੋਰ ਸਹਾਰਾ ਅਡੋਲ ਜੀਵਨ ਨਹੀਂ ਦੇ ਸਕਦਾ। ਅਸੀਂ ਸਹਾਰੇ ਵੀ ਡੋਲਣ ਵਾਲੇ ਲੈਂਦੇ ਹਾਂ। ਕਦੇ ਮਾਇਆ ਦਾ ਸਹਾਰਾ ਲਿਆ, ਇਹ ਤਾਂ ਆਪ ਹੀ ਡੋਲਦੀ ਫਿਰਦੀ ਹੈ ਇਸ ਦਾ ਸਹਾਰਾ ਅਡੋਲ ਨਹੀਂ ਕਰਦਾ। ਕਦੇ ਜੁਆਨੀ ਦਾ ਸਹਾਰਾ, ਇਹ ਵੀ ਚਾਰ ਦਿਨਾਂ ਦੀ ਖੇਡ ਸੀ। ਕਦੇ ਮਾਪਿਆਂ, ਭੈਣ ਭਰਾਵਾਂ ਸਕੇ ਸੰਬੰਧੀਆਂ ਦੇ ਸਹਾਰੇ ਲੈ ਕੇ ਆਖਿਰ ਦੁੱਖਾਂ ਨਾਲ ਆਪਣੀ ਝੋਲੀ ਭਰ ਕੇ ਮੁੜ ਆਉਂਦੇ ਹਾਂ। ਸਤਿਗੁਰੂ ਜੀ ਕਿਰਪਾ ਕਰਦੇ ਹਨ ਕਿ ਮੈਂ ਤਾਂ ਉਸ ਦਾ ਸਹਾਰਾ ਲਿਆ ਹੈ ਜਿਸ ਦਾ ਬੰਦਗੀ ਸੁੱਖ ਦਿੰਦੀ ਹੈ। ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ।

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥**
**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥ (517)**

ਆਮ ਜ਼ਿੰਦਗੀ ਅੰਦਰ ਦੇਖੀਦਾ ਹੈ ਕਿ ਜੇਕਰ ਕੋਈ ਕਾਰਜ ਖਲੋ ਜਾਵੇ ਫਿਰ ਸੋਚ ਵੀਚਾਰ ਕਰਦੇ ਹਾਂ ਕਿ ਕਿਹੜਾ ਬੰਦਾ ਇਸ ਕਾਰਜ ਨੂੰ ਕਰ ਸਕਦਾ ਹੈ। ਜਿਸ ਕੋਲੋਂ ਇਹ ਕਾਰਜ ਨਾ ਕਰ ਹੁੰਦਾ ਹੋਵੇ ਤਾਂ ਅਸੀਂ ਉਸ ਕੋਲ ਕਦੇ ਵੀ ਨਹੀਂ ਜਾਂਦੇ। ਸਤਿਗੁਰੂ ਜੀ ਨੇ ਇਸ ਕਰਕੇ ਹੀ ਸਭਨਾਂ ਗੱਲਾਂ ਸਮਰਥ ਸੁਆਮੀ ਦਾ ਲੜ ਪਕੜਾ ਕੇ ਬਚਨ ਆਖੇ ਹਨ ਕਿ ਭਾਈ ਸਭ ਕੁਝ ਕਰਨ ਕਰਾਉਣ ਵਾਲਾ ਕੇਵਲ ਇਕ ਨਿਰੰਕਾਰ ਹੀ ਹੈ। ਉਹ ਹੀ ਸਾਰੇ ਜੀਵਾਂ ਜੰਤੂਆਂ ਦੀ ਟੇਕ ਹੈ।

**ਕਰਨ ਕਰਾਵਨ ਤੁਹੀ ਏਕ॥ ਜੀਅ ਜੰਤ ਕੀ ਤੁਹੀ ਟੇਕ॥ (211)**

ਮਨੁੱਖ ਦੇ ਸੁਭਾਅ ਦੀ ਇਕ ਖਾਸ ਕਮਜ਼ੋਰੀ ਹੈ। ਇਹ '**ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥**' ਭਾਵ ਕਿਰਤ ਨੂੰ ਸੁਮੇਰ ਪਰਬਤ ਵਰਗੀ ਮੰਨਦਾ ਹੈ। ਸੁਮੇਰ ਪਰਬਤਾਂ ਵਰਗੀਆਂ ਕਿਰਤਾਂ ਬਣਾਉਣ ਵਾਲੇ ਨੂੰ ਤੀਲੇ ਦੇ ਬਰਾਬਰ ਸਮਝਦਾ ਹੈ। ਮਨੁੱਖ ਜਿੰਨਾ ਸੌਖਾ ਮਨੁੱਖ ਦਾ ਹੀ ਲੜ ਪਕੜ ਲੈਂਦਾ ਹੈ ਓਨਾ ਸੌਖਾ ਰੱਬੀ ਰਾਹ 'ਤੇ ਨਹੀਂ ਤੁਰਦਾ। ਸਤਿਗੁਰੂ ਜੀ ਨੇ ਪਹਿਲਾਂ ਮਨੁੱਖ ਨੂੰ ਆਪਣੀ ਜੀਵਨ ਯਾਤਰਾ ਅੰਦਰ ਅਨੇਕਾਂ ਵਾਰੀ ਰੱਬੀ ਟੇਕ ਲੈ ਕੇ ਫਿਰ ਅਡੋਲ ਰਹਿ ਕੇ ਸਬਕ ਪੜ੍ਹਾਇਆ

ਸੀ। ਨਾਲ ਹੀ ਗੁਰਬਾਣੀ ਦਾ ਉਪਦੇਸ਼ ਵੀ ਦਿੱਤਾ ਸੀ ਕਿ ਮਨੁੱਖੀ ਟੇਕ ਬਿਰਥੀ ਹੁੰਦੀ ਹੈ।

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨ॥ ਦੇਵਨ ਕਉ ਏਕੈ ਭਗਵਾਨ॥ (281)**

ਸੰਸਾਰ ਦੇ ਸਾਹਮਣੇ ਅਨੇਕਾਂ ਐਸੇ ਲੋਕਾਂ ਦੀਆਂ ਉਦਾਹਰਨਾਂ ਦਿੱਤੀਆਂ ਸਨ। ਕਦੇ ਗੁਰੂ ਅੰਗਦ ਸਾਹਿਬ ਵੇਲੇ ਦਾ ਤਪਾ ਮੀਂਹ ਪੁਆ ਦੇਣ ਦੇ ਝੂਠੇ ਲਾਰੇ ਲਾ ਕੇ ਲੋਕਾਂ ਨੂੰ ਮਗਰ ਲਾ ਲੈਂਦਾ ਸੀ। ਹਕੀਕਤ ਪ੍ਰਗਟ ਹੋਈ ਜਦੋਂ ਮੀਂਹ ਨਾ ਪੁਆ ਸਕਿਆ। ਲੋਕਾਂ ਦੀ ਖਿੱਚਾਧੂਹੀ ਅੰਦਰ ਜਾਨ ਹੀ ਗਵਾ ਬੈਠਾ। ਗੁਰੂ ਅਮਰਦਾਸ ਜੀ ਵੇਲੇ ਦਾ ਤਪਾ ਮਾਇਆ ਦੀ ਖਾਤਰ ਜਜਮਾਲਿਆ (ਕੱਚਾ) ਬਣਿਆ ਫਿਰਦਾ ਸੀ। ਗੁਰੂ ਅਮਰਦਾਸ ਜੀ ਨੇ ਪਾਜ ਉਘੇੜਨ ਖਾਤਰ ਲੰਗਰ ਦੇ ਨਾਲ ਨਾਲ ਮੋਹਰਾਂ ਵੀ ਵੰਡਣ ਦਾ ਐਲਾਨ ਕੀਤਾ ਤਾਂ ਚੋਰੀ ਕੰਧ ਟਪਾ ਕੇ ਆਪਣੇ ਬੱਚੇ ਨੂੰ ਭੇਜਣ ਲੱਗਾ। ਬੱਚਾ ਸੀ, ਕੰਧ ਟੱਪਦਿਆਂ ਲੱਤ ਟੁੱਟ ਗਈ, ਸਾਰਾ ਭੇਦ ਖੁੱਲ ਗਿਆ। ਇਥੋਂ ਤੱਕ ਕਿ ਕਲਗੀਧਰ ਜੀ ਨੇ ਵੀ ਦਾਦੂ ਫਕੀਰ ਦੀ ਸਮਾਧ ਨੂੰ ਤੀਰ ਦੀ ਨੋਕ ਨਾਲ ਸਿਰ ਝੁਕਾਇਆ ਸੀ ਤਾਂ ਖਾਲਸਾ ਪ੍ਰੀਖਿਆ ਵਿਚ ਪੂਰਾ ਉਤਰਿਆ ਸੀ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਪੁੱਛ ਲਿਆ ਸੀ ਕਿ ਉਪਦੇਸ਼ ਕੁਝ ਹੋਰ ਹੈ ਤੇ ਅੱਜ ਕੌਤਕ ਕੁਝ ਹੋਰ ਹੈ। ਸਾਹਿਬ ਜੀ ਖੁਸ਼ ਹੋਏ ਸਨ। ਅਜੋਕੇਂ ਸਮੇਂ ਅੰਦਰ ਅਜਿਹਾ ਪੁਰਖ ਲੱਭਣਾ ਔਖਾ ਹੋ ਗਿਆ ਜਿਸ ਅੰਦਰ ਮਨੁੱਖੀ ਟੇਕ ਨਾ ਹੋਵੇ। ਹਾਲਾਂਕਿ ਕੌਮ ਦਾ ਨਿਘਾਰ ਵੀ ਸਾਡੀਆਂ ਅੱਖਾਂ ਦੇ ਸਾਹਮਣੇ ਹੈ ਪਰ ਫਿਰ ਵੀ ਗੁਰੂ ਦੀ ਟੇਕ ਨਹੀਂ ਲਈ ਜਾਂਦੀ ਜਦ ਕਿ ਸੱਚੀ ਟੇਕ ਇਕੋ ਹੈ।

**ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥**
**ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥ (396)**

ਭਾਈ ਗੁਰਦਾਸ ਜੀ ਨੇ ਉਸ ਪ੍ਰਮੇਸ਼ਰ ਦੀ ਸਮਰੱਥਾ ਦੀ ਇਕ ਤਸਵੀਰ ਦਿਖਾਈ ਹੈ ਕਿ ਹੇ ਮਨੁੱਖ ਉਸ ਰੱਬ ਵੱਲ ਦੇਖ ਉਸ ਦੀ ਸਮਰੱਥਾ ਕਿੰਨੀ ਹੈ। ਮਾਇਆ ਜਾਂ ਕੋਈ ਵੀ ਦੁਨੀਆਂ ਦਾ ਰਿਸ਼ਤਾ ਉਸ ਦੇ ਮੁਕਾਬਲੇ ਕੀ ਹਸਤੀ ਰੱਖਦਾ ਹੈ। ਉਸ ਦੀ ਟੇਕ ਲਈਏ ਜਿਹੜਾ ਸਮਰੱਥ ਹੈ।

**ਪਰਵਦਗਾਰੁ ਸਲਾਹੀਐ ਸਿਰਠਿ ਉਪਾਈ ਰੰਗ ਬਿਰੰਗੀ॥**
**ਰਾਜਿਕੁ ਰਿਜਕੁ ਸਬਾਹਿਦਾ ਸਭਨਾ ਦਾਤਿ ਕਰੇ ਅਣਮੰਗੀ॥**
**ਕਿਸੈ ਜਿਵੇਹਾ ਨਾਹੀ ਕੋ ਦੁਬਿਧਾ ਅੰਦਰਿ ਮੰਦੀ ਚੰਗੀ॥**
**ਪਾਰਬ੍ਰਹਮੁ ਨਿਰਲੇਪੁ ਹੈ ਪੂਰਨੁ ਬ੍ਰਹਮੁ ਸ਼ਦਾ ਸਹਲੰਗੀ॥**
**ਵਰਨਾਂ ਚਿਹਨਾਂ ਬਾਹਰਾ ਸਭਨਾ ਅੰਦਰਿ ਹੈ ਸਰਬੰਗੀ॥**
**ਪਉਣੁ ਪਾਣੀ ਬੈਸੰਤਰੁ ਸੰਗੀ॥ ੧੦॥ (ਵਾਰ-18, ਪਉੜੀ-10)**

ਨਾਨਕ ਪ੍ਰਕਾਸ਼ ਅੰਦਰ ਪਹਿਲੀ ਪੋਥੀ ਵਿੱਚ ਕਵੀ ਸੰਤੋਖ ਸਿੰਘ ਜੀ ਨੇ

ਮਨੁੱਖ ਮਾਤਰ ਨੂੰ ਰੱਬੀ ਉਪਕਾਰ ਚੇਤਾ ਕਰਵਾ ਕੇ ਮੁੜ ਉਸ ਸਾਈਂ ਨਾਲ ਸਾਂਝ ਬਣਾਉਣ ਦੀ ਪ੍ਰੇਰਨਾ ਦਿੱਤੀ ਹੈ।

**ਦੋਹਰਾ: ਜਿਹ ਕਰੁਨਾ ਤੇ ਜਠਰ ਮਹਿ, ਅਗਨਿ ਸਪਰਸ਼ ਨ ਹੋਇ॥**
**ਜਨਮਤ ਹੀ ਪੁੰਨ ਜਗ ਰਚਯੋ ਰਿਦੈ ਬਿਸਾਰਯੋ ਸੋਇ॥**
**ਚੌਪਈ: ਜਿਹ ਕਰੁਨਾ ਤੇ ਰੂਪ ਅਨੂਪਾ॥**
**ਤਿਹ ਤਜਿ ਪਰਯੋ ਅੰਧ ਜੋ ਕੂਪਾ॥**
**ਜਿਸ ਕਰੁਨਾ ਸਭ ਦਏ ਪਦਾਰਥ॥**
**ਤਿਸ ਤਜਿ ਫਿਰਤ ਬਿਸ਼ੈ ਕੇ ਸੁਾਰਥ॥ 52॥**
**ਮਨ ਮੂਰਖ ਅਜਹੁ ਨਹਿ ਜਾਨਿਤ॥**
**ਜਿਸ ਕਰੁਨਾ ਤੇ ਸਭ ਤੁਝ ਮਾਨਤਿ॥**
**ਮਧੁਰ ਜਾਨਿ ਬਿਸੁਯਨਿ ਬਿਲਸਾਤੂ॥**
**ਸੋ ਹੋਵਹਿ ਕਟੁ ਬਡ ਦੁਖ ਦਾਤੂ॥ 53॥**
**ਦੋਹਰਾ : ਨਾਮਹਿ ਤੇ ਸਭ ਕਿਛੁ ਬਨਯੋ ਖੰਡ ਬ੍ਰਹਮੰਡ ਸਰੀਰ॥**
**ਸੋ ਕਿਉ ਨਾਮ ਬਿਸਾਰਿਓ? ਨਿਤ ਸਮਾਰਿ ਮਤਿ ਧੀਰ॥ 54॥**

**(ਨਾਨਕ ਪ੍ਰਕਾਸ਼ ਪੰਨਾ 89)**

ਕਰਤਾਰਪੁਰ ਸਾਹਿਬ ਵੱਸਣ ਨਾਲ ਕਰਤਾਰ ਦੀ ਸਿਫਤ ਸਲਾਹ ਕਰਨ ਵਾਲੇ ਅਕਸਰ ਹੀ ਕਰਤਾਰਪੁਰ ਸਾਹਿਬ ਗੁਰੂ ਨਾਨਕ ਸਾਹਿਬ ਜੀ ਨੂੰ ਮਿਲਣ ਜਾਂ ਦਰਸ਼ਨ ਦੀਦਾਰ ਕਰਨ ਆਉਂਦੇ ਸਨ। ਇਕ ਵਾਰੀ ਗੁਰੂ ਨਾਨਕ ਸਾਹਿਬ ਜੀ ਧਰਮਸ਼ਾਲਾ ਵਿੱਚ ਬਿਰਾਜ ਰਹੇ ਸਨ। ਤਦ ਸਤਿਗੁਰੂ ਜੀ ਕੋਲ ਭਾਈ ਮਾਲੋ ਤੇ ਭਾਈ ਮਾਂਗਾ ਜੀ ਆਏ। ਇਨ੍ਹਾਂ ਨੇ ਦਰਸ਼ਨ ਦੀਦਾਰੇ ਕਰਕੇ ਪ੍ਰਸੰਨਤਾ ਹਾਸਿਲ ਕੀਤੀ। ਮਨ ਅੰਦਰੋਂ ਵੀਚਾਰ ਉੱਠੀ ਕਿ ਇਸ ਗੁਰੂ ਜੀ ਦੇ ਚਰਨਾਂ ਨਾਲ ਜੁੜਿਆਂ ਜ਼ਿੰਦਗੀ ਦੀ ਸਫਲਤਾ ਪ੍ਰਾਪਤ ਹੋ ਸਕਦੀ ਹੈ। ਦੋਨਾਂ ਗੁਰਮੁਖਾਂ ਨੇ ਅਰਦਾਸ ਕੀਤੀ।

**ਮਾਲੋ ਮਾਂਗੋ ਦ੍ਵੈ ਸਿਖ ਆਏ॥ ਚਰਨ ਕਮਲ ਪਰ ਸੀਸ ਨਿਵਾਏ॥**
**ਹਾਂਥ ਬੰਦਿ ਅਰਦਾਸ ਬਖਾਨੀ ਕਰਹੁ ਕਿਰਪਾ ਸ੍ਰੀ ਗੁਰੂ ਖਾਨੀ॥**

**(ਨਾਨਕ ਪ੍ਰਕਾਸ਼ ਪੋਥੀ 1, ਪੰਨਾ 615)**

**ਨਿਜ ਮੁਖ ਸਿਉ ਉਪਦੇਸ਼ ਕਰੀਜੈ॥ ਜਿਹ ਜਨਮ ਮਰਨ ਕਟਿ ਦੀਜੈ॥**

ਗਰੀਬ ਨਿਵਾਜ਼ ਸਤਿਗੁਰੂ ਜੀ ਨੇ ਦੋਨਾਂ ਨੂੰ ਉਪਦੇਸ਼ ਦਿੱਤਾ ਕਿ ਭਾਈ ਤੁਸੀਂ ਤਪ ਸਾਧਨਾ ਕਰੋ। ਇਹ ਦੋਵੇਂ ਜਣੇ ਉਪਦੇਸ਼ ਸੁਣ ਕੇ ਹੈਰਾਨ ਹੋਏ ਕਿ ਇਕ ਪਾਸੇ ਆਪ ਜੀ ਇਨ੍ਹਾਂ ਤਪੀਆਂ ਨੂੰ ਗੁਰਮਤਿ ਦਾ ਰਾਹ ਦਿਖਾ ਰਹੇ ਹੋ, ਦੂਜੇ ਪਾਸੇ ਸਾਨੂੰ ਤਪ ਕਰਨ ਦੀ ਪ੍ਰੇਰਨਾ ਕਰ ਰਹੇ ਹੋ। ਸਤਿਗੁਰੂ ਜੀ ਨੇ ਸਪੱਸ਼ਟ ਕੀਤਾ ਕਿ ਭਾਈ ਇਹ ਅਜਿਹਾ ਤਪ ਨਹੀਂ ਬਲਕਿ ਇਹ ਵੱਖਰੀ ਕਿਸਮ ਦਾ ਤਪ ਹੈ। ਤੁਸੀਂ ਚੰਗੀ

ਸਮਝ ਵਾਲੇ ਹੋ, ਤੁਸੀਂ ਪਹਿਲਾਂ ਗੁਰਬਾਣੀ ਦਾ ਪਵਿੱਤਰ ਸ਼ਬਦ ਬੈਠ ਕੇ ਪੜ੍ਹਨਾ ਅਤੇ ਵੀਚਾਰਨਾ। ਚੰਗੀ ਤਰ੍ਹਾਂ ਸਮਝ ਲੱਗ ਜਾਵੇ ਫਿਰ ਇਸ ਮੁਬਾਰਿਕ ਬਚਨ ਮੁਤਾਬਿਕ ਹੀ ਆਪਣਾ ਜੀਵਨ ਬਣਾਉਣਾ। ਆਪਣਿਆਂ ਕਰਮ ਇੰਦਰਿਆਂ, ਗਿਆਨ ਇੰਦਰਿਆਂ 'ਤੇ ਕਾਬੂ ਕਰਨਾ। ਇਹੋ ਹੀ ਤਪ ਹੈ। ਇਹ ਤਪ ਆਮ ਤਪੀਆਂ ਨਾਲੋਂ ਔਖਾ ਹੈ। ਉਹ ਤਾਂ ਜੰਗਲ ਵਿੱਚ ਬੈਠੇ ਹਨ ਪਰ ਤੁਸੀਂ ਸਮਾਜ ਅੰਦਰ ਵਿਚਰਨਾ ਹੈ। ਸਮਾਜ ਵਿਚ ਵਿਚਰਦਿਆਂ ਹੋਇਆਂ ਵੀ ਆਪਣੇ ਮਨ 'ਤੇ ਕਾਬੂ ਪਾ ਕੇ ਰੱਖਣਾ ਇਹ ਅਸਲ ਵਿਚ ਤਪ ਹੈ। ਉਹ ਤਪੀ ਤਾਂ ਕੇਵਲ ਸਰੀਰਕ ਕਿਰਿਆ ਅੰਦਰ ਹੀ ਉਲਝੇ ਰਹਿੰਦੇ ਹਨ ਪਰ ਤੁਸੀਂ ਮਨ ਦੀ ਸਾਧਨਾ ਕਰਨੀ ਹੈ। ਇਨ੍ਹਾਂ ਦੋਨਾਂ ਗੁਰਮੁਖਾਂ ਭਾਈ ਮਾਲੋ ਤੇ ਭਾਈ ਮਾਂਗੋ ਜੀ ਨੇ ਸੱਚ ਕਰਕੇ ਮੰਨ ਲਿਆ। ਭਾਈ ਮਾਲੋ ਜੀ ਨੇ ਜਾ ਕੇ ਗੁਰਬਾਣੀ ਦੀ ਕਥਾ ਕਰਨੀ ਤੇ ਭਾਈ ਮਾਂਗਾ ਜੀ ਨੇ ਬੈਠ ਕੇ ਸਰਵਣ ਕਰਨੀ। ਦੋਨਾਂ ਨੇ ਸ਼ਬਦ ਵਿਚੋਂ ਨਾਮ ਰਸ ਦੀ ਪ੍ਰਾਪਤੀ ਕਰਨੀ। ਇਸ ਮਗਰੋਂ ਸੰਗਤਾਂ ਵਿੱਚ ਉਸ ਸ਼ਬਦ ਦਾ ਕੀਰਤਨ ਕਰਨਾ। ਜਿਨ੍ਹਾਂ ਅਨੰਦ ਇਹ ਗੁਰਸਿੱਖ ਮਾਨਣ ਓਨਾਂ ਹੀ ਅਨੰਦ ਸੰਗਤਾਂ ਨੂੰ ਵੀ ਆਵੇ। ਸੰਗਤਾਂ ਵਿੱਚ ਵੀ ਅਦਬ ਸਤਿਕਾਰ ਵੱਧ ਗਿਆ। ਦੋਨਾਂ ਨੇ ਇਸ ਸ਼ਬਦ ਰਸ ਵਿਚੋਂ ਹੀ ਅਜਿਹੀ ਨਾਮ ਦੀ ਟੇਕ ਰੱਖੀ ਕਿ ਇਕ ਦਿਨ ਆਪਣੇ ਜੀਵਨ ਦੀ ਸਫਲਤਾ ਪ੍ਰਾਪਤ ਕਰ ਲਈ। ਭਾਈ ਗੁਰਦਾਸ ਜੀ ਨੇ ਇਨ੍ਹਾਂ ਨਾਮ ਰਸੀਆਂ ਦਾ ਜ਼ਿਕਰ ਆਪਣੀ ਵਾਰ ਵਿੱਚ ਕੀਤਾ ਹੈ। ਇਹ ਦੋਵੇਂ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਮੁੱਖ ਸਿੱਖਾਂ ਵਿਚੋਂ ਹੋਏ ਹਨ।

**ਮਾਲੋ ਮਾਂਗਾ ਸਿਖ ਦੁਇ ਗੁਰਬਾਣੀ ਰਸਿ ਰਸਿਕ ਬਿਲਾਸੀ॥**

**(ਵਾਰ 11, ਪਉੜੀ 13)**

ਗੁਰੂ ਅਰਜਨ ਸਾਹਿਬ ਜੀ ਦੇ ਬੋਲ ਆਪਾਂ ਵੀ ਪੱਲੇ ਬੰਨੀਏ।

**ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥**
**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥ (257)**

ਸੱਚੀ ਟੇਕ ਕੇਵਲ ਪ੍ਰਮੇਸਰ ਦੀ ਹੈ। ਗੁਰੂ ਤੇਗ ਬਹਾਦਰ ਪਾਤਿਸ਼ਾਹ ਜੀ ਦਾ ਨਿਰਣਾ ਹੈ :—

**ਸੰਗਿ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ (1429)**

# ਟੇਢੀ ਪੱਗਰੀ

ਸਰੀਰਕ ਕਿਰਿਆਵਾਂ ਮਨ ਦੇ ਗੁਪਤ ਖਜ਼ਾਨੇ ਦਾ ਪ੍ਰਗਟਾਵਾ ਹੁੰਦੀਆਂ ਹਨ। ਮਨ ਖੁਸ਼ ਹੋਵੇ ਤਾਂ ਚਿਹਰਾ ਤੇ ਸਰੀਰਕ ਹਰਕਤਾਂ ਪ੍ਰਗਟ ਕਰ ਦਿੰਦੀਆਂ ਹਨ। ਮਨ ਦੁਖੀ ਹੋਵੇ ਤਦ ਵੀ ਅਸੀਂ ਸਰੀਰਕ ਅੰਦਾਜੇ ਲਾ ਕੇ ਮਨੁੱਖੀ ਮਨ ਦੇ ਨੇੜੇ ਤੇੜੇ ਪਹੁੰਚ ਜਾਂਦੇ ਹਾਂ। ਇਸ ਤਰ੍ਹਾਂ ਹੀ ਅੰਦਰੂਨੀ ਰੋਗਾਂ ਦਾ ਪ੍ਰਗਟਾਵਾ ਵੀ ਬਾਹਰ ਹੋ ਜਾਂਦਾ ਹੈ। ਇਨ੍ਹਾਂ ਰੋਗਾਂ ਵਿਚੋਂ ਇਕ ਦੀਰਘ ਰੋਗ ਹੈ ਹੰਕਾਰ। ਜਿਵੇਂ ਰੋਗੀ ਬੰਦੇ ਦੀ ਖੁਰਾਕ, ਪੁਸ਼ਾਕ ਤੇ ਚਾਲ ਢਾਲ ਸਭ ਕੁਝ ਬਦਲ ਜਾਂਦਾ ਹੈ। ਇਸ ਤਰ੍ਹਾਂ ਹੀ ਹਉਮੈ ਹੰਕਾਰ ਦਾ ਰੋਗੀ ਵੀ ਅਜਿਹਾ ਹੀ ਹੋ ਜਾਂਦਾ ਹੈ। ਉਸ ਦੀ ਵੀ ਖੁਰਾਕ, ਪੁਸ਼ਾਕ ਅਤੇ ਚਾਲ ਢਾਲ ਤਬਦੀਲ ਹੋ ਜਾਂਦੀ ਹੈ। ਉਸ ਦੀ ਹਰ ਗੱਲ ਵਿਚੋਂ ਹੰਕਾਰ ਦਾ ਪ੍ਰਗਟਾਵਾ ਹੁੰਦਾ ਹੈ। ਇਹ ਭੁੱਖ ਇਥੇ ਹੀ ਖਤਮ ਨਹੀਂ ਹੁੰਦੀ ਸਗੋਂ ਬਾਹਰੀ ਪਹਿਰਾਵੇ ਤੱਕ ਨੂੰ ਪ੍ਰਭਾਵਿਤ ਕਰ ਦਿੰਦੀ ਹੈ। ਇਸ ਪਹਿਰਾਵੇ ਵਿਚੋਂ ਇਕ ਅੰਗ ਪਗੜੀ ਹੈ। ਇਸ ਪਗੜੀ ਦੇ ਬੰਨ੍ਹਣ ਦਾ ਢੰਗ ਹੀ ਤਬਦੀਲ ਹੋ ਕੇ ਇਕ ਵੱਖਰੀ ਕਿਸਮ ਦੀ ਟੇਢੀ ਜਿਹੀ ਭਾਵ ਹੰਕਾਰ ਦੀ ਮੂੰਹ ਬੋਲਦੀ ਤਸਵੀਰ ਬਣ ਜਾਂਦੀ ਹੈ। ਅਜਿਹੀ ਵੀਚਾਰ ਗੁਰਬਾਣੀ ਅੰਦਰ ਵੀ ਅੰਕਿਤ ਹੋਈ ਹੈ। ਭਗਤ ਕਬੀਰ ਸਾਹਿਬ ਜੀ ਦੇ ਬਚਨ ਹਨ—

**ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥**
**ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥ ੧॥**
**ਰਾਮ ਬਿਸਾਰਿਓ ਹੈ ਅਭਿਮਾਨਿ॥**
**ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ॥ ੧॥ ਰਹਾਉ॥**
**ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥**
**ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥ ੨॥**

**(1124)**

ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਦੇ ਅਰਥ ਕੀਤੇ ਹਨ ਕਿ ਮਨੁੱਖ ਹੰਕਾਰ ਵਿੱਚ ਵਿੰਗੀ ਪੱਗ ਬੰਨਦਾ ਹੈ, ਆਕੜ ਕੇ ਤੁਰਦਾ ਹੈ, ਪਾਨ ਦੇ ਬੀੜੇ ਖਾਂਦਾ ਹੈ। ਇਹ ਆਖਦਾ ਹੈ ਕਿ ਮੇਰਾ ਕੰਮ ਤਾਂ ਹਕੂਮਤ ਕਰਨਾ ਹੈ, ਪ੍ਰਮਾਤਮਾ ਨਾਲ ਪਿਆਰ ਜਾਂ ਪ੍ਰਭੂ ਭਗਤੀ ਦੀ ਮੈਨੂੰ ਕੋਈ ਲੋੜ ਨਹੀਂ। ਮਨੁੱਖ ਹੰਕਾਰ ਵਿਚ ਪ੍ਰਮੇਸ਼ਰ ਨੂੰ ਭੁਲਾ ਦਿੰਦਾ ਹੈ। ਸੋਨੇ ਅਤੇ ਸੁੰਦਰ ਇਸਤ੍ਰੀ ਨੂੰ ਦੇਖ ਕੇ ਮੰਨ ਬੈਠਦਾ ਹੈ ਕਿ ਇਹ ਸਦਾ

ਰਹਿਣ ਵਾਲੇ ਹਨ। ਮਾਇਆ ਦਾ ਲਾਲਚ, ਝੂਠ, ਵਿਕਾਰ ਅਤੇ ਹੰਕਾਰ, ਇਨ੍ਹਾਂ ਗੱਲਾਂ ਵਿੱਚ ਹੀ ਸਾਰੀ ਉਮਰ ਗੁਜ਼ਾਰ ਦਿੰਦਾ ਹੈ। ਆਖਿਰਕਾਰ ਉਮਰ ਮੁੱਕਣ ਨਾਲ ਕਾਲ ਸਿਰ 'ਤੇ ਆ ਅਪੜਦਾ ਹੈ। ਹੰਕਾਰ ਦਾ ਪਰਦਾ ਸਾਰੀ ਜ਼ਿੰਦਗੀ ਨਿਰੰਕਾਰ ਨਾਲ ਮਿਲਾਪ ਨਹੀਂ ਹੋਣ ਦਿੰਦਾ।

ਜੀਵ ਕਾਮ ਕ੍ਰੋਧ ਤ੍ਰਿਸ਼ਨਾ ਆਦਿਕ ਵਿਚ ਗ੍ਰਸਤ ਹੋ ਕੇ ਪ੍ਰਭੂ ਮਿਲਾਪ ਦਾ ਰਸਤਾ ਹੀ ਨਹੀਂ ਜਾਣਦਾ। ਮਾਇਆ ਆਪਣਾ ਪ੍ਰਭਾਵ ਪਾ ਕੇ ਜੀਵ ਨੂੰ ਮਾਇਆਧਾਰੀ ਅਤਿ ਅੰਨਾ ਬੋਲਾ ਕਰ ਦਿੰਦੀ ਹੈ। ਫਿਰ ਇਸ ਨੂੰ ਮਾਇਆ ਤੋਂ ਬਗੈਰ ਹੋਰ ਕੁਝ ਵੀ ਨਹੀਂ ਸੁਝਦਾ। ਜਿਵੇਂ ਅਜਿਹਾ ਅਨਹੋਣਾ ਕੌਤਕ ਵਰਤ ਜਾਏ ਕਿ ਕੋਈ ਮਨੁੱਖ ਬਿਨਾਂ ਪਾਣੀ ਤੋਂ ਹੀ ਡੁਬ ਜਾਏ ਬਸ ਇਸ ਤਰ੍ਹਾਂ ਹੀ ਜੀਵ ਆਪਣੀ ਜ਼ਿੰਦਗੀ ਬਰਬਾਦ ਕਰ ਲੈਂਦਾ ਹੈ। ਸਤਿਗੁਰੂ ਜੀ ਫਿਰ ਵੀ ਸਮਝਾਉਂਦੇ ਹਨ ਕਿ ਹੇ ਬੰਦੇ ਇਨਾ ਹੰਕਾਰੀ ਹੋ ਕੇ ਟੇਢਾ ਟੇਢਾ ਹੋ ਕੇ ਕਿਉਂ ਚਲਦਾ ਹੈ। ਭਾਵ ਤੇਰੀ ਚਾਲ ਵੀ ਹੰਕਾਰ ਅਤੇ ਆਕੜ ਦਾ ਪ੍ਰਗਟਾਵਾ ਕਰਦੀ ਹੈ। ਹੇ ਬੰਦੇ ਕਦੇ ਆਪਣੀ ਅਸਲੀਅਤ ਵੱਲ ਝਾਤੀ ਮਾਰ ਫਿਰ ਹੰਕਾਰ ਦਾ ਭਾਰ ਕੁਝ ਹਲਕਾ ਹੋ ਜਾਏਗਾ। ਅਸਲੀਅਤ ਇਹ ਹੈ ਕਿ ਕੁਝ ਹੱਡੀਆਂ ਚੰਮ ਦੀ ਚਾਦਰ ਵਿੱਚ ਲਪੇਟੀਆਂ ਹੋਈਆਂ ਹਨ। ਚਲੋ ਜੇ ਕਿਧਰੇ ਇਹੋ ਹੁੰਦਾ ਫਿਰ ਵੀ ਠੀਕ ਸੀ ਕਿਉਂਕਿ ਇਨ੍ਹਾਂ ਤੋਂ ਬਹੁਤੀ ਨਫਰਤ ਨਹੀਂ ਹੁੰਦੀ। ਮਨੁੱਖ ਦੇ ਅੰਦਰ ਤਾਂ ਗੰਦਗੀ ਦਾ ਵਾਸਾ ਵੀ ਹੈ। ਦੋ ਦਿਨ ਇਸ਼ਨਾਨ ਨਾ ਕੀਤਾ ਜਾਵੇ ਤਾਂ ਦੁਰਗੰਧ ਛੁਪਾਉਣੀ ਔਖੀ ਹੋ ਜਾਂਦੀ ਹੈ। ਬਾਜ਼ਾਰਾਂ ਦੇ ਬਜ਼ਾਰ ਸੈਂਟਾਂ (ਪਰਫਿਊਮ) ਨਾਲ ਭਰੇ ਪਏ ਹਨ। ਇਹ ਅਸਲ ਵਿਚ ਮਨੁੱਖੀ ਦੁਰਗੰਧੀ ਦਾ ਹੀ ਤਾਂ ਸਬੂਤ ਹਨ। ਪਤਾ ਨਹੀਂ ਕਿਹੜੇ ਭਰਮ ਵਿੱਚ ਪੈ ਕੇ ਮਨੁੱਖ ਹੰਕਾਰੀ ਹੋਇਆ ਬੈਠਾ ਹੈ ਜਦਕਿ ਕਾਲ ਸਿਰ 'ਤੇ ਹੈ ਫਿਰ ਵੀ ਰੱਬ ਚੇਤੇ ਨਹੀਂ ਕਰਦਾ। ਜਿਸ ਸਰੀਰ ਦਾ ਇੰਨਾ ਹੰਕਾਰ ਹੈ, ਇਸ ਨੂੰ ਪਾਲ ਪਾਲ, ਸੰਭਾਲ ਸੰਭਾਲ ਰੱਖਦਾ ਹੈ। ਇਸ ਦੀ ਉਮਰ ਪੂਰੀ ਹੋਣ ਤੇ ਇਸ ਨੇ ਢਹਿ ਢੇਰੀ ਹੋ ਜਾਣਾ ਹੈ। ਗੁਰਬਾਣੀ ਦੀ ਅੰਮ੍ਰਿਤ ਵੀਚਾਰ ਹੈ :—

**ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ॥**
**ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ॥ ੧॥**
**ਚਲਤ ਕਤ ਟੇਢੇ ਟੇਢੇ ਟੇਢੇ॥**
**ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥ ੧॥ ਰਹਾਉ॥**
**ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ॥**
**ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ॥ ੨॥**

**(1124)**

ਕਬੀਰ ਸਾਹਿਬ ਜੀ ਦਾ ਇਕ ਹੋਰ ਬਚਨ ਬਹੁਤ ਵੀਚਾਰਨਯੋਗ ਹੈ।

**ਕਹਾ ਨਰ ਗਰਬਸਿ ਥੋਰੀ ਬਾਤ॥**
**ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ॥ ੧॥ ਰਹਾਉ॥**
**ਬਹੁਤ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥**
**ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ॥ ੧॥**
**ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ॥**
**ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥ ੨॥**
**ਹਰਿ ਕੇ ਸੰਤ ਸਦਾ ਥਿਰ ਪੂਜਹੁ ਜੋ ਹਰਿ ਨਾਮੁ ਜਪਾਤ॥**
**ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ॥ ੩॥**
**ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ॥**
**ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ॥ (1251)**

ਮਨੁੱਖ ਜਿਨ੍ਹਾਂ ਚੀਜ਼ਾਂ 'ਤੇ ਹੰਕਾਰ ਟਿਕਾਈ ਬੈਠਾ ਹੈ ਉਹ ਖੁਦ ਹੀ ਛੋਟੀ ਜਿਹੀ ਹਯਾਤੀ ਦੀਆਂ ਮਾਲਿਕ ਹਨ। ਮਨੁੱਖ ਦਾ ਹੰਕਾਰ ਇਨ੍ਹਾਂ ਉੱਤੇ ਸਦੀਵੀ ਕਿਵੇਂ ਹੋ ਸਕਦਾ ਹੈ? ਕੀ ਹੋਇਆ ਜੇ ਤੇਰੇ ਕੋਲ ਬਾਕੀਆਂ ਨਾਲੋਂ ਦਸ ਮਣ ਜ਼ਿਆਦਾ ਅਨਾਜ ਹੋਵੇਗਾ, ਚਾਰ ਪੈਸੇ ਦੂਜਿਆਂ ਨਾਲੋਂ ਜ਼ਿਆਦਾ ਹੋਣਗੇ ਪਰ ਇਨ੍ਹਾਂ ਗੱਲਾਂ ਕਰਕੇ ਇਤਨਾ ਟੇਢਾ ਹੋ ਕੇ ਭਾਵ ਆਕੜ ਕੇ ਕਿਉਂ ਚਲਦਾ ਹੈਂ? ਇਸ ਤੋਂ ਵਧੀਕ ਵੱਧ ਤੋਂ ਵੱਧ ਸੌ ਪਿੰਡਾਂ ਦੀ ਮਾਲਕੀ ਅਤੇ ਲੱਖਾਂ ਰੁਪਏ ਦੀ ਜਾਗੀਰ ਹੋਵੇਗੀ। ਸਚਾਈ ਇਹ ਹੈ ਕਿ ਇਹ ਚਾਰ ਦਿਨਾਂ ਦੀ ਹੀ ਸਰਦਾਰੀ ਹੈ। ਇਕ ਦਰੱਖਤ ਦਾ ਪੱਤਾ ਕਿੰਨਾ ਕੁ ਚਿਰ ਦਰੱਖਤ ਦੀ ਚੋਟੀ 'ਤੇ ਬੈਠਦਾ ਹੈ? ਅਨੇਕਾਂ ਹਨੇਰੀਆਂ ਝੱਖੜ ਜਾਂ ਪਤਝੱੜ ਉਸ ਦੇ ਹੰਕਾਰ ਨੂੰ ਮਿੱਟੀ ਵਿੱਚ ਮਿਲਾਉਣ ਲਈ ਤਿਆਰ ਹਨ। ਇਥੇ ਨਾ ਕੁਝ ਲੈ ਕੇ ਆਏ ਸਾਂ ਤੇ ਨਾ ਇਥੋਂ ਕੁਝ ਲੈ ਕੇ ਜਾਣਾ ਹੈ। ਉਦਾਹਰਨ ਲਈ ਰਾਵਣ ਦੀ ਕਹਾਣੀ ਦੇਖ ਲਈਏ। ਜਿਨ੍ਹਾਂ ਕੋਲ ਪ੍ਰਮੇਸ਼ਰ ਦੀ ਬੰਦਗੀ ਜਿਹੜੀ ਨਿਹਚਲ ਹੈ ਉਹ ਨਾਮ ਜਪਣ ਵਾਲਿਆਂ ਨੂੰ ਵੀ ਨਿਹਚਲ ਕਰ ਦਿੰਦੀ ਹੈ ਅਤੇ ਗੁਰਮੁਖਾਂ ਦੀ ਸੰਗਤ ਦਾ ਮਿਲਣਾ ਉਸ ਦੀ ਕਿਰਪਾ ਦੀ ਨਿਸ਼ਾਨੀ ਹੈ। ਜਿਨ੍ਹਾਂ ਸਾਕ ਸਬੰਧੀਆਂ ਨੂੰ ਅਸੀਂ ਸਾਥੀ ਸਮਝੀ ਬੈਠੇ ਹਾਂ ਇਨ੍ਹਾਂ ਵਿਚੋਂ ਕੋਈ ਸੱਚਾ ਸਾਥੀ ਨਹੀਂ। ਇਸ ਲਈ ਜਨਮ ਅਕਾਰਥ ਹੀ ਨਾ ਚਲਾ ਜਾਵੇ, ਸੋ ਰੱਬੀ ਬੰਦਗੀ ਨਾਲ ਰਿਸ਼ਤਾ ਜੋੜ ਲਈਏ। ਸ਼ਾਇਦ ਇਸ ਕਰਕੇ ਹੀ ਗੁਰੂ ਜੀ ਚੱਲਣ ਦੀ ਜਾਚ ਸਿਖਾਉਂਦਿਆਂ ਆਖਦੇ ਹਨ ਕਿ—

**ਗੁਰਸਿਖ ਮੀਤ ਚਲਹੁ ਗੁਰ ਚਾਲੀ॥ (667)**
**ਭਗਤਾ ਕੀ ਚਾਲ ਨਿਰਾਲੀ॥**

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥ (918)

ਇਹ ਚਾਲ ਵੱਖਰੀ ਕਿਸਮ ਦੀ ਹੈ।

ਸੂਰਜ ਦੀ ਤਪਸ਼ ਜਿਥੇ ਨਵੇਂ ਬੀਜ ਨੂੰ ਪੁੰਗਰਨ ਨਹੀਂ ਦਿੰਦੀ ਉਥੇ ਧਰਤੀ ਦੀ ਹਰਿਆਵਲ ਵੀ ਤਬਾਹ ਕਰ ਦਿੰਦੀ ਹੈ। ਇਸ ਤਰ੍ਹਾਂ ਹੀ ਹੰਕਾਰ ਦੀ ਤਪਸ਼ ਸਾਡੇ ਹਿਰਦੇ ਅੰਦਰ ਧਰਮ ਦਾ ਬੀਜ ਵੀ ਪੁੰਗਰਨ (ਜੰਮਣ) ਨਹੀਂ ਦਿੰਦੀ ਅਤੇ ਗੁਣਾਂ ਦੀ ਹਰਿਆਵਲ ਵੀ ਤਬਾਹ ਕਰ ਦਿੰਦੀ ਹੈ। ਕਿਸੇ ਨਾਲ ਪਿਆਰ ਕਰਨ ਦੀ ਬਜਾਇ ਉਥੇ ਵੀ ਆਪਣੇ ਹੰਕਾਰ ਨਾਲ ਕਿਸੇ ਦੂਜੇ ਨੂੰ ਦੁੱਖ ਹੀ ਦਿੰਦਾ ਹੈ। ਡਾ. ਜਸਵੰਤ ਸਿੰਘ ਨੇਕੀ ਜੀ ਨੇ ਇਕ ਬਹੁਤ ਹੀ ਸੁਆਦਲੀ ਘਟਨਾ ਦਾ ਜ਼ਿਕਰ ਕੀਤਾ ਹੈ। ਗੁਜਰਾਂਵਾਲੇ ਦੇ ਵਸਨੀਕ ਪੰਡਿਤ ਕਾਲੀਦਾਸ ਜੀ ਬਹੁਤ ਸੋਹਣੀ ਕਵਿਤਾ ਲਿਖਦੇ ਸਨ। ਉਨ੍ਹਾਂ ਦੀ ਕਲਮ ਨੇ ਉਨ੍ਹਾਂ ਦਾ ਕਾਫੀ ਨਾਮ ਚਮਕਾ ਦਿੱਤਾ ਸੀ। ਪੰਡਿਤ ਕਾਲੀਦਾਸ ਜੀ ਦੇ ਗੁਆਂਢ ਵਿੱਚ ਇਕ ਲਲਾਰੀ ਕੱਪੜੇ ਰੰਗਣ ਵਾਲਾ ਰਹਿੰਦਾ ਸੀ। ਉਸ ਦਾ ਨਾਮ ਜਵਾਇਆ ਰਾਮ ਸੀ। ਗਰੀਬ ਹਮੇਸ਼ਾਂ ਤਾਂਘ ਰੱਖਦਾ ਹੈ ਕਿ ਕੋਈ ਮੈਨੂੰ ਵੀ ਪਿਆਰ ਦੇ ਸ਼ਬਦ ਕਹੇ। ਉਸ ਦੇ ਕੰਨਾਂ ਨੂੰ ਆਪਣੇ ਲਈ ਪਿਆਰੇ ਸ਼ਬਦਾਂ ਦੀ ਭੁੱਖ ਹੁੰਦੀ ਹੈ। ਗਰੀਬ ਹੋਰਾਂ ਨੂੰ ਜੀ ਜਾਂ ਤੁਸੀਂ ਕਹਿਣ ਵਾਲਾ ਹਮੇਸ਼ਾਂ ਆਪਣੇ ਲਈ ਉਏ ਜਾਂ ਤੂੰ ਸ਼ਬਦ ਹੀ ਸੁਣਦਾ ਰਹਿੰਦਾ ਹੈ। ਇਸ ਜਵਾਇਆ ਰਾਮ ਦੀ ਇਸ ਪੰਡਿਤ ਕਾਲੀ ਦਾਸ ਨਾਲ ਕਾਫੀ ਦੁਆ ਸਲਾਮ ਸਾਂਝੀ ਹੋ ਗਈ। ਆਉਣ ਜਾਣ ਵੱਧ ਗਿਆ। ਜਵਾਇਆ ਰਾਮ ਨੇ ਕਈ ਵਾਰ ਜ਼ਿੱਦ ਕਰਨੀ ਕਿ ਇਤਨੀ ਦੁਨੀਆਂ ਬਾਰੇ ਲਿਖਦੇ ਹੋ ਕਦੇ ਮੇਰੇ ਬਾਰੇ ਵੀ ਦੋ ਚਾਰ ਸਤਰਾਂ ਲਿਖ ਦਿਉ। ਜਦੋਂ ਵੀ ਮਿਲਣਾ ਜਵਾਇਆ ਰਾਮ ਦੀ ਇਸ ਅਜੀਬ ਜਿਹੀ ਮੰਗ ਤੋਂ ਤੰਗ ਆ ਕੇ ਪੰਡਿਤ ਕਾਲੀ ਦਾਸ ਜੀ ਨੇ ਕੁਝ ਲਾਈਨਾਂ ਲਿਖ ਦਿੱਤੀਆਂ। ਉਹ ਲਾਈਨਾਂ ਸਨ :—

ਵਾ ਵੇਖ ਜਵਾਇ ਦੇ ਰੰਗ ਵੱਲੋਂ,
ਮੌਲਾ ਅਜਬ ਹੀ ਰੰਗ ਬਣਾਇਆ ਈ।
ਧੁੰਧੂਕਾਰ ਚਿਹਰਾ ਸੋਹਣੇ ਯਾਰ ਵਾਲਾ,
ਕੱਟ ਮੱਟ ਦੇ ਵਿੱਚ ਡੁਬਾਇਆ ਈ।
ਜਿਹੜਾ ਗ੍ਰਹਿਣ ਅਕਾਸ਼ ਤੇ ਸੁਣੀਂਦਾ ਸੀ,
ਸੋਈਉ ਉਤਰ ਜ਼ਮੀਨ ਤੇ ਆਇਆ ਈ।
ਕਾਲੀ ਦਾਸ ਕਾਰੀਗਰਾਂ ਚਾੜ ਭੱਠੀ,
ਕਾਲੀ ਰਾਤ ਦਾ ਅਤਰ ਚੁਆਇਆ ਈ।

ਜਦੋਂ ਜਵਾਇਆ ਰਾਮ ਨੇ ਇਹ ਲਾਈਨਾਂ ਸੁਣੀਆਂ ਤਾਂ ਨੱਚਣ ਲੱਗ ਪਿਆ। ਪੰਡਿਤ ਕਾਲੀ ਦਾਸ ਜੀ ਪੁੱਛਣ ਲੱਗੇ ਕਿ ਤੁਸੀਂ ਨੱਚਣ ਕਿਉਂ ਲੱਗ ਪਏ? ਜਵਾਇਆ ਰਾਮ ਨੇ ਆਖਿਆ ਕਿ ਮੈਨੂੰ ਤਿੰਨ ਤਰ੍ਹਾਂ ਦੀ ਖੁਸ਼ੀ ਨਸੀਬ ਹੋਈ ਹੈ। ਪਹਿਲੀ ਇਹ ਕਿ ਮੇਰੇ ਬਾਰੇ ਵਿੱਚ ਇੱਡੇ ਵੱਡੇ ਸ਼ਾਇਰ ਨੇ ਕਿੰਨੀਆਂ ਸੋਹਣੀਆਂ ਸਤਰਾਂ ਲਿਖੀਆਂ ਹਨ। ਰੰਗ ਤਾਂ ਮੇਰਾ ਕਾਲਾ ਹੈ ਇਹ ਮੈਂ ਵੀ ਜਾਣਦਾ ਹਾਂ ਅਤੇ ਬਾਕੀ ਵੀ ਜਾਣਦੇ ਹਨ। ਪਰ ਪੰਡਿਤ ਜੀ ਦੀ ਕਲਾ ਦੇਖੋ ਕਿ ਕਾਲੇ ਰੰਗ ਨੂੰ ਵੀ ਕਿੰਨੇ ਸੋਹਣੇ ਸ਼ਬਦਾਂ ਵਿਚ ਪ੍ਰਗਟ ਕੀਤਾ ਹੈ ਕਿ ਜਿਹੜਾ ਗ੍ਰਹਿਣ ਅਕਾਸ਼ ਵਿਚ ਸੁਣੀਂਦਾ ਸੀ ਉਹ ਜਵਾਇਆ ਰਾਮ ਨੂੰ ਦੇਖਿਆਂ ਪ੍ਰਤੀਤ ਹੁੰਦਾ ਹੈ ਕਿ ਧਰਤੀ 'ਤੇ ਆ ਗਿਆ ਹੈ। ਮੇਰੇ ਕਾਲੇ ਰੰਗ ਨੂੰ ਵੀ ਸਲਾਹੁੰਦਿਆਂ ਹੋਇਆਂ ਸੁਗੰਧਿਤ ਵਸਤੂ ਨਾਲ ਤੋਲਿਆ ਹੈ। ਦੂਜੀ ਖੁਸ਼ੀ ਇਹ ਹੈ ਕਿ ਮੈਂ ਵੀ ਕਵਿਤਾ ਦੇ ਯੋਗ ਹੋ ਗਿਆ ਹਾਂ। ਕੋਈ ਮੇਰੀ ਵੀ ਕਵਿਤਾ ਲਿਖ ਸਕਦਾ ਹੈ। ਤੀਜੀ ਖੁਸ਼ੀ ਇਹ ਕਿ ਮੇਰੀ ਲੰਮੇ ਸਮੇਂ ਦੀ ਮੰਗ ਪੂਰੀ ਹੋਈ ਹੈ। ਤੁਸੀਂ ਮੈਨੂੰ ਹਰ ਵਾਰੀ ਟਾਲ ਦਿੰਦੇ ਸੀ ਪਰ ਇਸ ਵਾਰੀ ਮੇਰੀ ਮੰਗ ਪੂਰੀ ਕਰ ਦਿੱਤੀ ਹੈ। ਦੂਜੇ ਦਿਨ ਜਵਾਇਆ ਰਾਮ ਆਪਣੇ ਨਾਲ ਇਕ ਵਸਤ ਲੈ ਕੇ ਹਾਜ਼ਰ ਹੋਇਆ, ਪਿਆਰ ਨਾਲ ਭਿਜ ਕੇ ਕਹਿਣ ਲੱਗਾ ਕਿ ਪੰਡਿਤ ਜੀ ਤੁਸੀਂ ਮੇਰੇ ਕੋਲੋਂ ਲਲਾਰੀ ਵਾਲਾ ਕੰਮ ਤਾਂ ਕਦੇ ਨਹੀਂ ਲੈਣਾ ਕਿਉਂਕਿ ਤੁਸੀਂ ਚਿੱਟੀ ਹੀ ਪੱਗ ਬੰਨਦੇ ਹੋ। ਇਸ ਲਈ ਗਰੀਬ ਦੀ ਇਹ ਚਿੱਟੀ ਪੱਗ ਹੀ ਭੇਟ ਕਬੂਲ ਕਰੋ ਕਿਉਂਕਿ ਤੁਸੀਂ ਮੈਨੂੰ ਮਾਣ ਸਤਿਕਾਰ ਦਿੱਤਾ ਹੈ। ਪੰਡਿਤ ਕਾਲੀ ਦਾਸ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ। ਸੋਚਣ ਲੱਗਾ ਕਿ ਮੈਂ ਤਾਂ ਇਨ੍ਹਾਂ ਸਤਰਾਂ ਨਾਲ ਤੇਰੀ ਪਤਿ ਲਾਹੀ ਸੀ ਪਰ ਤੂੰ ਪੱਗ ਭੇਟ ਕਰਕੇ ਮੇਰੀ ਇੱਜ਼ਤ ਵਧਾਉਣ ਦੀ ਕੋਸ਼ਿਸ਼ ਕੀਤੀ ਹੈ। ਅੱਜ ਉਸ ਪੰਡਿਤ ਕਾਲੀ ਦਾਸ ਜੀ ਨੇ ਜਵਾਇਆ ਰਾਮ ਨੂੰ ਘੁੱਟ ਕੇ ਗਲਵਕੜੀ ਵਿੱਚ ਲੈ ਲਿਆ। ਪੰਡਿਤ ਕਾਲੀ ਦਾਸ ਨੂੰ ਅਹਿਸਾਸ ਹੋਇਆ ਕਿ ਹੰਕਾਰ ਦਾ ਤੇ ਪਿਆਰ ਦਾ ਕਿੰਨਾ ਅੰਤਰ ਹੁੰਦਾ ਹੈ। ਪੰਡਿਤ ਕਾਲੀ ਦਾਸ ਜੀ ਨੇ ਡਾ. ਜਸਵੰਤ ਸਿੰਘ ਨੇਕੀ ਜੀ ਨਾਲ ਮਿਲਾਉਂਦਿਆਂ ਇਕ ਗੱਲ ਕਹੀ ਕਿ ਡਾ. ਸਾਹਿਬ ਜੀ ਪਹਿਲਾਂ ਤਾਂ ਇਹ ਜਵਾਇਆ ਰਾਮ ਮੇਰੇ ਗੁਆਂਢ ਵਿੱਚ ਵਸਦਾ ਸੀ ਪਰ ਹੁਣ ਮੇਰੀ ਛਾਤੀ ਵਿੱਚ ਵਸਦਾ ਹੈ। ਜਵਾਇਆ ਰਾਮ ਨੇ ਪੰਡਿਤ ਕਾਲੀ ਦਾਸ ਦੀ ਟੇਢੀ ਪਗੜੀ ਮਾਨੋ ਸਿੱਧੀ ਕਰ ਦਿੱਤੀ ਸੀ।

ਹੰਕਾਰ ਦਾ ਤਿਆਗ ਕਰਕੇ ਗੁਰੂ ਪਿਆਰ ਨੂੰ ਹਾਸਿਲ ਕਰਨ ਵਾਲੇ ਗੁਰਮੁਖ ਵਿਰਲੇ ਹੀ ਹੁੰਦੇ ਹਨ ਨਹੀਂ ਤਾਂ ਮਨੁੱਖ ਹੰਕਾਰੀ ਹੀ ਹੁੰਦੇ ਹਨ। ਭਾਈ ਗੁਰਦਾਸ ਜੀ ਦਾ ਬਚਨ ਹੈ ਕਿ—

ਤੇ ਵਿਰਲੈ ਸੈਂਸਾਰ ਵਿਚਿ ਦਰਸਨ ਜੋਤਿ ਪਤੰਗ ਮਿਲੰਦੇ ॥
ਤੇ ਵਿਰਲੇ ਸੈਂਸਾਰ ਵਿਚਿ ਸਬਦ ਸੁਰਤਿ ਹੋਇ ਮਿਰਗ ਮਰੰਦੇ ॥
ਤੇ ਵਿਰਲੇ ਸੈਂਸਾਰ ਵਿਚਿ ਚਰਣ ਕਵਲ ਹੁਇ ਭਵਰ ਵਸੰਦੇ ॥
ਤੇ ਵਿਰਲੇ ਸੈਂਸਾਰ ਵਿਚਿ ਪਿਰਮ ਸਨੇਹੀ ਮੀਨ ਤਰੰਦੇ ॥
ਤੇ ਵਿਰਲੇ ਸੈਂਸਾਰ ਵਿਚਿ ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ ॥
ਭੈ ਵਿਚਿ ਜੰਮਨਿ ਭੈ ਰਹਨਿ ਭੈ ਵਿਚਿ ਮਰਿ ਗੁਰੁ ਸਿਖ ਜੀਵੰਦੇ ॥
ਗੁਰਮੁਖ ਸੁਖ ਫਲੁ ਪਿਰਮੁ ਚਖੰਦੇ ॥ ੧੭ ॥ (ਵਾਰ-28, ਪਉੜੀ-17)

---